ੴ ਸਤਿਗੁਰ ਪ੍ਰਸਾਦਿ ॥

# ਕਬਿੱਤ ਸਵੱਯੇ ਭਾਈ ਗੁਰਦਾਸ ਜੀ
# ਸਟੀਕ

## ਅਤੇ ਗੁਰਮਤਿ ਵਿਆਖਿਆ ਵਿਸਥਾਰ

## ਪੋਥੀ ਪਹਿਲੀ

ਟੀਕਾਕਾਰ :
ਸਿੰਘ ਸਾਹਿਬ ਗਿਆਨੀ ਮਨੀ ਸਿੰਘ
ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਕਬਿੱਤ ਸਵੱਯੇ ਭਾਈ ਗੁਰਦਾਸ ਜੀ ਸਟੀਕ

## ਅਤੇ ਗੁਰਮਤਿ ਵਿਆਖਿਆ ਵਿਸਥਾਰ

## ਭਾਗ ਪਹਿਲਾ

(੧ ਤੋਂ ੩੧੭ ਤਕ)

*ਟੀਕਾਕਾਰ:*

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ*

*ਪ੍ਰਕਾਸ਼ਕ:*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

**ਸ੍ਰੀ ਅੰਮ੍ਰਿਤਸਰ**

KABITT SAWAIYE BHAI GURDAS JI STEEK Vol. I

An annotated version of
a classical interpretation of the Sikh Scripture
*by*
SINGH SAHIB GIANI MANI SINGH

ਪਹਿਲੀ ਵਾਰ ਸਤੰਬਰ 2001
ਦੂਜੀ ਵਾਰ ਸਤੰਬਰ 2011

**ਭੇਟਾ : 250-00 ਰੁਪਏ**

*ਮਿਲਣ ਦਾ ਪਤਾ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਪ੍ਰਕਾਸ਼ਕ :*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**
ਸਿਟੀ ਸੈਂਟਰ, ਅੰਮ੍ਰਿਤਸਰ

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ



ਗੁਰਮਤਿ ਦੇ ਮਹਾਨ ਵਿਆਖਿਆਕਾਰ

**ਭਾਈ ਗੁਰਦਾਸ ਜੀ (1551-1636)**

ਜਿਨ੍ਹਾਂ ਦੀ ਰਚਨਾ ਨੂੰ 'ਗੁਰਬਾਣੀ ਦੀ ਕੁੰਜੀ' ਹੋਣ ਦਾ ਮਾਣ ਪ੍ਰਾਪਤ ਹੈ।

੧ੴ ਸਤਿਗੁਰ ਪ੍ਰਸਾਦਿ ॥

# ਉਥਾਨਕਾ

੧੬੮੬ ਸੰਮਤ ਬਿਕ੍ਰਮੀ, ਦੀਪਮਾਲਾ ਦੇ ਦਿਨਾਂ ਵਿਚ ਗੁਰੂ ਦੀਆਂ ਅਥਾਹ ਸੰਗਤਾਂ ਜੁੜੀਆਂ ਹੋਈਆਂ ਸਨ, ਜਿਨ੍ਹਾਂ ਵਿਚ ਮੁਖੀਏ ਸਿੱਖ ਭਾਈ ਬਹਿਲੋ, ਭਾਈ ਭਗਤੂ, ਭਾਈ ਬਿਧੀਆ, ਭਾਈ ਜੇਠਾ, ਭਾਈ ਗੁਰਦਾਸ ਆਦਿ ਹੋਰ ਭੀ ਵੱਡੇ ਵੱਡੇ ਸਿੱਖ ਬਿਰਾਜਮਾਨ ਸਨ। ਸਿੱਖਾਂ ਬੈਠਿਆਂ ਵਿਚ ਸੁਭਾਵਿਕ ਆਪੋ ਵਿਚ ਪਰਸਪਰ ਵਾਰਤਾਲਾਪ ਚੱਲ ਪਈ, ਜਿਨ੍ਹਾਂ ਵਿਚੋਂ ਇਕ ਸਿੱਖ ਨੇ ਕਿਹਾ ਕਿ ਭਾਈਓ! ਉਸ ਪ੍ਰਭੂ ਦੀ ਮਾਇਆ ਬੜੀ ਪ੍ਰਬਲ ਹੈ, ਇਹ ਆਪਣੇ ਤਿੱਖੇ ਵੇਗ ਵਿਚ ਭਰਮਾ ਲੈਂਦੀ ਹੈ, ਪਰ ਸਿੱਖ ਲਈ ਸਭ ਤੋਂ ਵੱਡਾ ਮਾਇਆ ਦਾ ਬਲ ਗੁਰੂ ਤੋਂ ਸਿਦਕ ਡੁਲਾ ਦੇਣ ਦਾ ਹੁੰਦਾ ਹੈ। ਇਸ ਛਲ ਤੋਂ ਗੁਰੂ ਹੀ ਰੱਖਿਆ ਕਰੇ। ਪਰ, ਭਾਈ ਗੁਰਦਾਸ ਜੀ ਜੋ ਅਡੋਲ ਤੇ ਅਹਿੱਲ ਸਿਦਕ ਵਾਲੇ ਸਨ, ਆਪ ਬੋਲੇ, ਹੇ ਭਾਈਓ! ਇਹ ਸੱਚ ਹੈ, ਪਰ ਸਿੱਖੀ ਨਾਮ ਗੁਰੂ ਵਿਚ ਸਿਦਕ ਦਾ ਹੈ। ਜੇ ਕਦੀ ਗੁਰੂ ਸਾਂਗ ਵਰਤਾਵੇ ਤਾਂ ਭੀ ਸਿੱਖ ਨੂੰ ਚਾਹੀਦਾ ਹੈ ਕਿ ਸਿੱਖ ਨਿਸਚਾ ਦ੍ਰਿੜ ਰੱਖੇ, ਕਿਉਂਕਿ ਸਿੱਖ ਨੂੰ ਪੱਕੇ ਭੁੰਨੇ ਦਾਣਿਆਂ ਵਾਂਗੂੰ ਕਦਾਚਿੱਤ ਵੀ ਨਹੀਂ ਤਿੜ ਸਕਣਾ ਚਾਹੀਦਾ। ਭਾਈ ਸਾਹਿਬ ਨੇ ਇਸੇ ਪੱਖ ਉਪਰ ਜ਼ੋਰ ਦਿੱਤਾ। ਅਰ ਪੁਸ਼ਟੀ ਵਜੋਂ ਆਪਣੀ ਬਾਣੀ ਦੇ ਪ੍ਰਮਾਣ ਭੀ ਪੜ੍ਹ ਕੇ ਸੁਣਾਏ ਕਿ:

ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ॥ *(ਵਾਰ ੩੫ ਪਉੜੀ ੨੦)*

ਤਦ ਸਿੱਖਾਂ ਨੇ ਕਿਹਾ ਕਿ ਭਾਈ ਸਾਹਿਬ ਜੀ! ਭਾਵੇਂ ਆਪ ਸੱਚ ਕਹਿੰਦੇ ਹੋ, ਪਰ ਉਸ ਪ੍ਰਭੂ ਦੀ ਮਾਇਆ ਡਾਢੀ ਹੈ, ਕੇਵਲ ਗੁਰੂ ਦੀ ਸਹਾਇਤਾ ਹੀ ਇਸ ਤੋਂ ਰੱਖ ਸਕਦੀ ਹੈ ਤੇ ਗੁਰੂ ਦੀ ਮਾਇਆ ਤੋਂ ਗੁਰੂ ਆਪ ਹੀ ਰੱਖ ਸਕਦਾ ਹੈ। ਸਿੱਖ ਦੀ ਨਿਰੀ ਆਪਣੀ ਤਾਕਤ ਕਾਫ਼ੀ ਨਹੀਂ ਹੈ। ਭਾਈ ਜੀ ਨੇ ਫਿਰ ਵੀ ਇਹੋ ਕਿਹਾ ਸੱਚ ਹੈ, ਪਰ ਸਿੱਖ ਦਾ ਨਿਸਚਾ ਅਡੋਲ ਹੀ ਚਾਹੀਦਾ ਹੈ, ਜੇ ਗੁਰੂ ਕੋਈ ਸਾਂਗ ਵੀ ਵਰਤਾਵੇ ਤਾਂ ਭੀ ਸਿੱਖ ਨੂੰ ਸਿਦਕ ਵਿਚ ਪੱਕਾ ਰਹਿਣਾ ਚਾਹੀਦਾ ਹੈ, ਉਸ ਨੂੰ ਕੱਚੇ ਦਾਣਿਆਂ ਵਾਂਗੂੰ ਤਿੜਕਣਾ ਨਹੀਂ ਚਾਹੀਦਾ। ਇਸ ਪ੍ਰਕਾਰ ਵੀਚਾਰ ਚਲਦੀ ਰਹੀ।

ਇਸ ਵਾਰਤਾ ਪਰ ਸ੍ਰੀ ਸਤਿਗੁਰੂ ਜੀ ਨੇ ਵੀਚਾਰਿਆ ਕਿ ਭਾਈ ਗੁਰਦਾਸ ਠੀਕ ਹੈ, ਇਸਦਾ ਅਮਲ ਭੀ ਇਹੀ ਹੈ, ਪਰ ਇਸਦੀ ਨੀਂਹ ਵਿਚ ਹੇਠਾਂ ਬੀਜ-ਮਾਤ੍ਰ ਅਹੰ-ਭਾਵ ਦਾ ਰੋਗ ਹੈ, ਇਸ ਨੂੰ ਦੂਰ ਕਰਨਾ ਭੀ ਸਾਡਾ ਧਰਮ ਹੈ। ਸਤਿਗੁਰੂ ਅੰਤਰਯਾਮੀ ਐਡੇ ਵਿਰੱਕਤੀ ਸਿੱਖ ਦੇ ਅੰਤਰ-ਆਤਮੇ ਸੂਖਮ ਅਭਿਮਾਨ ਦੇ ਬੀਜ ਨੂੰ ਨਾ ਸਹਿ ਸਕੇ, ਇਸ ਭਾਵ ਨੂੰ ਭਾਈ ਸੰਤੋਖ ਸਿੰਘ ਜੀ ਨੇ ਇਉਂ ਅੰਕਤ ਕੀਤਾ ਹੈ:

ਯਾਤੇ ਬੀਜ ਮਾਤ੍ਰ ਅਹੰਕਾਰ। ਹੈ ਇਸ ਬਿਖੈ ਸੁ ਬੁਰੇ ਵਿਕਾਰ।
ਰਹਿਬੋ ਸਦਾ ਸਮੀਪ ਹਮਾਰੇ। ਚਾਹੀਏ ਉਰ ਤੇ ਮੂਲ ਉਖਾਰੇ।
ਇਮ ਹੰਕਾਰ ਬਿਨਾਸਯੋ ਜੇ ਨਾ। ਤਉ ਹਮ ਕੋ ਚਹੀਏ ਹਤਿ ਦੇਨਾ।
ਦੇਹਿ ਕਸੌਟੀ ਸਹੈਂ ਕਿ ਨਾਹੀ? ਕਰੈਂ ਕ੍ਰਿਤੀ ਕੁਛ ਪਰਖਨ ਮਾਂਹੀ। *(ਗੁ: ਪ੍ਰ: ਸੂ: ਰਾਸ ੭, ਅੰਸੂ ੨, ਅੰਕ ੧੬)*

ਇਸ ਸੂਖਮ ਹਉਮੈਂ ਦੀ ਨਵਿਰਤੀ ਲਈ ਆਪ ਜੀ ਨੇ ਇਕ ਗੁਪਤ ਕੌਤਕ ਰਚਿਆ ਕਿ ਕੁਝ ਦਿਨ ਪਾ ਕੇ ਆਪ ਜੀ ਨੇ ਭਾਈ ਗੁਰਦਾਸ ਜੀ ਨੂੰ ਪੰਜਾਹ ਹਜ਼ਾਰ ਮੋਹਰਾਂ ਦੀ ਖੱਚਰ ਲੱਦ ਕੇ ਘੋੜੇ ਖ਼ਰੀਦਣ ਲਈ ਕਾਬਲ ਨੂੰ ਤੁਰ ਜਾਣ ਦੀ ਆਗਿਆ ਦਿੱਤੀ।

ਮੁਨਸ਼ੀ ਦੁਨੀ ਚੰਦ ਪਿਸ਼ੌਰੀਆ ਤੇ ਭਾਈ ਹਰਾ ਕਾਬਲੀ ਆਦਿ ਸਿੱਖ ਨਾਲ ਤੋਰੇ। ਰਾਹ ਵਿਚ ਸੰਗਤਾਂ ਭਾਈ ਜੀ ਨੂੰ ਗੁਰੂ ਕਾ ਸਰੂਪ ਜਾਣ ਸੇਵਾ ਕਰਦੀਆਂ ਰਹੀਆਂ ਤੇ ਹੋਰ ਮਾਇਆ ਦੇ ਭੀ ਘੋੜਿਆਂ ਵਾਸਤੇ ਅਰਦਾਸੇ ਹੁੰਦੇ ਰਹੇ।

ਮੁਨਸ਼ੀ ਦੁਨੀ ਚੰਦ ਦੀ ਇਸਤ੍ਰੀ ਦੇ ਅਤੇ ਪੁੱਤਰ ਦੇ ਚਲਾਣੇ ਦਾ ਸਮਾਚਾਰ ਮਿਲਣ ਪਰ ਭੀ ਸੰਬੰਧੀਆਂ ਦੇ ਮਜਬੂਰ

ਕਰਨ ਉਪਰ ਉਸਦਾ ਸੇਵਾ ਦੇ ਪਹਿਰੇ ਤੋਂ ਮੋਢਾ ਨ ਫੇਰਨਾ ਅਰ ਭਾਈ ਗੁਰਦਿੱਤੇ ਜੀ ਦੇ ਘਰ ਭੀ ਚੋਰੀ ਹੋ ਜਾਣ ਦੇ ਬਿਰਤਾਂਤ ਪਰ ਉਨ੍ਹਾਂ ਦਾ ਸੇਵਾ ਤੋਂ ਇਕ ਮਿੰਟ ਲਈ ਨਾ ਖਿਸਕਣੇ ਆਦਿ ਦਾ ਚਮਤਕਾਰ ਸਤਿਗੁਰਾਂ ਮਾਨੋਂ ਰਾਹ ਵਿਚ ਇਸ ਲਈ ਭਾਈ ਸਾਹਿਬ ਨੂੰ ਦਿਖਾਲਿਆ ਸੀ ਕਿ ਉਹ ਭੀ ਜਦ ਅਜਿਹਾ ਭਰਮਨ ਦਾ ਅਉਸਰ ਮਿਲੇ ਤਾਂ ਤਾਜ਼ੀਆਂ ਘਟਨਾਵਾਂ ਨੂੰ ਚੇਤੇ ਕਰਕੇ ਸੰਭਲ ਸਕੇ। ਪਰ ਗੁਰੂ ਆਪ ਹੀ ਜਿਸਨੂੰ ਭਰਮਾਨਾ ਚਾਹੁਣ ਉਹ ਮਾਇਆ ਤੋਂ ਕਿਵੇਂ ਬਚ ਸਕੇ ?

ਖ਼ੈਰ ! ਕਾਬਲ ਜਾ ਤੰਬੂ ਗੱਡੇ ਤੇ ਦਲਾਲਾਂ ਰਾਹੀਂ ਘੋੜੇ ਖ਼ਰੀਦ ਗੁਰੂ ਮਹਾਰਾਜ ਜੀ ਦੀ ਆਗਿਆ ਅਨੁਸਾਰ ਪਸੰਦ ਕਰਨ ਖ਼ਾਤਰ ਸ੍ਰੀ ਅੰਮ੍ਰਿਤਸਰ ਭੇਜੇ ਗਏ ਤੇ ਬੇਨਤੀ-ਪੱਤਰ ਭੀ ਲਿਖ ਭੇਜਿਆ ਕਿ ਜੇ ਘੋੜੇ ਪਸੰਦ ਹੋਣ ਤਾਂ ਘੋੜੇ ਰੱਖ ਲਏ ਜਾਣ ਤੇ ਮਾਇਆ ਏਥੇ ਤਾਰ ਦਿੱਤੀ ਜਾਵੇ ਜੇਕਰ ਨਾ-ਪਸੰਦ ਹੋਣ ਤਾਂ ਘੋੜੇ ਮੋੜ ਘੱਲੇ ਜਾਣ। ਘੋੜੇ ਸਤਿਗੁਰਾਂ ਦੇ ਪਸੰਦ ਆ ਗਏ ਤੇ ਮਾਇਆ ਤਾਰਨੇ ਦਾ ਹੁਕਮ ਚਲਾ ਗਿਆ, ਜਦੋਂ ਮਾਇਆ ਅਦਾ ਕਰਨ ਦੀ ਮਨਜ਼ੂਰੀ ਪੁੱਜੀ ਤਾਂ ਵਪਾਰੀ ਮਾਇਆ ਲੈਣ ਲਈ ਸੱਦੇ ਗਏ। ਉਨ੍ਹਾਂ ਨੂੰ ਬਾਹਰ ਬਿਠਾ ਕੇ ਭਾਈ ਜੀ ਅੰਦਰ ਰੁਪਏ ਕੱਢਣ ਲਈ ਗਏ, ਪਰ ਭਾਈ ਸਾਹਿਬ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਸੰਦੂਕ ਖੋਹਲੇ ਤਾਂ ਵਿਚੋਂ ਮਾਇਆ ਦੀ ਥਾਂ ਠੀਕਰੀਆਂ ਨਜ਼ਰ ਪਈਆਂ। ਚੰਗੀ ਤਰ੍ਹਾਂ ਪਰਤਾ ਪਰਤਾ ਕੇ ਇਕ ਦੋ, ਚਾਰ, ਦਸ ਵੇਰੀ ਡਿੱਠਾ, ਠੀਕਰੀਆਂ ਹੀ ਠੀਕਰੀਆਂ ਦਿੱਸੀਆਂ।

ਹੈਰਾਨੀ ਭਰੀਆਂ ਸੋਚਾਂ ਵਿਚ ਰਹਿ ਗਏ : ਕੀ ਕਿਸੇ ਸਿੱਖ ਨੇ ਰਾਹ ਵਿਚ ਚੋਰੀ ਕੀਤੀ ਹੈ ਜਾਂ ਗੁਰੂ ਜੀ ਨੇ ਹੀ ਹਾਸੀ ਮਸ਼ਕਰੀ ਦਾ ਬਿਲਾਸ ਕਰਕੇ ਠੀਕਰੀਆ ਭਰ ਦਿੱਤੀਆਂ ਇਕ ਸੰਸਾ ਲੱਥੇ ਇਕ ਚੜ੍ਹੇ। ਤਦ ਸ਼ਰਮ ਆਈ ਕਿ ਬਾਹਰ ਜਾ ਕੇ ਵਾਪਾਰੀਆਂ ਨੂੰ ਕੀ ਮੂੰਹ ਵਿਖਾਵਾਂ।

ਫਿਰ ਵੀ ਬਾਰ ਬਾਰ ਇਹੋ ਸੋਚੀ ਜਾ ਰਹੇ ਹਨ ਕਿ ਹੋਇਆ ਕੀਹ ? ਕਿਵੇਂ ਭਾਣਾ ਵਰਤਿਆ ? ਜਦ ਮਨ ਦੀ ਵੀਚਾਰ ਦੀ ਕੋਈ ਭੀ ਪੇਸ਼ ਨਾ ਗਈ ਤਾਂ ਤੰਬੂ ਨੂੰ ਪਿਛੋਂ ਪਾੜ ਕੇ ਪਿਛਲੇ ਰਸਤਿਓਂ ਨਿਕਲ ਗਏ। ਡਰ ਨਾਲ ਕਲੇਜਾ ਕੰਬਿਆ ਜਾ ਰਿਹਾ ਹੈ ਕਿ ਮਤਾਂ ਘੋੜਿਆਂ ਦੇ ਵੇਚਣ ਵਾਲੇ ਪਠਾਣ ਹੀ ਪਿਛੋਂ ਆਨ ਭੁਗਤ ਸੁਵਾਰਨ ਜਾਂ ਜਾਨੋਂ ਹੀ ਆ ਮਾਰਨ ਅਥਵਾ ਕੋਈ ਸਾਥੀ ਸਿੱਖ ਹੀ ਗੁਰੂ ਦਾ ਚੋਰ ਜਾਨ ਕੇ ਨਾ ਆਨ ਨੱਪੇ ਤੇ ਮੁਸ਼ਕਾਂ ਨਰੜ ਕੇ ਕਿਤੇ ਖੁਆਰੀ ਨਾ ਕਰੇ। ਐਹੋ ਜਿਹੀਆਂ ਗਿਣਤੀਆਂ ਵਿਚ ਨਾ ਰਾਤ ਚੈਨ ਤੇ ਨਾ ਦਿਨੇ ਆਰਾਮ। ਵਾਹੋ ਦਾਹੀ ਪੰਧ ਕੱਟਦੇ ਗੁਰੂ ਕੀ ਜੂਹੋਂ ਹੀ ਨਹੀਂ ਨੱਠੇ, ਸਗੋਂ ਪੰਜਾਬ ਪ੍ਰਾਂਤ ਨੂੰ ਹੀ ਤਿਆਗ ਕਾਸ਼ੀ ਨਗਰ ਦੀ ਭੂਮੀ ਵਿਚ ਜਾ ਪੁੱਜੇ। ਬਾਕੀ ਦੇ ਸਿੱਖਾਂ ਨੇ ਜਦ ਦੇਰ ਤਕ ਉਡੀਕ ਕੀਤੀ ਤਾਂ ਘਬਰਾ ਕੇ ਅੰਦਰ ਗਏ, ਭਾਈ ਗੁਰਦਾਸ ਜੀ ਅੰਦਰ ਨਹੀਂ ਸਨ। ਪਰ ਸੰਦੂਕ ਤੇ ਬਦਰੇ ਖੁਲ੍ਹੇ ਪਏ ਸਨ। ਭਾਈ ਦੁਨੀ ਚੰਦ ਜੀ ਨੇ ਮੁੱਲ ਘੋੜਿਆਂ ਦਾ ਚੁਕਾ ਦਿੱਤਾ ਤੇ ਜੋ ਮੋਹਰਾਂ ਫੇਰ ਵੀ ਬਚੀਆਂ ਉਨ੍ਹਾਂ ਦੇ ਪੰਜ ਘੋੜੇ ਹੋਰ ਖ਼ਰੀਦ ਸ੍ਰੀ ਅੰਮ੍ਰਿਤਸਰ ਨੂੰ ਚਾਲੇ ਪਾਏ ਤੇ ਸਾਥੀਆਂ ਸਮੇਤ ਪੰਧ ਕੱਟ ਕੇ ਸਤਿਗੁਰੂ ਦੇ ਹਜ਼ੂਰ ਆਨ ਦਰਸ਼ਨ ਕੀਤੇ ਤੇ ਸਾਰੀ ਵਿਥਿਆ ਆ ਸੁਣਾਈ। ਸਤਿਗੁਰੂ ਜੀ ਸੁਣ ਕੇ ਮੁਸਕ੍ਰਾਏ ਤੇ ਵਰਤੇ ਕੌਤਕ 'ਤੇ ਡੋਲੇ ਭਾਈ ਸਾਹਿਬ ਨੂੰ ਅਨੁਭਵ ਕਰਕੇ ਚੁੱਪ ਕਰ ਰਹੇ।

ਭਾਈ ਸਾਹਿਬ ਕਾਸ਼ੀ ਪਹੁੰਚ ਕੇ ਇਕ ਟਿਕਾਣੇ ਜਾ ਉਤਰੇ, ਗੁਰਸਿੱਖਾਂ ਦੇ ਘਰ ਚੋਖੇ ਸਨ, ਭਾਈ ਜੀ ਪਛਾਣੇ ਗਏ ਤੇ ਆਦਰ-ਭਾਉ ਬਹੁਤ ਹੋਇਆ। ਜਦ ਨਗਰ ਦੇ ਰਾਜੇ ਨੂੰ ਖ਼ਬਰ ਪਹੁੰਚੀ ਤਾਂ ਉਸਨੇ ਇਕ ਅੱਛੇ ਟਿਕਾਣੇ ਉਤਾਰਾ ਕਰਵਾਇਆ ਤੇ ਡੇਰੇ ਬੁਲਾ ਕੇ ਸਨਮਾਨ ਨਾਲ ਮਿਲਿਆ।

ਆਪ ਆਏ ਤਾਂ ਏਥੇ ਘਬਰਾ ਕੇ ਸਨ, ਸਿਦਕ ਦੇ ਡੁਲਾਉ ਵਿਚ ਸਨ, ਪਰ ਸਿਦਕ ਦਾ ਡੁਲਾਉ ਸਿਦਕ ਦੀ ਵਿਦੈਗੀ ਨਹੀਂ ਸੀ। ਜਿਵੇਂ ਦੋ ਥੰਮ੍ਹਿਆਂ ਨਾਲ ਬੱਧੀ ਤਾਰ ਰਤਾ ਢਿੱਲੀ ਹੋ ਜਾਏ ਤਾਂ ਹਿਲਾਇਆਂ ਤੇ ਥਰਕਦੀ ਹੈ, ਪਰ ਥੰਮ੍ਹਿਆਂ ਨਾਲ ਗੱਡੀ ਜਿਉਂ ਦੀ ਤਿਉਂ ਟਿਕਾਣੇ ਰਹਿੰਦੀ ਹੈ, ਉਸਦੀ ਥਰਕਣ ਉਸਦੀ ਕੰਬਣੀ ਤਾਂ ਹੈ ਪਰ ਟਿਕਾਣਿਓਂ ਗਿਰਾਉ ਕਿ ਵਿਦੈਗੀ ਨਹੀਂ ਹੈ। ਹੁਣ ਥਰਕਣ ਹਟ ਗਈ ਤੇ ਮਨ ਅਡੋਲ ਹੋ ਗਿਆ। ਸਮਝ ਪੈ ਗਈ ਕਿ ਇਹ ਮੇਰਾ ਪਰਤਾਵਾ ਸੀ ਤੇ ਮੇਰੇ ਅੰਦਰ ਅਹੰਕਾਰ ਦੀ ਲੇਸ ਸੀ, ਜਿਸਦਾ ਗੁਰੂ ਨੇ ਦਾਰੂ ਕੀਤਾ ਹੈ। ਸੋ, ਮੈਂ ਗੁਰੂ ਦੀ ਸੇਵਾ ਵਿਚ ਲੱਗਾ ਰਹਾਂ, ਦਯਾ ਨਿਧ ਜੀ ਆਪੇ ਦਯਾਲੂ ਹੋਣਗੇ ਤੇ ਆਪ ਹੀ ਚਰਣੀ ਲਾ ਲੈਣਗੇ। ਸਭ ਤੋਂ ਵੱਡੀ ਗੁਰੂ ਕੀ ਸੇਵਾ ਇਹੋ ਹੈ ਕਿ ਗੁਰੂ ਦੀ ਸੰਗਤ ਨੂੰ ਸਾਂਈ ਜੀ ਦੀ ਸੇਵਾ ਵਿਚ ਲਾਇਆ ਜਾਵੇ। ਸੋ, ਭਾਈ ਜੀ ਨੇ ਉਥੇ ਗੁਰਬਾਣੀ ਦੀ ਕਥਾ ਅਰੰਭ ਦਿੱਤੀ। ਕਥਾ ਨਾਲ ਕੀਰਤਨ ਹੋਵੇ, ਸੰਗਤ ਜੁੜੇ। ਲਗੇ ਸ੍ਰੋਤਿਆਂ ਵਿਚੋਂ ਨਵੇਂ ਸਿੱਖ ਸਜਣ। ਰਾਜਾ ਭੀ ਨਾਮ ਦਾਨ ਲੈ ਕੇ ਸਿੱਖ ਹੋ ਗਿਆ। ਹੁਣ ਮਹਿਮਾ ਹੋਰ ਵਧੀ, ਪਰ ਨਾਲ ਹੀ ਸ਼ਹਿਰ ਦੇ ਪੰਡਤਾਂ ਵਿਚ ਮਹਿਮਾ ਦੀ ਛਾਇਆ, ਈਰਖਾ ਜੋ ਇਸਦੇ ਨਾਲੋ ਨਾਲ ਪਰਛਾਵੇਂ ਵਾਂਗੂੰ ਰਹਿੰਦੀ ਹੈ, ਭੀ ਆ ਗਈ। ਪੰਡਤ ਦੁਖੀ ਹੋਣ ਕਿ ਇਹ ਕੌਣ ਹੈ

ਬਿਦੇਸ਼ੀ ਜੋ ਰਾਜੇ ਤਕ ਨੂੰ ਆਪਣਾ ਸਿੱਖ ਬਣਾ ਬੈਠਾ ਹੈ, ਸੋ ਲਾਗੇ ਆਉਣ ਤੇ ਬਹਿਸਾਂ ਕਰਨ। ਰਾਜੇ ਦੇ ਸਿੱਖ ਹੋ ਜਾਣ ਕਰਕੇ ਪੰਡਤ ਲੋਕ ਬੇਅਦਬੀ ਤਾਂ ਨ ਕਰ ਸਕਣ, ਪਰ ਚਰਚਾਵਾਂ ਆਦਿ ਚੰਗੇ ਜ਼ੋਰਾਂ ਨਾਲ ਕਰਨ ਜਿਨ੍ਹਾਂ ਵਿਚ ਭਾਈ ਜੀ ਆਪ ਸਭ ਪੰਡਤਾਂ ਨੂੰ ਨਿਰੁੱਤਰ ਕਰ ਦੇਣ। ਭਾਈ ਸਾਹਿਬ ਜੀ ਨੇ ਇਨ੍ਹਾਂ ਦਿਨਾਂ ਵਿਚ ਕਈ ਇਕ ਖ਼ਿਆਲ ਜੋ ਬਹਿਸਾਂ ਵਿਚ ਨਿੱਤਰ ਪੈਣ ਕਬਿੱਤਾਂ ਸਵੈਯਾਂ ਵਿਚ ਹਿੰਦੀ ਬੋਲੀ ਵਿਚ ਰਚੇ। ਇਹ ਗੱਲ ਜਦ ਫੈਲੀ ਕਿ ਰਾਜਾ ਦੇ ਪੂਜਣ ਦਾਤਾ ਜੀ ਕਵੀ ਭੀ ਹਨ ਤਾਂ ਕਵੀ ਲੋਕ ਭੀ ਆਉਣ ਲੱਗ ਪਏ।

ਭਾਈ ਜੀ, ਇਹ ਐਸ਼੍ਵਰਜ ਪਾ ਕੇ ਸੰਤੁਸ਼ਟ ਨਹੀਂ ਹੋ ਗਏ। ਇਹ ਸਾਰਾ ਪ੍ਰਚਾਰ ਗੁਰੂ ਕੀ ਸੇਵਾ ਹੀ ਜਾਣ ਕੇ ਕਰ ਰਹੇ ਸਨ, ਮਨ ਸਤਿਗੁਰਾਂ ਦੇ ਵਿਛੋੜੇ ਵਿਚ ਬਿਹਬਲ ਸੀ ਤੇ ਅਤਿ ਬਿਹਬਲ ਸੀ। ਉਹ ਬਿਹਬਲਤਾ ਆਪਣੇ ਛੰਦਾਂ ਵਿਚ ਰਚਣੀ ਤੇ ਕਵੀਆਂ ਦੇ ਆਇਆਂ ਜੋ ਕਾਵਿ ਦਾ ਰੰਗ ਜੰਮਣਾ ਉਸ ਵਿਚ ਸੁਣਾਉਣੀ। ਜ਼ਾਹਰਾ ਤਾਂ ਐਸਾ ਜਾਪਣਾ ਕਿ ਆਪ ਬਿਰਹਨੀ ਨਾਇਕਾ ਦੇ ਭੇਦ ਪਰਭੇਦ ਪਰ ਰਚਨਾ ਰਚ ਰਹੇ ਹਨ, ਪਰ ਉਸ ਰਚਨਾ ਵਿਚ ਅੰਕਤ ਹੋਣਾ ਆਪਣੇ ਭਗਤੀ ਵਿਚ ਰੱਤੇ ਮਨ ਦੇ ਗੁਰੂ ਵਿਛੋੜੇ ਦਾ ਹਾਲ ਸੀ। ਪਰ ਦੇਖੋ ਆਪਣੀ ਪ੍ਰਬੀਨਤਾ ਕਿ ਇਨ੍ਹਾਂ ਛੰਦਾਂ ਵਿਚ ਆਪ ਐਸੇ ਪਦ ਪਦਾਰਥ ਧਰ ਦੇਂਦੇ ਹਨ ਕਿ ਜਿਨ੍ਹਾਂ ਤੋਂ ਵੀਚਾਰਸ਼ੀਲ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਬਿਰਹੇ ਇਕ ਵਿਛੜੇ ਸਿੱਖ ਦੇ ਗੁਰੂ ਚਰਨਾਂ ਵੱਲ ਹਨ ਤੇ ਪਰਮਾਰਥ ਦੇ ਰਸਤੇ 'ਤੇ ਚਾਨਣਾ ਪਾਉਂਦੇ ਹਨ। ਫਿਰ ਆਪ ਦੀ ਸ੍ਰੇਸ਼ਟਾਚਾਰ ਵਾਲੀ ਖ਼ੂਬੀ ਇਹ ਹੈ ਕਿ ਨਾਇਕਾ ਦੇ ਰੂਪਕ ਜੋ ਬੰਨ੍ਹਦੇ ਹਨ ਉਹ ਗੌਰ ਨਾਲ ਦੇਖੋ ਤਾਂ ਇਹ ਹੀ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਆਪਣੀ ਵਿਵਾਹਤਾ ਇਸਤ੍ਰੀ ਦੇ ਬੰਨ੍ਹਦੇ ਹਨ ਤੇ ਥਾਂ ਪਰ ਥਾਂ ਪਤਿਬ੍ਰਤਾ ਪਦ ਵਰਤ ਕੇ ਆਪਣੇ ਭਾਵ ਨੂੰ ਉੱਚ ਆਚਰਣੀ ਲੀਹਾਂ ਤੋਂ ਬਾਹਰ ਨਹੀ ਪੈਣ ਦੇਂਦੇ।

ਇਧਰ ਤਾਂ ਭਾਈ ਸਾਹਿਬ ਕਾਸ਼ੀ ਵਿਚ ਗੁਰਮਤ ਦਾ ਪ੍ਰਚਾਰ ਕਰਨ ਵਿਚ ਦਿਨੇ ਰਾਤ ਹੀ ਰੁੱਝੇ ਰਹਿੰਦੇ ਹਨ, ਉਧਰ ਜਦੋਂ ਆਗਰੇ ਤੋਂ ਗਏ ਸਿੱਖਾਂ ਨੇ ਸਾਰੀ ਵਾਰਤਾ ਸਤਿਗੁਰਾਂ ਨੂੰ ਕਹਿ ਸੁਣਾਈ ਤਾਂ ਸਤਿਗੁਰੂ ਅੰਤਰਜਾਮੀ ਨੇ ਮੇਵੜੇ ਹੱਥ ਕਾਸ਼ੀ ਦੇ ਰਾਜੇ ਵੱਲ ਹੁਕਮਨਾਮਾ ਘੱਲਿਆ ਕਿ ਸਾਡੇ ਚੋਰ ਗੁਰਦਾਸ ਨਾਮੀ ਨੂੰ ਪਕੜ ਮੁਸ਼ਕਾਂ ਤਾੜ ਕੇ ਸਾਡੀ ਹਜ਼ੂਰੀ ਵਿਚ ਭੇਜਿਆ ਜਾਵੇ। ਜਿਸ ਹੁਕਮਨਾਮੇ ਪੁਰ ਕਾਸ਼ੀ ਨਗਰ ਵਿਚ ਡੌਂਡੀ ਪਿਟਾਈ ਗਈ ਕਿ ਜਿਹੜਾ ਕੋਈ ਇਸ ਨਾਮ ਦਾ ਗੁਰੂ ਕਾ ਚੋਰ ਲੁਕਿਆ ਹੋਇਆ ਹੈ, ਉਹ ਰਾਜ-ਦਰਬਾਰ ਵਿਚ ਆਪਣੇ ਆਪ ਨੂੰ ਹਾਜ਼ਰ ਕਰੇ, ਯਾ ਜਿਸਨੂੰ ਪਤਾ ਹੈ ਉਹ ਪਕੜਾਵੇ। ਪਰ ਭਾਈ ਜੀ ਨੇ ਡੌਂਡੀ ਸੁਣਦੇ ਸਾਰ ਰਾਜ-ਦਰਬਾਰ ਵਿਚ ਲਲਕਾਰ ਕੇ ਆਣ ਕਿਹਾ ਕਿ ਉਹ ਗੁਰੂ ਕਾ ਚੋਰ ਮੈਂ ਹੀ ਗੁਰਦਾਸ ਹਾਂ।

ਸਭ ਨੇ ਮੂੰਹ ਵਿਚ ਉਂਗਲਾਂ ਲਈਆਂ, ਕੋਈ ਮੰਨੇ ਨਹੀਂ, ਓੜਕ ਨੂੰ ਸਾਰਾ ਬਿਰਤਾਂਤ ਅਪਣੇ ਭਰਮ ਜਾਣ ਦਾ ਪ੍ਰਗਟ ਕਰ ਸੁਣਾਇਆ ਤਿਸ ਪਰ ਫੇਰ ਕਿਸੇ ਦਾ ਮੁਸ਼ਕਾਂ ਤਾੜਨ ਦਾ ਹੌਂਸਲਾ ਨਾ ਦੇਖ ਕੇ ਆਪ ਹੀ ਭਾਈ ਸਾਹਿਬ ਨੇ ਆਪਣੇ ਆਪ ਨੂੰ ਆਪ ਹੀ ਨਰੜਿਆ ਤੇ ਮੇਵੜੇ ਸਾਥ ਕਾਸ਼ੀਓਂ ਉਠ ਤੁਰੇ। ਰਾਜੇ ਅਰ ਨਗਰ ਵਾਸੀ ਨਾਲ ਹੀ ਤੁਰ ਪਏ, ਪਰ ਭਾਈ ਸਾਹਿਬ ਨੇ ਬਹੁਤ ਵਾਰ ਜ਼ੋਰ ਦੇ ਦੇ ਕੇ ਦੌਹਾਂ ਕੁ ਕੋਹਾਂ ਤੋਂ ਰਾਜੇ ਸਮੇਤ ਸੰਗਤ ਨੂੰ ਮੋੜਨ ਦਾ ਬਹੁਤ ਹਠ ਕਰਕੇ ਅਗੇ ਟੁਰਨੋਂ ਰੋਕ ਦਿਤਾ। ਪਰ ਉਨ੍ਹਾਂ ਦੀ ਸਿੱਖੀ ਸਜਾਈ ਸੰਗਤ ਸੈਂਕੜਿਆਂ ਦੀ ਹੀ ਗਿਣਤੀ ਵਿਚ ਸਤਿਗੁਰਾਂ ਦੇ ਦਰਸ਼ਨ ਲਈ ਸਾਥ ਹੀ ਰਹੀ। ਅਰ ਇਸੇ ਤਰ੍ਹਾਂ ਸਹਿਜੇ ਸਹਿਜੇ ਸ੍ਰੀ ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ ਉਤੇ ਸਸ਼ੋਭਤ ਸਤਿਗੁਰਾਂ ਦੇ ਸਨਮੁਖ ਆਨ ਹਾਜ਼ਰ ਹੋਏ।

ਕੁਝ ਰਾਹ ਲੰਘ ਕੇ ਮੇਵੜੇ ਅਰ ਸੰਗਤ ਦੀ ਅਰਦਾਸ ਕਾਰਣ ਭਾਈ ਜੀ ਨੇ ਮੁਸ਼ਕਾਂ ਖੁਲ੍ਹਾ ਲੈਣੀਆਂ ਪ੍ਰਵਾਨ ਕਰ ਲਈਆਂ ਸਨ, ਪਰ ਸ੍ਰੀ ਅੰਮ੍ਰਿਤਸਰ ਦੀ ਜੂਹ ਵਿਚ ਵੜਦੇ ਸਾਰ ਮੁੜ ਕਸਾ ਕੇ ਗੁਰੂ ਕੇ ਹੁਕਮਨਾਮੇ ਅਨੁਸਾਰ ਦੀਵਾਨ ਵਿਚ ਆਏ। ਆਪ ਦੀ ਇੱਛਾ ਅਨੁਸਾਰ ਭਾਈ ਸਾਹਿਬ ਜੀ ਇਕ ਅਪਰਾਧੀ ਦੇ ਰੂਪ ਵਿਚ ਹਾਜ਼ਰ ਕੀਤੇ ਗਏ। ਭਾਈ ਸਾਹਿਬ ਇਸ ਵੇਲੇ ਬਿਰਹੇ ਸੱਲ ਦੀ ਘਾਉ ਭਰੀਂਦੀ ਅੱਲੀ ਦਸ਼ਾ ਵਿਚ ਤੇ ਦਰਸ਼ਨ ਪ੍ਰਾਪਤੀ ਦੇ ਉਮਾਹੂ ਉਛਾਲ ਵਿਚ ਅਜੀਬ ਦਸ਼ਾ ਵਿਚ ਸਨ। ਪਰ ਦੋਹਾਂ ਭਾਵਾਂ ਨੂੰ ਆਪਣੀ ਉਕਾਈ ਸਿਦਕ ਦੀ ਕਸਰ ਦੀ ਯਾਦ ਨੱਪ ਰਹੀ ਸੀ। ਚਿਹਰੇ 'ਤੇ ਸ਼ਰਮਸਾਰੀ ਦੇ ਚਿੰਨ੍ਹ ਸਨ, ਪਰ ਗੁਰੂ ਮਾਇਆ ਦੀ ਟੇਕ ਨਾਲ ਟਿਕਾਉ ਤੇ ਸ਼ਾਂਤੀ ਦੀ ਆਭਾ ਭੀ ਉਸੇ ਚਿਹਰੇ 'ਤੇ ਦਿਪਤ ਸੀ। ਸਤਿਗੁਰਾਂ ਦੇ ਅੰਦਰ ਭੀ ਪਿਆਰ ਉੱਛਲ ਰਿਹਾ ਸੀ, ਉਸਦੇ ਸਾਰੇ ਜੀਵਨ ਦੀ ਪਵਿੱਤ੍ਰਤਾ ਸਿਦਕ ਤੇ ਕੁਰਬਾਨੀ ਦਾ ਭਾਵ ਯਾਦ ਸੀ, ਬਾਨਾਰਸ ਵਿਚ ਰਹਿ ਕੇ ਗੁਰੂ ਘਰ ਨਾਲ ਪਿਆਰ ਤੇ ਗੁਰਸਿੱਖੀ ਦੇ ਪ੍ਰਚਾਰ ਦੀ ਸੇਵਾ ਨੈਣਾਂ ਸਾਹਮਣੇ ਸੀ। ਸਭ ਤੋਂ ਵਧੀਕ ਭਾਈ ਗੁਰਦਾਸ ਦੇ ਅਤਿ ਦੇ ਪਿਆਰ ਦੀ ਖਿੱਚ ਕਲੇਜੇ ਵਿਚ ਪੁੱਜ ਰਹੀ ਸੀ ਤੇ ਆਪਣਾ ਸਵੱਛ ਦਾ ਪਿਆਰ ਜੋ ਬਚਪਨ ਤੋਂ ਉਨ੍ਹਾਂ ਨਾਲ ਸੀ, ਉਛਾਲੇ ਲੈ ਰਿਹਾ ਸੀ। ਪਰ ਫੇਰ ਗੰਭੀਰਤਾ

ਦੇ ਸੁਆਮੀ ਸੱਚਮੁੱਚ ਸਾਂਗ ਵਰਤਾਉਣ ਵਾਂਗੂੰ ਜ਼ਰਾ ਭਰਮੀ ਸੁਰ ਵਿਚ ਬੋਲੇ : ਆਓ ਭਾਈ ਸਿਦਕਾਂ ਦੇ ਸਾਈਂ ਜੀ ! ਗੁਰੂ ਘਰ ਦੀ ਖ਼ੂਬ ਸੇਵਾ ਕੀਤੀ ਹੈ ? ਚੰਗੇ ਘੋੜੇ ਖ਼ਰੀਦ ਕੇ ਵਾਪਸ ਪਹੁੰਚੇ ਹੋ। ਭਾਈ ਜੀ ਦੇ ਨੈਣ ਭਰ ਆਏ, ਨੈਣਾਂ ਵਿਚ ਝਿਲਮਿਲ ਕਰਦੇ ਮੋਤੀਆਂ ਵਿਚੋਂ ਨਿਕਲਦੀ ਨਜ਼ਰ ਚਰਨਾਂ 'ਤੇ ਜਾ ਟਿਕੀ, ਹੱਥ ਜੁੜ ਗਏ ਤੇ ਇਹ ਸਵੈਯਾ ਉਚਾਰਨ ਹੋਇਆ :

ਜਉ ਗਰਬੈ ਬਹੁ ਬੂੰਦ ਚਿਤੰਤਰਿ, ਸਨਮੁਖ ਸਿੰਧ ਸੋਭ ਨਹੀਂ ਪਾਵੈ॥
ਜਉ ਬਹੁ ਉਡੈ ਖਗ ਧਾਰਿ ਮਹਾਂ ਬਲ, ਪੇਖਿ ਅਕਾਸ ਰਿਦੈ ਸੁਕਚਾਵੈ॥
ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ, ਗੂਲਰ ਜੰਤ ਉਡੰਤ ਲਜਾਵੈ॥
ਤੂੰ ਕਰਤਾ ਹਮ ਕੀਏ ਤਿਹਾਰੇ ਜੀ, ਤੋ ਪਹਿ ਬੋਲਨ ਕਿਉ ਬਨਿ ਆਵੈ॥੫੨੭॥

ਗੁਰੂ ਜੀ ਬੋਲੇ, ਭਾਈ ਜੀਉ ! ਹਉਮੈ ਇਕ ਸਥੂਲ ਸ਼ੈ ਹੈ ਜੋ ਕਿ ਅਹੰਕਾਰ, ਅਭਿਮਾਨ, ਹੈਂਕੜ ਤੇ ਜ਼ੋਰ ਹੋ ਕੇ ਦਿਖਾਈ ਦੇਂਦੀ ਹੈ, ਪਰ ਇਸਦੀ ਅੰਦਰ ਇਕ ਅਤਿ ਸੂਖਮ ਸੂਰਤ ਭੀ ਹੈ। ਇਹ ਸੂਖਮ ਹੋਈ ਭੰਬੀਰੀ ਦੇ ਖੰਭਾਂ ਵਾਂਗ ਪਾਰਦਰਸ਼ਕ ਹੋ ਜਾਂਦੀ ਹੈ, ਪਰ ਭੰਬੀਰੀ ਦੇ ਪੰਖ ਵਾਂਗੂੰ ਬਰੀਕ ਹੋ ਕੇ ਭੀ ਪਾਰ ਦੁਸਾਰ ਦਿਖਾ ਕੇ ਭੀ ਲੇਸ਼-ਮਾਤ੍ਰ ਰਹੀ ਹੋਈ ਪਰਦਾ ਹੀ ਹੁੰਦੀ ਹੈ, ਇਸੇ ਭਾਵ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਗਟਾਇਆ ਹੈ, ਜਿਵੇਂ ਕਿ :

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥੩॥ *(ਸੋ: ਮ: ੫, ਪੰਨਾ ੬੨੪)*

ਭਾਈ ਜੀ ਦੇ ਭਰ ਰਹੇ ਨੈਣ ਡੁੱਲ੍ਹ ਪਏ, ਇਕ ਚਮਤਕਾਰ ਹ੍ਰਿਦੇ ਵਿਚੋਂ ਲੰਘਿਆ ਫੇਰ ਠੰਢਾ ਲੰਮਾ ਸਹੂਲਤ ਵਾਲਾ ਸਾਹ ਆਇਆ ਨੈਣ ਫੇਰ ਡੁੱਲ੍ਹੇ, ਆਪ ਆਪਣੇ ਸੁਰੀਲੇ ਗਲੇ ਤੋਂ ਇਉਂ ਬੋਲੇ :

ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ॥
ਮੋ ਸੋ ਨ ਦੀਨ, ਦਇਆਲ ਨ ਤੋ ਸਰਿ, ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ॥
ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ॥
ਮੋਰੇ ਹੈ ਅਵਗੁਨ, ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ॥੫੨੮॥

ਇਹ ਉਚਾਰਦੇ ਹੋਏ ਅਗੇ ਵਧੇ ਤੇ ਚਰਨਾਬੁਜ ਨੂੰ ਲਿਪਟ ਗਏ, ਮਸਤਕ ਨੂੰ ਚਰਨਾਂ ਦੀ ਛੁਹ ਜਿਸਨੂੰ ਤੜਪ ਰਹੇ ਸਨ ਮਿਲੀ ਲੂੰ ਲੂੰ ਠੰਢ ਵਰਤੀ। ਕਬਿੱਤਾਂ ਸੂਯਾਂ ਵਿਚ ਅੰਕਤ ਬਿਰਹ-ਅਗਨੀ ਨੂੰ ਠੰਢ ਪਈ। ਇਕ ਆਪਾ ਤਾਂ ਇਸ ਵਿਸਮਾਦ ਵਿਚ ਗੁੰਮ ਗਿਆ ਤੇ ਦੂਜਾ ਆਪਾ ਗੁਰ ਚਰਨਾਂ ਦੇ ਰਾਹੀਂ ਪਰਮ ਆਪੇ ਵਿਚ ਲੀਨ ਹੋ ਗਿਆ। ਸਤਿਗੁਰੂ ਦੇ ਅੰਦਰ ਭੀ ਉਹ ਅਵਸਥਾ ਹੈ, ਜੋ ਵਿਛੁੜੇ ਵੱਛੇ ਦੇ ਗਾਂ ਨੂੰ ਧਾ ਕੇ ਮਿਲਣ ਵੇਲੇ ਹੁੰਦੀ ਹੈ।

ਕੁਝ ਸਮੇਂ ਮਗਰੋਂ ਸਤਿਗੁਰੂ ਦੇਵ ਦੇ ਗੁਲਾਬ ਪੰਖੜੀਆਂ ਵਰਗੇ ਬੁੱਲ੍ਹ ਖੁੱਲ੍ਹੇ ਤੇ ਉਚਾਰ ਹੋਇਆ :

ਧੰਨ ਤੋਹਿ ਗੁਰ ਸਿਦਕ ਕਮਾਯੋ। ਤੁਮ ਮਮ ਪਿਯਾਰੋ ਅਤਿ ਅਨੁਰਾਗੀ।
ਕਹਯੋ-ਸਿਖ ਹੁਇ ਸਿਦਕ ਨ ਹਾਰੇ। ਇਸ ਤੁਕ ਪਰ ਭਾ ਲੇਹੁ ਬਿਚਾਰੇ।
ਕਸੇ ਕਸੌਟੀ ਮੈ ਇਸ ਵਾਰੀ। ਸਿੱਖ ਨ ਆਨ ਸਮਾਨ ਤੁਮਾਰੀ।੪੩। *(ਗੁ: ਪ੍ਰ: ਸੂ: ਰਾਸ ੭, ਅੰਸੂ ੫)*

ਇਸ ਤਰ੍ਹਾਂ ਦੇ ਪ੍ਰੇਮ-ਵਾਕ ਕਹਿ ਕੇ ਸਤਿਗੁਰਾਂ ਨੇ ਬੜੇ ਪਿਆਰ ਤੇ ਸਨਮਾਨ ਨਾਲ ਆਪਣੇ ਪਾਸ ਬਹਾਲ ਲਿਆ। ਇਸ ਪ੍ਰੇਮ-ਸੰਗਮ ਤੋਂ ਬਾਅਦ ਭਾਈ ਜੀ ਫੇਰ ਗੁਰੂ ਜੀ ਦੇ ਪਾਸ ਹੀ ਰਹੇ।

(***ਨੋਟ :*** ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ। ਭਾਈ ਗੁਰਦਾਸ ਜੀ ਦੀ ਰਚਨਾ ਹੈ, ਦੇਖੋ ਵਾਰ ੩੫ ਪਉੜੀ ੨੦।

ਸੂ: ਪ੍ਰ: ਤੇ ਖਾ: ਤਵਾ: ਵਿਚ ਭਾਈ ਗੁਰਦਾਸ ਜੀ ਦਾ ਕਾਬਲ ਘੋੜੇ ਖ਼ਰੀਦਣ ਜਾਣਾ ਲਿਖਿਆ ਹੈ।

ਪਰ ਮਹਿਮਾ ਪ੍ਰਕਾਸ਼ ਵਾਰਤਕ [੧੭੯੮ ਬਿ:] ਅਤੇ ਮਹਿਮਾ ਪ੍ਰਕਾਸ਼ ਵੱਡਾ [੧੮੩੦ ਬਿ:] ਦੋਹਾਂ ਵਿਚ ਘੋੜੇ ਖ਼ਰੀਦਣ ਦਾ ਪ੍ਰਸੰਗ ਅੰਮ੍ਰਿਤਸਰ (ਰਾਮਦਾਸਪੁਰ) ਵਰਤਿਆ ਹੀ ਦੱਸਿਆ ਹੈ।)

# ਭਾਈ ਸਾਹਿਬ ਜੀ ਦੇ ਇਨ੍ਹਾਂ ਕਬਿੱਤ ਸਵੱਯਾਂ ਬਾਰੇ ਕੁਝ ਧਿਆਨ ਯੋਗ ਨੁਕਤੇ

ਕੁਝ ਬੁੱਧੀ-ਜੀਵੀਆਂ ਵੱਲੋਂ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਭਾਈ ਗੁਰਦਾਸ ਜੀ ਨੇ ਇਹ ਸਾਰੇ ਕਬਿੱਤ ਸਵੱਯੇ ਬਨਾਰਸ ਵਿਚ ਰਹਿੰਦਿਆਂ ਲਿਖੇ ਹਨ। ਇਹ ਗੱਲ ਠੀਕ ਹੋ ਸਕਦੀ ਹੈ, ਪਰ ਜਦੋਂ ਪੜਚੋਲ ਕੀਤੀ ਜਾਵੇ ਤਾਂ ਛੰਦਾਂ ਵਿਚ ਮਜ਼ਮੂਨ ਅਨੇਕ ਤਰ੍ਹਾਂ ਦੇ ਹਨ, ਉਹ ਦੱਸਦੇ ਹਨ ਕਿ ਇਹ ਅੱਡ ਅੱਡ ਸਮਿਆਂ ਉਤੇ, ਅੱਡ ਅੱਡ ਵਾਕਯਾਤ ਦੇ ਹੋਣ ਪਰ ਅਤੇ ਅੱਡ ਅੱਡ ਵਿਸ਼ਿਆਂ 'ਤੇ ਲਿਖੇ ਗਏ ਹਨ। ਉਹ ਸਾਰੇ ਵਿਯੋਗ ਕਾਲ ਵਿਚ ਲਿਖੇ ਜਾਣੇ ਘੱਟ ਸੰਭਵ ਹਨ। ਬੇਸ਼ਕ ਇਹ ਮੰਨਿਆ ਜਾ ਸਕਦਾ ਹੈ ਕਿ ਵਿਸ਼ੇਸ਼ ਰਚਨਾ ਬਨਾਰਸ ਵਿਚ ਤੇ ਉਸ ਤੋਂ ਪਹਿਲੇ ਆਗਰੇ ਵਿਚ ਦੋਹੀਂ ਥਾਈਂ ਹੋਣੀ ਵਧੀਕ ਦਰੁਸਤ ਵੀਚਾਰ ਹੈ। ਬਨਾਰਸ ਵਾਸ ਦੇ ਸਮੇਂ ਵਿਚ ਬਿਰਹ ਵਿਯੋਗ ਰਚੇ ਗਏ ਛੰਦ ਤਾਂ ਐਸੇ ਹਨ, ਜੋ ਦੱਸਦੇ ਹਨ ਕਿ 'ਗੁਰੂ ਵਿਛੋੜੇ' ਵਿਚ ਹੀ ਲਿਖੇ ਗਏ ਹਨ।

ਜਦੋਂ ਇਸ ਤੋਂ ਅੱਗੇ ਹੋਰ ਵੀਚਾਰ ਕਰਦੇ ਹਾਂ ਕਿ ਅੰਮ੍ਰਿਤਸਰੋਂ ਆਗਿਆ ਪਾ ਕੇ ਆਪ ਟੁਰੇ, ਨਾਲ ਹੋਰ ਸਿੱਖ ਭੀ ਸਨ। ਸੋ ਮੰਜ਼ਲ-ਦਰ-ਮੰਜ਼ਲ ਮੁਕਾਮ ਕਰਦੇ, ਗੁਰਸਿੱਖੀ ਦਾ ਪ੍ਰਚਾਰ ਕਰਦੇ ਟੁਰੀ ਗਏ। ਰਸਤੇ ਵਿਚ ਭਾਈ ਜੀ ਜਿਥੇ ਭੀ ਠਹਿਰੇ ਸਵੇਰੇ ਆਸਾ ਦੀ ਵਾਰ ਲਾਉਣੀ, ਭੋਗ ਪਾ ਕੇ ਕਥਾ ਕਰਨੀ, ਸੰਝ ਨੂੰ ਸੋਦਰ ਦੀ ਚੌਂਕੀ ਤੇ ਰਾਤ ਨੂੰ ਕੀਰਤਨ ਸੋਹਿਲਾ ਦੀ ਚੌਂਕੀ ਹੋਣੀ। ਇਉਂ ਪ੍ਰਚਾਰ ਕਰਦੇ, ਕਿਹਾ ਜਾਂਦਾ ਹੈ ਕਿ ਪੰਜਾਬ ਲੰਘ, ਹਰਿਦੁਆਰ, ਦਿੱਲੀ ਆਦਿ ਥਾਵਾਂ 'ਤੇ ਹੁੰਦੇ ਹੋਏ ਫਿਰ ਹੇਠਾਂ ਨੂੰ ਟੁਰੇ ਤੇ ਦਿੱਲੀ, ਮਥੁਰਾ ਆਦਿ ਥਾਈਂ ਮੁਕਾਮ ਕਰਦੇ ਆਗਰੇ ਅੱਪੜੇ। ਇਥੇ ਰਹਿ ਕੇ ਆਪ ਜੀ ਨੇ ਸਾਰੇ ਪੂਰਬੀ ਇਲਾਕੇ ਵਿਚ ਸਿੱਖੀ ਦੀ ਪ੍ਰਚਾਰ ਸੇਵਾ ਨੂੰ ਸੰਭਾਲ ਲਿਆ। ਆਪ ਨਿਰੇ ਆਗਰੇ ਹੀ ਨਹੀਂ ਟਿਕੇ ਰਹੇ, ਸਗੋਂ ਕਦੇ ਕਦੇ ਰਾਜਪੂਤਾਨੇ ਹੁੰਦੇ ਦੱਖਣ ਵੱਲ ਬੁਰਹਾਨਪੁਰ ਤੀਕ, ਪੂਰਬ ਵੱਲ ਬਿਹਾਰ ਤਕ ਤੇ ਉੱਤਰ ਵੱਲ ਲਖਨਊ ਆਦਿ ਥਾਵਾਂ ਤਕ ਭੀ ਦੌਰੇ ਕਰਦੇ ਹੁੰਦੇ ਸਨ।

ਆਪ ਜਿਥੇ ਭੀ ਜਾਂਦੇ ਦੀਵਾਨ ਸੱਜਦੇ, ਸੈਂਕੜਿਆਂ ਦੀ ਗਿਣਤੀ ਵਿਚ ਸੰਗਤ ਇਕੱਤ੍ਰ ਹੁੰਦੀ ਜਿਸ ਵਿਚ ਗੁਰਮੱਤ ਨੂੰ ਪ੍ਰਗਟਾਇਆ ਜਾਂਦਾ। ਕਾਸ਼ੀ ਵਿਚ ਆਪ ਨੇ ਵੱਡੇ ਵੱਡੇ ਵਿਦਵਾਨ ਪੰਡਤਾਂ ਨਾਲ ਅਨੇਕ ਤਰ੍ਹਾਂ ਦੀ ਚਰਚਾ ਗੋਸ਼ਟ ਕਰਕੇ ਪੰਜਾਂ ਮਹੀਨਿਆਂ ਅੰਦਰ ਸੱਤ ਸੌ (੭੦੦) ਰਾਜੇ ਸਮੇਤ ਸਿੱਖ ਸਜਾਏ ਸਨ। ਜਿਨ੍ਹਾਂ ਵਿਚੋਂ ਬੇਅੰਤ ਸਿੱਖ ਨਾਲ ਹੀ ਆਏ ਤੇ ਸਤਿਗੁਰੂ ਦੀਆਂ ਖ਼ੁਸ਼ੀਆਂ ਤੋਂ ਵਰੋਸਾਏ ਸਨ।

ਉਸ ਵੇਲੇ ਜੋ ਕੁਝ ਚਰਚਾ ਗੋਸ਼ਟ ਆਪ ਦੇ ਅਰੁ ਪੰਡਿਤ ਲੋਕਾਂ ਦੇ ਵਿਚਕਾਰ ਹੋਈ, ਉਹੀ ਕਬਿੱਤਾਂ ਸਵੱਯਾਂ ਦੇ ਰੂਪ ਵਿਚ ਪਿਛੋਂ ਗੁੰਥਨ ਕਰਕੇ ਸੁਣਾਉਂਦੇ ਰਹੇ, ਜੋ ਪਾਠਕਾਂ ਦੇ ਸਾਹਮਣੇ ਹਨ। ਸਾਰੇ ਬਚਨ ਇਕ ਲੜੀ ਵਿਚ ਪ੍ਰੋਤੇ ਹੋਏ ਪ੍ਰਤੀਤ ਹੋ ਰਹੇ ਹਨ ਜੋ ਐਸਾ ਖ਼ਿਆਲ ਕਰਨ ਦਾ ਅਵਿਕਾਸ ਦਿੰਦੇ ਹਨ ਕਿ ਸਾਰੇ ਵਿਚਾਰ ਦੇ ਨਿਰਣਿਆਂ ਨੂੰ ਇਸ ਰੂਪ ਵਿਚ ਇਕਾਂਤ ਅੰਦਰ ਪਿਛੋਂ ਹੀ ਬੈਠ ਕੇ ਗੁੰਥਨ ਕੀਤਾ ਜਾਂਦਾ ਸੀ।

ਆਪ ਦਾ ਨੁਕਤਾ ਵੀਚਾਰ ਹਰ ਇਕ ਚਰਚਾ ਕਰਤੇ ਨਾਲ ਇਹੋ ਹੀ ਰਿਹਾ ਜਾਪਦਾ ਹੈ ਕਿ ਗੁਰੂ ਦਾ ਘਰ ਸਭ ਮੱਤ-ਮਤਾਤਰਾਂ ਤੋਂ ਉੱਚਾ ਹੈ। ਗੁਰੂ ਕੀ ਸਿਖਿਆ ਸਭ ਸਿਖਿਆਵਾਂ ਤੋਂ ਉੱਚੀ ਅਤੇ ਗੁਰੂ ਕਾ ਸਿੱਖ ਸਭ ਤੋਂ ਉੱਚਾ ਹੈ। ਅਰੁ ਗੁਰੂ ਕੇ ਕਾਰਨਾਮੇ ਭੀ ਸਮੂੰਹ ਅਵਤਾਰਾਂ ਨਾਲੋਂ ਉੱਚੇ ਹਨ।

ਗੁਰੂ ਮੱਤ ਦਾ ਸਾਰ ਸਿਧਾਂਤ ਜੋ ਆਪ ਨੇ ਮੁੜ ਮੁੜ ਨਿਰੂਪਨ ਕੀਤਾ ਹੈ, ਉਹ ਸ਼ਬਦ ਸੁਰਤ ਦਾ ਅਭਿਆਸ ਸਤਿ ਸੰਗਤ ਤੇ ਸਤਿਗੁਰੂ ਦਾ ਸੇਵਨ, ਭਾਣੇ ਉਪਰ ਸ਼ਾਕਰ ਰਹਿਣਾ ਤੇ ਵਾਹਿਗੁਰੂ ਦੀ ਯਾਦ ਵਿਚ ਲੀਨ ਰਹਿੰਦੇ ਕਾਰਾਂ-ਵਿਹਾਰਾਂ

ਤੋਂ ਅਰੁ ਮੋਹ ਮਾਇਆ ਤੋਂ ਅਲੇਪ ਰਹਿਣਾ ਹੀ ਸੀ। ਜੋ ਸਭ ਸ੍ਰੋਤਿਆਂ ਨੂੰ ਨਿਸਚੇ ਕਰਾਇਆ। ਜਿਸਨੂੰ ਪਾਲਣ ਵਿਖੇ ਨ ਕਿਸੇ ਹਠ ਦੀ ਲੋੜ ਤੇ ਨਾ ਹੀ ਕਿਸੇ ਕਸ਼ਟ ਸਹਾਰਨ ਯਾ ਜ਼ਫ਼ਰ ਜਾਲਨ ਦੀ ਜ਼ਰੂਰਤ ਪਵੇ।

ਭਾਈ ਸਾਹਿਬ ਨੇ ਆਪਣੇ ਕਥਨ ਦਾ ਧ੍ਰੂਵਾ, ਹੱਡ-ਬੀਤੀਆਂ ਬਾਤਾਂ ਅਤੇ ਨਿਤਾ-ਪ੍ਰਤੀ ਦੇ ਲੌਕਿਕ ਵਰਤਾਰਿਆਂ ਨੂੰ ਯੁਕਤੀਆਂ ਦ੍ਰਿਸ਼ਟਾਂਤਾਂ ਦੀ ਥਾਂ ਤੇ ਕੰਮ ਲੈਣ ਦਾ ਕਾਇਮ ਕਰੀ ਰੱਖਿਆ ਹੈ ਤੇ ਸੱਚੀਆਂ ਅਰੁ ਸੁੱਚੀਆਂ ਗੱਲਾਂ ਧਾਰਣਾ ਸਰੂਪ ਹੋਣ ਕਰਕੇ ਮਿੱਠੀਆਂ ਮਿੱਠੀਆਂ ਜਗ ਸ੍ਰੋਤਿਆਂ ਨੂੰ ਏਸੇ ਕਰਕੇ ਹੀ ਵਿੰਨ੍ਹਦੀਆਂ ਗਈਆਂ। ਜਿਨ੍ਹਾਂ ਤੋਂ ਜਿਸ ਗੁਰੂ ਦੇ ਇਕ ਸਿੱਖ ਦੀ ਰਸਨਾ ਵਿਚ ਐਡਾ ਬਲ ਹੈ ਉਹ ਗੁਰੂ ਅਵਸ਼ਯ ਬਚਨਾਂ ਦਾ ਸੂਰਾ ਹੈ—ਇਹ ਨਿਸਚਾ ਬੱਝ ਉਹਨਾਂ ਨੂੰ ਸਰਣਾਗਤ ਬਣਾਉਂਦਾ ਗਿਆ।

ਭਾਈ ਸਾਹਿਬ ਜੀ ਜਿਥੇ ਭੀ ਵੱਖੋ ਵੱਖ ਥਾਵਾਂ 'ਤੇ ਗੁਰਮੱਤ ਦਾ ਪ੍ਰਚਾਰ ਕਰਨ ਜਾਂਦੇ ਸਨ ਉਥੇ ਦੋਵੇਂ ਵੇਲੇ ਹੀ ਦੀਵਾਨ ਸੱਜਦਾ, ਜਿਸ ਵਿਚ ਸੈਂਕੜੇ ਸ਼ਰਧਾਲੂ ਸ੍ਰੋਤਿਆਂ ਦੀ ਇਕੱਤ੍ਰਤਾ ਹੋਇਆ ਕਰਦੀ, ਪਰ ਉਸ ਵੇਲੇ ਚਲ ਰਹੇ ਵਾਰਤਾਲਾਪ ਵਿਚ ਕਈ ਪ੍ਰੇਮੀਆਂ ਵੱਲੋਂ ਆਪੋ ਆਪਣੇ ਭਿੰਨ ਭਿੰਨ ਸੰਸਿਆਂ ਦੀ ਨਵਿਰਤੀ ਕਰਾਉਣ ਲਈ ਭਿੰਨ ਭਿੰਨ ਪ੍ਰਸ਼ਨ ਭੀ ਹੋਇਆ ਕਰਦੇ, ਜਿਨ੍ਹਾਂ ਸੰਸਿਆਂ ਦੀ ਨਵਿਰਤੀ ਕਰਨ ਲਈ ਭਾਈ ਸਾਹਿਬ ਜੀ ਖੁਲਾਸੇ ਰੂਪ ਵਿਚ ਗੁਰਬਾਣੀ ਦੀ ਰੌਸ਼ਨੀ ਅੰਦਰ ਉਨ੍ਹਾਂ ਦੇ ਪ੍ਰਸ਼ਨਾਂ ਦੇ ਉੱਤਰ ਦੇ ਕੇ ਉਨ੍ਹਾਂ ਦੀ ਪੂਰਨ-ਰੂਪ ਵਿਚ ਤਸੱਲੀ ਕਰਵਾ ਦਿਆ ਕਰਦੇ, ਪਰ ਉਸੇ ਹੋਏ ਵੀਚਾਰ ਵਿਟਾਂਦਰੇ ਨੂੰ ਆਪਣੇ ਆਸਣ 'ਤੇ ਬੈਠ ਕੇ ਇਕਾਂਤ-ਵਾਸੀ ਹੋ ਆਉਣ ਵਾਲੇ ਸਮੇਂ ਦੇ ਸ਼ਰਧਾਲੂ ਸਿੱਖਾਂ ਦੇ ਮਨਾਂ ਵਿਚ ਸੰਸੇ ਪੈਦਾ ਹੋਣ ਵਾਲਿਆਂ ਦੀ ਨਵਿਰਤੀ ਨੂੰ ਅਨੁਭਵ ਕਰਕੇ ਉਸ ਸੰਗਤ ਵਿਚ ਹੋਏ ਵਾਰਤਾਲਾਪ ਨੂੰ ਕਬਿੱਤ ਸਵੱਯਾਂ ਦੇ ਰੂਪ ਵਿਚ ਗੁੰਥਨ ਕਰਨ ਦਾ ਉਪਰਾਲਾ ਕਰਿਆ ਕਰਦੇ, ਜੋ ਕਿ ਉਸ ਰਚਨਾ ਕੀਤੀ ਹੋਈ ਦੀ ਰੂਪ-ਰੇਖਾ ਕਬਿੱਤ ਸਵੱਯਾਂ ਦੇ ਰੂਪ ਵਿਚ ਅੱਜ ਪਾਠਕਾਂ ਦੇ ਦ੍ਰਿਸ਼ਟੀ-ਗੋਚਰ ਹੋ ਰਹੀ ਹੈ, ਅਤੇ ਭਵਿੱਖਤ ਵਿਚ ਹੋਣ ਵਾਲੇ ਸ਼ਰਧਾਲੂਆਂ ਦੇ ਅੰਤਰ-ਆਤਮੇ ਜਨਮ ਲੈਣ ਵਾਲੇ ਸੰਸਿਆਂ ਦੀ ਨਵਿਰਤੀ ਦਾ ਸਦੀਵੀ-ਕਾਲ ਸਾਧਨ ਬਣਿਆ ਰਵ੍ਹੇਗਾ ਤੇ ਵਰਤਮਾਨ ਸਮੇਂ ਵਿਚ ਭੀ ਬਣ ਰਿਹਾ ਹੈ। ਇਹ ਭਾਈ ਸਾਹਿਬ ਜੀ ਦਾ ਇਕ ਬਹੁਤ ਵੱਡਾ ਉਪਰਾਲਾ ਹੈ, ਜੋ ਪਾਠਕਾਂ ਨੂੰ ਸਦੀਵ-ਕਾਲੀ ਲਾਭਦਾਇਕ ਸਾਬਤ ਹੁੰਦਾ ਰਵ੍ਹੇਗਾ।

# ਕਬਿੱਤ ਸਵੱਯੇ
# ਭਾਈ ਗੁਰਦਾਸ ਜੀ ਸਟੀਕ
## ਅਤੇ ਗੁਰਮਤਿ ਵਿਆਖਿਆ ਵਿਸਥਾਰ

## ਭਾਗ ਪਹਿਲਾ

ੴ ਸਤਿਗੁਰ ਪ੍ਰਸਾਦਿ॥

ਇਸ ਤਰ੍ਹਾਂ ਮੰਗਲਾਚਰਣ ਰੂਪ ਸ੍ਰੇਸ਼ਟਾਚਾਰ ਦਾ ਪਾਲਣ ਕਰਦੇ ਹੋਏ ਅਗੇ ਆਪ ਬਾਣੀ ਦਾ ਆਰੰਭ ਕਰਦੇ ਹਨ:

# ਅਥ—ਬਾਣੀ ਭਾਈ ਗੁਰਦਾਸ ਭਲੇ ਕੀ ਲਿਖਯਤੇ ਕਬਿੱਤ ਸਵੱਯੇ

ਅਰਥ ਇਹ ਹੈ ਕਿ 'ਅਥ' ਇਸ ਤੋਂ ਉਪ੍ਰੰਤ ਬਾਣੀ ਭਾਈ ਗੁਰਦਾਸ ਭੱਲੇ ਬੰਸ ਵਾਲੇ ਦੀ ਲਿਖਯਤੇ ਭਾਵ ਲਿਖੀ ਜਾਂਦੀ ਹੈ।

ਗੁਰੂ ਘਰ ਵਿਚ ਸਤਿਗੁਰਾਂ ਦੀ ਸਾਖਿਆਤ ਰਸਨਾ ਦੁਆਰਾ ਜਾਂ ਸੰਗਤ ਅੰਦਰ ਗੁਰਦਾਸ ਜੀ ਨੂੰ ਸਦਾ 'ਭਾਈ' ਸ਼ਬਦ ਦੁਆਰੇ ਹੀ ਸੰਬੋਧਨ ਕੀਤਾ ਜਾਇਆ ਕਰਦਾ ਸੀ, ਜਿਸ ਕਰਕੇ ਇਹ ਮਾਨੋ ਉਨ੍ਹਾਂ ਦਾ ਖ਼ਿਤਾਬ ਹੀ ਸਮਝਿਆ ਜਾਂਦਾ ਸੀ ਤੇ ਇਸੇ ਕਰਕੇ ਹੋ ਸਕਦਾ ਹੈ ਕਿ ਭਾਈ ਸਾਹਿਬ ਨੇ ਆਪ ਹੀ ਆਪਣੇ ਹੱਥੀਂ ਆਪਣੇ ਨਾਮ ਨਾਲ ਸ਼ਰੋਮਣੀ ਭਾਈ ਸ਼ਬਦ ਦਾ ਵਰਤਾਰਾ ਵਰਤਿਆ ਹੋਵੇ।

ਆਪ ਜਾਤ ਪਾਤ ਬੰਸ ਗੋਤ ਦੇ ਅਧਯਾਸ ਤੋਂ ਬਹੁਤ ਦੂਰ ਸਨ ਪ੍ਰੰਤੂ 'ਭੱਲਾ' ਸੰਗਯਾ ਜੋ ਉਨ੍ਹਾਂ ਦੀ ਜਾਤ ਦੀ ਸੀ ਇਸਨੂੰ ਇਨ੍ਹਾਂ ਨੇ ਇਕ ਤਾਂ ਇਸ ਖ਼ਿਆਲ ਨਾਲ ਵਰਤਿਆ ਹੈ ਕਿ ਭੱਲਿਆਂ ਦੀ ਬੰਸ ਨੂੰ ਸ੍ਰੀ ਗੁਰੂ ਅਮਰ ਦੇਵ ਜੀ ਨੇ ਬਹੁਤ ਉੱਚਿਆਂ ਬਣਾ ਦਿਤਾ ਸੀ, ਇਸ ਕਰਕੇ ਭੱਲਾ ਹੋਣ ਵਿਚ ਸਤਿਗੁਰਾਂ ਦੇ ਨਾਦੀ ਬਿੰਦੀ ਅੰਸ ਦੀ ਸੂਚਨਾ ਰਾਹੀਂ ਉਹ ਅਧਿਕ ਬਖ਼ਸ਼ਸ਼ ਦੇ ਪਾਤਰ ਹੋ ਸਕਣ ਅਤੇ ਨਾਲ ਹੀ ਕਿਸੇ ਹੋਰ ਇਸ ਨਾਮ ਵਾਲੇ ਸਿੱਖ ਦੀ ਬਾਣੀ ਕਦਾਚਿਤ ਰਚੀ ਜਾਵੇ ਤਾਂ ਉਸ ਨਾਲੋਂ ਇਹ ਬਾਣੀ ਨਿਖੜੀ ਰਹਿ ਸਕੇ।

ਐਸਾ ਹੀ ਆਪ ਵਾਰਾਂ ਨਾਮ ਵਾਲੀ ਬਾਣੀ ਪਹਿਲੇ ਰਚ ਚੁੱਕੇ ਸਨ, ਉਸ ਨਾਲੋਂ ਵੱਖਰੀ ਹੋਣ ਕਰਕੇ ਤੇ ਬਹੁਤ ਕਰਕੇ ਕਬਿੱਤ ਸਵੱਯਾਂ ਵਿਚ ਹੀ ਹੋਣ ਦੇ ਕਾਰਣ ਇਸਦਾ ਨਾਮ ਆਪ ਨੇ ਕਬਿੱਤ ਸਵੱਯੇ ਹੀ ਦਿੱਤਾ। ਕਿਉਂਕਿ ਦੋਹਰੇ, ਸੋਰਠੇ ਤਥਾ ਝੂਲਨੇ ਛੰਦ ਇਸ ਬਾਣੀ ਵਿਚ ਕੇਵਲ ਨਾਮ-ਮਾਤ੍ਰ ਹੀ ਹਨ।

ਇਹ ਮੈਂ ਪਿਛੇ ਜ਼ਿਕਰ ਕਰ ਆਇਆ ਹਾਂ ਕਿ ਭਾਈ ਸਾਹਿਬ ਜੀ ਗੁਰੂ ਸਾਹਿਬ ਜੀ ਦੀ ਆਗਿਆ ਪਾ ਕੁਝ ਸਿੱਖਾਂ ਸਮੇਤ ਅੰਮ੍ਰਿਤਸਰੋਂ ਵਿਦਾ ਹੋ ਟੁਰ ਪਏ, ਸਫ਼ਰ ਤਹਿ ਕਰਦਿਆਂ ਮਾਰਗ ਵਿਚ ਵੱਖ ਵੱਖ ਥਾਵਾਂ 'ਤੇ ਜਿਤਨਾ ਭੀ ਕਿਸੇ ਥਾਂ ਸਮਾਂ ਮਿਲਿਆ, ਉਥੇ ਹੀ ਸੰਗਤ ਦੇ ਰੂਪ ਵਿਚ ਗੁਰੂ ਦੇ ਸ਼ਰਧਾਲੂ ਸਿੱਖ ਇਕੱਤ੍ਰ ਹੁੰਦੇ ਰਹੇ, ਉਨ੍ਹਾਂ ਪ੍ਰੇਮੀ ਸੱਜਣਾਂ ਨੂੰ ਵੱਧ ਤੋਂ ਵੱਧ ਗੁਰਸਿੱਖੀ ਦਾ ਪ੍ਰਚਾਰ ਕਰਕੇ ਰੱਬੀ-ਮਾਰਗ ਪਰ ਟੋਰਨ ਦਾ ਉੱਦਮ ਕਰਦੇ ਰਹੇ। ਉਨ੍ਹਾਂ ਸ੍ਰੋਤਿਆਂ ਵਿਚ ਕਈ ਕੁ ਅਜਿਹੇ ਭੀ ਸ਼ਰਧਾਲੂ ਸਨ, ਜੋ ਆਪੋ ਆਪਣੇ ਮਨਾਂ ਵਿਚ ਉਪਜ ਰਹੇ ਸੰਸਿਆਂ ਨੂੰ ਨਵਿਰਤ ਕਰਾਉਣ ਲਈ ਭਿੰਨ ਭਿੰਨ ਪ੍ਰਸ਼ਨ ਕਰਿਆ ਕਰਦੇ ਸਨ, ਉਨ੍ਹਾਂ ਪ੍ਰਸ਼ਨਾਂ ਦਾ ਤੇ ਪ੍ਰਸ਼ਨ ਕਰਤਿਆਂ ਦਾ ਤਾਂ ਭਾਵੇਂ ਕਿਸੇ ਪੁਰਾਤਨ ਪੁਸਤਕ ਵਿਚ ਜ਼ਿਕਰ ਭੀ ਆਇਆ ਹੋਵੇ, ਪਰ ਮੇਰੀ ਨਜ਼ਰਾਂ ਰਾਹੀਂ ਨਹੀਂ ਗੁਜ਼ਰਿਆ। ਭਾਈ ਜੀ ਦੀ ਰਚਨਾ ਜਦੋਂ ਕਬਿੱਤ ਸਵੱਯੇ ਪੜ੍ਹਦੇ ਹਾਂ ਤਾਂ ਸਹਿਜੇ ਹੀ ਇਹ ਬੋਧ ਮਿਲਦਾ ਹੈ ਕਿ ਹਰ ਕਬਿੱਤ ਦੀ ਰਚਨਾ ਕਿਸੇ ਨ ਕਿਸੇ ਪ੍ਰਸ਼ਨ ਕਰਤਾ ਦੇ ਉੱਤਰ ਵਿਚ ਰਚੀ ਗਈ ਹੈ।

ਪੁਰਾਤਨ ਸਿਆਣਿਆਂ ਤੋਂ ਇਹ ਸੀਨੇ-ਬ-ਸੀਨੇ ਸੁਣਦੇ ਆ ਰਹੇ ਹਾਂ, ਜਿਸਨੂੰ ਮਨ ਭੀ ਮੰਨਦਾ ਹੈ ਕਿ ਜਿਤਨਾ ਚਿਰ ਕਿਸੇ ਨਗਾਰੇ 'ਤੇ ਚੋਟ ਨਾ ਮਾਰੀ ਜਾਏ ਉਤਨਾ ਚਿਰ ਉਸ ਵਿਚੋਂ ਅਵਾਜ਼ ਨਹੀਂ ਨਿਕਲਦੀ। ਇਹੋ ਖ਼ਿਆਲ ਅਸੀਂ ਭਗਤਾਂ ਦਾ ਭਗਤ ਬਾਣੀ ਵਿਚ ਪੜ੍ਹਦੇ ਆ ਰਹੇ ਹਾਂ ਕਿ ਜਦੋਂ ਭੀ ਕਿਸੇ ਨੇ ਆਪਣੇ ਸੰਸੇ ਦੀ ਨਵਿਰਤੀ ਲਈ ਪ੍ਰਸ਼ਨ

ਕੀਤਾ ਤਾਂ ਭਗਤਾਂ ਨੇ ਉਨ੍ਹਾਂ ਦੇ ਸੰਸੇ ਦੀ ਨਵਿਰਤੀ ਲਈ ਬਾਣੀ ਦੁਆਰੇ ਉਨ੍ਹਾਂ ਨੂੰ ਨਿਰਸੰਦੇਹ ਕੀਤਾ। ਜਿਸ ਤਰ੍ਹਾਂ ਭਗਤ-ਜਨ ਕਿਸੇ ਦੇ ਉੱਤਰ ਰੂਪ ਵਿਚ ਸ਼ਬਦ ਉਚਾਰ ਕੇ ਉਸਨੂੰ ਲਿਖ ਆਪਣੇ ਪਾਸ ਸਾਂਭ ਕੇ ਰੱਖ ਲਿਆ ਕਰਦੇ ਸਨ, ਇਸੇ ਤਰ੍ਹਾਂ ਭਾਈ ਸਾਹਿਬ ਭੀ ਕਿਸੇ ਦੇ ਕੀਤੇ ਪ੍ਰਸ਼ਨ ਦੇ ਉੱਤਰ ਵਿਚ ਕਬਿੱਤ ਜਾਂ ਸਵੱਯੇ ਦੇ ਰੂਪ ਵਿਚ ਗੁੰਥਨ ਕਰਕੇ ਬੜੀ ਹਿਫ਼ਾਜ਼ਤ ਨਾਲ ਸਾਂਭੀ ਰੱਖਦੇ ਸਨ।

ਇਸ ਤਰ੍ਹਾਂ ਸਫ਼ਰ ਕਰਦੇ ਗੁਰਮੱਤ ਦਾ ਪ੍ਰਚਾਰ ਕਰਦੇ ਹੋਏ ਜਦੋਂ ਆਗਰੇ ਪੁੱਜੇ ਤਾਂ ਇਥੇ ਕੁਝ ਸਮਾਂ ਠਹਿਰ ਕੇ ਸੰਗਤਾਂ ਦੀ ਰੁਚੀ ਅਨੁਸਾਰ ਦੀਵਾਨ ਸੱਜਦੇ, ਜਿਸ ਵਿਚ ਹੋ ਰਹੀ ਕਥਾ ਕੀਰਤਨ ਦਾ ਪ੍ਰਭਾਵ ਅਜਿਹਾ ਪੈਂਦਾ ਜਿਸਦਾ ਸਦਕਾ ਬਹੁਤ ਸੱਜਣ ਸਿੱਖੀ ਮਾਰਗ ਦੇ ਧਾਰਨੀ ਹੋ ਆਪਣਾ ਜੀਵਨ ਸਫਲਾ ਕਰਦੇ।

ਆਗਰੇ ਤੋਂ ਅਗੇ ਆਪ ਜੀ ਕਾਸ਼ੀ ਪਹੁੰਚ ਗਏ, ਜਿਥੇ ਭਾਈ ਸਾਹਿਬ ਜੀ ਪੰਜ ਮਹੀਨੇ ਠਹਿਰੇ, ਜਿਥੇ ਵਿਦਵਾਨ ਪੰਡਤਾਂ ਦਾ ਗੜ੍ਹ ਸੀ, ਇਥੇ ਪੰਜ ਮਹੀਨੇ ਰਹਿ ਕੇ ਜਿਥੇ ਆਪ ਜੀ ਆਮ ਲੋਕਾਂ ਨੂੰ ਸਿੱਖੀ-ਮਾਰਗ ਦ੍ਰਿੜ ਕਰਵਾਂਦੇ ਉਥੇ ਵੱਡੇ ਵੱਡੇ ਪੰਡਤ ਲੋਕਾਂ ਨਾਲ ਭੀ ਹਰ ਪਖੋਂ ਹੀ ਵੀਚਾਰ ਵਿਟਾਂਦਰਾ ਕਰਕੇ ਉਨ੍ਹਾਂ ਦੀ ਤਸੱਲੀ ਕਰਵਾਂਦੇ ਤੇ ਉਨ੍ਹਾਂ ਦੇ ਮਨਾਂ ਵਿਚ ਜੋ ਵਧੇਰੇ ਵਿਦਿਆ ਦਾ ਮਾਣ ਸੀ, ਉਸਨੂੰ ਗੁਰਮੱਤ ਦੀਆਂ ਖੋਜ ਭਰੀਆਂ ਵੀਚਾਰਾਂ ਸੁਣਾ ਕੇ ਸਦਾ ਲਈ ਨਵਿਰਤ ਕਰਦੇ ਤੇ ਉਨ੍ਹਾਂ ਦੇ ਮਨਾਂ ਵਿਚ ਸਦਾ ਲਈ ਗੁਰਮੱਤ ਦੀ ਛਾਪ ਲਾ ਉਨ੍ਹਾਂ ਨੂੰ ਭੀ ਸਾਦਕ ਸਿੱਖ ਬਣਾ ਦਿੰਦੇ। ਭਾਈ ਸਾਹਿਬ ਜੀ ਦਾ ਗੁਰਮੱਤ ਪ੍ਰਗਟਾਉਣ ਦਾ ਅਜਿਹਾ ਨਵੀਨ ਤੇ ਸਰਲ ਵਤੀਰਾ ਸੀ, ਜਿਸਨੂੰ ਸੁਣ ਕੇ ਇਥੋਂ ਦੇ ਰਾਜੇ ਸਮੇਤ (੭੦੦) ਸਤ ਸੌ ਦੀ ਗਿਣਤੀ ਦੇ ਲੋਕ ਗੁਰੂ ਘਰ ਦੇ ਸ਼ਰਧਾਲੂ ਸਿੱਖ ਬਣ ਗਏ।

**ਭਾਈ ਸਾਹਿਬ ਦੇ ਕਬਿੱਤ ਸਵੱਯਾਂ ਦੇ ਸਟੀਕ ਦਾ ਨਾਮ ਮੈਂ ਪ੍ਰਸ਼ਨੋਤ੍ਰੀ ਇਸ ਲਈ ਦਿੱਤਾ ਹੈ ਕਿਉਂਕਿ ਭਾਈ ਸਾਹਿਬ ਦੀ ਰਚਨਾ ਵਿਚ ਮੈਨੂੰ ਬਹੁਤ ਕਬਿੱਤ ਸਵੱਯਾਂ ਵਿਚੋਂ ਇਹੋ ਭਾਵ ਪ੍ਰਤੀਤ ਹੋਇਆ ਹੈ, ਜਿਸਨੂੰ ਪ੍ਰਸ਼ਨ ਤੇ ਉੱਤਰ ਰੂਪ ਹੀ ਦਿੱਤਾ ਜਾ ਸਕਦਾ ਹੈ, ਜਿਵੇਂ ਕਿ ਆਰੰਭ ਵਿਚ ਪ੍ਰਸ਼ਨ ਅਰੰਭ ਹੁੰਦਾ ਹੈ—**

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਪੁਰਾਤਨ ਲੇਖਕਾਂ ਦੀਆਂ ਪੁਸਤਕਾਂ ਪੜ੍ਹਦੇ ਹਾਂ, ਤਾਂ ਉਨ੍ਹਾਂ ਵੱਲੋਂ ਜੋ ਮੰਗਲਾਚਰਣ ਕੀਤਾ ਹੋਇਆ ਪੜ੍ਹਦੇ ਆ ਰਹੇ ਹਾਂ ਉਹ ਪਰੰਪਰਾ ਤੋਂ ਚਲੀ ਆ ਰਹੀ ਪੁਰਾਤਨ ਸੰਕੇਤਕ ਰੀਤੀ ਅਨੁਸਾਰ ਸਰਸਵਤੀ ਗਣੇਸ਼, ਵਿਸ਼ਨੂੰ ਜਾਂ ਸ਼ਿਵਜੀ ਦਾ ਹੀ ਕੀਤਾ ਹੋਇਆ ਮਿਲਦਾ ਹੈ, ਪਰ ਜਦੋਂ ਆਪ ਜੀ ਵੱਲੋਂ ਅਰੰਭ ਹੋਈ ਕਿਸੇ ਭੀ ਰਚਨਾ ਦੇ ਅਰੰਭਤਾ ਵੱਲ ਨਜ਼ਰ ਮਾਰਦੇ ਹਾਂ ਤਾਂ ਆਪ ਵੱਲੋਂ ਉਪ੍ਰੋਕਤ ਕਿਸੇ ਭੀ ਦੇਵੀ ਦੇਵਤੇ ਦਾ ਕੀਤਾ ਮੰਗਲ ਨਜ਼ਰ ਨਹੀਂ ਆਉਂਦਾ, ਆਪ ਜੀ ਸਨਾਤਨ ਤੇ ਪੁਰਾਤਨ ਰੀਤੀ ਨੂੰ ਤਿਆਗ ਕੇ ਕੇਵਲ ਪ੍ਰਮੇਸ਼ਰ ਦਾ ਜਾਂ ਗੁਰੂ ਦਾ ਹੀ ਮੰਗਲਾਚਰਣ ਕਰਦੇ ਹੋ, ਦੱਸੋਗੇ ਕਿ ਇਸ ਵਿਚ ਅੰਤਰਾ ਕੀ ਹੈ?

**ਉ** : ਹੇ ਭਾਈਓ! ਜਿਨ੍ਹਾਂ ਪੁਰਾਤਨ ਲੇਖਕਾਂ ਦਾ ਤੁਸੀਂ ਜ਼ਿਕਰ ਕਰਦੇ ਹੋ, ਉਨ੍ਹਾਂ ਨੂੰ ਐਸਾ ਹੀ ਕਰਨਾ ਯੋਗ ਹੈ ਕਿਉਂਕਿ ਉਹ ਉਨ੍ਹਾਂ ਦੇ ਇਸ਼ਟ-ਦੇਵਤਾ ਹਨ। ਉਪਾਸ਼ਕ ਨੂੰ ਆਪਣੇ ਇਸ਼ਟ ਦਾ ਹੀ ਮੰਗਲ ਕਰਨਾ ਚਾਹੀਦਾ ਹੈ, ਪਰ ਮੇਰਾ ਤਾਂ ਇਸ਼ਟ ਇਨ੍ਹਾਂ ਉਪ੍ਰੋਕਤ ਦੇਵਤਿਆਂ ਵਿਚੋਂ ਕੋਈ ਭੀ ਨਹੀਂ, ਜਿਸਦੀ ਕਿ ਮੈਂ ਆਪਣੀ ਪੁਸਤਕ ਦੇ ਅਰੰਭ ਵਿਚ ਅਰਾਧਨਾ ਕਰਾਂ। ਕਿਉਂਕਿ ਮੇਰਾ ਤਾਂ ਜੋ ਇਸ਼ਟ ਹੈ ਉਹ ਇਨ੍ਹਾਂ ਸਾਰਿਆਂ ਦੇਵਤਿਆਂ ਦਾ ਭੀ ਵੱਡਾ ਦੇਵਤਾ ਹੈ, ਜਿਸਨੂੰ ਪ੍ਰਮੇਸ਼ਰ ਨਾਮ ਨਾਲ ਪੁਕਾਰਿਆ ਜਾਂਦਾ ਹੈ। ਸੋ, ਮੈਂ ਤਾਂ ਉਸੇ ਦਾ ਹੀ ਮੰਗਲ ਕਰਦਾ ਹਾਂ, ਜਾਂ ਉਸ ਪ੍ਰਮੇਸ਼ਰ ਦਾ ਜੋ ਦੂਜਾ ਸਰੂਪ ਸਤਿਗੁਰੂ ਹੈ, ਮੈਨੂੰ ਇਨ੍ਹਾਂ ਦਾ ਹੀ ਮੰਗਲਾਚਰਣ ਕਰਨਾ ਬਣਦਾ ਹੈ। ਇਸ ਲਈ ਮੇਰਾ ਤਾਂ ਪ੍ਰਮੇਸ਼ਰ ਤੇ ਸਤਿਗੁਰੂ ਨੂੰ ਛੱਡ ਕੇ ਕਿਸੇ ਹੋਰ ਦੇਵੀ ਦੇਵਤੇ ਦਾ ਮੰਗਲ ਕਰਨਾ ਤਾਂ ਇਸੇ ਪ੍ਰਕਾਰ ਹੋਵੇਗਾ ਜਿਵੇਂ ਕਿਸੇ ਦਰੱਖ਼ਤ ਦੇ ਮੁੱਢ ਨੂੰ ਛੱਡ ਕੇ ਉਸਦੇ ਪੱਤਰਾਂ ਨੂੰ ਪਾਣੀ ਸਿੰਝਣਾ ਹੈ, ਜਾਂ ਪੂਰਨ ਸਤਿਗੁਰੂ ਨੂੰ ਤਿਆਗ ਕੇ ਉਸਦੇ ਚੇਲੇ ਦੀ ਅਰਾਧਨਾ ਕਰਨੀ ਹੈ।

ਹੇ ਭਾਈਓ! ਮੈਂ 'ਦਾਸ' ਨੂੰ ਤਾਂ ਜਦੋਂ ਦਾ ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਸੰਪੂਰਨ ਬੀੜ ਲਿਖਵਾਉਣ ਦਾ ਮਾਣ ਬਖ਼ਸ਼ਿਆ ਹੈ, ਮੈਨੂੰ ਤਾਂ ਉਸ ਵਿਚੋਂ ਏਹੋ ਪ੍ਰੇਰਨਾ ਮਿਲੀ ਹੈ ਕਿ ਹਰ ਮਨੁੱਖ-ਮਾਤ੍ਰ ਨੂੰ ਉਸ ਕਰਤਾਰ ਕਰਤੇ ਨੂੰ ਭੁਲਾ ਕੇ ਉਸ ਦੀ ਕਿਰਤ ਦੇਵੀ ਦੇਵਤਿਆਂ ਦੀ ਅਰਾਧਨਾ ਨਹੀਂ ਕਰਨੀ ਚਾਹੀਦੀ। ਕਿਉਂਕਿ ਇਹ ਦੇਵੀ ਦੇਵਤੇ ਤਾਂ ਖ਼ੁਦ ਉਸਨੂੰ ਵੇਖਣ ਲਈ ਉਸਦੀ ਅਰਾਧਨਾ ਕਰਦੇ ਹਨ, ਪਰ ਫਿਰ ਭੀ ਉਸਨੂੰ ਵੇਖ ਨਹੀਂ ਸਕਦੇ, ਪਰ ਉਹ ਇਨ੍ਹਾਂ ਦਾ ਕਰਤਾਰ ਇਨ੍ਹਾਂ ਨੂੰ ਤੇ ਇਨ੍ਹਾਂ ਦੀ ਕਿਰਤ ਨੂੰ ਸਦਾ ਹੀ ਵੇਖਦਾ ਹੈ, ਇਸ ਭਾਵ ਨੂੰ ਤਾਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ 'ਜਪੁਜੀ ਸਾਹਿਬ' ਅੰਦਰ ਹੀ ਫ਼ੁਰਮਾਨ

ਕਰ ਦਿਤਾ ਹੈ, ਕਿ "ਓਹੁ ਵੇਖੈ ਓਨਾ ਨਦਰਿ ਨ ਆਵੈ।" ਜਪੁਜੀ ੭। ਭਾਵ ਹੈ, ਕਿ ਉਹ ਪ੍ਰਮੇਸ਼ਰ ਜੋ ਇਨ੍ਹਾਂ ਸਾਰਿਆਂ ਦੇਵੀ ਦੇਵਤਿਆਂ ਦੇ ਤੱਕਣ ਤੋਂ ਪਰ੍ਹੇ ਹੈ। ਸੋ, ਉਨ੍ਹਾਂ ਦੀ ਅਰਾਧਨਾ ਕਰਨੀ ਤਾਂ ਬਹੁਤ ਵੱਡੀ ਭੁਲ ਹੈ, ਜਿਸਨੂੰ ਸੂਝਵਾਨ ਸੱਜਣ ਕਦੀ ਭੀ ਨਹੀਂ ਕਰਦੇ ਅਤੇ ਨਾਹੀ ਕਦੇ ਕਿਸੇ ਨੂੰ ਕਰਨੀ ਯੋਗ ਹੈ, ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਦਾ ਹਰ ਮਨੁੱਖ-ਮਾਤ੍ਰ ਲਈ ਏਹੋ ਇਕ ਸੰਕੇਤਕ ਵਾਕ ਹੈ, ਜਿਸਦੀ ਪਾਲਨਾ ਕਰਨਾ ਹਰ ਸਿੱਖ ਦਾ ਫ਼ਰਜ਼ ਬਣਦਾ ਹੈ:

ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥
ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥ *(ਸੁਖਮਨੀ, ਪੰਨਾ ੨੮੯)*

ਇਸ ਲਈ ਗੁਰੂ ਫ਼ੁਰਮਾਨ ਤਾਂ ਇਹੋ ਹੈ ਕਿ ਹੇ ਭਾਈਓ! ਇਕੋ ਪ੍ਰਮੇਸ਼ਰ ਦੀ ਅਰਾਧਨਾ ਕਰੋ, ਜੋ ਜਨਮ ਮਰਨ ਤੋਂ ਰਹਿਤ ਹੈ, ਜੋ ਦੇਵੀ ਦੇਵਤੇ ਜਨਮ ਮਰਨ ਦੇ ਚੱਕਰ ਵਿਚ ਹੈਨ ਉਨ੍ਹਾਂ ਦੀ ਪੂਜਾ ਕਰਨ ਨਾਲ ਤਾਂ ਮਨੁੱਖ ਨੂੰ ਸਦਾ ਹੀ ਜੰਮਣ ਮਰਨ ਦੇ ਚੱਕਰ ਵਿਚ ਆਉਂਦੇ ਜਾਂਦੇ ਰਹਿਣਾ ਪੈਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਹ ਤਾਂ ਠੀਕ ਹੈ ਕਿ ਆਪ ਜੀ ਨੇ ਪ੍ਰਮੇਸ਼ਰ ਤੇ ਗੁਰ ਸੰਬੰਧੀ ਆਪਣਾ ਪੂਰਨ ਦ੍ਰਿੜ੍ਹ ਨਿਸਚਾ ਦਰਸਾ ਦਿੱਤਾ ਹੈ, ਇਸ ਦਾ ਫਲ ਵੀ ਅਬਿਨਾਸ਼ੀ ਫਲ ਦੀ ਪ੍ਰਾਪਤੀ ਹੋ ਸਕੇਗਾ, ਪਰ ਜੋ ਲੋਕ ਪ੍ਰਮੇਸ਼ਰ ਤੇ ਗੁਰੂ ਦੀ ਅਰਾਧਨਾ ਤੋਂ ਸੱਖਣੇ ਜੀਵਨ ਭਰ ਹੀ ਦੇਵੀ ਦੇਵਤਿਆਂ ਦੀ ਅਰਾਧਨਾ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਭੀ ਤਾਂ ਕਿਸੇ ਫਲ ਦੀ ਪ੍ਰਾਪਤੀ ਹੁੰਦੀ ਹੋਵੇਗੀ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਅਸਲ ਵਿਚ ਸੱਚ ਤਾਂ ਇਹੋ ਹੈ ਕਿ ਤੁਹਾਡੇ ਇਸ ਪ੍ਰਸ਼ਨ ਦੇ ਸੰਬੰਧ ਵਿਚ ਮੈਂ ਆਪਣੇ ਵੱਲੋਂ ਕੁਝ ਭੀ ਕਹਿਣ ਦੀ ਯੋਗਤਾ ਨਹੀਂ ਰੱਖਦਾ, ਜੇ ਮੈਂ ਆਪਣੇ ਵੱਲੋਂ ਹੀ ਕੁਝ ਕਵ੍ਹਾਂ ਤਾਂ ਉਹ ਗ਼ਲਤ ਭੀ ਸਾਬਤ ਹੋ ਸਕਦਾ ਹੈ, ਪਰ ਜੋ ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਜੀ ਦੀ ਧੁਰ ਕੀ ਆਈ ਬਾਣੀ ਦੀ ਰੌਸ਼ਨੀ ਵਿਚ ਕਿਹਾ ਜਾਵੇ ਉਸ ਵੱਲੋਂ ਕੋਈ ਇਨਕਾਰੀ ਨਹੀਂ ਹੋ ਸਕਦਾ। ਸੋ, ਮੈਂ ਤੁਹਾਡੇ ਪ੍ਰਸ਼ਨ ਦਾ ਉੱਤਰ ਗੁਰਬਾਣੀ ਦੀ ਪ੍ਰੇਰਨਾ ਅਨੁਸਾਰ ਹੀ ਦੇਣਾ ਚਾਹੁੰਦਾ ਹਾਂ ਕਿ ਦੇਵੀ ਦੇਵਤਿਆਂ ਦੀ ਪੂਜਾ ਕਰਨ ਦੇ ਫਲ ਕੀ ਮਿਲ ਸਕਦੇ ਹਨ, ਇਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਫ਼ੁਰਮਾਨ ਹੈ ਕਿ:

ਭੈਰਉ ਭੂਤ ਸੀਤਲਾ ਧਾਵੈ॥
ਖਰ ਬਾਹਨੁ ਉਹੁ ਛਾਰੁ ਉਡਾਵੈ॥੧॥
ਹਉ ਤਉ ਏਕੁ ਰਮਈਆ ਲੈਹਉ॥
ਆਨ ਦੇਵ ਬਦਲਾਵਨਿ ਦੈਹਉ॥੧॥ ਰਹਾਉ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ॥
ਬਰਦ ਚਢੇ ਡਉਰੂ ਢਮਕਾਵੈ॥੨॥
ਮਹਾ ਮਾਈ ਕੀ ਪੂਜਾ ਕਰੈ॥
ਨਰ ਸੈ ਨਾਰਿ ਹੋਇ ਅਉਤਰੈ॥੩॥ *(ਗੋਂਡ ਨਾਮਦੇਵ ਜੀ, ਪੰਨਾ ੮੭੪)*

ਭਾਵ ਹੈ, ਜੇ ਕੋਈ ਮਨੁੱਖ ਕਿਸੇ ਦੇਵਤੇ ਦੀ ਸਹੀ ਰੂਪ ਵਿਚ ਪੂਜਾ ਕਰ ਸਕੇ ਤਾਂ ਉਹ ਦੇਵਤੇ ਦਾ ਰੂਪ ਬਣ ਜਾਵੇਗਾ, ਜਾਂ ਆਪਣੇ ਦੇਵਤਾ ਦੀ ਪੁਰੀ ਵਿਚ ਜਾ ਵੱਸੇਗਾ, ਜਾਂ ਉਹ ਆਪਣੇ ਦੇਵਤੇ ਦਾ ਬਾਹਨ ਬਣ ਜਾਏਗਾ, ਜਿਸ ਉਤੇ ਉਸਦਾ ਦੇਵਤਾ ਸਦਾ ਅਸਵਾਰੀ ਕਰਦਾ ਰਵ੍ਹੇਗਾ, ਜਿਵੇਂ ਕਿ:

ਭਾਵ ਹੈ ਕਿ ਭੈਰਉ, ਭੂਤ, ਸੀਤਲਾ ਦੀ ਉਪਾਸ਼ਨਾ ਕਰਨ ਵਾਲਾ ਖੋਤਾ ਬਣ ਕੇ ਸਦਾ ਸੁਆਹ ਹੀ ਉਡਾਂਦਾ ਰਵ੍ਹੇਗਾ। ਜੋ ਮਨੁੱਖ ਸ਼ਿਵਾਂ ਦੀ ਅਰਾਧਨਾ ਕਰੇਗਾ ਉਹ ਬੈਲ ਦੀ ਜੂਨ ਬਾਰ ਬਾਰ ਧਾਰਦਾ ਰਵ੍ਹੇਗਾ। ਜੋ ਨਰ ਮਹਾਂ ਮਾਈ ਦਾ ਪੂਜਨ ਕਰੇਗਾ ਉਹ ਨਰ ਦਾ ਜਾਮਾਂ ਤਿਆਗ ਕੇ ਨਾਰੀ ਦੇ ਰੂਪ ਵਿਚ ਬਾਰ ਬਾਰ ਆਉਂਦਾ ਜਾਂਦਾ ਰਹੇਗਾ।

ਇਥੇ ਹੀ ਬੱਸ ਨਹੀਂ, ਇਸ ਤੋਂ ਅੱਗੇ ਜੋ ਉਪਾਸ਼ਕ ਕਿਸੇ ਭੀ ਦੇਵਤੇ ਦੀ ਉਪਾਸ਼ਨਾ ਕਰਕੇ ਉਸਦੀ ਪੁਰੀ ਵਿਚ ਜਾ ਕੇ ਵੱਸ ਜਾਵੇਗਾ ਉਹ ਉਸ ਪੁਰੀ ਵਿਚ ਉਤਨਾ ਸਮਾਂ ਹੀ ਰਹਿ ਸਕਦਾ ਹੈ, ਜਿਤਨਾ ਸਮਾਂ ਉਹ ਪੁਰੀ ਕਾਇਮ ਹੈ। ਪੁਰੀ ਦੇ ਨਾਸ ਹੋ ਜਾਣ ਨਾਲ ਉਸਦਾ ਭੀ ਅੰਤ ਹੋ ਜਾਵੇਗਾ, ਕਿਉਂਕਿ ਇਹ ਸਾਰਿਆਂ ਦੇਵਤਿਆਂ ਦੀਆਂ ਪੁਰੀਆ ਆਖ਼ਰ ਨੂੰ ਤਾਂ ਅੰਤ ਹੋ ਹੀ ਜਾਣਗੀਆਂ, ਇਹ ਜਾਣਕਾਰੀ ਭੀ ਸਾਨੂੰ ਗੁਰਬਾਣੀ ਤੋਂ ਮਿਲਦੀ ਹੈ:

ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥

ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥

ਸਿਵ ਪੁਰੀ ਕਾ ਹੋਇਗਾ ਕਾਲਾ ॥

ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥ *(ਗਉੜੀ ਮ: ੫, ਪੰਨਾ ੨੩੭)*

ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥

ਓਛੇ ਤਪ ਕਰਿ ਬਾਹੁਰਿ ਐਬੋ ॥੧॥ *(ਧਨਾਸਰੀ ਕਬੀਰ ਜੀ, ਪੰਨਾ ੬੯੨)*

ਭਾਵ ਹੈ ਜਿਤਨਾ ਚਿਰ ਉਸ ਕਰਤੇ ਦੀ ਕਿਰਤ ਨੂੰ ਛੱਡ ਕੇ ਕਰਤਾਰ ਦੀ ਸਰਨ ਵਿਚ ਨਹੀਂ ਆਇਆ ਜਾਂਦਾ ਉਤਨਾ ਚਿਰ ਜਨਮ ਮਰਨ ਬਣਿਆ ਹੀ ਰਹੇਗਾ।

**ਪ੍ਰ :** ਕਿਉਂ, ਭਾਈ ਸਾਹਿਬ ਜੀਉ ! ਜਿਸ ਕਰਤੇ ਕਰਤਾਰ ਨਾਲ ਜੁੜਨ ਦੀ ਆਪ ਜੀ ਪ੍ਰੇਰਨਾ ਕਰਦੇ ਹੋ, ਉਸਦੇ ਰੂਪ, ਰੰਗ, ਰੇਖ, ਭੇਖ ਬਾਰੇ ਕੁਝ ਜਾਣਕਾਰੀ ਦਿਓ ਤਾਂਕਿ ਸਾਡੇ ਅੰਤਰ-ਆਤਮੇ ਭੀ ਉਸਦੇ ਮਿਲਾਪ ਦੀ ਸੱਧਰ ਉਤਪੰਨ ਹੋਵੇ ?

**ਉ :** ਹੇ ਭਾਈਓ ! ਉਸਦੇ ਚੱਕਰ ਚਿਹਨ ਬਾਰੇ ਜਦੋਂ ਬਾਣੀ ਵਿਚ ਖੋਜ ਕਰੀਏ ਤਾਂ ਉਸਦੇ ਸੰਬੰਧ ਵਿਚ ਕੇਵਲ ਇਤਨਾ ਹੀ ਬੋਧ ਮਿਲਦਾ ਹੈ :

ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥

ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥ *(ਸੁਖਮਨੀ ਸਾਹਿਬ, ਪੰਨਾ ੨੮੩)*

ਹੇ ਭਾਈਓ ! ਉਹ ਤ੍ਰਿਗੁਣ ਅਤੀਤ ਪ੍ਰਭੂ ਰੂਪ, ਰੰਗ, ਰੇਖ, ਭੇਖ ਤੋਂ ਪਰ੍ਹੇ ਹੈ ਉਹ ਆਪਣਾ ਆਪ ਉਸੇ ਨੂੰ ਹੀ ਜਣਾਉਂਦਾ ਹੈ, ਜਿਸ ਪਰ ਉਹ ਆਪ ਹੀ ਪ੍ਰਸੰਨ ਹੋਵੇ।

**ਪ੍ਰ :** ਭਾਈ ਸਾਹਿਬ ਜੀਉ ! ਤੁਸੀਂ ਉਸ ਨਿਰੰਕਾਰ ਬਾਰੇ ਆਪਣੇ ਅੰਤਰ-ਆਤਮੇ ਕਿਸ ਪ੍ਰਕਾਰ ਦਾ ਨਿਸਚਾ ਰੱਖਦੇ ਹੋ ?

**ਉ :** ਹੇ ਭਾਈਓ ! ਮੇਰੇ ਅੰਤਰ-ਆਤਮੇ ਤਾਂ ਇਤਨੀ ਸੋਚਨ ਸ਼ਕਤੀ ਨਹੀਂ ਜੋ ਕਿ ਉਸ ਅਸੋਚ ਨਿਰੰਕਾਰ ਦੀ ਸ਼ਕਤੀ ਬਾਰੇ ਕੁਝ ਸੋਚ ਕਰ ਸਕੇ, ਪਰ ਮੈਂ ਤਾਂ ਉਸ ਗੁਰੂ ਨਾਨਕ ਪਾਤਿਸ਼ਾਹ ਦੇ ਦਰਸਾਏ ਹੋਏ ਮਾਰਗ 'ਤੇ ਨਿਸਚਾ ਕਰਦਾ ਹਾਂ ਕਿ ਉਹ ਕਰਤਾਰ :

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ *(ਜਪੁਜੀ ਸਾਹਿਬ, ੧)*

ਭਾਵ ਹੈ ਉਹ ਸ੍ਰਿਸ਼ਟੀ ਦੇ ਆਦਿ ਵਿਚ ਭੀ ਸੱਚ ਸੀ ਅਤੇ ਜੁਗਾਂ ਦੇ ਆਦਿ ਸਤਜੁਗ ਵਿਚ ਭੀ ਸੱਚ ਸੀ, ਹੁਣ ਭੀ ਸੱਚ ਹੈ ਅਤੇ ਅਗੇ ਆਉਣ ਵਾਲੇ ਸਮੇਂ ਵਿਚ ਭੀ ਸੱਚ ਹੋਵੇਗਾ।

ਸੋ, ਇਨ੍ਹਾਂ ਗੁਰੂ ਨਾਨਕ ਦੇਵ ਜੀ ਦੇ ਇਲਾਹੀ ਤੇ ਅਗੰਮੀ ਬਚਨਾਂ ਪਰ ਵਿਸ਼ਵਾਸ ਕਰਕੇ ਕਬਿੱਤ ਸਵੱਯਾਂ ਦੇ ਅਰੰਭ ਵਿਚ ਮੈਂ ਉਸੇ ਆਦਿ ਪੁਰਖ ਨੂੰ ਸਿਮਰਦਾ ਹਾਂ।

**ਪ੍ਰ :** ਸਤਿਕਾਰ ਯੋਗ ਭਾਈ ਸਾਹਿਬ ਜੀਉ ! ਆਪ ਜੀ ਦੇ ਸਦੀਵੀ-ਕਾਲ ਸਾਥ ਰਹਿਣ ਵਾਲੇ ਨਿਕਟ-ਵਰਤੀਆਂ ਵੱਲੋਂ ਇਹ ਕਣਸੋ ਸੁਣਦੇ ਆ ਰਹੇ ਹਾਂ ਕਿ ਆਪ ਜੀ ਨੂੰ ਜੋ ਗੁਰੂ ਦਰੋਂ ਗੁਰਮੱਤ ਦੀ ਅਮੋਲਕ ਤੇ ਵਡਮੁੱਲੀ ਦਾਤ ਪ੍ਰਾਪਤ ਹੋਈ ਹੈ, ਉਸਦਾ ਦੂਰ ਦੂਰ ਦੇਸ ਬਿਦੇਸਾਂ ਵਿਚ ਪ੍ਰਕਾਸ਼ ਕਰਨ ਲਈ ਆਪ ਜੀ ਹਮੇਸ਼ਾਂ ਹੀ ਵਿਚਰਦੇ ਰਹਿੰਦੇ ਹੋ, ਵੱਖ ਵੱਖ ਅਸਥਾਨਾਂ 'ਤੇ ਆਪ ਜੀ ਵੱਲੋਂ ਗੁਰੂ ਦਰਬਾਰ ਭੀ ਹਮੇਸ਼ਾਂ ਹੀ ਸੱਜਦੇ ਹਨ, ਜਿਨ੍ਹਾਂ ਵਿਚ ਕਥਾ, ਕੀਰਤਨ ਤੇ ਗੁਰਮੱਤ ਦੀਆਂ ਵੀਚਾਰਾਂ ਦਾ ਸਦਾ ਹੀ ਪ੍ਰਕਾਸ਼ ਹੁੰਦਾ ਰਹਿੰਦਾ ਹੈ, ਜਿਨ੍ਹਾਂ ਨੂੰ ਸੁਣਨ ਵਾਲੇ ਸ੍ਰੋਤੇ ਪ੍ਰੇਮੀ-ਜਨ ਹਮੇਸ਼ਾਂ ਹੀ ਸੈਂਕੜਿਆਂ ਦੀ ਗਿਣਤੀ ਵਿਚ ਇਕੱਤ੍ਰ ਹੁੰਦੇ ਹਨ ਅਤੇ ਉਨ੍ਹਾਂ ਸ੍ਰੋਤੇ ਸ਼ਰਧਾਲੂ ਸੱਜਣਾਂ ਨੂੰ ਆਪੋ ਆਪਣੇ ਅੰਦਰ ਭਿੰਨ ਭਿੰਨ ਕਈ ਪ੍ਰਕਾਰ ਦੇ ਸੰਦੇਹ ਭੀ ਉਪਜਦੇ ਹਨ, ਜਿਨ੍ਹਾਂ ਨੂੰ ਨਵਿਰਤ ਕਰਾਉਣ ਲਈ ਬੇਨਤੀ ਰੂਪ ਵਿਚ ਆਪ ਅੱਗੇ ਪ੍ਰਸ਼ਨ ਭੀ ਕੀਤੇ ਜਾਂਦੇ ਹਨ। ਜਿਨ੍ਹਾਂ ਸੰਸਿਆਂ ਨੂੰ ਆਪ ਜੀ ਗੁਰਬਾਣੀ ਅਨੁਸਾਰ ਪਿਆਰ ਪੂਰਵਕ ਸਰਲ ਭਾਸ਼ਾ ਵਿਚ ਨਵਿਰਤ ਕਰਨ ਦਾ ਸਦਾ ਹੀ ਉਪਰਾਲਾ ਕਰਦੇ ਰਹਿੰਦੇ ਹੋ।

ਆਪ ਦੇ ਨਿਕਟ-ਵਰਤੀਆਂ ਵੱਲੋਂ ਇਹ ਭੀ ਸੋ੍ਤ ਮਿਲੀ ਹੈ ਕਿ ਆਪ ਜੀ ਵੱਲੋਂ ਜੋ ਪ੍ਰਸ਼ਨ ਕਰਨ ਵਾਲੇ ਸ਼ਰਧਾਲੂਆਂ ਨੂੰ ਗੁਰਮੱਤ ਦੇ ਵੀਚਾਰ ਸੁਣਾਏ ਜਾਂਦੇ ਹਨ, ਉਨ੍ਹਾਂ ਵੀਚਾਰਾਂ ਨੂੰ ਆਪ ਜੀ ਕਾਵਿ-ਰੂਪ ਵਿਚ ਭਾਵ ਛੰਦਾ-ਬੰਦੀ ਵਿਚ ਕਲਮ-ਬੰਦ ਕਰਨ ਦਾ ਭੀ ਉਪਰਾਲਾ ਕਰਦੇ ਰਹਿੰਦੇ ਹੋ ਤਾਂਕਿ ਭਵਿੱਖਤ ਵਿਚ ਭੀ ਅਧਿਕਾਰੀ ਜਨਾਂ ਨੂੰ ਲਾਭ ਪ੍ਰਾਪਤ ਹੁੰਦਾ ਰਵ੍ਹੇ। ਜਿਵੇਂ ਕਿ ਇਸ ਤੋਂ ਪਹਿਲੋਂ ਭੀ ਆਪ ਜੀ ਵੱਲੋਂ ਚਾਲ੍ਹੀ ਵਾਰਾਂ ਉਚਾਰਨ ਕਰਨ ਦਾ ਉੱਦਮ ਕੀਤਾ ਗਿਆ ਹੈ, ਜਿਨ੍ਹਾਂ ਵਿਚ ਆਪ ਜੀ ਕਈ ਪ੍ਰਸ਼ਨ ਕਰਨ ਵਾਲੇ ਲੋਕਾਂ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਗੁਰਮੱਤ ਦੇ ਵੀਚਾਰ ਪ੍ਰਗਟਾ ਕੇ ਉਨ੍ਹਾਂ ਨੂੰ ਸੱਚੇ ਰੱਬੀ-ਮਾਰਗ ਪੁਰ ਟੁਰੇ ਰਹਿਣ ਦੀ ਪ੍ਰੇਰਨਾ ਦਿੰਦੇ ਰਹੇ ਹੋ। ਕਿਉਂ ਭਾਈ ਸਾਹਿਬ ਜੀਉ! ਚਾਲ੍ਹੀ ਵਾਰਾਂ ਤੋਂ ਉਪ੍ਰੰਤ ਜੋ ਆਪ ਜੀ ਨੇ ਗੁਰਮੱਤ ਦਾ ਪ੍ਰਕਾਸ਼ ਕਰਨ ਲਈ ਕਾਵਿ-ਰਚਨਾ ਦਾ ਅਰੰਭ ਕੀਤਾ ਹੈ ਕੀ ਉਸਦੀ ਰੂਪ-ਰੇਖਾ ਬਾਰੇ ਸਾਨੂੰ ਕੁਝ ਜਾਣਕਾਰੀ ਦਿਓਗੇ ਤਾਕਿ ਸਾਡੇ ਮਨਾਂ ਅੰਦਰ ਭੀ ਆਪ ਜੀ ਦੀ ਕਾਵਿ-ਰਚਨਾ ਨੂੰ ਪੜ੍ਹਦੇ ਰਹਿਣ ਦਾ ਉਤਸ਼ਾਹ ਉਪਜਦਾ ਰਵ੍ਹੇ।

ਭਾਈ ਸਾਹਿਬ ਜੀਉ! ਆਪ ਜੀ ਸਾਨੂੰ ਇਤਨੀ ਕੁ ਸੋ੍ਤ ਜ਼ਰੂਰ ਕਰਵਾ ਦਿਓ ਕਿ ਆਪ ਨਵੀਂ ਰਚਨਾ ਨੂੰ ਕਿਵੇਂ ਅਰੰਭ ਕਰਦੇ ਹੋ?

**ਉ**: ਹੇ ਭਾਈਓ! ਜਦੋਂ ਭੀ ਅਸੀਂ ਗੁਰਬਾਣੀ ਪੜ੍ਹਦੇ ਹਾਂ ਤਾਂ ਹਰ ਗੁਰੂ ਨਾਨਕ ਨਾਮ-ਲੇਵਾ ਗੁਰਸਿੱਖ ਨੂੰ ਇਹੋ ਪ੍ਰੇਰਨਾ ਮਿਲਦੀ ਹੈ ਕਿ ਤੁਸੀਂ ਜਦੋਂ ਭੀ ਕੋਈ ਪ੍ਰਮਾਰਥਕ ਜਾਂ ਸੰਸਾਰਕ ਕਾਰਜ ਅਰੰਭ ਕਰਨਾ ਹੈ ਤਾਂ ਉਸਦੀ ਸਫਲਤਾ ਲਈ ਹਰੀ ਪ੍ਰਮੇਸ਼ਰ ਜਾਂ ਗੁਰੂ ਦੇ ਸਨਮੁਖ ਹੋ ਨਿਰਮਾਣਤਾ ਸਹਿਤ ਅਰਦਾਸ ਕਰਨੀ ਹਰ ਗੁਰਸਿੱਖ ਦਾ ਮੁਖ ਫ਼ਰਜ਼ ਬਣਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ:

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥ *(ਪੰਨਾ ੯੧)*

ਇਸ ਵਿਚ ਕੋਈ ਅੰਤਰਾ ਨਹੀਂ ਕਿ ਅਰਦਾਸ ਪ੍ਰਮੇਸ਼ਰ ਦੇ ਸਨਮੁਖ ਹੋ ਕਰਨੀ ਹੈ ਜਾਂ ਸਤਿਗੁਰੂ ਅਗੇ ਕਰਨੀ ਹੈ ਕਿਉਂਕਿ ਗੁਰਬਾਣੀ ਵਿਚ ਗੁਰੂ ਅਤੇ ਪ੍ਰਮੇਸ਼ਰ ਵਿਚ ਕੋਈ ਭਿੰਨ ਭੇਦ ਨਹੀਂ, ਬਾਣੀ ਵਿਚ ਇਹੋ ਫ਼ੁਰਮਾਨ ਆਇਆ ਹੈ:

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥ *(ਸ੍ਰੀ ਰਾਗੁ ਮ: ੫, ਪੰਨਾ ੫੩)*

ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥ *(ਗੋਡ ਮ: ੫, ਪੰਨਾ ੮੬੪)*

ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥ *(ਭੈਰਉ ਮ: ੫, ਪੰਨਾ ੧੧੪੨)*

ਇਸ ਲਈ ਮੇਰੇ ਅੰਤਰ-ਆਤਮੇ ਗੁਰੂ ਤੇ ਪ੍ਰਮੇਸ਼ਰ ਵਿਚ ਕੋਈ ਅੰਤਰਾ ਨਹੀਂ। ਜਦੋਂ ਮੈਂ ਗੁਰੂ ਅਰਜਨ ਦੇਵ ਜੀ ਦੀ ਰਚਨਾ ਸੁਖਮਨੀ ਸਾਹਿਬ ਵੱਲ ਨਜ਼ਰ ਮਾਰਦਾ ਹਾਂ ਤਾਂ ਆਦਿ ਵਿਚ ਆਪ ਗੁਰਦੇਵ ਜੀ ਦਾ ਇਹ ਮੰਗਲ ਕਰਦੇ ਹਨ, ਜਿਵੇਂ ਕਿ:

ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥
ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥੧॥ *(ਸੁਖਮਨੀ ਸਾਹਿਬ, ਪੰਨਾ ੨੬੨)*

ਇਸ ਤਰ੍ਹਾਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ, ਚਾਲ੍ਹੀ ਵਾਰਾਂ ਦੇ ਅਰੰਭ ਵਿਚ ਗੁਰਦੇਵ ਜੀ ਦਾ ਹੀ ਮੰਗਲ ਕੀਤਾ ਹੈ, ਜਿਵੇਂ ਕਿ:

ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਯਾ॥ *(ਵਾਰ ੧, ਪਉੜੀ ੧)*

ਭਾਵ ਮੈਂ ਗੁਰਦੇਵ ਸਤਿਗੁਰ ਨਾਨਕ ਦੇਵ ਜੀ ਨੂੰ ਨਮਸਕਾਰ ਕਰਦਾ ਹਾਂ, ਜਿਸਨੇ ਸਾਰੇ ਜੀਵਾਂ ਨੂੰ ਪ੍ਰਮੇਸ਼ਰ ਦੇ ਸੱਚੇ ਨਾਮ ਦਾ ਹੀ ਗੁਰਮੰਤ੍ਰ ਦ੍ਰਿੜ੍ਹ ਕਰਵਾਇਆ ਹੈ।

ਇਸ ਤੋਂ ਪਸਚਾਤ ਹੁਣ ਜੋ ਮੈਂ ਕਬਿੱਤ ਸਵੱਯਾਂ ਦੀ ਰਚਨਾ ਅਰੰਭ ਕਰਦਾ ਹਾਂ, ਇਸ ਵਿਚ ਆਦਿ ਪੁਰਖ ਪ੍ਰਮੇਸ਼ਰ ਤੇ ਗੁਰਦੇਵ ਜੀ ਦਾ ਸਮੁੱਚਾ ਹੀ ਮੰਗਲ ਕਰਦਾ ਹਾਂ। ਇਹੋ ਹੀ ਹਰ ਗੁਰਸਿੱਖ ਦਾ ਪੂਰਨ ਵਿਸ਼ਵਾਸ ਹੋਣਾ ਚਾਹੀਦਾ ਹੈ।

## ਮੰਗਲਾਚਰਣ
### ਸੋਰਠਾ

**੧. ਆਦਿ ਪੁਰਖ ਆਦੇਸ,**
**ਓਨਮ ਸ੍ਰੀ ਸਤਿਗੁਰ ਚਰਨ ॥**
**੨. ਘਟ ਘਟ ਕਾ ਪਰਵੇਸ,**
**ਏਕ ਅਨੇਕ ਬਿਬੇਕ ਸਸਿ ॥੧॥**

***ਪਦ ਅਰਥ :*** ਆਦਿ ਪੁਰਖ—ਸਭ ਦੀ ਆਦਿ (ਸ੍ਰਿਸ਼ਟੀ ਆਦਿ ਦਾ ਭੀ ਜੋ ਆਦਿ) ਹੈ, ਵਾਹਿਗੁਰੂ। ਆਦੇਸ—(ਤਿਸਦੇ ਤਾਈਂ ਆਤਮ ਭਾਵ ਕਰਕੇ) ਨਮਸਕਾਰ ਕਰਦਾ ਹਾਂ। ਓਨਮ—ਭਲੀ ਪ੍ਰਕਾਰ ਨਮਸਕਾਰ, ਚੰਗੀ ਤਰ੍ਹਾਂ ਮੱਥਾ ਟੇਕਦਾ ਹਾਂ। ਸ੍ਰੀ—ਸੋਭਾ ਵਾਲਾ, ਕਲਯਾਣ, ਅਨੰਦ ਸਰੂਪ। ਸਤਿ—ਤਿੰਨਾਂ ਕਾਲਾਂ ਵਿਚ ਇਕ ਰਸ ਰਹਿਣ ਵਾਲਾ ਜੋ ਹੋਵੇ, (ਨਾਸ ਰਹਿਤ)। ਗੁਰ—ਹਨੇਰੇ ਵਿਚ ਚਾਨਣ ਕਰਨ ਵਾਲਾ (ਜੜ੍ਹ ਪਦਾਰਥਾਂ ਦਾ ਪ੍ਰਕਾਸ਼ਕ) ਚੈਤਨਯ ਸਰੂਪ। ਏਕ—ਇਕ ਚੰਦ੍ਰਮਾ ਜੈਸੇ। ਘਟ ਘਟ ਕਾ ਪਰਵੇਸ—ਘੜੇ ਮਟਕੇ ਆਦਿ ਵਿਚ ਪਰਵੇਸ਼ (ਸਮਾਈ) ਪਾ ਕੇ— (ਪ੍ਰਤਿਬਿੰਬਤ) ਹੋ ਕੇ। ਅਨੇਕ—ਬੇਸ਼ੁਮਾਰ, ਬਹੁਤ ਰੂਪ। ਬਿਬੇਕ—ਜਾਣੋ, ਵੀਚਾਰੋ।

***ਅਰਥ :***

(੧) (ਉਸੇ) ਵਾਹਿਗੁਰੂ ਨੂੰ ਨਮਸਕਾਰ ਹੈ, ਤੇ ਸੋਭਾ ਵਾਲੇ ਸਤਿਗੁਰੂ ਦੇ ਚਰਨਾਂ (ਉਤੇ) ਚੰਗੀ ਤਰ੍ਹਾਂ (ਪ੍ਰੇਮ ਸਹਿਤ) ਮੱਥਾ ਟੇਕਦਾ ਹਾਂ।

(੨) (ਜਿਵੇਂ) ਇਕ ਚੰਦ੍ਰਮਾ (ਪਾਣੀ ਦੇ ਭਰੇ ਹੋਏ) ਅਨੇਕ ਘੜੇ ਘੜੀਆਂ ਵਿਚ ਪ੍ਰਵੇਸ਼ (ਕਰਦਾ ਹੈ ਉਸੇ) ਵੀਚਾਰ ਵਾਂਗੂੰ ਜੋ ਇਕ ਵਾਹਿਗੁਰੂ ਅਨੇਕ ਦੇਹਾਂ ਵਿਚ ਪਰਵਿਰਤ ਹੋ ਕੇ ਪ੍ਰਕਾਸ਼ ਕਰ ਰਿਹਾ ਹੈ, ਉਸਨੂੰ ਨਮਸਕਾਰ ਕਰਦਾ ਹਾਂ।੧।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਜੋ ਆਪਣੀ ਰਚਨਾ ਦੇ ਅਰੰਭ ਵਿਚ ਪ੍ਰਮੇਸ਼ਰ ਤੇ ਸਤਿਗੁਰੂ ਦੀ ਮੰਗਲ ਰੂਪ ਵਿਚ ਅਰਾਧਨਾ ਕਰਦੇ ਹੋ, ਕੀ ਉਨ੍ਹਾਂ ਦੇ ਸਹੀ ਸਰੂਪ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓਗੇ ਤਾਕਿ ਸਾਨੂੰ ਭੀ ਕੁਝ ਬੋਧ ਮਿਲ ਸਕੇ ?

**ਉ:** ਹੇ ਭਾਈਓ! ਅਰੰਭ ਵਿਚ ਜੋ ਮੈਂ ਚੰਦ ਸਤਰਾਂ ਪ੍ਰਮੇਸ਼ਰ ਤੇ ਸਤਿਗੁਰੂ ਦੇ ਸੰਬੰਧੀ ਮੰਗਲਾਚਰਣ ਦੇ ਰੂਪ ਵਿਚ ਅੰਕਤ ਕੀਤੀਆਂ ਹਨ, ਇਹ ਆਦਿ ਤੋਂ ਚਲੀ ਆ ਰਹੀ ਪਰੰਪਰਾ ਦੀ ਰੀਤੀ ਅਨੁਸਾਰ ਹਰ ਲੇਖਕ ਦਾ ਹੀ ਮੁਖ ਫ਼ਰਜ਼ ਬਣਦਾ ਹੈ ਕਿ ਉਹ ਆਪਣੀ ਲਿਖਤ ਦੇ ਅਰੰਭ ਵਿਚ ਆਪਣੇ ਇਸ਼ਟ ਦੇਵ ਦੀ ਅਰਾਧਨਾ ਕਰੇ ਤਾਕਿ ਉਸਨੂੰ ਪੂਰਨ ਤੌਰ ਪਰ ਹਰ ਪੱਖੋਂ ਸਫਲਤਾ ਮਿਲ ਸਕੇ, ਇਸ ਭਾਵ ਨੂੰ ਮੁਖ ਰੱਖ ਕੇ ਮੈਂ ਆਪਣੇ ਇਸ਼ਟ ਦੇਵ ਨੂੰ ਅਰਾਧਿਆ ਹੈ। ਸੋ, ਮੇਰਾ ਇਸ਼ਟ ਦੇਵ ਪ੍ਰਮੇਸ਼ਰ ਜਾਂ ਉਨ੍ਹਾਂ ਦਾ ਹੀ ਸਰੂਪ ਸਤਿਗੁਰੂ ਹੈ, ਇਸ ਲਈ ਮੈਂ ਦੋਵੇਂ ਸਰੂਪਾਂ ਨੂੰ ਅਦਬ ਭਰੇ ਸਤਿਕਾਰ ਸਹਿਤ ਨਮਸਕਾਰ ਕਰਦਾ ਹਾਂ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਆਦਿ ਪੁਰਖ ਦੀ ਤੁਸੀਂ ਆਦਿ ਵਿਚ ਅਰਾਧਨਾ ਕਰਦੇ ਹੋ ਕੀ ਉਸਦੇ ਵਿਸ਼ੇਸ਼ ਰੂਪ ਬਾਰੇ ਤੁਸਾਂ ਨੂੰ ਕੁਝ ਜਾਣਕਾਰੀ ਹੈ ?

**ਉ:** ਹੇ ਭਾਈਓ! ਸਚਾਈ ਤਾਂ ਇਹੋ ਹੈ ਕਿ ਉਸਦਾ ਕੋਈ ਮਾਇਕੀ, ਤ੍ਰਿਗੁਣੀ ਅਕਾਰ ਤਾਂ ਨਹੀਂ ਹੈ, ਜਿਸਨੂੰ ਪ੍ਰਤੱਖਸ਼ ਰੂਪ ਵਿਚ ਲਖਿਆ ਜਾਏ, ਉਸ ਨਿਰਗੁਣ ਸਰੂਪ ਨੂੰ ਤਾਂ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ। ਇਸ ਲਈ ਮੈਂ ਤਾਂ ਉਸੇ ਸਰੂਪ 'ਤੇ ਵਿਸ਼ਵਾਸ ਰੱਖਦਾ ਹਾਂ, ਜਿਸਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਹੀ ਰੂਪ ਵਿਚ ਦਰਸਾਇਆ ਹੈ।

**ਪ੍ਰ:** ਕਿਉਂ ਜੀ! ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲੋਂ ਦਰਸਾਏ ਸਰੂਪ ਦਾ ਆਪ ਜੀ ਨੂੰ ਬੋਧ ਮਿਲਿਆ ਹੈ, ਉਸ ਬਾਰੇ ਹੀ ਸਾਨੂੰ ਕੁਝ ਜਾਣਕਾਰੀ ਦੇਣ ਦੀ ਕ੍ਰਿਪਾ ਕਰ ਦਿਓ ?

**ਉ:** ਹੇ ਭਾਈਓ! ਅਸਲ ਵਿਚ ਮੈਨੂੰ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪ੍ਰੇਰਨਾ ਦਾ ਸਦਕਾ ਜਦੋਂ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਣ ਦਾ ਸੁਭਾਗ ਮਿਲਿਆ ਹੈ, ਤਾਂ ਉਸ ਪ੍ਰਮੇਸ਼ਰ ਦੇ ਆਦੀ ਸਰੂਪ ਦਾ ਇਕ ਜਾਂ ਦੋ ਥਾਵਾਂ ਤੋਂ ਨਹੀਂ, ਸਗੋਂ ਕਈ ਥਾਵਾਂ ਤੋਂ ਬੋਧ ਮਿਲਿਆ ਹੈ, ਜਿਸ ਵਿਚੋਂ ਟੂਕ-ਮਾਤ੍ਰ ਮੈਂ ਤੁਹਾਡੇ ਹਾਜ਼ਰ ਕਰਦਾ ਹਾਂ।

ਹੇ ਭਾਈਓ ! ਜਦੋਂ ਅਸੀਂ ਪ੍ਰਮੇਸ਼ਰ ਦੇ ਸਰੂਪ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਅਰੰਭ ਵਿਚ ਹੀ ਸਾਨੂੰ ਇਹੋ ਉੱਤਰ ਮਿਲਦਾ ਹੈ ਕਿ ਉਸਦਾ ਸਹੀ ਸਰੂਪ ਤਾਂ ਇਹੋ ਹੀ ਕਿਹਾ ਜਾ ਸਕਦਾ ਹੈ ਕਿ :

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ *(ਜਪੁਜੀ)*

ਆਦਿ ਜੁਗਾਦੀ ਹੈ ਭੀ ਹੋਸੀ
ਸਭ ਜੀਆ ਕਾ ਸੁਖਦਾਈ ਸੰਤਹੁ ॥੬॥
*(ਰਾਮਕਲੀ ਮਹਲਾ ੫, ਪੰਨਾ ੯੧੬)*

ਆਦਿ ਜੁਗਾਦੀ ਹੈ ਭੀ ਹੋਸੀ
ਸਹਸਾ ਭਰਮੁ ਚੁਕਾਇਆ ॥੧੪॥
*(ਮਾਰੂ ਮ : ੧, ਪੰਨਾ ੧੦੩੯)*

ਆਦਿ ਪੁਰਖ ਤੇਰਾ ਅੰਤੁ ਨ ਪਾਇਆ
ਕਰਿ ਕਰਿ ਦੇਖਹਿ ਵੇਸ ॥ *(ਆਸਾ ਮ : ੧, ਪੰਨਾ ੪੧੭)*

ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ
ਅਘ ਨਾਸਨ ਜਗਦੀਸੁਰਹ ॥੧॥
*(ਜੈਤਸਰੀ ਮ : ੫, ਪੰਨਾ ੭੦੫)*

ਆਦਿ ਮਧਿ ਅੰਤਿ ਪ੍ਰਭੁ ਸੋਈ
ਅਵਰੁ ਨ ਕੋਈ ਦਿਖਾਲੀਐ ਜੀਉ ॥੨॥
*(ਮਾਝ ਮ : ੫, ਪੰਨਾ ੧੦੨)*

ਇਸ ਤਰ੍ਹਾਂ ਪ੍ਰਮੇਸ਼ਰ ਸੰਬੰਧੀ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਤਿਗੁਰੂ ਬਾਰੇ ਪੁੱਛ ਕਰਦੇ ਹਾਂ ਤਾਂ ਉਨ੍ਹਾਂ ਬਾਰੇ ਭੀ ਇਹੋ ਫ਼ੁਰਮਾਨ ਮਿਲਦਾ ਹੈ ਕਿ :

ਸਤਿਗੁਰੁ ਮੇਰਾ ਬੇਮੁਹਤਾਜੁ ॥
ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰੁ ਮੇਰਾ ਸਭਸ ਕਾ ਦਾਤਾ ॥
ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥
ਗੁਰ ਜੈਸਾ ਨਾਹੀ ਕੋ ਦੇਵ ॥
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥
*(ਭੈਰਉ ਮ : ੫, ਪੰਨਾ ੧੧੪੨)*

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ
ਸਭ ਮਹਿ ਰਹਿਆ ਸਮਾਇ ॥੧੩॥
*(ਸੂਹੀ ਮ : ੪, ਪੰਨਾ ੭੫੯)*

ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥
*(ਪ੍ਰਭਾਤੀ ਮ : ੩, ਪੰਨਾ ੧੩੩੩)*

ਸਤਿਗੁਰੁ ਮੇਰਾ ਸਦਾ ਦਇਆਲਾ
ਮੋਹਿ ਦੀਨ ਕਉ ਰਾਖਿ ਲੀਆ ॥
ਕਾਟਿਆ ਰੋਗੁ ਮਹਾ ਸੁਖੁ ਪਾਇਆ
ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥
*(ਆਸਾ ਮ : ੫, ਪੰਨਾ ੩੮੩)*

ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥
ਸਤਿਗੁਰੁ ਮੇਰਾ ਮਾਰਿ ਜੀਵਾਲੈ ॥
*(ਭੈਰਉ ਮ : ੫, ਪੰਨਾ ੧੧੪੨)*

ਸਤਿਗੁਰੁ ਮੇਰਾ ਵਡ ਸਮਰਥਾ ॥
ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥
*(ਮਾਝ ਮ : ੫, ਪੰਨਾ ੯੮)*

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥
*(ਸ੍ਰੀ ਰਾਗੁ ਮ : ੫, ਪੰਨਾ ੫੩)*

ਗੁਰੁ ਪਰਮੇਸਰੁ ਏਕੋ ਜਾਣੁ ॥
ਜੋ ਤਿਸੁ ਭਾਵੈ ਸੋ ਪਰਵਾਣੁ ॥ *(ਗੌਂਡ ਮ : ੫, ਪੰਨਾ ੮੬੪)*

ਗੁਰ ਪਰਮੇਸੁਰ ਸਗਲ ਨਿਵਾਸ ॥
ਘਟਿ ਘਟਿ ਰਵਿ ਰਹਿਆ ਗੁਣਤਾਸ ॥
*(ਰਾਮਕਲੀ ਮ : ੫, ਪੰਨਾ ੯੦੦)*

ਗੁਰੁ ਦਾਤਾ ਸਮਰਥੁ ਗੁਰੁ
ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥
*(ਸ੍ਰੀਰਾਗੁ ਮ : ੫, ਪੰਨਾ ੪੯)*

ਇਸ ਤਰ੍ਹਾਂ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਗੁਰੂ ਅਤੇ ਪ੍ਰਮੇਸ਼ਰ ਦੀ ਏਕਤਾ ਬਹੁਤ ਥਾਵਾਂ 'ਤੇ ਦਰਸਾਈ ਹੈ, ਜਿਸ ਤੋਂ ਹਰ ਗੁਰਸਿੱਖ ਨੂੰ ਹਰ ਕਾਰਜ ਦੀ ਅਰੰਭਤਾ ਵਿਚ ਗੁਰੂ ਤੇ ਪ੍ਰਮੇਸ਼ਰ ਦੀ ਅਰਾਧਨਾ ਕਰਨਾ ਹੀ ਯੋਗ ਹੈ। ਇਸੇ ਲਈ ਮੈਂ ਇਨ੍ਹਾਂ ਕਬਿੱਤ ਸਵੱਯਾਂ ਦੀ ਅਰੰਭਤਾ ਦੇ ਆਦਿ ਗੁਰੂ ਤੇ ਪ੍ਰਮੇਸ਼ਰ ਦਾ ਹੀ ਮੰਗਲ ਕੀਤਾ ਹੈ।

### ਦੋਹਰਾ

**੧. ਓਨਮ ਸ੍ਰੀ ਸਤਿਗੁਰ ਚਰਨ,**
**ਆਦਿ ਪੁਰਖ ਆਦੇਸ ॥**
**੨. ਏਕ ਅਨੇਕ ਬਿਬੇਕ ਸਸਿ,**
**ਘਟ ਘਟ ਕਾ ਪਰਵੇਸ ॥੨॥**

**ਪਦ ਅਰਥ :** ਸ੍ਰੀ—ਸੁਭਾਇਮਾਨ। ਸਤਿਗੁਰ—ਪੁਰਖ

(ਸ੍ਰੀ ਗੁਰੂ ਨਾਨਕ ਦੇਵ ਸਰੂਪ ਜੋ ਹੋ ਕੇ ਪ੍ਰਗਟੇ), ਤਿਨ੍ਹਾਂ ਦੇ ਤਾਈਂ (ਆਦੇਸ) ਨਮਸਕਾਰ ਕਰਦਾ ਹਾਂ। ਘਟ ਘਟ ਕਾ ਪਰਵੇਸ—(ਘੜੇ ਘੜੀਆਂ) ਆਦਿ ਸਰੂਪੀ ਪੁਰਖ ਇਸਤ੍ਰੀਆਂ ਆਦਿ ਸਰੀਰਾਂ ਵਿਖੇ ਜਿਸ ਨੇ ਪ੍ਰਵੇਸ਼ ਕੀਤਾ ਹੈ :

***ਅਰਥ :***

(੧) (ਸ੍ਰੀ) ਮਾਯਾ ਵਸ਼ਿਸ਼ਟ ਓਅੰ (ਦਾ ਸਰੂਪ) ਸਤਿਗੁਰੂ ਜੀ (ਹਨ, ਉਨ੍ਹਾਂ ਦੇ) ਚਰਨਾਂ ਉਤੇ (ਨਮ) ਨਮਸ਼ਕਾਰ ਹੈ, (ਜਿਨ੍ਹਾਂ ਵਿਚ) ਆਦਿ ਪੁਰਖ ਦਾ (ਆਦੇਸ) ਪ੍ਰਵੇਸ਼ ਹੈ।

(੨) (ਜਿਵੇਂ) ਇਕ ਚੰਦ੍ਰਮਾ ਅਨੇਕਾਂ ਘੜਿਆਂ ਦੇ (ਘਟਕਾ) ਅੰਦਰਲੇ ਭਾਗ ਵਿਚ ਪ੍ਰਵੇਸ਼ (ਕਰਦਾ ਹੈ) ਇਸੇ ਵਿਚਾਰ ਵਾਂਗੂੰ ਇਕ ਆਦਿ (ਪੁਰਖ ਨੇ) ਅਨੇਕਾਂ (ਘਟ) ਸਰੀਰਾਂ ਦੇ (ਘਟਕਾ) ਅੰਤਹਕਰਣ ਵਿਚ ਨਿਵਾਸ ਕੀਤਾ ਹੋਇਆ ਹੈ।੨।

***ਭਾਵਾਰਥ :*** ਆਦਿ ਪੁਰਖ ਸਰੂਪ ਅਕਾਲੀ ਸੱਤਾ ਨੂੰ ਧਜਾਨਮਈ ਅਵੱਸਥਾ ਵਿਚ ਅਰਾਧਨ ਕਰਦਿਆਂ ਜਦੋਂ ਭਾਈ ਸਾਹਿਬ ਦੇ ਅੰਦਰ ਉਸ ਜੋਤੀ ਸਰੂਪ ਨੇ ਗੁਰੂਵਾਣੀ ਕਲਾ ਦੇ ਰੂਪ ਵਿਚ ਆਪਣਾ ਚਮਤਕਾਰ ਵਿਖਾਇਆ, ਤਦ ਉਸ ਆਤਮਕ ਰੂਪ ਭਾਵ ਨੂੰ ਸੂਖਮ ਮੰਡਲ ਵਿਚ ਆਪ ਨੇ ਇਉਂ ਅਨੁਭਵ ਕੀਤਾ :

ਓਨਮ ਸ੍ਰੀ ਸਤਿਗੁਰ ਚਰਨ......॥

ਅੰਤਰਭਾਵ ਇਹੋ ਹੈ, ਕਿਉਂਕਿ ਜੋ ਸੁਭਾਇਮਾਨ ਸਤਿਗੁਰੂ ਦੇ ਚਰਨ ਹਨ, ਉਨ੍ਹਾਂ ਦੇ ਸੇਵਨ ਤੋਂ ਬਿਨਾਂ ਆਦਿ ਪੁਰਖ ਦਾ ਗਿਆਨ ਕਿਸੇ ਨੂੰ ਭੀ ਨਹੀਂ ਹੋ ਸਕਦਾ, ਇਸ ਵਾਸਤੇ ਸਤਿਗੁਰਾਂ ਦੇ ਚਰਨ ਅਰਾਧਦਿਆਂ ਹੀ ਉਸ ਅਕਾਲ ਪੁਰਖ ਨੂੰ ਆਦੇਸ ਕੀਤਾ ਜਾ ਸਕਦਾ ਹੈ। ਜਿਸਦੀ ਜੋਤਿ ਚੰਦ੍ਰਮਾ ਦੇ ਘਟ ਮਟਕੇ ਆਦਿ ਅੰਦਰ ਪ੍ਰਤਿਬਿੰਬਤ ਹੋਣ ਸਮਾਨ ਸਮੂੰਹ ਸਰੀਰਾਂ ਅੰਦਰ ਵਿਆਪਕ ਹੋ ਕੇ ਇਕ ਤੋਂ ਅਨੇਕ ਰੂਪ ਹੋ ਕੇ ਭਾਸ ਰਹੀ ਹੈ।

ਇਸ ਤਰ੍ਹਾਂ ਅਰੰਭ ਵਿਚ ਭਾਈ ਸਾਹਿਬ ਅਰਾਧਨਾ ਕਰਦੇ ਹਨ।

## ਛੰਦ

**੧. ਘਟ ਘਟ ਕਾ ਪਰਵੇਸ,**
**ਸੇਸ ਪਹਿ ਕਹਤ ਨ ਆਵੈ ॥**
**੨. ਨੇਤਿ ਨੇਤਿ ਕਹਿ ਨੇਤਿ,**
**ਬੇਦ ਬੰਦੀਜਨ ਗਾਵੈ ॥**
**੩. ਆਦਿ ਮਧਿ ਅਰੁ ਅੰਤ,**
**ਹੁਤੇ ਹੁਤ ਹੈ ਪੁਨ ਹੋਨਮ ॥**
**੪. ਆਦਿ ਪੁਰਖੁ ਆਦੇਸ,**
**ਚਰਨ ਸ੍ਰੀ ਸਤਿਗੁਰ ਓਨਮ ॥੩॥੧॥**

***ਪਦ ਅਰਥ :*** ਘਟ ਘਟ—ਸਾਰੇ ਸਰੀਰਾਂ ਵਿਚ। ਸੇਸ—ਸ਼ੇਸ਼ਨਾਗ। ਪਹਿ—ਪਾਸੋਂ। ਕਹਤ ਨ ਆਵੈ—ਕਹਿਣ ਵਿਚ ਨਹੀਂ ਆਉਂਦਾ। ਨੇਤਿ ਨੇਤਿ—ਬੇਅੰਤ ਹੈ, ਬੇਅੰਤ ਹੈ। ਕਹਿ—ਕਹਿੰਦੇ ਹਨ। ਬੇਦ ਬੰਦੀਜਨ—ਭੱਟ ਲੋਕਾਂ ਵਾਂਗੂੰ ਵੇਦ। ਆਦਿ ਮਧਿ ਅੰਤ—ਪਹਿਲੇ ਸਮੇਂ ਵਿਚ ਹੋ ਚੁਕਾ ਹੈ, ਵਿਚਾਲੇ ਸਮੇਂ ਵਿਚ, ਅੰਤ ਵਿਚ। ਆਦੇਸ—ਜੋ ਸਾਰੇ ਦੇਸਾਂ ਵਿਚ ਆਇਆ ਹੋਇਆ ਹੈ। ਓ+ਨਮ—ਭਲੀ ਪ੍ਰਕਾਰ ਨਮਸਕਾਰ ਹੈ।

***ਅਰਥ :***

(੧) ਜੋ ਸਾਰੇ ਸਰੀਰਾਂ, ਅੰਤਹਕਰਣ ਵਿਚ ਪ੍ਰਵੇਸ਼ (ਕਰ ਰਿਹਾ ਹੈ) ਸ਼ੇਸ਼ਨਾਗ ਪਾਸੋਂ (ਉਸਦਾ ਜਸ) ਕਹਿਣ ਵਿਚ ਨਹੀਂ ਆਉਂਦਾ।

(੨) ਬੇਅੰਤ ਹੈ, ਬੇਅੰਤ ਹੈ, ਵੇਦ (ਉਸਨੂੰ) ਬੇਅੰਤ ਕਹਿੰਦੇ ਹਨ ਅਤੇ ਭੱਟ ਲੋਕਾਂ ਵਾਂਗੂੰ ਵੇਦ ਉਸਦੇ ਗੁਣ ਗਾਉਂਦੇ ਹਨ।

(੩) (ਜੋ ਸਭ ਤੋਂ) ਪਹਿਲੇ ਸਮੇਂ ਵਿਚ ਹੋ ਚੁਕਾ ਹੈ, ਵਿਚਾਲੇ ਦੇ ਸਮੇਂ ਵਿਚ (ਹੁਣ) ਹੁਤੇ ਹੈ, ਅਤੇ ਅੰਤਲੇ ਸਮੇਂ ਵਿਚ ਭੀ ਹੋਵੇਗਾ।

(੪) ਜੋ ਆਦਿ ਪੁਰਖ ਸਾਰੇ ਦੇਸਾਂ ਵਿਚ ਆਇਆ ਹੋਇਆ ਹੈ, (ਉਸ ਵਿਚ ਪਰਵੇਸ਼ ਕਰਨ ਵਾਲੇ) ਸਤਿਗੁਰੂ ਜੀ ਦੇ (ਸ੍ਰੀ) ਸੋਭਾ ਵਾਲੇ ਚਰਨਾਂ ਉਤੇ (ਓ+ਨਮ) ਭਲੀ ਪ੍ਰਕਾਰ ਨਮਸਕਾਰ ਕਰਦਾ ਹਾਂ।੩।੧।

***ਭਾਵਾਰਥ :*** ਇਹੋ ਹੈ ਕਿ ਸ਼ੇਸ਼ਨਾਗ ਦੇ ਹਜ਼ਾਰ ਫਣ ਹਨ ਤੇ ਸਰਪਾਂ ਦੀਆਂ ਦੋ ਦੋ ਜ਼ਬਾਨਾਂ ਮੰਨੀਆਂ ਗਈਆਂ ਹਨ। ਇਸ ਲਈ ਦੋ ਹਜ਼ਾਰ ਚੰਚਲ ਜ਼ਬਾਨਾਂ ਨਾਲ ਓਸ ਵਾਂਗੂੰ ਬਹੁਤ ਸ਼ੀਘਰ ਹੋਰ ਕੋਈ ਵਾਹਿਗੁਰੂ ਦੇ ਸੁਜਸ ਨੂੰ ਗਾਇਨ ਨਹੀਂ ਕਰ ਸਕਦਾ।

ਬੇਦਾਂ ਦਾ ਉਚਾਰ ਅੱਖਰ ਅੱਖਰ, ਪ੍ਰਮਾਣ ਰੂਪ ਮੰਨਿਆ ਗਿਆ ਹੈ। ਇਸ ਲਈ ਅਕਾਲ ਪੁਰਖ ਸਤਿਗੁਰੂ ਦੀ ਅਨੰਤਤਾ ਲਈ ਗਾਇਨ ਕਰਤਾ ਵਿਸ਼ੇਸ਼ ਕਰਕੇ ਵੇਦ ਹੀ ਪ੍ਰਵਾਣ ਕੀਤੇ ਗਏ ਹਨ। ਤੇ ਓਨ੍ਹਾਂ ਦੇ ਐਡਾ ਪ੍ਰਮਾਨ ਸਰੂਪ ਹੁੰਦਿਆਂ ਹੋਇਆਂ ਭੀ ਤਿੰਨ ਵਾਰ ਅਨੰਤ ਅਨੰਤ ਉਚਾਰਨ

ਕਰਨਾ ਮਾਨੋਂ ਇਸ ਗੱਲ ਉਪਰ ਮੁਹਰ ਦਾ ਲਗਾਣਾ ਹੈ, ਕਿ ਉਹ ਮਨ, ਬਾਣੀ ਅਤੇ ਸਰੀਰ ਦੀ ਗੰਮਤਾ ਤੋਂ ਪਰ੍ਹੇ ਹੈ।

### ਸੋਰਠਾ

**੧. ਅਬਿਗਤਿ ਅਲਖ ਅਭੇਵ,**
**ਅਗਮ ਅਪਾਰ ਅਨੰਤ ਗੁਰ ॥**
**੨. ਸਤਿਗੁਰ ਨਾਨਕ ਦੇਵ,**
**ਪਾਰਬ੍ਰਹਮ ਪੂਰਨ ਬ੍ਰਹਮ ॥੪॥**

***ਪਦ ਅਰਥ :*** ਅਬਿਗਤਿ—ਅਬਿ-ਕਠਨ ਹੈ। ਗਤਿ—ਪ੍ਰਾਪਤੀ [ਜਾਂ ਅ—ਨਹੀਂ। ਅਵਯਕਿਤਿ—ਸਰੀਰ ਵਾਲਾ] ਜੋ ਸਰੀਰ ਵਾਲਾ ਨਹੀਂ ਹੈ। [ਅਲਖ—ਜਾਨਣਾ] ਜੋ ਜਾਣਿਆ ਨਹੀਂ ਜਾਂਦਾ। ਅਭੇਵ—ਜਿਨ੍ਹਾ ਦਾ ਭੇਵ (ਮਰਮ) ਨਹੀਂ ਪਾਇਆ ਜਾ ਸਕਦਾ। ਅਗਮ—ਗੰਮਤਾ, (ਪਹੁੰਚ) ਤੋਂ ਪਰ੍ਹੇ ਹਨ। ਅਪਾਰ—ਜਿਸਦਾ ਪਾਰ-ਉਰਾਰ ਨਹੀਂ ਹੈ। [ਅਨੰਤ—ਅਨ+ਅੰਤ] ਜਿਸਦਾ ਅੰਤ ਨਹੀਂ, ਭਾਵ ਦੇਸ ਕਾਲ ਵਸਤੂ ਕਰਕੇ ਅੰਤ ਤੋਂ ਰਹਿਤ ਹੈ। ਪਾਰਬ੍ਰਹਮ—(ਬ੍ਰਹਮ ਵਿਆਪਕ) ਜੋ ਪਰ੍ਹੇ ਹੈ ਤੇ ਵਿਆਪਕ ਹੈ (ਭਾਵ ਜੋ ਵਿਆਪਕ ਤਾਂ ਹੈ ਪਰ ਮਨ, ਬਾਣੀ ਤੇ ਸਰੀਰ ਦੀ ਪਹੁੰਚ ਤੋਂ ਪਰ੍ਹੇ ਅਰਥਾਤ ਆਤਮਾ ਦੀ ਨਿਰਗੁਨਾਵਸਥਾ। ਪੂਰਨ ਬ੍ਰਹਮ—ਜੋ ਸੰਪੂਰਨ ਦਸ਼ਾ ਵਿਚ ਵਿਆਪਕ ਹੈ, ਅਰਥਾਤ ਆਤਮਾ ਦੀ ਸਰਗੁਨ ਅਵਸਥਾ।

***ਅਰਥ :***

(੧) ਜੋ ਅਬਿਗਤ ਹੈ, ਅਲਖ ਹੈ, ਅਭੇਵ ਹੈ, ਅਗੰਮ ਹੈ, ਅਪਾਰ ਹੈ, ਅੰਤ ਤੋਂ ਰਹਿਤ, ਅਗਿਆਨ ਰੂਪ ਅੰਧਕਾਰ ਦਾ ਨਾਸ ਕਰਨ ਵਾਲੇ 'ਰੁ' ਗਿਆਨ ਸਰੂਪ ਪ੍ਰਕਾਸ਼ਵਾਨ ਹਨ।
(੨) (ਜੋ) ਆਤਮਾ ਦੀ ਨਿਰਗੁਨ ਤੇ ਸਰਗੁਨ ਅਵਸਥਾ ਹੈ (ਉਸਦਾ ਨਾਮ ਹੀ) ਸਤਿਗੁਰੂ ਨਾਨਕ ਦੇਵ ਹੈ।੪।

***ਭਾਵਾਰਥ :*** ਪਿਛਲੇ ਕਥਨ ਦੁਆਰੇ ਭਾਈ ਸਾਹਿਬ ਜੀ ਨੇ ਸਾਹਿਬਾਂ ਦੇ ਗੁਰੂ ਮਹਾਰਾਜ ਜੀ ਦਾ ਅਨਾਮੀ ਸਰੂਪ ਕਥਨ ਕਰਦਿਆਂ ਮੰਗਲ ਕੀਤਾ ਹੈ। ਹੁਣ ਇਸ ਸੋਰਠੇ ਰਾਹੀਂ ਅਨਾਮੀ ਅਕਾਲ ਪੁਰਖ ਤੋਂ ਉਪਜੇ ਨਾਮ ਰੂਪ ਵਿਚ (ਬੰਧਾਇਮਾਨ) ਜੀਵਾਂ ਨੂੰ ਸਤਿਨਾਮ ਦਾ ਦਾਨ ਕਰਨ ਲਈ ਨਾਮ ਰੂਪ ਦੇ ਓਹਲੇ ਹੋ ਪ੍ਰਗਟੀ ਸ੍ਵਯੰ ਅਕਾਲੀ ਜੋਤ ਦਾ ਪ੍ਰਸਿੱਧ ਨਾਮ ਲੈ ਕੇ ਉਨ੍ਹਾਂ ਦੇ ਸਤਜ ਸਰੂਪ ਦਾ ਅਰਾਧਨ ਕਰਦੇ ਹੋਏ ਮੰਗਲਾਚਰਣ ਕਰਦੇ ਹਨ। ਭਗਤੀ ਭਾਵ ਦੇ ਅਧੀਨ ਹੋ ਕੇ ਕਰਤਾਰ ਦਾ ਬਾਰ ਬਾਰ ਸੁਜਸ ਕਰਦੇ ਹਨ। ਉਪ੍ਰੋਕਤ ਕੀਤੇ ਮੰਗਲਾਚਰਣ ਵਿਚ ਭਾਈ ਸਾਹਿਬ ਜੀ ਇਹੋ ਭਾਵ ਦਿਖਾ ਰਹੇ ਹਨ ਕਿ ਸਤਿਗੁਰੂ ਜੀ ਸਰੀਰ ਧਾਰੀ ਹੋ ਕੇ ਭੀ ਅਸਰੀਰੀ ਹਨ।

### ਦੋਹਰਾ

**੧. ਅਗਮ ਅਪਾਰ ਅਨੰਤ ਗੁਰ,**
**ਅਬਿਗਤਿ ਅਲਖ ਅਭੇਵ ॥**
**੨. ਪਾਰਬ੍ਰਹਮ ਪੂਰਨ ਬ੍ਰਹਮ,**
**ਸਤਿਗੁਰ ਨਾਨਕ ਦੇਵ ॥੫॥**

***ਪਦ ਅਰਥ :*** ਅਗਮ—ਗੰਮਤਾ ਤੋਂ ਪਰ੍ਹੇ। ਅਪਾਰ—ਪਾਰਾਵਾਰ ਤੋਂ ਰਹਿਤ। ਅਨੰਤ—ਬੇਓੜਕ। ਗੁਰ—ਅਗਿਆਨ ਅੰਧਕਾਰ ਦਾ ਨਵਿਰਤਕ। ਅਬਿਗਤਿ—(ਅਪ੍ਰਕਟ) ਸਰੂਪ। ਅਲਖ—ਲਖਤਾ ਵਿਚ ਨਹੀਂ ਆ ਸਕਦਾ। ਅਭੇਵ—ਜਿਸਦਾ ਕਦੀ ਮਰਮ ਭੀ ਨਹੀਂ ਪਾ ਸਕਦਾ।

***ਅਰਥ :***

ਉਹੀ ਪਾਰਬ੍ਰਹਮ,
ਪੂਰਨ ਬ੍ਰਹਮ ਸਤਿਗੁਰੂ ਨਾਨਕ ਦੇਵ ਹੈ।

ਭਾਵ, ਜੋ ਪਾਰਬ੍ਰਹਮ ਨਿਰਗੁਨ ਆਤਮਾ ਅਗਮ ਅਪਾਰ ਹੈ, ਉਸੇ ਦਾ ਸਰਗੁਨ ਰੂਪ ਸਤਿਗੁਰ ਨਾਨਕ ਦੇਵ ਜੀ ਹਨ।੫।

ਇਸ ਉਪਰ ਕਥਨ ਕੀਤੇ ਭਾਵ ਨੂੰ ਹੀ ਪਰਪੱਕਤਾ ਦਿੰਦੇ ਹੋਏ ਅੱਗੇ ਕਥਨ ਕਰਦੇ ਹਨ :

### ਛੰਤ

**੧. ਸਤਿਗੁਰ ਨਾਨਕ ਦੇਵ,**
**ਦੇਵ ਦੇਵੀ ਸਭ ਧਿਆਵਹਿ ॥**
**੨. ਨਾਦ ਬਾਦ ਬਿਸਮਾਦ,**
**ਰਾਗ ਰਾਗਨਿ ਗੁਨ ਗਾਵਹਿ ॥**
**੩. ਸੁੰਨ ਸਮਾਧਿ ਅਗਾਧਿ,**
**ਸਾਧ ਸੰਗਤਿ ਸਪਰੰਪਰ ॥**
**੪. ਅਬਿਗਤਿ ਅਲਖ ਅਭੇਵ,**
**ਅਗਮ ਅਗਮਿਤਿ ਅਪਰੰਪਰ ॥੬॥੨॥**

***ਪਦ ਅਰਥ :*** ਨਾਦ—ਸ਼ਬਦ, ਵਰਤਮਾਨ ਤੇ ਧੁਨਿ ਆਤਮਕ ਸ਼ਬਦ 'ਨਾਦ' ਕਿਹਾ ਜਾਂਦਾ ਹੈ। ਅਰਥਾਤ ਨਾਦ ਦੇ ਹਿੱਸੇ ਹਨ, ਇਕ 'ਗੂਜ' ਰੂਪ ਤੇ ਦੂਜਾ ਅੱਖਰਾਂ ਦੇ ਬੋਲਣ

ਰੂਪ। ਬਿਸਮਾਦ—ਹੈਰਾਨ, ਅਸਚਰਜ। ਰਾਗ—ਛੇ ਰਾਗ। ਰਾਗਨਿ—ਰਾਗਾਂ ਦੀਆਂ ਇਸਤ੍ਰੀਆਂ ਜੋ ੩੦ ਹਨ। ਸੁੰਨ—ਫੁਰਨੇ ਤੋਂ ਰਹਿਤ ਅਵੱਸਥਾ। ਪਰੰਪਰ—ਪਰੰਪਰਾ, ਮੁੱਢ ਕਾਲ ਤੋਂ। ਅਗਮਿਤਿ—ਅਗੰਮ ਤੋਂ ਭੀ ਅਗੰਮ। ਅਪਰੰਪਰ—ਪਰ੍ਹੇ ਤੋਂ ਪਰ੍ਹੇ, ਅਸੀਮ ਹਨ।

### ਅਰਥ :

(੧) ਸਤਿਗੁਰੂ ਨਾਨਕ ਦੇਵ ਜੀ ਨੂੰ ਸਾਰੇ ਦੇਵਤੇ (ਆਪੋ ਆਪਣੀਆਂ) ਦੇਵੀਆਂ (ਸ਼ਕਤੀਆਂ) ਸਮੇਤ ਧਿਆਉਂਦੇ ਹਨ।
(੨) (ਛੇ) ਰਾਗ (ਆਪਣੀਆਂ 'ਤੀਹਾਂ') ਰਾਗਨੀਆਂ (ਸਮੇਤ) ਹੈਰਾਨ (ਹੋ ਕੇ) ਵਾਜਿਆਂ (ਨਾਲ) ਜਿਸ (ਗੁਰੂ ਨਾਨਕ ਜੀ ਦੇ) ਗੁਣਾਂ ਦੇ ਸ਼ਬਦ ਗਾਉਂਦੇ ਹਨ।
(੩) ਸਾਧ ਸੰਗਤ ਪਰੰਪਰਾ ਤੋਂ ਅਗਾਧ ਸੁੰਨ ਸਮਾਧੀ ਨਾਲ।
(੪) ਅਬਿਗਤ, ਅਲਖ, ਅਭੇਵ, ਅਗਮ ਤੋਂ ਅਗਮ, ਉਰ੍ਹੇ ਤੋਂ ਉਰ੍ਹੇ ਤੇ ਪਰ੍ਹੇ ਤੋਂ ਪਰ੍ਹੇ (ਸਥਾਨ ਵਿਚ ਵਿਆਪਕ ਜਾਣ ਕੇ ਜਿਸਦਾ) ਸਿਮਰਨ ਕਰ ਰਹੀ ਹੈ।੬।੨।

### ਸੋਰਠਾ

**੧. ਜਗਮਗ ਜੋਤਿ ਸਰੂਪ,**
**ਪਰਮ ਜੋਤਿ ਮਿਲਿ ਜੋਤਿ ਮਹਿ॥**
**੨. ਅਦਭੁਤ ਅਤਿਹਿ ਅਨੂਪ,**
**ਪਰਮ ਤਤ ਤਤਹਿ ਮਿਲਿਓ॥੭॥**

***ਪਦ ਅਰਥ :*** ਜਗਮਗ—ਦਗਦਗ ਕਰ ਰਹੀ। ਜੋਤਿ—ਚੇਤਨ ਸਤਾ। ਪਰਮ ਜੋਤਿ—ਸੂਰਜ, ਚੰਦ੍ਰਮਾ ਆਦਿਕ ਜੋਤਾਂ ਨੂੰ ਰੌਸ਼ਨ ਕਰਨ ਵਾਲੀ ਜੋਤ ਪਰਮ ਜੋਤ ਹੈ। ਮਹਿ—ਮਯ, ਰੂਪ। ਅਦਭੁਤ—ਅਸਚਰਜ। ਅਤਿਹਿ—ਅਤਿਅੰਤ ਹੀ। ਅਨੂਪ—[ਅਨ-ਊਪ] ਉਪਮਾਂ ਤੋਂ ਰਹਿਤ। ਪਰਮ ਤਤ—ਸਭ ਤੱਤਾਂ ਦੇ ਪਰਮ ਸਾਰ ਰੂਪ ਤੱਤ। ਭਾਵ ਪੰਜ ਤੱਤ—ਪ੍ਰਿਥਵੀ, ਜਲ, ਤੇਜ, ਵਾਯੂ ਤੇ ਅਕਾਸ਼ ਜਿਸ ਤੋਂ ਪੈਦਾ ਹੋਏ ਹਨ। ਤਤਹਿ ਮਿਲਿਓ—ਤੱਤਾਂ ਅੰਦਰ ਕ੍ਰੀੜਾ ਕਰਦੇ।

### ਅਰਥ :

(ਜੋ) ਜੋਤ ਝਿਲਮਿਲ ਝਿਲਮਿਲ (ਕਰਦੀ ਹੈ, ਉਸ ਜੋਤ ਰੂਪ ਨਾਲ ਮਿਲ ਕੇ) ਪਰਮ ਜੋਤੀ ਸਰੂਪ ਵੱਡਾ ਹੀ ਅਸਚਰਜ ਤੇ ਉਪਮਾ ਤੋਂ ਰਹਿਤ [ਹੋਯਾ ਹੈ, ਉਹ] ਤੱਤ ਨਾਲ ਮਿਲਕੇ ਪਰਮ ਤੱਤ ਹੋ ਗਿਆ ਹੈ।੭।

***ਭਾਵਾਰਥ :*** ਭਾਈ ਸਾਹਿਬ ਸਤਿਗੁਰਾਂ ਦੇ ਸਾਕਾਰ ਰੂਪਤਾ ਦਾ ਨਿਰੂਪਨ ਕਰਦੇ ਹਨ, ਕਿ ਪੰਜ ਭੌਤਕ ਰਚਨਾ ਅੰਦਰ ਕ੍ਰੀੜਾ ਕਰਦੇ ਹੋਏ ਭੀ ਆਪ ਤੱਤਾਂ ਤੋਂ ਪਾਰ ਹੋ, ਪਰਮਾਤਮਾ ਪਾਰਬ੍ਰਹਮ ਵਿਚ ਮਿਲੇ ਹੋਏ (ਲਿਵਲੀਨ) ਹਨ। ਭਾਵ ਗੁਰੂ ਨਾਨਕ ਦੇਵ ਜੀ ਦੀ ਉਸੇ ਤੱਤ ਸਰੂਪ ਵਿਚ ਲਿਵਲੀਨਤਾ ਹੈ ਸੀ। ਜੋ ਅਦਭੁਤ ਜੋਤੀ ਸਰੂਪ ਪਾਰਬ੍ਰਹਮ ਪ੍ਰਮੇਸ਼ਰ ਹੈ।

(ਇਸ ਅਗਲੇ ਦੋਹਰੇ ਵਿਚ ਭੀ ਫਿਰ ਉਸੇ ਗੁਰੂ ਨਾਨਕ ਦੇਵ ਦੇ ਸਰੂਪ ਨੂੰ ਸਪਸ਼ਟ ਕਰਦੇ ਹਨ।)

### ਦੋਹਰਾ

**੧. ਪਰਮਜੋਤਿ ਮਿਲਿ ਜੋਤਿ ਮਹਿ,**
**ਜਗਮਗ ਜੋਤਿ ਸਰੂਪ॥**
**੨. ਪਰਮ ਤਤ ਤਤਹਿ ਮਿਲਿਓ,**
**ਅਦਭੁਤ ਅਤਿਹਿ ਅਨੂਪ॥੮॥**

***ਪਦ ਅਰਥ :*** ਪਰਮਜੋਤਿ—(ਸਭ ਸੂਰਜ ਚੰਦ੍ਰਮਾਂ ਆਦਿ ਜੋਤਾਂ ਨੂੰ) ਜੋਤ ਪ੍ਰਦਾਨ ਕਰਨ ਵਾਲੀ ਜੋਤਾਂ ਦੀ ਜੋਤ। ਮਿਲਿ—ਅਭੇਦ ਹੋਈ। ਜਗਮਗ—ਦਗ ਦਗ ਕਰ ਰਹੀ ਹੈ। ਸਰੂਪ—ਅਕ੍ਰਿਤੀ (ਸੂਰਤ)। ਪਰਮ ਤਤ—ਪਰਮਾਤਮਾ ਵਿਚ ਹੀ। ਮਿਲਿਓ—ਇਸਥਿਤ ਹਨ। ਅਤਿਹਿ—ਅਤਸੈ ਕਰਕੇ। ਅਨੂਪ—ਉਪਮਾ ਤੋਂ ਰਹਿਤ ਹਨ।

### ਅਰਥ :

(੧) (ਜੋ) ਪਰਮ ਜੋਤੀ ਸਰੂਪ (ਵਾਹਿਗੁਰੂ ਹੈ, ਉਸਦੀ) ਜੋਤ ਨਾਲ ਮਿਲ ਕੇ (ਸਤਿਗੁਰੂ ਨਾਨਕ ਦੇਵ ਜੀ) ਜੋਤ ਸਰੂਪ (ਹੋ ਕੇ ਗਿਆਨ ਦਾ) ਉਜਾਲਾ (ਕਰ ਰਿਹਾ ਹੈ)।
(੨) ਉਹ ਤੱਤਾਂ ਨਾਲ ਮਿਲ ਕੇ (ਐਸਾ) ਪਰਮ ਤੱਤ ਹੋਇਆ ਹੈ (ਜੋ) ਵੱਡਾ ਹੀ ਅਸਚਰਜ ਤੇ ਉਪਮਾਂ ਤੋਂ ਰਹਿਤ ਹੈ।੮।

***ਭਾਵਾਰਥ :*** ਭਾਈ ਸਾਹਿਬ ਜੀ, ਇਥੇ ਕੁੱਝ ਦੋਹਰੇ ਤੇ ਛੰਦਾਂ ਦੁਆਰਾ ਗੁਰੂ ਨਾਨਕ ਦੇਵ ਜੀ ਦਾ ਉਹੋ ਸਰੂਪ ਅੰਕਤ ਕਰਦੇ ਆ ਰਹੇ ਹਨ, ਜੋ ਭੱਟਾਂ ਰਾਹੀਂ ਉਚਾਰਨ ਕੀਤਾ ਗਿਆ ਸਤਿ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਭੀ ਦਰਜ ਕਰ ਆਏ ਹਨ ਕਿ :

ਆਪਿ ਨਰਾਇਣੁ ਕਲਾ ਧਾਰਿ
ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ
ਜਗ ਮੰਡਲਿ ਕਰਿਯਉ॥
ਜਹ ਕਹ ਤਹ ਭਰਪੂਰੁ
ਸਬਦੁ ਦੀਪਕਿ ਦੀਪਾਯਉ॥

ਜਿਹ ਸਿਖਹ ਸੰਗ੍ਰਹਿਓ ਤਤੁ
ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰਿ੍ਉ
ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ
ਜਨਮ ਜਨਮ ਪਾ ਸਰਣਿ ਤੁਅ ॥੨॥੧੬॥

*(ਸਵਈਏ ਮਹਲੇ ਤੀਜੇ ਕੇ ੩, ਪੰਨਾ ੧੩੯੫)*

## ਗੁਰੂ ਅੰਗਦ ਦੇਵ ਜੀ

**ਛੰਤ**

**੧. ਅਦਭੁਤ ਅਤਿਹਿ ਅਨੂਪ,**
**ਰੂਪ ਪਾਰਸ ਕੈ ਪਾਰਸ ॥**
**੨. ਗੁਰ ਅੰਗਦ ਮਿਲਿ ਅੰਗ ਸੰਗ,**
**ਮਿਲਿ ਸੰਗ ਉਧਾਰਸ ॥**
**੩. ਅਕਲ ਕਲਾ ਭਰਪੂਰ,**
**ਸੂਤ੍ਰ ਗਤਿ ਓਤ ਪੋਤ ਮਹਿ ॥**
**੪. ਜਗਮਗ ਜੋਤਿ ਸਰੂਪ ਜੋਤਿ,**
**ਮਿਲਿ ਜੋਤਿ ਜੋਤਿ ਮਹਿ ॥੯॥੩॥**

***ਪਦ ਅਰਥ :*** ਅਦਭੁਤ—ਅਸਚਰਜ ਰੂਪ। ਅਤਿਹਿ ਅਨੂਪ—ਅਤਯੰਤ ਅਨੂਪ ਹਨ। ਪਾਰਸ ਕੈ ਪਾਰਸ—ਪਾਰਸ ਦੇ ਭੀ ਬਨਾਣ ਹਾਰੇ। ਅੰਗਦ ਮਿਲਿ—ਆਪਣੇ ਅੰਗਾਂ ਨਾਲ ਮਿਲ ਕੇ। ਅਕਲ ਕਲਾ—ਮਾਯਕ ਭਾਵ ਤੋਂ ਰਹਿਤ ਕਲਾ (ਦਿਬਯ ਸ਼ਕਤੀ)। ਭਰਪੂਰ—ਲਬਾਲਬ ਕੁੱਟ ਕੁੱਟ ਕੇ ਭਰੀ ਹੋਈ। ਸੂਤ੍ਰ ਗਤਿ—ਸੂਤਰ ਦੀਆਂ ਤਾਰਾਂ ਵੱਤ। ਓਤ ਪੋਤ—ਤਾਣੇ ਪੇਟੇ ਦੇ ਸੂਤ ਵਾਂਗ। ਜਗਮਗ—ਜੋਤ ਜਗਮਗ ਜਗਮਗ ਕਰ ਹੋ ਉਠੀ। ਮਿਲਿ ਜੋਤਿ—ਜੋਤੀ ਨਾਲ ਮਿਲ ਕੇ।

***ਅਰਥ :***

(੧) (ਗੁਰੂ ਨਾਨਕ ਦੇਵ ਜੀ ਦਾ) ਰੂਪ ਵੱਡਾ ਹੀ ਅਸਚਰਜ ਤੇ ਉਪਮਾਂ ਤੋਂ ਰਹਿਤ ਹੈ ਅਤੇ ਪਾਰਸ ਦਾ ਭੀ ਪਾਰਸ ਹੈ।
(੨) (ਕਿਉਂਕਿ ਉਨ੍ਹਾਂ ਦੇ) ਸਰੀਰ ਨਾਲ ਮਿਲ ਕੇ (ਲਹਿਣਾ ਜੀ) ਗੁਰੂ ਅੰਗਦ (ਬਣ ਗਏ ਅਤੇ ਫਿਰ ਜਿਨ੍ਹਾਂ ਨਾਲ) ਮਿਲ ਕੇ ਸੰਗ ਦਾ ਉਧਾਰ ਹੋਇਆ ਹੈ।
(੩) (ਜੋ) ਅਕਲ ਦੀ ਕਲਾ ਨਾਲ ਪੂਰਨ ਹੈ ਤੇ (ਮਹਿ) ਧਰਤੀ ਵਿਚ (ਓਤ ਪੋਤ) ਤਾਣੇ ਪੇਟੇ ਦੇ ਸੂਤਰ ਦੀ ਰੀਤੀ (ਅਨੁਸਾਰ) ਗੁਰੂ ਚੇਲੇ ਦੀ ਸੰਧਿ ਮਿਲੀ ਹੋਈ ਹੈ।
(੪) ਜੋਤੀ ਸਰੂਪ (ਗੁਰੂ ਅੰਗਦ ਦੇਵ ਜੀ ਜੋਤਿ) ਸਮਾਨ ਜਗਮਗ ਜਗਮਗ ਕਰਦੇ ਹਨ ਕਿਉਂਕਿ (ਗੁਰੂ ਨਾਨਕ ਦੇਵ ਰੂਪ) ਜੋਤੀ ਨਾਲ ਮਿਲਣ ਕਰਕੇ ਧਰਤੀ ਵਿਚ ਜੋਤੀ (ਰੂਪ) ਹੋ ਗਏ ਹਨ।੯।੩।

***ਭਾਵਾਰਥ :*** ਜੋ ਜੋਤ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ ਜੀ ਵਿਚ ਜਗੀ, ਓਹੀ ਜੋਤ ਜੋ ਗੁਰੂ ਅੰਗਦ ਦੇਵ ਜੀ ਨੂੰ ਮਿਲਿਆ, ਉਸ ਅੰਦਰ ਭੀ ਜਗ ਉਠੀ।

## ਗੁਰੂ ਅਮਰ ਦੇਵ ਜੀ ਦਾ ਪ੍ਰਕਾਸ਼

**ਸੋਰਠਾ**

**੧. ਅੰਮ੍ਰਿਤ ਦ੍ਰਿਸਟਿ ਨਿਵਾਸ,**
**ਅੰਮ੍ਰਿਤ ਬਚਨ ਅਨਹਦ ਸਬਦ ॥**
**੨. ਸਤਿਗੁਰ ਅਮਰ ਪ੍ਰਗਾਸ,**
**ਮਿਲਿ ਅੰਮ੍ਰਿਤ ਅੰਮ੍ਰਿਤ ਭਏ ॥੧੦॥**

***ਪਦ ਅਰਥ :*** ਅੰਮ੍ਰਿਤ—ਮੌਤ ਰਹਿਤ। ਦ੍ਰਿਸਟਿ—ਨਜ਼ਰ ਵਿਚ। ਅੰਮ੍ਰਿਤ ਬਚਨ—ਜਿਨ੍ਹਾਂ ਦੇ ਅੰਮ੍ਰਿਤ-ਮਈ ਬਚਨ। ਅੰਮ੍ਰਿਤ—ਅੰਮ੍ਰਿਤ ਸਰੂਪ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ। ਮਿਲਿ—ਮਿਲ ਕੇ। ਭਏ—ਹੋ ਗਏ। ਅੰਮ੍ਰਿਤ—ਮੌਤ ਤੋਂ ਰਹਿਤ ਅਵਸਥਾ ਕਰਨ ਵਾਲੀ ਵਸਤੂ। ਪ੍ਰਗਾਸ—ਚਾਨਣ।

***ਅਰਥ :***

(੧) (ਸ੍ਰੀ ਗੁਰੂ ਅੰਗਦ ਦੇਵ) ਜਿਨ੍ਹਾਂ ਦੀ ਨਜ਼ਰ ਵਿਚ ਅੰਮ੍ਰਿਤ ਦਾ ਨਿਵਾਸ ਹੈ, (ਜਿਨ੍ਹਾਂ ਦੇ) ਬਚਨ ਅੰਮ੍ਰਿਤ (ਸਮਾਨ ਤੇ) ਅਨਹਦ ਸ਼ਬਦ ਰੂਪ ਹਨ।
(੨) (ਉਹ) ਸਤਿਗੁਰੂ ਅਮਰ ਦੇਵ (ਜੀ ਗੁਰੂ ਅੰਗਦ ਦੇਵ ਰੂਪ) ਅੰਮ੍ਰਿਤ ਨੂੰ ਮਿਲ ਕੇ ਅੰਮ੍ਰਿਤ ਰੂਪ ਹੋ ਗਏ ਹਨ।੧੦।

***ਭਾਵਾਰਥ :*** ਸ੍ਰੀ ਗੁਰੂ ਅਮਰ ਦੇਵ ਜੀ ਨੇ ਪ੍ਰੇਮੇ ਕੋਹੜੇ ਦਾ ਸਰੀਰ ਜੋ ਕੋਹੜ ਰੋਗ ਨਾਲ ਸਾਰਾ ਹੀ ਗਲ ਚੁੱਕਾ ਸੀ, ਉਸ ਸਰੀਰ ਨੂੰ ਮੁੜ ਕੇ ਕੰਚਨ ਵਾਂਗੂੰ ਸ਼ੁੱਧ-ਸਾਫ਼ ਤੇ ਰੋਗ ਤੋਂ ਰਹਿਤ ਕੇਵਲ ਉਸਦੇ ਸਰੀਰ ਨੂੰ ਨੇਤ੍ਰਾਂ ਨਾਲ ਇਕੋ ਵਾਰ ਹੀ ਵੇਖ ਕੇ ਅਰੋਗ ਕਰ ਦਿਤਾ ਸੀ, ਇਸ ਲਈ 'ਦ੍ਰਿਸਟਿ ਵਿਚ ਅੰਮ੍ਰਿਤ ਨਿਵਾਸ' ਵਰਣਨ ਕੀਤਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਇਕ ਮਾਈ ਦਾ ਪੁੱਤਰ ਮਰ ਗਿਆ ਜਾਣ ਕੇ ਉਸ ਬ੍ਰਿਧਾ ਦੇ ਦੁਖਾਂਤਰ ਵੈਣ ਸੁਣ ਕੇ,

ਹੁਕਮ ਕੀਤਾ ਸੀ ਕਿ ਜਿੰਨਾ ਚਿਰ ਸਾਡਾ ਸਰੀਰ ਹੈ, ਇਸ ਗੋਇੰਦਵਾਲ ਵਿਚ ਮਾਤਾ ਪਿਤਾ ਦੇ ਸਾਹਮਣੇ ਕੋਈ ਭੀ ਪੁੱਤਰ ਨਹੀਂ ਮਰੇਗਾ, ਸੋ ਐਸਾ ਹੀ ਹੋਇਆ ਹੈ, ਇਸ ਲਈ ਆਪ ਜੀ ਦੇ ਬਚਨ ਭੀ ਅੰਮ੍ਰਿਤ ਸਮਾਨ ਸਨ।

ਜਿਸਨੂੰ ਭੀ ਇਕ ਵਾਰ ਨਿਗਾਹ ਭਰ ਕੇ ਤਕ ਲਿਆ ਕਰਦੇ ਉਸਨੂੰ ਉਹ ਅਮਰੀ ਜੀਵਨ ਮਿਲ ਜਾਂਦਾ ਸੀ। ਇਸ ਲਈ ਉਨ੍ਹਾਂ ਦੀ ਨਿਗ੍ਹਾ ਅੰਮ੍ਰਿਤ ਬਰਸਨੀ ਸੀ, ਜਿਸ ਨਾਲ ਬਚਨ ਬਿਲਾਸ ਕਰਦੇ ਉਸ ਦੀ ਲਿਵ ਕਰਤਾਰ ਨਾਲ ਜੁੜ ਜਾਂਦੀ ਸੀ, ਜਿਸ ਕਰਕੇ ਸੱਚ ਮੁੱਚ ਹੀ ਉਨ੍ਹਾਂ ਦੇ ਬਚਨ ਸੱਚ ਖੰਡੀ ਸ਼ਬਦ ਸਰੂਪ ਸਨ, ਉਹ ਸਤਿਗੁਰਾਂ ਦੇ ਚਰਨ ਪਰਸ ਕੇ ਐਸੇ ਅਮਰ ਹੋਏ ਕਿ ਉਨ੍ਹਾਂ ਦੀ ਨਿਵਾਸ ਭੂਮੀ ਅਤੇ ਪਰਜਾ ਭੀ ਸੱਚ ਮੁੱਚ ਅਬਿਨਾਸੀ ਰੂਪ ਹੋ ਹੀ ਰਹੀ ਸੀ।

## ਗੁਰੂ ਅਮਰ ਦੇਵ ਜੀ ਕਿਸ ਪ੍ਰਕਾਰ ਪ੍ਰਗਟੇ

### ਦੋਹਰਾ

**੧. ਅੰਮ੍ਰਿਤ ਬਚਨ ਅਨਹਦ ਸਬਦ,**
**ਅੰਮ੍ਰਿਤ ਦ੍ਰਿਸਟਿ ਨਿਵਾਸ ॥**
**੨. ਮਿਲਿ ਅੰਮ੍ਰਿਤ ਅੰਮ੍ਰਿਤ ਭਏ,**
**ਸਤਿਗੁਰ ਅਮਰ ਪ੍ਰਗਾਸ ॥੧੧॥**

***ਪਦ ਅਰਥ :*** ਅੰਮ੍ਰਿਤ—ਅਮਿਰਤ ਰੂਪ (ਮਿੱਠੇ ਵਾ ਕਲਜਾਨ ਕਾਰੀ) ਬਚਨ—ਬੋਲ। ਅਨਹਦ—ਇਕ ਰਸ ਬਚਨ। ਅੰਮ੍ਰਿਤ—ਮ੍ਰਿਤੂ-ਰਹਿਤ (ਅਮਰ ਪਦ)। ਦ੍ਰਿਸਟਿ—ਦ੍ਰਿਸ਼ਟੀ ਭੀ। ਨਿਵਾਸ—ਇਸਥਿਤ ਹੋ ਗਈ। ਮਿਲਿ—ਮਿਲਨੇ ਸਾਰ ਹੀ। ਅੰਮ੍ਰਿਤ ਭਏ—ਮ੍ਰਿਤੂ ਰਹਿਤ ਹੋ ਗਏ (ਅਬਿਨਾਸ਼ੀ)। ਸਤਿਗੁਰ—ਅਮਰ ਦੇਵ ਜੀ ਨੂੰ।

***ਅਰਥ :***

(੧) ਅਨਹਦ ਸ਼ਬਦ (ਸਮਾਨ ਜਿਨ੍ਹਾਂ ਦੇ) ਬਚਨ ਅੰਮ੍ਰਿਤ ਹਨ (ਅਤੇ ਜਿਨ੍ਹਾਂ ਦੀ) ਦ੍ਰਿਸ਼ਟੀ ਵਿਚ ਅੰਮ੍ਰਿਤ ਦਾ ਨਿਵਾਸ ਹੈ।
(੨) (ਉਸ ਗੁਰੂ ਰੂਪ) ਅੰਮ੍ਰਿਤ ਨੂੰ ਮਿਲ ਕੇ ਸਤਿਗੁਰ ਅਮਰ ਦੇਵ ਜੀ ਅੰਮ੍ਰਿਤ ਰੂਪ ਹੋ ਗਏ ਹਨ।੧੧।

***ਭਾਵਾਰਥ :*** ਸੋਰਠੇ ਦੀ ਦਸ਼ਾ ਵਿਚ ਜੋ ਪਹਿਲੋਂ ਭੀ ਇਨ੍ਹਾਂ ਹੀ ਅੱਖਰਾਂ ਵਿਚ ਭਾਈ ਸਾਹਿਬ ਦਾ ਭਾਵ ਹੈ ਉਹ ਸਤਿਗੁਰੂ ਅੰਗਦ ਦੇਵ ਜੀ ਦੀ ਨਿਰੰਕਾਰੀ ਕਲਾ ਦੇ ਮਹੱਤ ਪਰਥਾਇ ਹੈ, ਪਰ ਦੋਹਰੇ ਦੀ ਹਾਲਤ ਵਿਚ ਓਹੀ ਬਚਨ ਇੰਨ-ਬਿੰਨ ਅੱਖਰਾਂ ਵਿਚ ਉਚਾਰ ਕੇ ਆਪ ਨੇ ਇਹ ਦਰਸਾਉਣ ਦਾ ਜਤਨ ਕੀਤਾ ਹੈ ਕਿ ਕਿਸ ਪ੍ਰਕਾਰ ਸਤਿਗੁਰਾਂ ਨੂੰ ਮਿਲ ਕੇ ਸਿੱਖੀ ਭਾਵ ਨੂੰ ਕਮਾਇਆ ਤੇ ਆਪਣੇ ਆਪੇ ਦੀ ਥਾਂ ਗੁਰਬਾਣੀ ਕਲਾ ਨੂੰ ਵਧਾ ਕੇ ਗੁਰ ਪਦਵੀ ਦੇ ਮਾਲਕ ਬਣੇ ਇਸੇ ਕਰਕੇ ਹੀ ਭਾਵ ਨਿਆਰਾ ਨਿਆਰਾ ਕਰਕੇ ਦਰਸਾਇਆ ਗਿਆ ਹੈ। ਇਸ ਵਿਚ ਖਿੱਚ ਜਾਂ ਵਿਰੋਧ ਦਾ ਖ਼ਿਆਲ ਨਹੀਂ ਹੈ।

## ਗੁਰੂ ਅਮਰ ਦੇਵ ਜੀ ਦੀ ਚਰਨ ਸਰਨ ਮਹਿਮਾ

### ਛੰਤ

**੧. ਸਤਿਗੁਰ ਅਮਰ ਪ੍ਰਗਾਸ,**
**ਤਾਸ ਚਰਨਾਮ੍ਰਿਤ ਪਾਵੈ ॥**
**੨. ਕਾਮ-ਨਾਮ ਨਿਹਕਾਮ,**
**ਪਰਮ ਪਦ ਸਹਜ ਸਮਾਵੈ ॥**
**੩. ਗੁਰਮੁਖਿ ਸੰਧਿ ਸੁਗੰਧਿ,**
**ਸਾਧ ਸੰਗਤਿ ਨਿਜ ਆਸਨ ॥**
**੪. ਅੰਮ੍ਰਿਤ ਦ੍ਰਿਸਟਿ ਨਿਵਾਸ,**
**ਅੰਮ੍ਰਿਤ ਮੁਖ ਬਚਨ ਪ੍ਰਗਾਸਨ ॥੧੨॥੪॥**

***ਪਦ ਅਰਥ :*** ਸ੍ਰੀ—(ਸੁਭਾਏਮਾਨ) ਗੁਰੂ ਅਮਰ ਦੇਵ ਜੀ ਹਨ। ਤਾਸ—ਤਿਨ੍ਹਾਂ ਦੇ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ (ਚਰਨ ਪਾਹੁਲ)। ਪਾਵੈ—ਪ੍ਰਾਪਤ ਕਰਦਾ ਹੈ। ਕਾਮ ਨਾਮ—ਕਾਮ ਹੈ ਨਾਮ ਜਿਸਦਾ। ਪਰਮ ਪਦ—ਜਿਸ ਪਦ ਪ੍ਰਾਪਤੀ ਤੋਂ ਪਰ੍ਹੇ ਹੋਰ ਕੁਝ ਪ੍ਰਾਪਤ ਕਰਨ ਜੋਗ ਨਹੀਂ ਰਹਿੰਦਾ। ਸਾਧ ਸੰਗਤਿ—ਸਾਧ ਸੰਗਤ ਵਿਚ। ਸੁਗੰਧਿ—ਗੁਰਮੁਖ ਦੀ ਸੁਗੰਧੀ (ਕੀਰਤੀ)। ਅੰਮ੍ਰਿਤ ਦ੍ਰਿਸਟਿ—ਉਸਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਵੱਸਣ ਲੱਗ ਜਾਂਦਾ ਹੈ।

***ਅਰਥ :***

(੧) ਪ੍ਰਗਾਸ-ਦੇਵ ਸ੍ਰੀ ਗੁਰੂ ਅਮਰ ਦੇਵ ਜੀ (ਅੰਮ੍ਰਿਤ ਸਰੂਪ

ਹਨ ਜਿਹੜਾ ਭੀ ਕੋਈ) ਉਨ੍ਹਾਂ ਦੇ ਚਰਨਾਮ੍ਰਿਤ ਨੂੰ ਪਾਵੇਗਾ।

(੨) ਜਿਸਦਾ ਨਾਮ ਕਾਮ (ਹੈ, ਉਹ ਪੁਰਸ਼ ਉਸ) ਕਾਮ ਤੋਂ ਰਹਿਤ ਹੋ ਕੇ ਸਹਿਜੇ ਹੀ ਪਰਮ ਪਦ ਵਿਚ ਸਮਾ ਜਾਵੇਗਾ।

(੩) (ਉਸ) ਗੁਰਸਿੱਖ ਦੇ ਮਿਲਾਪ ਦੀ ਸੁਗੰਧੀ (ਕੀਰਤੀ) ਸਾਧ ਸੰਗਤ ਵਿਚ ਫੈਲ ਜਾਵੇਗੀ ਅਤੇ (ਉਹ ਆਤਮ ਸੁਖ ਰੂਪ) ਨਿਜ ਸਥਾਨ ਵਿਚ ਵਾਸਾ ਪਾ ਲਵੇਗਾ।

(੪) (ਜਿਨ੍ਹਾਂ ਦੀ) ਦ੍ਰਿਸ਼ਟੀ ਵਿਚ ਅੰਮ੍ਰਿਤ ਦਾ ਨਿਵਾਸ ਹੈ (ਉਹ ਸਤਿਗੁਰੂ ਜੀ) ਮੂੰਹ ਤੇ ਅੰਮ੍ਰਿਤ ਰੂਪ ਬਚਨਾਂ ਦਾ ਪ੍ਰਕਾਸ਼ ਕਰਦੇ ਹਨ।੧੨।੪।

***ਭਾਵਾਰਥ :*** ਇਸ ਛੰਦ ਵਿਚ ਦੂਸਰੀ ਤੁਕ ਦਾ ਪਾਠਾਂਤ੍ਰ 'ਕਾਮ ਨਾਮ ਨਿਹਕਾਮ' ਦੀ ਥਾਂ 'ਰਾਮ ਨਾਮ ਨਿਹਕਾਮ' ਭੀ ਆਉਂਦਾ ਹੈ। ਜੋ ਵਾਰਤਿਕ ਕਾਰ ਦੇ ਵੀਚਾਰ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਥਾਇ ਨਹੀਂ ਮੰਨਿਆ ਜਾ ਸਕਦਾ। ਹਾਂ, ਇਸ ਪਾਠ ਨਾਲ ਅਰਥ ਦੀ ਸੂਰਤ ਜ਼ਰੂਰ ਬਦਲ ਜਾਂਦੀ ਹੈ, ਜੋ ਇਸ ਪ੍ਰਕਾਰ ਹੋਣੀ ਚਾਹੀਦੀ ਹੈ ਕਿ ਜਿਹੜਾ ਕੋਈ ਸ੍ਰੀ ਗੁਰੂ ਅਮਰ ਦੇਵ ਜੀ ਦੇ ਚਰਨਾਂ ਦੇ ਅੰਮ੍ਰਿਤ ਨੂੰ ਪਾਨ ਕਰਦਾ ਹੈ, ਭਾਵ ਗੁਰ-ਮਰਿਆਦਾ ਵਿਚ ਸਿੱਖ ਸੱਜਦਾ ਹੈ ਉਹ ਨਿਸ਼ਕਾਮ ਹੋ ਕੇ ਰਾਮ ਦੇ ਨਾਮ ਦੁਆਰੇ ਸਹਿਜੇ ਹੀ ਪਰਮ ਪਦ ਵਿਚ ਲੀਨ ਹੋ ਜਾਂਦਾ ਹੈ।

## ਗੁਰੂ ਅਮਰ ਦੇਵ ਦੀ ਸੰਗਤ ਵਿਚ ਸ੍ਰੀ ਰਾਮਦਾਸ ਜੀ

### ਸੋਰਠਾ

**੧. ਬ੍ਰਹਮਾਸਨ ਬਿਸ੍ਰਾਮ,**
**ਗੁਰ ਭਏ ਗੁਰਮੁਖਿ ਸੰਧਿ ਮਿਲਿ ॥**
**੨. ਗੁਰਮੁਖਿ ਰਮਤਾ ਰਾਮ,**
**ਰਾਮ ਨਾਮ ਗੁਰਮੁਖਿ ਭਏ ॥੧੩॥**

***ਪਦ ਅਰਥ :*** ਬ੍ਰਹਮਾਸਨ—ਬ੍ਰਹਮ ਦਾ ਆਸਨ ਇਸਥਿਤੀ ਹੈ, ਜਿਸ ਅਸਥਾਨ ਵਿਖੇ। ਗੁਰ ਭਏ—(ਗੁਰਮੁਖ ਰਾਮਦਾਸ ਤੋਂ)। ਸ੍ਰੀ ਗੁਰੂ ਰਾਮਦਾਸ ਜੀ ਬਣ ਗਏ। ਸੰਧਿ—ਮਿਲਾਪ ਵਿਚ, ਸੰਗਤ ਨਾਲ। ਰਮਤਾ ਰਾਮ—ਰਮਣ ਕਰਨੇਹਾਰੇ ਗੁਰਮੁਖ ਹੀ ਬਣ ਗਏ। ਰਾਮ ਨਾਮ—ਰਾਮ ਹੈ ਨਾਮ (ਜਿਨ੍ਹਾਂ ਦਾ)। ਗੁਰ—ਸ੍ਰੀ ਗੁਰੂ ਅਮਰ ਦੇਵ ਜੀ ਦੇ। ਮੁਖਿ ਭਏ—ਸਨਮੁਖ ਹੋਏ, ਭਾਵ ਜਦ ਗੁਰੂ ਮਹਾਰਾਜ ਜੀ ਦਾ ਉਨ੍ਹਾਂ ਨੂੰ ਦਰਸ਼ਨ ਪ੍ਰਾਪਤ ਹੋਇਆ।

***ਅਰਥ :***

(੧) ਬ੍ਰਹਮਾਸਨ—ਆਤਮ ਸੁਖ ਦੀ ਪ੍ਰਾਪਤੀ ਰੂਪ ਸਥਾਨ ਵਿਚ (ਭਾਵ ਜਦ) ਸਤਿਗੁਰੂ ਦੀ ਸੰਗਤ ਵਿਚ (ਸਿੱਖ ਦਾ ਮਨ) ਮਿਲਿਆ ਤੇ ਗੁਰੂ ਗੁਰੂ (ਸਿਮਰਨ ਦਾ ਅਭਿਆਸੀ) ਹੋਇਆ ਤਾਂ ਆਤਮ ਸੁਖ ਦੀ ਪ੍ਰਾਪਤੀ ਰੂਪ ਸਥਾਨ ਉਤੇ ਮਨ ਨੇ ਟਿਕਾਉ (ਕਰ ਲਿਆ)।

(੨) ਇਸ ਪਦ 'ਤੇ ਪੁੱਜ ਕੇ ਗੁਰਸਿੱਖ ਨੇ ਰਾਮ ਦਾ (ਰਮਤਾ) ਸਿਮਰਨ ਕੀਤਾ ਹੈ, (ਉਹ) ਰਾਮ ਨਾਮ (ਵਾਲਾ) ਗੁਰਸਿੱਖ ਹੀ ਸਤਿਗੁਰੂ ਹੋ ਗਿਆ ਹੈ।੧੩।

***ਭਾਵਾਰਥ :*** ਰਾਮ ਹੈ ਨਾਮ ਜਿਨ੍ਹਾਂ ਦਾ ਐਸਾ ਉਚਾਰਨ ਕਰਕੇ ਭਾਈ ਸਾਹਿਬ ਨੇ ਆਪਣੇ ਇਸ਼ਟ ਦੇਵ ਦੀ ਗੌਰਵਤਾ ਵਿਖਾਈ ਹੈ। ਸਾਖਯਾਤ ਰਾਮ ਹੋ ਕੇ ਫੇਰ ਰਾਮ ਦਾ ਦਾਸ (ਰਾਮਦਾਸ) ਆਖਣਾ ਮਾਨੋ ਭਾਈ ਸਾਹਿਬ ਪਾਸੋਂ ਸਹਾਰਿਆ ਨਹੀਂ ਗਿਆ। ਨਾਲ ਹੀ ਇਹ ਆਪ ਨੇ ਦੱਸਿਆ ਹੈ ਕਿ ਪ੍ਰਪਾਟੀ ਦਾ ਪਾਲਣ ਕਰਕੇ ਤੇ ਕਿਸ ਤਰ੍ਹਾਂ ਇਕ ਸੱਚਾ ਸਿੱਖ ਸਤਿਗੁਰੂ ਵਿਚ ਲਿਵਲੀਨ ਹੋ ਕੇ ਪੂਰਨ ਆਦਰਸ਼ ਨੂੰ ਪ੍ਰਾਪਤ ਕਰ ਸਕਦਾ ਹੈ ?

## ਮਾਲਕ ਹੋ ਕੇ ਸ੍ਰੀ ਗੁਰੂ ਰਾਮਦਾਸ ਕਹਾਏ

### ਦੋਹਰਾ

**੧. ਗੁਰ ਭਏ ਗੁਰਮੁਖਿ ਸੰਧਿ ਮਿਲਿ,**
**ਬ੍ਰਹਮਾਸਨ ਬਿਸ੍ਰਾਮ ॥**
**੨. ਰਾਮ ਨਾਮ ਗੁਰਮੁਖਿ ਭਏ,**
**ਗੁਰਮੁਖਿ ਰਮਤਾ ਰਾਮ ॥੧੪॥**

***ਪਦ ਅਰਥ :*** ਗੁਰ ਭਏ—ਸਾਖਯਾਤ, ਗੁਰੂ ਹੀ ਬਣ ਗਏ। ਗੁਰਮੁਖਿ ਸੰਧਿ ਮਿਲਿ—ਗੁਰਮੁਖੀ ਸੰਧੀ ਵਿਚ ਮੇਲ ਮਿਲ ਗਿਆ ਭਾਵ ਪੂਰਨ ਪਰਤੀਤ ਆ ਗਈ। ਬ੍ਰਹਮਾਸਨ—ਬ੍ਰਹਮ ਸਰੂਪੀ ਇਸਥਤੀ। ਬਿਸ੍ਰਾਮ—(ਅਰਾਮ) ਪਾ ਕੇ—ਇਸਥਤ ਹੋ ਕੇ। ਰਾਮ ਨਾਮ—ਰਾਮ ਨਾਮੀਏ (ਨਾਮ

ਲੇਵੇ—ਦੀਖਯਤ)। ਗੁਰਮੁਖਿ—ਗੁਰਸਿੱਖ (ਗੁਰੂ ਅਮਰ ਦੇਵ ਜੀ ਦੇ)। ਭਏ—ਬਣੇ। ਸਭ ਵਿਖੇ ਰਮਣ ਕਰਣਹਾਰੇ (ਸਰਬ ਵਿਆਪੀ ਸਰੂਪ)। ਰਾਮ—ਹੁੰਦੇ ਹੋਏ ਵੀ (ਜਿਨ੍ਹਾਂ ਨੇ ਆਪਣੇ ਆਪ ਨੂੰ)। ਗੁਰਮੁਖਿ—(ਦਾਸ) ਅਰਥਾਤ 'ਰਾਮ ਦਾਸ' ਕਹਾਇਆ ਸੀ।

**ਅਰਥ :**

(੧) ਸਤਿਗੁਰੂ ਦੀ ਸੰਗਤ ਵਿਚ ਮਿਲ ਕੇ (ਜਿਸ ਸਿੱਖ ਨੇ) ਬ੍ਰਹਮ ਸਥਾਨ 'ਤੇ ਨਿਵਾਸ (ਕੀਤਾ ਹੈ, ਉਹ ਸਿੱਖ ਗੁਰੂ ਰੂਪ ਹੋ ਗਿਆ ਹੈ)।

(੨) (ਜਿਸ) ਗੁਰਸਿੱਖ ਦਾ ਨਾਮ 'ਰਾਮ' ਹੈ, ਉਹ ਰਾਮ ਨਾਮ ਸਿਮਰਦਾ ਹੋਇਆ (ਆਪ ਹੀ) ਸਤਿਗੁਰੂ ਹੋ ਗਿਆ।੧੪।

**ਭਾਵਾਰਥ :** ਜਿਨ੍ਹਾਂ ਨੇ ਰਾਮਦਾਸ ਕਹਾਇਆ ਸੀ, ਭਾਵ ਗੁਰੂ ਅਮਰ ਦੇਵ ਜੀ ਦੇ ਸਿੱਖ ਸਦਵਾਇਆ ਸੀ, ਉਹ ਬ੍ਰਹਮ ਵਿਖੇ ਬਿਸਰਾਮ ਪਾ ਕੇ ਆਖ਼ਰ ਨੂੰ ਸਾਖਯਾਤ ਰੂਪ ਹੋ ਕੇ ਗੁਰੂ ਹੀ ਬਣ ਗਏ।

ਇਸੇ ਭਾਵ ਨੂੰ ਰਾਮਕਲੀ ਦੀ ਵਾਰ ਵਿਚ ਰਾਇ ਬਲਵੰਡਿ ਨੇ ਇਉਂ ਉੱਕਰਿਆ ਹੈ :

ਧੰਨੁ ਧੰਨੁ ਰਾਮਦਾਸੁ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ
ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ
ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂ
ਤੇਰਾ ਅੰਤੁ ਨ ਪਾਰਾਵਾਰਿਆ ॥
ਜਿਨੀ ਤੂੰ ਸੇਵਿਆ ਭਾਉ ਕਰਿ
ਸੇ ਤੁਧੁ ਪਾਰਿ ਉਤਾਰਿਆ ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ
ਮਾਰਿ ਕਢੇ ਤੁਧੁ ਸਪਰਵਾਰਿਆ ॥
ਧੰਨੁ ਸੁ ਤੇਰਾ ਥਾਨੁ ਹੈ
ਸਚੁ ਤੇਰਾ ਪੈ ਸਕਾਰਿਆ ॥
ਨਾਨਕੁ ਤੂ ਲਹਣਾ ਤੂਹੈ
ਗੁਰੁ ਅਮਰੁ ਤੂ ਵੀਚਾਰਿਆ ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥ (ਪੰਨਾ ੯੬੮)

## ਸ੍ਰੀ ਰਾਮਦਾਸ ਜੀ ਗੁਰੂ ਹੋ ਪ੍ਰਗਟੇ

### ਛੰਤ

੧. **ਗੁਰਮੁਖਿ ਰਮਤਾ ਰਾਮ,**
**ਨਾਮ ਗੁਰਮੁਖਿ ਪ੍ਰਗਟਾਇਓ ॥**
੨. **ਸਬਦ ਸੁਰਤਿ ਗੁਰ ਗਿਆਨ ਧਿਆਨ,**
**ਗੁਰ ਗੁਰੂ ਕਹਾਇਓ ॥**
੩. **ਦੀਪ ਜੋਤਿ ਮਿਲਿ ਦੀਪ ਜੋਤਿ,**
**ਜਗਮਗ ਅੰਤਰਿ ਉਰ ॥**
੪. **ਗੁਰਮੁਖਿ ਰਮਤਾ ਰਾਮ,**
**ਸੰਧਿ ਗੁਰਮੁਖਿ ਮਿਲਿ ਭਏ ਗੁਰ ॥੧੫॥੫॥**

**ਪਦ ਅਰਥ :** ਗੁਰਮੁਖਿ—ਗੁਰਮੁਖ ਨੇ। ਰਮਤਾ ਰਾਮ—ਰਾਮ ਦਾ ਨਾਮ ਉਚਾਰਨ ਕੀਤਾ। ਪ੍ਰਗਟਾਇਓ—ਪ੍ਰਸਿੱਧ ਕੀਤਾ, ਪ੍ਰਗਟ ਕਰ ਦਿੱਤਾ। ਸਬਦ ਸੁਰਤਿ—ਗੁਰੂ ਅਮਰ ਦੇਵ ਜੀ ਪਾਸੋਂ ਸ਼ਬਦ ਸੁਰਤ ਦਾ ਗਿਆਨ (ਮਰਮ) ਜਾਣ ਕੇ। ਦੀਪ ਜੋਤਿ—ਆਤਮ ਜੋਤੀ। ਮਿਲਿ ਦੀਪ ਜੋਤਿ—ਪ੍ਰਮਾਤਮ ਜੋਤੀ ਵਿਚ ਮਿਲ ਗਈ। ਜਗਮਗ—ਜਗਮਗ ਜਗਮਗ ਚਮਤਕਾਰ ਹੋ ਆਇਆ। ਰਾਮ—ਰਾਮਦਾਸ ਜੀ। ਗੁਰਮੁਖਿ ਮਿਲਿ ਭਏ—ਗੁਰੂ ਹੀ ਹੋ ਗਏ।

**ਅਰਥ :**

(੧) (ਜਦੋਂ) ਗੁਰਮੁਖ ਨੇ ਰਾਮ ਦਾ ਨਾਮ ਸਿਮਰਿਆ (ਤਾਂ) ਵਾਹਿਗੁਰੂ ਨੇ ਸਿੱਖ ਦੇ ਹਿਰਦੇ ਵਿਚ ਆਪ ਨੂੰ ਪ੍ਰਗਟ ਕਰ ਦਿੱਤਾ।

(੨) (ਪਰ ਤਦ, ਜਦ ਸਿੱਖ ਨੇ) ਗੁਰੂ ਸ਼ਬਦ (ਨੂੰ ਆਪਣਾ) ਸੁਰਤ ਕਰਕੇ (ਗਿਆਨ) ਜਾਣਿਆਂ ਤੇ ਧਿਆਨ ਕਰਕੇ ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕੀਤਾ।

(੩) (ਜਿਵੇਂ) ਦੀਵੇ ਦੀ ਜੋਤ ਨਾਲ ਮਿਲ ਕੇ (ਦੂਜੇ) ਦੀਵੇ ਦੀ ਜੋਤ ਜਗ ਪੈਂਦੀ ਹੈ, ਇਵੇਂ ਹੀ ਗੁਰੂ ਸ਼ਬਦ ਨਾਲ ਮਿਲਣ ਕਰਕੇ (ਸਿੱਖ ਦੇ) ਹਿਰਦੇ ਅੰਦਰ ਆਤਮ-ਗਿਆਨ ਪ੍ਰਕਾਸ਼ ਕਰਦਾ ਹੈ।

(੪) (ਐਸੇ) ਸਤਿਗੁਰੂ ਦੇ ਮਿਲਾਪ ਦੀ ਸੰਧੀ ਵਿਚ ਮਿਲ ਕਰਕੇ, ਰਾਮ ਰਾਮ ਸਿਮਰਨ ਕਰਨ ਵਾਲਾ ਗੁਰਸਿੱਖ ਹੀ ਗੁਰੂ ਹੋ ਗਿਆ ਹੈ।੧੫।੫।

**ਭਾਵਾਰਥ :** ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਪ੍ਰਪਾਟੀ ਨੂੰ ਅਗਾਹਾਂ ਚਲਾਣ ਖ਼ਾਤਰ ਗੁਰੂ

ਅਮਰ ਦੇਵ ਜੀ ਪਾਸੋਂ ਸ਼ਬਦ ਸੁਰਤ ਦਾ ਗਿਆਨ ਹਾਸਲ ਕਰਕੇ ਆਖ਼ਰ ਗੁਰੂ ਹੀ ਹੋ ਗਏ।

ਇਸੇ ਭਾਵ ਨੂੰ ਸਲ੍ਹ ਭੱਟ ਨੇ ਸਵੱਯਾਂ ਵਿਚ ਪ੍ਰਗਟਾਇਆ ਹੈ :

ਤੂ ਸਤਿਗੁਰੁ ਚਹੁ ਜੁਗੀ
ਆਪਿ ਆਪੇ ਪਰਮੇਸਰੁ ॥
ਸੁਰਿ ਨਰ ਸਾਧਿਕ ਸਿਧ ਸਿਖ
ਸੇਵੰਤ ਧੁਰਹ ਧੁਰੁ ॥
ਆਦਿ ਜੁਗਾਦਿ ਅਨਾਦਿ
ਕਲਾ ਧਾਰੀ ਤ੍ਰਿਹੁ ਲੋਅਹ ॥
ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥
ਗੁਰ ਅਮਰਦਾਸਿ ਥਿਰੁ ਥਪਿਅਉ
ਪਰਗਾਮੀ ਤਾਰਣ ਤਰਣ ॥
ਅਘ ਅੰਤਕ ਬਦੈ ਨ ਸਲ੍ਹ ਕਵਿ
ਗੁਰ ਰਾਮਦਾਸ ਤੇਰੀ ਸਰਣ ॥੨॥੬੦॥

*(ਪੰਨਾ ੧੪੦੬)*

## ਪਿਤਾ ਗੁਰੂ ਤੋਂ ਗੁਰੂ ਪੁੱਤ੍ਰ ਪ੍ਰਗਟਿਆ

**ਸੋਰਠਾ**

**੧. ਆਦਿ ਅੰਤ ਬਿਸਮਾਦ,**
**ਫਲ ਦ੍ਰੁਮ ਗੁਰ ਸਿਖ ਸੰਧਿ ਗਤਿ ॥**
**੨. ਆਦਿ ਪਰਮ ਪਰਮਾਦਿ,**
**ਅੰਤ ਅਨੰਤ ਨ ਜਾਨੀਐ ॥੧੬॥**

***ਪਦ ਅਰਥ :*** ਆਦਿ—ਸ੍ਰੀ ਅਮਰਦਾਸ ਦੇ ਚਰਨਾਂ ਵਿਚ ਆਉਣ ਤੋਂ ਪਹਿਲੇ। ਬਿਸਮਾਦ—ਅਸਚਰਜ ਹੈ। ਸੰਧਿ—ਮਿਲਾਪ। ਗਤਿ—ਰੀਤੀ, ਮਰਯਾਦਾ। ਦ੍ਰੁਮ—ਬ੍ਰਿਛ। ਅਨੰਤ—ਅਨ+ਅੰਤ=ਨਹੀਂ ਹੈ ਅੰਤ। ਆਦਿ ਪਰਮ ਪਰਮਾਦਿ—ਜਿਨ੍ਹਾਂ ਤੋਂ ਪਰ੍ਹੇ ਆਦਿ ਰੂਪ ਕੋਈ ਨਹੀਂ। ਨ ਜਾਨੀਐ—ਨਹੀਂ ਜਾਣਿਆ ਜਾ ਸਕਦਾ।

***ਅਰਥ :***

(੧) ਆਦਿ ਤੋਂ ਅੰਤ ਤਕ ਅਸਚਰਜ ਹੈ, ਗੁਰੂ ਦੇ ਸਿੱਖ ਦੇ ਮਿਲਾਪ ਦੀ ਮਰਯਾਦਾ ਫਲ ਤੇ ਬ੍ਰਿਛ ਵਾਂਗੂੰ।
(੨) 'ਆਦਿ' ਪਰ੍ਹੇ ਹੈ ਅਤੇ ਪਰ੍ਹੇ ਹੀ ਆਦਿ ਹੈ, ਅੰਤ ਹੈ ਜਾਂ ਅੰਤ ਨਹੀਂ ਹੈ, (ਇਸ ਭੇਦ ਨੂੰ) ਨਹੀਂ ਜਾਣਿਆ ਜਾਂਦਾ।੧੬।

***ਭਾਵਾਰਥ :*** ਜਿਵੇਂ ਫਲ ਬ੍ਰਿਛ ਤੋਂ ਪੈਦਾ ਹੁੰਦਾ ਹੈ ਅਤੇ ਉਹ ਬ੍ਰਿਛ ਫਲ ਦੇ ਅੰਦਰਲੇ ਬੀਜ ਤੋਂ ਪੈਦਾ ਹੋਇਆ ਹੈ, ਇਸ ਭੇਦ ਨੂੰ ਕੋਈ ਨਹੀਂ ਜਾਣ ਸਕਦਾ ਕਿ ਫਲ ਸਰੂਪ ਬੀਜ ਪਹਿਲੇ ਸੀ ਜਾਂ ਬ੍ਰਿਛ ? ਕਿਉਂਕਿ ਬ੍ਰਿਛ ਬਿਨਾ ਫਲ ਨਹੀਂ ਹੁੰਦਾ ਅਤੇ ਉਹ ਫਲ ਹੀ ਬੀਜ ਹੈ, ਜਿਸ ਤੋਂ ਬ੍ਰਿਛ ਪੈਦਾ ਹੁੰਦਾ ਹੈ, ਐਸੀ ਦਸ਼ਾ ਦਾ ਨਾਮ 'ਅਨਰਵਚਨੀ' ਹੈ, ਇਹ ਦਸ਼ਾ ਗੁਰੂ ਚੇਲੇ ਦੀ ਹੈ। ਪਹਿਲੇ ਗੁਰੂ ਤੋਂ ਚੇਲਾ ਤੇ ਫਿਰ ਉਹ ਚੇਲਾ ਹੀ ਗੁਰੂ ਰੂਪ ਹੋ ਗਿਆ ਹੈ, ਇਸ ਮਰਯਾਦਾ ਦਾ ਮੁਢ 'ਪਰਮ' ਹੈ, ਜਾਂ ਪਰਮ ਹੀ ਆਦਿ ਹੈ ਫਿਰ ਅੰਤ ਦਾ ਅੰਤ ਨਹੀਂ ਹੈ, ਅਰਥਾਤ ਜਿਵੇਂ ਇਸ ਗੱਲ ਦਾ ਪਤਾ ਨਿਹਚੇ ਨਹੀਂ ਹੁੰਦਾ ਕਿ ਪਹਿਲੇ ਬ੍ਰਿਛ ਹੈ ਜਾਂ ਬੀਜ ਦਾ ਜਨਕ ਰੂਪ ਫਲ, ਇਸ ਦੀ ਮਰਯਾਦਾ ਵਿਚ 'ਅਨਵਸਥਾ' ਹੈ, ਇਵੇਂ ਹੀ ਪਹਿਲੋਂ ਗੁਰੂ ਹੈ ਜਾਂ ਗੁਰੂ ਹੀ 'ਪਰਮਾਦਿ' ਫਿਰ ਅੰਤਲੀ ਅਵਸਥਾ ਰੂਪ ਜੋ ਸਿੱਖ ਹੈ ਇਸ 'ਅੰਤ' ਦਾ ਅੰਤ ਨਹੀਂ ਹੈ, ਇਸ ਵਿਚ ਭੀ ਅਨਵਸਥਾ ਹੀ ਕਹਿਣੀ ਬਣਦੀ ਹੈ। ਜਿਸਨੂੰ ਕੋਈ ਨਹੀਂ ਸਮਝ ਸਕਦਾ ਕਿ ਕੀ ਮਰਮ ਹੈ। ਇਸ ਵਿਚ ਜੋ ਸ੍ਰੀ ਗੁਰੂ ਨਾਨਕ ਨਿਰੰਕਾਰੀ ਨੇ ਆਪ ਆਪਣੇ ਤੋਂ ਸਿੱਖ ਸਾਜਿਆ ਤੇ ਮੁੜ ਆਪਣੀ ਗੁਰਿਆਈ ਨੂੰ ਸਿੱਖੀ ਦੇ ਸਰੂਪ ਵਿਚ ਪਲਟ ਗੁਰੂ ਪੁਣੇ ਵਿਚ ਪ੍ਰਵਿਰਤ ਕੀਤੀ, ਜੋ ਹੁਣ ਗੁਰੂ ਰਾਮਦਾਸ ਦੇ ਰੂਪ ਵਿਚ ਬਿੰਦੀ ਰੂਪ ਤੇ ਮੁੜ ਸਿਖੋਂ ਗੁਰੂ ਭਾਵ ਵਿਖੇ ਪ੍ਰਗਟਾਨ ਵਿਚ ਅਲੌਕਿਕ ਰੀਤੀ ਨੂੰ ਵਰਤੋਂ ਵਿਚ ਲਿਆਂਦਾ।

## ਇਹ ਅਪੂਰਬ ਚਾਲ ਗੁਰੂ ਰਾਮਦਾਸ ਜੀ ਤੋਰੀ

**ਦੋਹਰਾ**

**੧. ਫਲ ਦ੍ਰੁਮ ਗੁਰ ਸਿਖ ਸੰਧਿ ਗਤਿ,**
**ਆਦਿ ਅੰਤ ਬਿਸਮਾਦ ॥**
**੨. ਅੰਤ ਅਨੰਤ ਨ ਜਾਨੀਐ,**
**ਆਦਿ ਪਰਮ ਪਰਮਾਦਿ ॥੧੭॥**

***ਪਦ ਅਰਥ :*** ਫਲ ਦ੍ਰੁਮ—ਫਲ ਅਤੇ ਬ੍ਰਿਛ ਦੇ ਚਾਲੇ ਵਾਂਗੂੰ। ਗੁਰ ਸਿਖ ਸੰਧਿ ਗਤਿ—ਗੁਰੂ ਸਿੱਖ ਮਿਲਾਪ ਦੀ ਰੀਤੀ ਨੂੰ। ਆਦਿ ਅੰਤ—ਆਦਿ ਅੰਤ ਵਿਚ ਹੀ। ਬਿਸਮਾਦ—ਬਿਸਮਾਦ ਰੂਪ ਵਰਤਾਇਆ। ਅਨੰਤ ਨ—ਅਨੰਤ ਰੂਪ ਸ੍ਰੀ ਗੁਰੂ ਰਾਮਦਾਸ ਜੀ ਦਾ। ਅੰਤ—ਓੜਕ।

ਪਰਮ—ਸਭ ਦੀ ਪਰਾ ਕਾਸ਼ਟਾ। (ਪਰਮ ਹੱਦ) ਆਦਿ—ਆਦਿ ਹਨ ਭਾਵ ਉਨ੍ਹਾਂ ਦਾ ਆਦਿ ਕੋਈ ਨਹੀਂ।

**ਅਰਥ :**

(੧) ਫਲ ਤੋਂ ਦਰੱਖ਼ਤ ਅਤੇ ਦਰੱਖ਼ਤ ਤੋਂ ਫਲ ਦੀ ਰੀਤੀ (ਵਾਂਗੂੰ) ਗੁਰੂ ਤੇ ਸਿੱਖ ਦੇ ਮਿਲਾਪ ਦੀ ਗਤੀ ਹੈ (ਜਿਸਦਾ) ਆਦਿ ਤੇ ਅੰਤ ਅਸਚਰਜ ਹੈ।

(੨) (ਇਸ) ਅਨੰਤ (ਸਰੂਪ ਗੁਰੂ ਜੀ ਦਾ) ਅੰਤ ਨਹੀਂ ਜਾਣੀਦਾ ਹੈ ਅਤੇ ਆਦਿ (ਮੁੱਢ) ਭੀ ਪਰਮ ਤੋਂ ਪਰਮਾਦ ਹੈ।੧੭।

**ਭਾਵਾਰਥ :** ਪਰ੍ਹੇ ਤੋਂ ਪਰ੍ਹੇ ਜੋ ਕੁਛ ਭੀ ਭੌਤਕ (ਪੰਜ ਭੂਤ ਰਚਨਾ) ਵਾ ਅਭੌਤਿਕ (ਤੱਤਾਂ ਦੀ ਰਚਨਾ ਤੋਂ ਰਹਿਤ) ਜਗਤ ਅਥਵਾ ਜਗਤ ਦੇ ਕਾਰਨ ਹਨ, ਗੁਰੂ ਰਾਮਦਾਸ ਜੀ ਉਨ੍ਹਾਂ ਸਭ ਦਾ ਆਦਿ ਹਨ।

ਗੁਰੂ ਰਾਮਦਾਸ ਜੀ ਦੀ ਸਿਫ਼ਤੋ-ਸਾਲਾਹ ਵਿਚ ਸਲ੍ਯ ਭੱਟ ਭੀ ਇਉਂ ਮਹਿਮਾ ਅੰਕਤ ਕਰਦੇ ਹਨ :

ਮੋਹੁ ਮਲਿ ਬਿਵਸਿ ਕੀਅਉ
ਕਾਮੁ ਗਹਿ ਕੇਸ ਪਛਾੜ੍ਉ ॥
ਕ੍ਰੋਧੁ ਖੰਡਿ ਪਰਚੰਡਿ ਲੋਭੁ
ਅਪਮਾਨ ਸਿਉ ਝਾੜ੍ਉ ॥
ਜਨਮੁ ਕਾਲੁ ਕਰ ਜੋੜਿ
ਹੁਕਮੁ ਜੋ ਹੋਇ ਸੁ ਮੰਨੈ ॥
ਭਵ ਸਾਗਰੁ ਬੰਧਿਅਉ
ਸਿਖ ਤਾਰੇ ਸੁਪ੍ਰਸੰਨੈ ॥
ਸਿਰਿ ਆਤਪਤੁ ਸਚੌ ਤਖਤੁ
ਜੋਗ ਭੋਗ ਸੰਜੁਤੁ ਬਲਿ ॥
ਗੁਰ ਰਾਮਦਾਸ ਸਚੁ ਸਲ੍ਯ ਭਣਿ
ਤੂ ਅਟਲੁ ਰਾਜਿ ਅਭਗੁ ਦਲਿ ॥੧॥

(ਪੰਨਾ ੧੪੦੬)

## ਸ੍ਰੀ ਗੁਰੂ ਅਰਜਨ ਦੇਵ ਕਿਸ ਪ੍ਰਕਾਰ ਗੁਰੂ ਬਣੇ

### ਛੰਤ

**੧. ਆਦਿ ਪਰਮ ਪਰਮਾਦਿ,**
**ਨਾਦ ਮਿਲਿ ਨਾਦ ਸਬਦ ਧੁਨਿ ॥**
**੨. ਸਲਿਲਹਿ ਸਲਿਲ ਸਮਾਇ,**
**ਨਾਦ ਸਰਿਤਾ ਸਾਗਰ ਸੁਨਿ ॥**
**੩. ਨਰਪਤਿ ਸੁਤ ਨ੍ਰਿਪ ਹੋਤ,**
**ਜੋਤਿ ਗੁਰਮੁਖਿ ਗੁਨ ਗਰਜਨ ॥**
**੪. ਰਾਮ ਨਾਮ ਪਰਸਾਦਿ ਭਏ,**
**ਗੁਰ ਤੇ ਗੁਰੁ ਅਰਜਨ ॥੧੯॥੬॥**

**ਪਦ ਅਰਥ :** ਆਦਿ—ਜੋ ਜੀਵਾਤਮਾ ਹੈ। ਪਰਮ—ਉਤਕ੍ਰਿਸ਼ਟ ਰੂਪ ਭਾਵ ਸਭ ਤੋਂ ਉੱਤਮ। ਪਰਮਾਦਿ—ਸੰਪੂਰਨ ਆਦਾਂ ਦੇ ਆਦਿ। ਨਾਦ ਮਿਲਿ—ਨਾਦ ਮਿਲਕੇ ਨਾਦ ਵਿਚ। ਧੁਨਿ—ਸ਼ਬਦ ਦੀ ਧੁਨੀ ਰੂਪ ਹੋ ਜਾਇਆ ਕਰਦਾ ਹੈ। ਸਲਿਲਹਿ ਸਲਿਲ—ਪਾਣੀ ਵਿਚ ਪਾਣੀ ਸਮਾ ਜਾਂਦਾ ਹੈ। ਨਰਪਤਿ—ਰਾਜਾ। ਸੁਤ—ਪੁੱਤ੍ਰ। ਗਰਜਨ—ਗੂੰਜ ਕਰਦਾ, ਗਾਉਂਦਾ। ਪਰਸਾਦਿ—ਕ੍ਰਿਪਾ ਨਾਲ।

**ਅਰਥ :**

(੧) (ਜਿਵੇਂ) ਆਦਿ ਤੋਂ ਭੀ ਪਰ੍ਹੇ ਦਾ ਸਮਾਂ (ਤੇ ਫਿਰ) ਪਰ੍ਹੇ ਦਾ ਸਮਾਂ ਹੈ ਆਦਿ (ਹੋ ਗਿਆ ਹੈ। ਜਿਵੇਂ) ਨਾਦ ਨਾਲ ਮਿਲ ਕੇ ਨਾਦ ਸ਼ਬਦ ਦੀ ਧੁਨੀ (ਹੋ ਜਾਂਦੀ ਹੈ)।

(੨) (ਜਿਵੇਂ) ਪਾਣੀ ਵਿਚ ਪਾਣੀ ਸਮਾ ਜਾਂਦਾ ਹੈ, ਅਤੇ ਨਦੀ ਦੀ ਅਵਾਜ਼ ਸੁਮੰਦਰ ਦੀ ਅਵਾਜ਼ ਵਿਚ ਮਿਲ ਜਾਂਦੀ ਹੈ।

(੩) (ਜਿਵੇਂ) ਰਾਜੇ ਦਾ ਪੁੱਤ੍ਰ ਰਾਜਾ ਹੁੰਦਾ ਹੈ (ਇਵੇਂ ਹੀ) ਸਤਿਗੁਰੂ ਦੀ (ਜੋਤਿ) ਸਿਖਿਆ ਨੂੰ (ਗੁਨ) ਵੀਚਾਰ ਨਾਲ ਸਿਮਰਨ ਕਰਨ ਵਾਲਾ।

(੪) ਅਰਜਨ ਨਾਮ (ਵਾਲਾ ਸਿੱਖ) ਰਾਮ ਨਾਮ ਵਾਲੇ ਗੁਰੂ ਦੀ ਕ੍ਰਿਪਾ ਨਾਲ ਗੁਰੂ ਹੋ ਗਿਆ।੧੯।੬।

**ਭਾਵਾਰਥ :** ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ, ਇਵੇਂ 'ਅਰਜਨ ਨਾਮ ਵਾਲਾ ਸਿੱਖ' ਗੁਰੂ ਰਾਮਦਾਸ ਜੀ ਨਾਲ ਮਿਲ ਗਿਆ ਹੈ। ਜਿਵੇਂ ਨਦੀ ਸਮੁੰਦਰ ਵਿਚ ਸਮਾ ਜਾਂਦੀ ਹੈ, ਇਵੇਂ ਅਰਜਨ ਨਾਮ ਦਾ ਸਿੱਖ ਰਾਮ ਨਾਮ ਵਾਲੇ ਗੁਰੂ ਵਿਚ ਅਭੇਦ ਹੋ ਗਿਆ ਹੈ, ਜਿਵੇਂ ਰਾਜੇ ਦਾ ਪੁੱਤਰ ਹੀ ਰਾਜਾ ਹੁੰਦਾ ਹੈ, ਇਵੇਂ ਹੀ ਗੁਰੂ ਰਾਮਦਾਸ ਜੀ ਦੇ ਪੁੱਤਰ ਸ੍ਰੀ ਅਰਜਨ ਜੀ ਗੁਰੂ ਹੋ ਗਏ ਹਨ।

ਇਸੇ ਭਾਵ ਨੂੰ ਮਥਰਾ ਭੱਟ ਵੀ ਇਉਂ ਕਹਿੰਦਾ ਹੈ :

ਅੰਤੁ ਨ ਪਾਵਤ ਦੇਵ ਸਬੈ ਮੁਨਿ
ਇੰਦ੍ਰ ਮਹਾ ਸਿਵ ਜੋਗ ਕਰੀ ॥

ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ
ਹਰਿ ਜਾਪੁ ਨ ਛਾਡ੍ਯਉ ਏਕ ਘਰੀ ॥
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ
ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥
ਰਾਮਦਾਸਿ ਗੁਰੂ ਜਗ ਤਾਰਨ ਕਉ
ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥ *(ਪੰਨਾ ੧੪੦੯)*

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

**ਸੋਰਠਾ**

**੧. ਪੂਰਨ ਬ੍ਰਹਮ ਬਿਬੇਕ,**
**ਆਪਾ ਆਪ ਪ੍ਰਗਾਸ ਹੁਇ ॥**
**੨. ਨਾਮ ਦੋਇ ਪ੍ਰਭ ਏਕ,**
**ਗੁਰ ਗੋਬਿੰਦ ਬਖਾਨੀਐ ॥੧੯॥**

***ਪਦ ਅਰਥ :*** ਪੂਰਨ ਬ੍ਰਹਮ—ਪਰਮਾਤਮਾ ਸਰੂਪ। ਬਿਬੇਕ—ਵੀਚਾਰ ਕਰਨੀ, ਨਿਰਣਾ ਕੀਤਿਆਂ। ਆਪਾ ਆਪ—ਆਪਣੇ ਆਤਮਾ ਦਾ। ਪ੍ਰਗਾਸ—ਉਜਾਲਾ, ਗਿਆਨ। ਨਾਮ ਦੋਇ—ਇਹ ਆਤਮਾ ਪਰਮਾਤਮਾ ਕਰਕੇ ਦੋ ਨਾਮ ਕਹੇ ਜਾਂਦੇ ਹਨ। ਪ੍ਰਭ ਏਕ—ਇਕ ਪ੍ਰਭੂ (ਸਰਬ ਸ਼ਕਤੀਮਾਨ)। ਗੁਰ ਗੋਬਿੰਦ—ਜਿਵੇਂ ਕਿ ਗੁਰੂ ਅਰੁ ਗੋਬਿੰਦ (ਇਕ ਰੂਪ ਹੁੰਦੇ ਹੋਏ ਭੀ) ਦੋ ਕਰਕੇ ਵਰਣਨ ਕੀਤੇ ਜਾਂਦੇ ਹਨ।

***ਅਰਥ :***

(੧) (ਜਿਸਨੇ) ਪੂਰਨ ਬ੍ਰਹਮ ਦਾ ਵੀਚਾਰ ਕੀਤਾ ਹੈ (ਉਸਨੂੰ) ਆਪਣੇ ਆਤਮਾ ਦਾ ਗਿਆਨ ਹੋ ਗਿਆ ਹੈ।
(੨) (ਉਹ) ਕਹਿਣ ਮਾਤ੍ਰ ਨੂੰ ਦੋ (ਰੂਪ) ਹੈ, ਪਰ ਵਾਸਤਵ ਵਿਚ (ਉਹ) ਪ੍ਰਭੂ ਨਾਲ ਇਕ ਮਿੱਕ ਹੋ ਚੁਕਾ ਹੈ (ਐਸਾ ਹੀ) ਗੁਰੂ ਤੇ 'ਗੋਬਿੰਦ' ਕਿਹਾ ਜਾਂਦਾ ਹੈ।੧੯।

***ਭਾਵਾਰਥ :*** ਜਿਸਨੂੰ ਪੂਰਨ ਬ੍ਰਹਮ ਦਾ ਵੀਚਾਰ ਹੈ, ਉਸਨੂੰ ਹੀ ਆਤਮ ਗਿਆਨ ਦਾ ਪ੍ਰਕਾਸ਼ ਹੈ, ਫਿਰ (ਜਿਨ ਜਾਤਾ ਸੋ ਤਿਸ ਹੀ ਜੇਹਾ) ਹੋਣ ਕਰਕੇ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ, ਇਸ ਤਰ੍ਹਾਂ ਦੇ ਅਭੇਦ ਗਿਆਨ ਵਾਲਾ ਛੇਵਾਂ ਸਤਿਗੁਰ ਹਰਿਗੋਬਿੰਦ ਕਹਿਣਾ ਚਾਹੀਦਾ ਹੈ।

## ਨਾਮ-ਮਾਤ੍ਰ ਤੋਂ ਹੀ ਜੀਵ ਈਸ਼ੂਰ ਦਾ ਵਿਖੇਵਾਂ ਦੂਰ ਕਰਕੇ ਦਿਖਾਇਆ ਹੈ

**ਦੋਹਰਾ**

**੧. ਆਪਾ ਆਪ ਪ੍ਰਗਾਸ ਹੁਇ,**
**ਪੂਰਨ ਬ੍ਰਹਮ ਬਿਬੇਕ ॥**
**੨. ਗੁਰ ਗੋਬਿੰਦ ਬਖਾਨੀਐ,**
**ਨਾਮ ਦੋਇ ਪ੍ਰਭ ਏਕ ॥੨੦॥**

***ਪਦ ਅਰਥ :*** ਆਪਾ ਆਪ—ਆਪੇ ਦਾ (ਜਦ) ਆਪੇ ਵਿਚ। ਪ੍ਰਗਾਸ—ਪ੍ਰਕਾਸ਼ [ਸਾਖਯਾਤਕਾਰ] ਹੋ ਆਵੇ। ਪੂਰਨ—ਪੂਰਨ ਬ੍ਰਹਮ (ਪਰਮਾਤਮਾ) ਦਾ ਹੀ (ਸੁਤੇ) ਨਿਰਣਾ (ਵੀਚਾਰ) ਹੋ ਆਇਆ ਕਰਦਾ ਹੈ। ਨਾਮ ਦੋਇ—ਦੋ ਅੱਡ ਅੱਡ ਨਾਮ ਹਨ। ਪ੍ਰਭ ਏਕ—ਅਸਲ ਵਿਚ ਇਹ ਇਕ ਹੀ ਹਨ, ਪ੍ਰਭੂ ਅਕਾਲ ਪੁਰਖ ਅੰਤਰਜਾਮੀ ਦੇ ਨਾਮ।

***ਅਰਥ :***

(੧) (ਉਸਨੂੰ) ਆਪਣੀ ਆਤਮਾ ਦਾ ਗਿਆਨ ਹੋਇਆ ਹੈ, (ਜਿਸਨੇ) ਪੂਰਨ ਬ੍ਰਹਮ ਦਾ ਵੀਚਾਰ ਕੀਤਾ ਹੈ।
(੨) (ਉਸਨੂੰ) ਗੁਰੂ ਗੋਬਿੰਦ ਕਿਹਾ ਜਾਂਦਾ ਹੈ (ਕਿਉਂਕਿ) ਨਾਮ ਹੀ ਦੋ ਹਨ (ਪਰ ਵਾਸਤਵ ਵਿਚ) 'ਪ੍ਰਭੂ ਇਕ' ਹੈ।੨੦।

***ਭਾਵਾਰਥ :*** 'ਬੋਲਨਹਾਰੁ ਪਰਮ ਗੁਰ ਏਹੀ' ਇਸ ਗੁਰੂ ਪ੍ਰਮਾਣ ਅਨੁਸਾਰ ਦੇਹ ਆਦਿਕ ਅਨਾਤਮ ਜੜ੍ਹ ਸੰਘਾਤ ਰੂਪ ਅੰਧਕਾਰ ਵਿਖੇ ਚਾਨਣ ਕਰਨਹਾਰ ਹੋਣ ਤੇ :

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

ਭਾਵ ਦੇਹਾ ਅੰਦਰ ਚੇਤੰਨ ਰੂਪ ਚਾਨਣਾ ਹੀ 'ਗੁਰ' ਮਹਾਨ ਵਸਤੂ ਹੈ, ਜਿਸਨੂੰ ਜੀਵਾਤਮਾ ਕਰਕੇ ਆਖਿਆ ਜਾਂਦਾ ਹੈ, ਅਤੇ ਸ੍ਰਿਸ਼ਟੀ ਰੂਪ ਅਕਾਰ ਸਮੁੱਚੇ ਦੇ ਅੰਦਰ ਭਾਵ ਰਚਨਾ-ਮਾਤ੍ਰ ਵਿਚ ਅੰਤਰਜਾਮੀ ਰੂਪ ਹੋ ਕੇ ਬਿਰਾਜਮਾਨ ਕਿਹਾ ਜਾਂਦਾ ਹੈ।

ਅਰਥਾਤ, ਜੀਵ ਅਤੇ ਗੋਬਿੰਦ ਨਾਮ ਕਰਕੇ ਜਿਨ੍ਹਾਂ ਦਾ ਵਰਣਨ ਹੋ ਰਿਹਾ ਹੈ, ਅਸਲ ਵਿਚ ਇਹ ਇਕ ਹੀ ਸਰਬ ਸ਼ਕਤੀਮਾਨ ਅਕਾਲ ਪੁਰਖ ਅੰਤਰਜਾਮੀ ਦੇ ਹੀ ਵੱਖੋ ਵੱਖ ਦੋ ਨਾਮ ਹਨ।

## ਮੁੜ ਉਪ੍ਰੋਕਤ ਵਾਰਤਾ ਹੀ ਅੰਕਤ ਕਰਦੇ ਹਨ

**ਛੰਤ**

**੧. ਨਾਮ ਦੋਇ ਪ੍ਰਭ ਏਕ,**
**ਟੇਕ ਗੁਰਮੁਖਿ ਠਹਰਾਈ ॥**
**੨. ਆਦਿ ਭਏ ਗੁਰ ਨਾਮ,**
**ਦੁਤੀਅ ਗੋਬਿੰਦ ਬਡਾਈ ॥**
**੩. ਹਰਿ ਗੁਰ ਹਰਿ ਗੋਬਿੰਦ,**
**ਰਚਨ ਰਚਿ ਥਾਪਿ ਉਥਾਪਨ ॥**
**੪. ਪੂਰਨ ਬ੍ਰਹਮ ਬਿਬੇਕ,**
**ਪ੍ਰਗਟ ਹੁਇ ਆਪਾ ਆਪਨ ॥੨੧॥੭॥**

***ਪਦ ਅਰਥ :*** ਟੇਕ—ਨਿਸਚਾ। ਠਹਰਾਈ—ਦ੍ਰਿੜ੍ਹ, ਪਰਪੱਕ ਕਰ ਰਖਿਆ ਹੈ। ਆਦਿ ਭਏ—ਆਦਿ ਵਿਚ, ਪਹਿਲੇ। ਗੁਰ ਨਾਮ—ਗੁਰੂ ਨਾਮ। ਦੁਤੀਆ—ਦੂਸਰੇ ਦਰਜੇ ਉਪਰ। ਗੋਬਿੰਦ ਬਡਾਈ—ਗੋਬਿੰਦ ਨਾਮ ਦੀ ਵਡਾਈ। ਹਰਿ—(ਸਾਖਯਾਤ) ਅੰਤਰਯਾਮੀ ਸਰੂਪ ਹੁੰਦਿਆਂ ਭੀ। ਹਰਿ ਗੋਬਿੰਦ—ਹਰਿ ਇਕ ਵਿਚ ਵੱਸਣ ਵਾਲੇ। ਰਚਨ ਰਚਿ—ਰਚਨਾ ਕਰਕੇ। ਥਾਪਿ ਉਥਾਪਨ—ਥਾਪਨਾ ਉਥਾਪਨਾ ਕਰਕੇ। ਬਿਬੇਕ—ਗਿਆਨ ਹੋਇਆ ਕਰਦਾ। ਆਪਾ ਆਪਨ—ਆਪਣੇ ਅਸਲੀ ਸਰੂਪ ਵਿਚ।

***ਅਰਥ :***

(੧) ਨਾਮ ਦੋ ਹਨ, ਪਰ ਪ੍ਰਭੂ ਇਕ ਹੈ, (ਇਹ) ਟੇਕ ਗੁਰਸਿੱਖਾਂ ਨੇ ਠਹਿਰਾਈ ਹੈ।
(੨) ਪਹਿਲਾ ਨਾਮ ਗੁਰੂ ਦਾ ਹੋਇਆ ਹੈ ਅਰ ਦੂਜਾ (ਨਾਮ) ਗੋਬਿੰਦ ਦੀ ਵਡਿਆਈ ਰੂਪ ਹੈ।
(੩) ਹਰੀ ਹੀ ਗੁਰੂ ਹੈ, ਹਰੀਗੋਬਿੰਦ ਹੈ (ਜੋ) ਰਚਨਾ ਨੂੰ ਰਚਦਾ ਹੈ, ਥਪਦਾ ਹੈ, ਉਥਾਪਨ (ਨਾਸ) ਕਰਦਾ ਹੈ।
(੪) ਪੂਰਨ ਬ੍ਰਹਮ ਦੀ ਵੀਚਾਰ ਕਰਨ ਕਰਕੇ ਉਨ੍ਹਾਂ ਨੂੰ ਆਪਣੀ ਆਤਮਾ ਦਾ ਗਿਆਨ ਹੋ ਗਿਆ ਹੈ।੨੧।੭।

***ਭਾਵਾਰਥ :*** ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਨਾਮ ਆਦਿ ਵਿਚ, ਦੂਸਰੇ ਦਰਜੇ ਉਪਰ ਗੋਬਿੰਦ ਨਾਮ ਦੀ ਬਡਾਈ (ਮਹੱਤਤਾ) ਨੂੰ ਪ੍ਰਗਟ ਕਰਕੇ ਇਹ ਸਿਖਿਆ ਸਾਨੂੰ ਨਿਸਚੇ ਕਰਾਈ ਹੈ ਕਿ ਆਪਣਾ ਆਪਾ ਜਦ ਆਪਣੇ ਅਸਲੀ ਸਰੂਪ ਵਿਚ ਪ੍ਰਗਟ ਹੋ ਆਵੇ ਤਾਂ ਉਸੇ ਦਾ ਹੀ ਪੂਰਨ ਬ੍ਰਹਮ ਸਰੂਪੀ ਗਿਆਨ ਹੋਇਆ ਕਰਦਾ ਹੈ।

## ਸਤਿਗੁਰੂ ਜੀ ਦਾ ਅਕਾਲ ਪੁਰਖ ਸਰੂਪ ਵਰਣਨ

**ਸੋਰਠਾ**

**੧. ਬਿਸਮਾਦਹਿ ਬਿਸਮਾਦ,**
**ਅਸਚਰਜਹਿ ਅਸਚਰਜ ਗਤਿ ॥**
**੨. ਆਦਿ ਪੁਰਖ ਪਰਮਾਦਿ,**
**ਅਦਭੁਤ ਪਰਮਦਭੁਤ ਭਏ ॥੨੨॥**

***ਪਦ ਅਰਥ :*** ਬਿਸਮਾਦਹਿ—ਬਿਸਮਾਦ ਤੋਂ ਬਿਸਮਾਦ, ਮਹਾਨ ਤੋਂ ਮਹਾਨ ਅਚੰਭੇ ਵਿਚ ਪਾਣ ਵਾਲਾ। ਅਸਚਰਜਹਿ ਅਸਚਰਜ ਗਤਿ—ਅਸਚਰਜ ਤੋਂ ਭੀ ਅਸਚਰਜ ਮਹਾਂ ਅਲੌਕਕ ਚਮਤਕਾਰ ਸਰੂਪ ਗਿਆਨ ਹੈ (ਗੁਰੂ ਸਾਹਿਬ ਜੀ ਦਾ)। ਆਦਿ ਪੁਰਖ—ਪਹਿਲੇ ਹੀ ਇਸਥਿਤ ਰੂਪ, ਮਹਾਨ ਤੋਂ ਮਹਾਨ ਵਿਲੱਖਣ (ਅਨੋਖੇ)। ਪੁਰਖ—ਨਰ ਤਨ ਧਾਰੀ ਉਹ ਹੋਏ ਹਨ।

***ਅਰਥ :***

(੧) (ਜੋ) ਬਿਸਮਾਦ ਤੋਂ ਬਿਸਮਾਦ ਹੈ, ਤੇ ਅਸਚਰਜ ਤੋਂ ਅਸਚਰਜ ਗਤੀ ਹੈ।
(੨) (ਉਹ) ਆਦਿ ਤੋਂ ਪਰ੍ਹੇ ਹੈ, ਅਦਭੁਤ ਤੋਂ ਪਰਮ ਅਦਭੁਤ ਹੋਇਆ ਹੈ।

## ਪਿਛਲਾ ਹੀ ਸਿਧਾਂਤ ਹੈ

**ਦੋਹਰਾ**

**੧. ਅਸਚਰਜਹਿ ਅਸਚਰਜ ਗਤਿ,**
**ਬਿਸਮਾਦਹਿ ਬਿਸਮਾਦ ॥**
**੨. ਅਦਭੁਤ ਪਰਮਦਭੁਤ ਭਏ,**
**ਆਦਿ ਪੁਰਖ ਪਰਮਾਦਿ ॥੨੩॥**

***ਪਦ ਅਰਥ :*** ਅਸਚਰਜਹਿ—ਅਸਚਰਜ ਤੋਂ ਭੀ ਅਸਚਰਜ (ਅਤਯੰਤ ਕਰਕੇ ਚਮਤਕਾਰੀ)। ਗਤਿ—

ਚੇਸ਼ਟਾ। ਬਿਸਮਾਦਹਿ ਬਿਸਮਾਦ—ਬਿਸਮਾਦ ਨੂੰ ਭੀ ਬਿਸਮਾਦ ਅਚੰਭੇ ਵਿਚ ਪਾਉਣ ਵਾਲੀ। ਅਦਭੁਤ ਪਰਮਦਭੁਤ—ਅਸਚਰਜਤਾ ਵਿਖੇ ਪਾਉਣ ਵਾਲੀ ਉਸ ਤੋਂ ਪਰ੍ਹੇ ਵਧਕੇ ਕੋਈ (ਅਨੋਖਾ) ਹੋ ਹੀ ਨਹੀਂ ਸਕਦਾ। ਪਰਮਾਦਿ—ਆਦਿ ਰਹਿਤ ਉਹ ਹੋਏ ਹਨ।

### *ਅਰਥ :*

(੧) (ਜਿਸਦੀ) ਗਤੀ ਅਸਚਰਜ ਤੋਂ ਅਸਚਰਜ ਹੈ ਅਤੇ ਬਿਸਮਾਦ ਤੋਂ ਵੀ ਬਿਸਮਾਦ ਹੈ।

(੨) (ਉਹ) ਅਦਭੁਤ ਤੋਂ ਪਰਮ, ਅਦਿਭੁਤ ਹੋਇਆ ਹੈ, (ਜੋ) ਆਦਿ ਪੁਰਖ ਆਦਿ ਤੋਂ ਪਰ੍ਹੇ ਹੈ।੨੩।

***ਨੋਟ :*** ਉਪ੍ਰੋਕਤ ਦੋਹਿਰੇ ਵਿਚ ਆਏ ਅਸਚਰਜ, ਬਿਸਮਾਦ, ਅਦਭੁਤ, ਪਰਮਦਭੁਤ, ਪਦਾਂ ਦੇ ਵੀਚਾਰ ਦੋ ਤਰ੍ਹਾਂ ਦੇ ਮਿਲਦੇ ਹਨ :

ਕਈ ਕੁ ਬੁੱਧਜੀਵੀਆਂ ਦੇ ਵੀਚਾਰ ਹਨ ਕਿ ਭਾਈ ਸਾਹਿਬ ਜੀ ਨੇ ਜੋ ਉਪਰ ਆਏ ਦੋਹਿਰੇ ਵਿਚ ਭਿੰਨ ਭਿੰਨ ਪਦਾਂ ਦੀ ਵਰਤੋਂ ਕੀਤੀ ਹੈ, ਉਹ ਪਰ੍ਹੇ ਤੋਂ ਪਰ੍ਹੇ ਅਰੁ ਅਤਯੰਤ ਪਰ੍ਹੇ ਮਹਾਨ ਤੋਂ ਮਹਾਨ (ਉੱਤਮ) ਸਰੂਪ ਆਦਿ ਪੁਰਖ (ਸ੍ਰੀ ਗੁਰੂ ਨਾਨਕ ਦੇਵ ਜੀ ਅਸਚਰਜ ਸਰੂਪ) ਫੇਰ ਗੁਰੂ ਅੰਗਦ ਦੇਵ ਜੀ ਅਸਚਰਜ, ਉਪ੍ਰੰਤ ਗੁਰੂ ਅਮਰ ਦੇਵ ਜੀ ਬਿਸਮਾਦ ਸਰੂਪ ਤੋਂ ਸ੍ਰੀ ਗੁਰੂ ਰਾਮਦਾਸ ਜੀ ਬਿਸਮਾਦ ਰੂਪ ਅਰੁ ਐਸਾ ਹੀ ਫਿਰ ਉਨ੍ਹਾਂ ਤੋਂ ਅਦਭੁਤ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ, ਅਰੁ ਉਨ੍ਹਾਂ ਤੋਂ ਅਗੇ ਪਰਮ ਅਦਭੁਤ ਗਤਿ ਗਿਆਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਹੋਏ।

ਪਰ ਸੰਤ ਸੰਪੂਰਨ ਸਿੰਘ ਜੀ ਸਿਧਾਂਤ ਬੋਧਨੀ ਦੇ ਟੀਕਾਕਾਰ ਦੇ ਵੀਚਾਰ ਹਨ, ਕਿ ਅਸਾਡੇ ਖ਼ਿਆਲ ਵਿਚ ਇਥੇ ਭਾਈ ਜੀ ਨੇ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਹੀ ਵਰਣਨ ਕੀਤਾ ਹੈ, ਕਿਉਂਕਿ ਉਨ੍ਹਾਂ ਦੀ ਪਾਰੰਗਤ ਨਿਗ੍ਹਾ ਵਿਚ ਕੇਵਲ ਇਕ ਹੀ ਵੱਸ ਰਿਹਾ ਸੀ ਨਾ ਕਿ ਛੇ।

ਪਿਛੇ ਜੋ ਨਾਮ ਲੈ ਕੇ ਅੱਡੋ ਅੱਡ ਵਰਣਨ ਕੀਤਾ ਹੈ। ਇਕ ਤਾਂ ਗੁਰ ਪ੍ਰਣਾਲੀ ਸੂਚਨ ਕਰਨੀ ਸੀ, ਦੂਜੇ ਸਭ ਗੁਰੂਆਂ ਨੂੰ ਇਕ ਰੂਪ ਹੀ ਨਿਰੂਪਣ ਕਰਨ ਦਾ ਭਾਵ ਸੀ। ਜਿਹਾ ਕਿ ਕਹਿ ਆਏ ਹਨ :

ਨਾਮ ਦੋਇ ਪ੍ਰਭ ਏਕ ਟੇਕ ਗੁਰਮੁਖ ਠਹਰਾਈ॥

ਅੰਕ ੨੨ ਤੇ ੨੩ ਦੀ ਸਪਸ਼ਟ ਵਿਆਖਿਆ ਕਰਕੇ ਗੁਰੂ ਮਹਾਰਾਜ ਜੀ ਦੇ ਸਾਖਯਾਤ (ਨਿਜ) ਸਰੂਪ ਦਾ ਬੋਧ ਕਰਾਉਂਦਿਆਂ ਹੋਇਆਂ ਇਸ ਅੰਕ ਉੱਪਰ ਮੰਗਲਾਚਰਣ ਦੀ ਹੀ ਸਮਾਪਤੀ ਕਰਦੇ ਹਨ :

## ਛੰਤ

**੧. ਆਦਿ ਪੁਰਖ ਪਰਮਾਦਿ,**
**ਸ੍ਵਾਦ ਰਸ ਗੰਧ ਅਗੋਚਰ ॥**
**੨. ਦ੍ਰਿਸਟਿ ਦਰਸ ਅਸਪਰਸ,**
**ਸੁਰਤਿ ਮਤਿ ਸਬਦ ਮਨੋਚਰ ॥**
**੩. ਲੋਗ ਬੇਦ ਗਤਿ ਗਿਆਨ ਲਖੇ ਨਹੀ**
**ਅਲਖ ਅਭੇਵਾ ॥**
**੪. ਨੇਤਿ ਨੇਤਿ ਕਰਿ ਨਮੋ ਨਮੋ ਨਮ**
**ਸਤਿਗੁਰ ਦੇਵਾ ॥੨੪॥੮॥**

***ਪਦ ਅਰਥ :*** ਆਦਿ ਪੁਰਖ—ਸਤਿਗੁਰੂ। ਪਰਮਾਦਿ—(ਪਰਮਦਭੁਤ) ਆਦੀ ਵਿਸ਼ੇਸ਼ਣਾਂ ਸੰਜੁਗਤ। ਸ੍ਵਾਦ ਰਸ (ਦੀ ਅਧਾਰ ਰਚਨਾ)। ਅਗੋਚਰ—ਗੋ ਨਾਮ ਇੰਦ੍ਰੀਆਂ ਦਾ ਜੋ ਵਿਖਯ ਨ ਹੋਵੇ। ਦ੍ਰਿਸ਼ਟਿ ਦਰਸ—ਦਰਸ਼ਨ ਦਾ ਅਧਾਰ ਨੇਤ੍ਰ ਇੰਦ੍ਰੀ। ਅਸਪਰਸ—(ਤੁਚਾ ਇੰਦ੍ਰੀ ਜੋ ਸਪਰਸ਼ ਦੀ ਅਧਾਰ ਹੈ ਉਨ੍ਹਾਂ ਤੋਂ ਭੀ) ਵਿਖਯ ਹੋਣੇ ਜੋਗ ਨਹੀਂ। ਮਤਿ—(ਮਨਨ) ਕਰਤਾ ਬ੍ਰਿਤੀ। ਮਨੋਚਰ—ਮਨ ਤੋਂ ਉੱਚਾ ਹੋ ਕੇ ਵਰਤਣ ਵਾਲੇ ਹਨ। ਗਤਿ—ਲੋਕਾਚਾਰ (ਲੌਕਿਕ ਗਿਆਨ)। ਲਖੇ—ਨਹੀਂ ਜਾਣੇ ਜਾ ਸਕਦੇ। ਨੇਤਿ ਨੇਤਿ—ਨਾ ਇਤੀ। ਨਹੀਂ ਇਸ ਪ੍ਰਕਾਰ ਕਥੇ ਜਾਣ ਵਾਲੇ। ਨਮੋ ਨਮੋ ਨਮ—ਸਤਿਗੁਰਾਂ ਤਾਈਂ ਬਾਰ ਬਾਰ ਨਮਸਕਾਰ ਹੀ ਕਰਦਾ ਹਾਂ।

### *ਅਰਥ :*

(੧) ਸਤਿਗੁਰੂ ਨਾਨਕ ਦੇਵ ਜੀ ਆਦਿ ਤੋਂ ਪਰ੍ਹੇ ਹੈਨ (ਉਨ੍ਹਾਂ ਦਾ) ਸਵਾਦ ਰਸਨਾ ਤੋਂ ਤੇ ਵਾਸ਼ਨਾ (ਨੱਕ) ਇੰਦ੍ਰੇ ਦੇ ਗੋਚਰ ਨਹੀਂ ਹੈ।

(੨) (ਉਨ੍ਹਾਂ ਦਾ) ਦਰਸ਼ਨ ਦ੍ਰਿਸ਼ਟੀ ਤੋਂ (ਤੇ ਸਪਰਸ਼ ਤਵਚਾ ਇੰਦ੍ਰੇ ਦੇ) ਸਪਰਸ਼ ਤੋਂ ਰਹਿਤ ਹੈ ਅਤੇ ਸੁਰਤ ਬੁਧੀ ਤੇ ਸ਼ਬਦ ਮਨ ਦੇ ਗੋਚਰ (ਵਿਖਯ) ਨਹੀਂ ਹੈ।

(੩) (ਉਨ੍ਹਾਂ ਦੀ) ਗਤੀ ਨੂੰ ਲੋਕ ਗਿਆਨ ਤੇ ਵੇਦ ਗਿਆਨ ਜਾਣਦਾ ਨਹੀਂ ਹੈ, (ਇਸ ਕਰਕੇ ਸਤਿਗੁਰੂ ਜੀ) ਅਲੱਖ ਤੇ ਅਭੇਵ ਹਨ।

(੪) (ਇਸ ਤਰ੍ਹਾਂ ਦੇ) ਪ੍ਰਕਾਸ਼ ਪੁੰਜ ਸਤਿਗੁਰੂ ਜੀ ਨੂੰ ਬੇਅੰਤ ਵਾਰੀ ਮਨ ਕਰਕੇ ਨਮਸਕਾਰ ਕਰਦਾ ਹਾਂ, ਬੇਅੰਤ ਵਾਰੀ ਬਾਣੀ ਕਰਕੇ ਨਮਸਕਾਰ ਕਰਦਾ ਹਾਂ ਤੇ ਬੇਅੰਤ ਵਾਰੀ ਸਰੀਰ ਕਰਕੇ ਨਮਸਕਾਰ ਕਰਦਾ ਹਾਂ।੨੪।੮।

**ਭਾਵਾਰਥ :** 'ਨੇਤਿ ਨੇਤਿ' ਦੋ ਵਾਰ ਕਰਕੇ ਭਾਈ ਸਾਹਿਬ ਦੇ ਪ੍ਰਤੱਖ ਪ੍ਰਮਾਣ ਅਰੁ ਸ਼ਬਦ ਪ੍ਰਮਾਣ ਆਦਿ ਕਰਕੇ ਕਿਸੀ ਪ੍ਰਕਾਰ ਭੀ ਉਨ੍ਹਾਂ ਦਾ ਸਪਸ਼ਟ ਵਰਣਨ ਨਹੀਂ ਕੀਤਾ ਜਾ ਸਕਦਾ। ਇਹ ਸੂਚਨਾ ਕਰਾਇਆ ਹੈ, ਇਸ ਲਈ ਤਿੰਨ ਵਾਰ ਮਨ, ਬਾਣੀ, ਸਰੀਰ ਕਰਕੇ ਨਮਸਕਾਰ ਹੀ ਉਨ੍ਹਾਂ ਤਾਈਂ ਕੀਤੀ ਬਣਦੀ ਹੈ।

## ਸਤਿਗੁਰੂ ਦੇ ਦਰਸ਼ਨਾਂ ਦਾ ਪ੍ਰਭਾਵ

**ਪ੍ਰ:** ਭਾਈ ਸਾਹਿਬ ਜੀਉ ! ਸਤਿਗੁਰੂ ਦੇ ਦਰਸ਼ਨ ਤਾਂ ਅਸੀਂ ਸਾਰੇ ਹੀ ਸ਼ਰਧਾਲੂ ਸਿੱਖ ਹਰ ਰੋਜ਼ ਹੀ ਦੇਰਕਾਲ ਤੋਂ ਕਰਦੇ ਚਲੇ ਆ ਰਹੇ ਹਾਂ, ਪਰ ਜੋ ਬਦਲ, ਤੁਹਾਡੇ ਵਿਚ ਜਾਂ ਖ਼ੁਸ਼ੀ ਖੇੜਾ ਤੁਹਾਡੇ ਚੇਹਰੇ ਤੋਂ ਪ੍ਰਤੀਤ ਹੋ ਰਿਹਾ ਹੈ, ਇਹ ਹੋਰ ਕਿਸੇ ਨੂੰ ਕਿਉਂ ਨਸੀਬ ਨਹੀਂ, ਇਸਦਾ ਸਹੀ ਕਾਰਨ ਕੀ ਹੈ, ਦੱਸਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਤੁਹਾਡੇ ਦੱਸੇ ਮਾਰਗ 'ਤੇ ਚਲਣ ਦਾ ਬੋਧ ਮਿਲ ਸਕੇ ?

**ਉ:** ਹੇ ਭਾਈਓ ! ਅਸਲ ਵਿਚ ਜਿਸ ਮਾਰਗ 'ਤੇ ਸਫ਼ਰ ਕਰਦਿਆਂ ਇਹ ਖ਼ੁਸ਼ੀ ਖੇੜਾ ਮੈਨੂੰ ਹਾਸਲ ਹੋਇਆ ਹੈ ਸਚਾਈ ਤਾਂ ਇਹੋ ਹੈ ਕਿ ਇਹ ਮਾਰਗ ਮੇਰਾ ਆਪਣਾ ਨਹੀਂ, ਇਹ ਤਾਂ ਗੁਰੂ ਦਾ ਆਪਣਾ ਹੀ ਕਾਇਮ ਕੀਤਾ ਹੋਇਆ ਮਾਰਗ ਹੈ, ਜੋ ਭੀ ਸਿੱਖ ਇਸ 'ਤੇ ਸਫ਼ਰ ਕਰਦਾ ਹੈ ਇਹ ਖ਼ੁਸ਼ੀ ਖੇੜਾ ਉਸੇ ਨੂੰ ਹੀ ਪ੍ਰਾਪਤ ਹੋ ਆਉਂਦਾ ਹੈ, ਇਸ ਲਈ ਸਾਰੇ ਹੀ ਸਿੱਖ ਸ਼ਰਧਾਲੂਆਂ ਨੂੰ ਬਾਣੀ ਵਿਚ ਸੰਬੋਧਨ ਕੀਤਾ ਗਿਆ ਹੈ ਕਿ :

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥
*(ਆਸਾ ਸੇਖ ਫਰੀਦ ਜੀਉ, ਪੰਨਾ ੪੮੮)*

ਭਾਵ ਹੈ ਕਿ ਜੋ ਭੀ ਇਸ ਖ਼ੁਸ਼ੀ ਖੇੜੇ ਨੂੰ ਹਾਸਲ ਕਰਨਾ ਚਾਹੁੰਦਾ ਹੈ, ਉਹ ਗੁਰੂ ਦੇ ਦਰਸਾਏ ਭਾਉ-ਭਗਤੀ ਦੇ ਮਾਰਗ ਪਰ ਸਦਾ ਹੀ ਮਨ ਕਰਕੇ ਟੁਰਿਆ ਰਵ੍ਹੇ, ਜਿਸਦਾ ਸਦਕਾ ਉਸ ਮੁਰੀਦ ਨੂੰ ਗੁਰੂ ਦੇ ਸਹੀ ਸਰੂਪ ਵਿਚ ਦਰਸ਼ਨ ਹੋ ਆਉਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੇ ਦੱਸੇ ਮਾਰਗ 'ਤੇ ਚਲਣ ਵਾਲੇ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਕੀ ਉਨ੍ਹਾਂ ਸਾਰਿਆਂ ਨੂੰ ਹੀ ਗੁਰੂ ਦੇ ਦਰਸ਼ਨ ਨਸੀਬ ਹੋ ਆਉਂਦੇ ਹਨ ?

**ਉ:** ਹੇ ਭਾਈਓ ! ਅਸਲ ਵਿਚ ਇਸ ਦੱਸੇ ਗੁਰੂ ਦੇ ਭਗਤੀ ਮਾਰਗ ਪਰ ਸਫ਼ਰ ਕਰਨ ਦੇ ਦੋ ਰੂਪ ਹਨ, ਇਕ ਸਰੀਰ ਕਰਕੇ ਦੂਸਰਾ ਮਨ ਕਰਕੇ, ਗੁਰੂ ਦੇ ਦੀਦਾਰ ਤਾਂ ਸਾਰੇ ਹੀ ਚਾਹੁੰਦੇ ਹਨ, ਪਰ ਗੁਰੂ ਫ਼ੁਰਮਾਨ ਹੈ ਕਿ :

ਦਰਸਨ ਕਉ ਲੋਚੈ ਸਭੁ ਕੋਈ ॥
ਪੂਰੈ ਭਾਗਿ ਪਰਾਪਤਿ ਹੋਈ ॥ *(ਸੂਹੀ ਮ: ੫, ਪੰਨਾ ੭੪੫)*

ਭਾਵ ਹੈ ਕਿ ਗੁਰੂ ਦੇ ਦਰਸ਼ਨਾਂ ਨੂੰ ਤਾਂ ਬਹੁਤ ਲੋਕ ਲੋਚਦੇ ਹਨ ਪਰ ਪੂਰਨ ਭਾਗਾਂ ਦਾ ਸਦਕਾ ਹੀ ਪੂਰੇ ਗੁਰੂ ਦੇ ਦਰਸ਼ਨ ਦੀਦਾਰ ਪ੍ਰਾਪਤ ਹੁੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਸਾਦਕਾਂ ਨੂੰ ਸਹੀ ਰੂਪ ਵਿਚ ਗੁਰੂ ਦਰਸ਼ਨ ਨਸੀਬ ਹੋ ਆਉਂਦੇ ਹਨ, ਉਨ੍ਹਾਂ ਦੀ ਪਛਾਣ ਕੀ ਹੈ ?

**ਉ:** ਹੇ ਭਾਈਓ ! ਅਸਲ ਵਿਚ ਉਨ੍ਹਾਂ ਦੀ ਸਰੀਰਕ ਕ੍ਰਿਆ ਵਿਚ ਤਾਂ ਕੋਈ ਬਦਲ ਨਜ਼ਰ ਨਹੀਂ ਆਇਆ ਕਰਦੀ, ਕਿਉਂਕਿ ਉਨ੍ਹਾਂ ਦਾ ਕਾਰ-ਵਿਹਾਰ, ਖਾਣ ਪੀਣ ਬਾਕੀ ਦੇ ਲੋਕਾਂ ਵਾਂਗ ਹੀ ਦਿੱਸਿਆ ਕਰਦਾ ਹੈ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਵਿਚ ਪੂਰਨ ਤੌਰ ਪਰ ਅੰਤਰਾ ਹੋਇਆ ਕਰਦਾ ਹੈ ਭਾਵ ਉਹ ਮਨ ਕਰਕੇ ਕਿਸੇ ਵੀ ਪਦਾਰਥ ਵਿਚ ਖਚਤ ਨਹੀਂ ਹੋਇਆ ਕਰਦੇ ਉਹ ਇਉਂ ਹੀ ਹੈ (ਜਿਉ ਕਮਲ ਰਹੈ ਵਿਚਿ ਪਾਨੀ ਹੇ)।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰੂ ਦੇ ਕ੍ਰਾਂਤੀਕਾਰੀ ਦਰਸ਼ਨਾਂ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ, ਇਨ੍ਹਾਂ ਬਾਰੇ ਸਾਨੂੰ ਕੋਈ ਸ਼ੱਕ ਨਹੀਂ ਹੈ, ਅਤੇ ਨਾ ਹੀ ਸਾਨੂੰ ਕੋਈ ਕਿਸੇ ਪ੍ਰਕਾਰ ਦੀ ਤਰਕ ਹੀ ਹੈ, ਪਰ ਅਸੀਂ ਆਪਣੀ ਮੋਟੀ ਜਿਹੀ ਸਮਝ ਅਨੁਸਾਰ ਆਪ ਜੀ ਤੋਂ ਸੁਭਾਵਕ ਰੂਪ ਵਿਚ ਬੋਧ ਹਾਸਲ ਕਰਨ ਲਈ ਪੁਛਣਾ ਚਾਹੁੰਦੇ ਹਾਂ ਕਿ ਜਦੋਂ ਆਪ ਜੀ ਨੂੰ ਸਤਿਗੁਰੂ ਦੇ ਅੰਤਰ-ਆਤਮੇ ਦਰਸ਼ਨਾਂ ਦਾ ਚਮਤਕਾਰ ਦ੍ਰਿਸ਼ਟੀ-ਗੋਚਰ ਹੋਇਆ ਤਾਂ ਉਸਦੀ ਰੂਪ-ਰੇਖਾ ਦੇ ਸੰਬੰਧ ਵਿਚ ਦੱਸਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਕੁਝ ਲਾਭ ਪ੍ਰਾਪਤ ਹੋ ਸਕੇ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗੀਏ ਤਾਂ ਆਪ ਜੀ ਵੱਲੋਂ ਇਹੋ ਉੱਤਰ ਮਿਲਦਾ ਹੈ :

ਦਰਸਨੁ ਦੇਖਿ ਭਈ ਨਿਹਕੇਵਲ
ਜਨਮ ਮਰਣ ਦੁਖੁ ਨਾਸਾ ॥ *(ਸੂਹੀ ਮ: ੧, ਪੰਨਾ ੭੬੪)*

ਭਾਵ ਜਦੋਂ ਸਿੱਖ ਸਤਿਗੁਰੂ ਜੀ ਦੇ ਅੰਤਰ-ਆਤਮੇ ਦਰਸ਼ਨ ਕਰਦਾ ਹੈ ਤਾਂ ਉਸ ਨੂੰ ਸਰੀਰ ਦੀ ਸੁਧ ਬੁਧ ਨਹੀਂ

ਰਹਿੰਦੀ ਅਤੇ ਉਸਦਾ ਮਨ ਆਤਮਕ ਮੰਡਲ ਦੀਆਂ ਮੌਜਾਂ ਮਾਣਦਾ ਹੈ, ਜਿਸਦਾ ਵਰਣਨ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਭਗਤ-ਜਨਾਂ ਨੂੰ ਉਸਦੇ ਚਰਨ ਕਵਲ ਦੀ ਮੌਜ ਪ੍ਰਤੀਤ ਹੋਈ ਹੈ, ਉਨ੍ਹਾਂ ਨੂੰ ਆਖ਼ਰ ਇਉਂ ਹੀ ਕਹਿਣਾ ਪਿਆ ਕਿ ਹੇ ਭਾਈਓ :

ਕਬੀਰ ਚਰਨ ਕਮਲ ਕੀ ਮਉਜ ਕੋ
ਕਹਿ ਕੈਸੇ ਉਨਮਾਨ॥
ਕਹਿਬੇ ਕਉ ਸੋਭਾ ਨਹੀ
ਦੇਖਾ ਹੀ ਪਰਵਾਨੁ॥੧੨੧॥

*(ਸਲੋਕ ਕਬੀਰ ਜੀ, ਪੰਨਾ ੧੩੭੦)*

**ਪ੍ਰ:** ਭਾਈ ਸਾਹਿਬ ਜੀਉ ! ਇਹ ਤਾਂ ਤੁਸੀਂ ਕਬੀਰ ਸਾਹਿਬ ਜੀ ਨੂੰ ਹੋਏ ਦਰਸ਼ਨਾਂ ਦਾ ਜ਼ਿਕਰ ਕਰਦੇ ਹੋ, ਪਰ ਜੋ ਤੁਹਾਨੂੰ ਗੁਰੂ ਦੇ ਦਰਸ਼ਨਾਂ ਦਾ ਅਰੰਭ ਕਾਲ ਵਿਚ ਹੋਏ ਚਮਤਕਾਰ ਦਾ ਪ੍ਰਭਾਵ ਹੋਇਆ, ਉਸ ਦੀ ਰੂਪ-ਰੇਖਾ ਬਾਰੇ ਕੁਝ ਕਹੋ ਤਾਕਿ ਸਾਨੂੰ ਭੀ ਕੁਝ ਸੂਝ-ਬੂਝ ਮਿਲ ਸਕੇ ?

**ਉ:** ਹੇ ਭਾਈਓ ! ਸਤਿਗੁਰੂ ਜੀ ਦੇ ਸਰਗੁਣ ਸਰੂਪੀ ਦਰਸ਼ਨ ਕਰਦੇ ਸਾਰ ਭੀ ਜੋ ਝਲਕਾ ਮੈਨੂੰ ਉਨ੍ਹਾਂ ਦੇ ਨਿਰਗੁਣ ਸਰੂਪੀ ਪ੍ਰਕਾਸ਼ ਦਾ ਅੰਦਰ ਵੱਜਾ ਅਰਥਾਤ ਅਨਭਉ ਹੋਇਆ, ਉਸਨੂੰ ਵਧੇਰੇ ਵਿਸਥਾਰ ਰੂਪ ਵਿਚ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਸ ਅਵਸਥਾ ਵਿਚ ਮੱਤ ਅਤੇ ਬੁੱਧੀ ਦੋਵੇਂ ਹੀ ਸਿਥਲ ਹੋ ਜਾਇਆ ਕਰਦੇ ਹਨ, ਜੇ ਮੈਂ ਕੁਝ ਕਹਿਣ ਦਾ ਯਤਨ ਭੀ ਕਰਾਂ ਤਾਂ ਚੰਦ ਅੱਖਰਾਂ ਵਿਚ ਇਉਂ ਹੀ ਕਹਿਣ ਦਾ ਉਪਰਾਲਾ ਕਰ ਸਕਦਾ ਹਾਂ ਕਿ :

## ਕਬਿੱਤ

**ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ,**
**ਬੁਧਿ ਕੀ ਨ ਬੁਧਿ ਰਹੀ,**
**ਮਤਿ ਮੈ ਨ ਮਤਿ ਹੈ॥**

***ਪਦ ਅਰਥ :*** ਸੁਧਿ—ਖ਼ਬਰ, ਚੇਤਾ, ਚਿਤਵਨ ਸ਼ਕਤੀ। ਬੁਧਿ—ਬੂਝ, ਬੁੱਝਨ ਸ਼ਕਤੀ। ਮਤਿ—ਅਕਲ।

***ਅਰਥ :***

(ਸਤਿਗੁਰੂ ਜੀ ਦਾ) ਦਰਸ਼ਨ ਦੇਖਦੇ ਸਾਰ ਹੀ, ਸੁਧ ਦੀ ਸੁਧ ਨਹੀਂ ਰਹੀ, ਬੁੱਧੀ ਦੀ ਬੁੱਧੀ ਨਹੀਂ ਰਹੀ, ਅਤੇ ਮੱਤੀ ਵਿਚ ਮੱਤੀ ਨਹੀਂ ਰਹੀ ਹੈ।

**ਸੁਰਤਿ ਮੈ ਨ ਸੁਰਤਿ ਅਉ**
**ਧਿਆਨ ਮੈ ਨ ਧਿਆਨੁ ਰਹਿਓ,**
**ਗਿਆਨ ਮੈ ਨ ਗਿਆਨ ਰਹਿਓ,**
**ਗਤਿ ਮੈ ਨ ਗਤਿ ਹੈ॥**

***ਪਦ ਅਰਥ :*** ਸੁਰਤਿ—ਗਯਾਤ, ਮੂੰਹ ਦੀ ਤਾਕਤ। ਧਿਆਨ—ਖ਼ਿਆਲ ਕਰਨ ਦੀ ਸੱਤਾ। ਗਿਆਨ—ਜਾਣਕਾਰੀ, ਭਾਵ ਗਿਆਨ ਵਿਚ ਗਿਆਨ ਨ ਰਿਹਾ। ਗਤਿ—ਪ੍ਰਾਪਤੀ, ਮਰਯਾਦਾ, ਰੀਤੀ, ਢੰਗ, ਪਹੁੰਚ, ਭਾਵ ਗੱਲ ਦੀ ਤਹਿ ਵਿਚ ਪਹੁੰਚਣ ਦੀ ਜੋ ਸ਼ਕਤੀ ਸੀ, ਉਸਦੀ ਹੁਣ ਉਹ ਦਸ਼ਾ ਨਹੀਂ ਰਹੀ।

***ਅਰਥ :***

ਸੁਰਤੀ ਵਿਚ ਸੁਰਤੀ ਨਹੀਂ ਰਹੀ, ਧਿਆਨ ਵਿਚ ਧਿਆਨ ਨਹੀਂ ਰਿਹਾ, ਗਿਆਨ ਵਿਚ ਗਿਆਨ ਨਹੀਂ ਰਿਹਾ ਅਤੇ ਗਤੀ ਵਿਚ ਗਤੀ ਨਹੀਂ ਰਹੀ ਹੈ।

**ਧੀਰਜ ਕੋ ਧੀਰਜ,**
**ਗਰਬ ਕੋ ਗਰਬੁ ਗਇਓ,**
**ਰਤਿ ਮੈ ਨ ਰਤਿ ਰਹੀ,**
**ਪਤਿ ਰਤਿ ਪਤਿ ਹੈ॥**

***ਪਦ ਅਰਥ :*** ਗਰਬ—(ਹੰਕਾਰ) ਦਾ ਗਰਬਪੁਣਾ (ਅਹੰਭਾਵ) ਚਲਾ ਗਿਆ। ਰਤਿ—ਪ੍ਰੀਤੀ ਦਾ ਪ੍ਰੀਤੀ ਭਾਵ ਰਹਿ ਗਿਆ। ਪਤਿ—ਪ੍ਰਤਿਸ਼ਟਾ (ਮਨੁੱਖੀ) ਗੌਰਵਤਾ ਦੀ ਮਨੌਤ। ਰਤਿ ਪਤਿ—ਲੱਤ ਪੱਤ ਲੜ ਖੜਾ ਗਈ, ਖ਼੍ਵਾਰ ਹੋ ਗਈ।

***ਅਰਥ :***

ਧੀਰਜ ਦਾ ਧੀਰਜ ਤੇ ਗਰਬ ਦਾ ਗਰਬ ਟੁੱਟ ਗਿਆ ਹੈ, ਪ੍ਰੀਤ ਵਿਚ ਪ੍ਰੀਤੀ ਨਹੀਂ ਰਹੀ ਤੇ ਇੱਜ਼ਤ ਵਿਚ ਰਤੀ ਜਿੰਨੀ ਭੀ ਇੱਜ਼ਤ (ਨਹੀਂ ਰਹੀ ਹੈ)।

**ਅਦਭੁਤ ਪਰਮਦਭੁਤ, ਬਿਸਮੈ ਬਿਸਮ,**
**ਅਸਚਰਜੈ ਅਸਚਰਜ,**
**ਅਤਿ ਅਤਿ ਹੈ॥੧॥੯॥**

**ਪਦ ਅਰਥ :** ਅਦਭੁਤ—(ਵਿਲੱਖਣ) ਤੋਂ ਭੀ ਮਹਾਨ ਵਿਲੱਖਣ ਹੈ। ਪਰਮਦਭੁਤ—ਅਚੰਭੇ ਤੋਂ ਭੀ ਅਚੰਭਾ ਸਰੂਪ। ਅਸਚਰਜੈ—ਹੈਰਾਨੀ ਵਿਚ ਪਾਉਣ ਵਾਲੀ ਦਸ਼ਾ।

**ਅਰਥ :**

(ਉਹ) ਅਦਭੁਤ ਤੋਂ ਅਦਭੁਤ ਹੈ, ਬਿਸਮ ਤੋਂ ਬਿਸਮ ਹੈ, ਅਸਚਰਜ ਤੋਂ ਅਸਚਰਜ ਹੈ ਅਤੇ ਮਹਾਨ ਤੋਂ ਮਹਾਨ ਹੈ।੧।੯।

**ਭਾਵਾਰਥ :** ਭਾਈ ਸਾਹਿਬ ਜੀ ਨੇ ਇਸ ਪ੍ਰਥਮ ਅੰਕ ਵਿਖੇ (ਕਬਿੱਤ) ਰਾਹੀਂ ਯਥਾਰਥ ਅਨੁਭਵ ਦਾ ਵਰਣਨ ਕੀਤਾ ਹੈ। ਬ੍ਰਹਮ ਸਾਖਯਾਤਕਾਰ ਨਾਮ ਨਾਲ ਇਸੇ ਹੀ ਗੁਰੂ ਦਰਸ਼ਨ ਨੂੰ ਨਿਰੂਪਨ ਕੀਤਾ ਜਾਇਆ ਕਰਦਾ ਹੈ। ਵਿਦਿਆ ਦਾ ਇਕੱਲਾ ਚਮਤਕਾਰ ਅਸਲੀ ਚਮਤਕਾਰ ਤੋਂ ਮਨੁੱਖ ਨੂੰ ਉਰ੍ਹੇ ਹੀ ਰਖਿਆ ਕਰਦਾ ਹੈ।

**ਨੋਟ :** ਉਪਰਲੇ ਸੋਰਠਾ, ਦੋਹਰਾ ਤੇ ਛੰਤ, ਤਿੰਨੇ ਛੰਦਾਂ ਦਾ ਇਕ ਅੰਕ ਸਮਝਣਾ ਚਾਹੀਦਾ ਹੈ, ਇਸ ਗੱਲ ਨੂੰ ਸੂਚਿਤ ਕਰਨ ਵਾਸਤੇ ਭਾਈ ਸਾਹਿਬ ਜੀ ਨੇ ਇਥੇ ੯ ਅੰਕ ਦਿਤਾ ਹੈ ਕਿਉਂਕਿ ਇਥੋਂ ਕਬਿੱਤ ਸ਼ੁਰੂ ਹੁੰਦੇ ਹਨ ਅਤੇ ਪ੍ਰਕਰਣ ਭੀ ਵੱਖਰਾ ਹੈ, ਇਸ ਗੱਲ ਨੂੰ ਪ੍ਰਗਟ ਕਰਨ ਲਈ ਅੰਕ (੧) ਲਾਇਆ ਹੈ।

ਅਗਲਾ ਕਬਿੱਤ ਭੀ ਗੁਰੂ ਚਰਣਾਰਬਿੰਦ ਦੀ ਪ੍ਰਾਪਤੀ ਦੀ ਮਹੱਤਤਾ ਉਪਰ ਹੈ, ਇਸ ਲਈ ਉਹ ਭੀ ਇਸੇ ਹੀ ਪ੍ਰਕਰਣ ਵਿਚ ਗਿਣਿਆ ਜਾ ਕੇ ਅੰਕ ॥੨॥੧੦॥ ਹੋਇਆ।

**ਪ੍ਰ:** ਪਰਮ ਸਤਿਕਾਰ ਯੋਗ, ਭਾਈ ਸਾਹਿਬ ਜੀਉ ! ਅਸੀਂ ਆਪ ਜੀ ਦੇ ਅਤਿ ਸ਼ੁਕਰ-ਗੁਜ਼ਾਰ ਹਾਂ, ਕਿਉਂਕਿ ਆਪ ਜੀ ਸਾਨੂੰ ਹਰ ਰੋਜ਼ ਸੰਗਤ ਵਿਚ ਗੁਰਮੱਤ ਦੇ ਵੀਚਾਰ ਸੁਣਾਉਂਦੇ ਰਹਿਣ ਦਾ ਉਪਕਾਰ ਕਰਦੇ ਹੋ।

ਪਰ ਸਨਿੰਮਰ ਬੇਨਤੀ ਹੈ ਕਿ ਕਈ ਵਾਰ ਤੁਸੀਂ ਆਪਣੇ ਵੀਚਾਰ ਪ੍ਰਗਟ ਕਰਨ ਸਮੇਂ ਅਜਿਹੀ ਬਿਖਮ ਤੇ ਔਖੀ ਸ਼ਬਦਾਵਲੀ ਦੀ ਵਰਤੋਂ ਕਰਦੇ ਹੋ, ਜਿਸਨੂੰ ਸਮਝਣ ਵੱਲੋਂ ਸਾਡੀ ਸੋਚ ਸ਼ਕਤੀ ਉੱਕਾ ਹੀ ਅਸਮਰੱਥ ਹੈ, ਇਸ ਲਈ ਜਦੋਂ ਤੀਕ ਅਸੀਂ ਉਸ ਕਠਨ ਸ਼ਬਦਾਵਲੀ ਦੇ ਸਹੀ ਭਾਵਾਂ ਨੂੰ ਨਹੀਂ ਸਮਝ ਸਕਦੇ, ਉਤਨਾ ਚਿਰ ਸਾਨੂੰ ਉਸ ਤੋਂ ਪੂਰਨ ਰੂਪ ਵਿਚ ਲਾਭ ਵੀ ਪ੍ਰਾਪਤ ਨਹੀਂ ਹੋ ਸਕਦਾ।

ਜਿਵੇਂ ਕਿ ਆਪ ਜੀ ਦਸਮ-ਦੁਆਰਾ, ਉਨਮਨੀ ਜੋਤ, ਅਨਹਦ ਸਬਦ, ਨਿਝਰ ਧਾਰਾ ਆਦਿ ਸ਼ਬਦਾਂ ਦੀ ਵਰਤੋਂ ਕਰਦੇ ਹੋ, ਇਹ ਸ਼ਬਦ ਅਸੀਂ ਸੰਗਤ ਵਿਚ ਆਪ ਜੀ ਤੋਂ ਸੁਣ ਤਾਂ ਲੈਂਦੇ ਹਾਂ, ਪਰ ਇਨ੍ਹਾਂ ਬਾਰੇ ਸਾਨੂੰ ਬੋਧ ਕੁਝ ਨਹੀਂ, ਜਿਸ ਕਰਕੇ ਸਾਨੂੰ ਵਧੇਰੇ ਲਾਭ ਹਾਸਲ ਨਹੀਂ ਹੁੰਦਾ, ਕਿਤਨਾ ਚੰਗਾ ਹੋਵੇ ਆਪ ਜੀ ਸਾਨੂੰ ਇਨ੍ਹਾਂ ਕਠਨ ਸ਼ਬਦਾਂ ਦੀ ਖੁਲਾਸਾ ਰੂਪ ਵਿਚ ਜਾਣਕਾਰੀ ਦਿਉ, ਇਸ ਤਰ੍ਹਾਂ ਤੁਹਾਡੀ ਬਹੁਤ ਕ੍ਰਿਪਾ ਹੋਵੇਗੀ ?

**ਉ:** ਹੇ ਭਾਈਓ ! ਅਸਲ ਵਿਚ ਸਚਾਈ ਤਾਂ ਇਹੋ ਹੈ ਕਿ ਸੰਗਤ ਵਿਚ ਵੀਚਾਰ ਕਰਦਿਆਂ ਜਿਤਨੀ ਭੀ ਮੈਂ ਸ਼ਬਦਾਵਲੀ ਦੀ ਵਰਤੋਂ ਕਰਦਾ ਹਾਂ, ਇਸ ਵਿਚ ਕੋਈ ਸ਼ਬਦ ਭੀ ਮੇਰੀ ਕ੍ਰਿਤ ਨਹੀਂ ਹੈ, ਇਹ ਤਾਂ ਜੋ ਮੈਨੂੰ ਗੁਰੂ ਅਰਜਨ ਦੇਵ ਜੀ ਦੀ ਪ੍ਰੇਰਨਾ ਦਾ ਸਦਕਾ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤ੍ਰ ਬਾਣੀ ਲਿਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ ਇਸ ਸਾਰੀ ਸ਼ਬਦਾਵਲੀ ਦੀ ਦਾਤ ਮੈਨੂੰ ਉਸੇ ਅਮੋਲਕ ਇਲਾਹੀ ਅਮੁਕ ਭੰਡਾਰੇ ਵਿਚੋਂ ਹਾਸਲ ਹੋਈ ਹੈ, ਜਿਥੋਂ ਪ੍ਰੇਰਨਾ ਲੈ ਕੇ ਮੈਂ ਆਪਣੀ ਰਚਨਾ ਵਿਚ ਕਈ ਥਾਵਾਂ 'ਤੇ ਅੰਕਤ ਕਰਦਾ ਹਾਂ। ਪਰ ਅਗੋਂ ਲਈ ਮੈਂ ਅਜਿਹੀ ਸ਼ਬਦਾਵਲੀ ਵਰਤੋਂ ਕਰਨ ਦਾ ਯਤਨ ਕਰਾਂਗਾ ਜਿਸਨੂੰ ਬੁੱਧੀ-ਜੀਵੀ ਲੋਕ ਆਮ ਜਨਤਾ ਨੂੰ ਬੋਧ ਕਰਾਉਂਦੇ ਰਹਿਣ। ਇਹ ਭੀ ਠੀਕ ਹੀ ਮੰਨਣਾ ਯੋਗ ਹੈ ਕਿ ਜਿਤਨਾ ਚਿਰ ਸੰਪੂਰਨ ਬਾਣੀ ਦਾ ਬੋਧ ਨਹੀਂ ਹੋ ਆਉਂਦਾ ਉਤਨਾ ਚਿਰ ਸਾਰੀ ਸ਼ਬਦਾਵਲੀ ਦਾ ਸਹੀ ਗਿਆਨ ਹੋਣਾ ਕਠਨ ਹੈ।

## ਗੁਰੂ ਦਰਸ਼ਨ ਸਰੂਪੀ ਅਨੁਭਵ ਦਾ ਸਥਾਨ

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਸੰਗਤ ਵਿਚ ਕਈ ਵਾਰ ਵੀਚਾਰ ਸੁਣਾਉਂਦਿਆਂ ਦਸਮ-ਦੁਆਰੇ ਦਾ ਭੀ ਜ਼ਿਕਰ ਕਰਿਆ ਕਰਦੇ ਹੋ, ਕੁਝ ਉਸ ਦੀ ਰੂਪ-ਰੇਖਾ ਬਾਰੇ ਭੀ ਜਾਣਕਾਰੀ ਦਿਓ ?

**ਉ:** ਹੇ ਭਾਈ! ਦਸਮ-ਦੁਆਰੇ ਦੇ ਸੰਬੰਧ ਵਿਚ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਉਨ੍ਹਾਂ ਵੱਲੋਂ ਸਾਨੂੰ ਇਹੋ ਉੱਤਰ ਮਿਲਦਾ ਹੈ ਜੋ ਕਿ ਬੇਣੀ ਭਗਤ ਦੁਆਰੇ ਉਚਾਰਨ ਕੀਤਾ ਗਿਆ ਹੈ, ਜਿਵੇਂ :

ਦਸਮ ਦੁਆਰਾ ਅਗਮ ਅਪਾਰਾ
ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ
ਆਲੇ ਭੀਤਰਿ ਥਾਤੀ ॥੪॥
ਜਾਗਤੁ ਰਹੈ ਸੁ ਕਬਹੁ ਨ ਸੋਵੈ ॥
ਤੀਨਿ ਤਿਲੋਕ ਸਮਾਧਿ ਪਲੋਵੈ ॥
ਬੀਜ ਮੰਤ੍ਰ ਲੈ ਹਿਰਦੈ ਰਹੈ ॥
ਮਨੂਆ ਉਲਟਿ ਸੁੰਨ ਮਹਿ ਗਹੈ ॥੫॥
ਜਾਗਤੁ ਰਹੈ ਨ ਅਲੀਆ ਭਾਖੈ ॥
ਪਾਂਚਉ ਇੰਦ੍ਰੀ ਬਸਿ ਕਰਿ ਰਾਖੈ ॥
ਗੁਰ ਕੀ ਸਾਖੀ ਰਾਖੈ ਚੀਤਿ ॥
ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥ *(ਪੰਨਾ ੯੭੪)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਦਸਮ-ਦੁਆਰੇ ਬਾਰੇ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਪਉੜੀ ਦੀਆਂ ਚੰਦ ਸਤਰਾਂ ਉੱਕਰੀਆਂ ਹਨ। ਜਿਵੇਂ ਕਿ :

**ਦਸਮ ਸਥਾਨ ਕੇ ਸਮਾਨਿ**
**ਕਉਨ ਭਉਨ ਕਹੌਂ,**
**ਗੁਰਮੁਖਿ ਪਾਵੈ ਸੁ ਤਉ,**
**ਅਨਤ ਨ ਪਾਵਈ ॥**

***ਪਦ ਅਰਥ :*** ਦਸਮ ਸਥਾਨ—ਦਸਮ-ਦੁਆਰ। ਸਮਾਨਿ—ਬਰਾਬਰ। ਕਉਨ ਭਉਨ ਕਹੌਂ—ਕਿਹੜਾ ਭੌਣ (ਟਿਕਾਣਾ) ਦਸਾਂ। ਸੁ ਤਉ—ਉਹ ਤਾਂ। ਅਨਤ—ਹੋਰ ਕੋਈ।

***ਅਰਥ :***

ਦਸਮ-ਦੁਆਰ (ਜਾਂ ਸਾਧ ਸੰਗਤ) ਸਥਾਨ ਦੇ ਸਮਾਨ (ਹੋਰ) ਕਿਹੜਾ ਘਰ ਕਿਹਾ ਜਾ ਸਕਦਾ ਹੈ ? ਗੁਰਸਿੱਖ ਹੋ ਕੇ (ਹੀ ਜੀਵ) ਉਸ (ਸਥਾਨ ਨੂੰ) ਪਾਵੇਗਾ, ਹੋਰ ਕਿਸੇ ਤਰ੍ਹਾਂ (ਭੀ ਜੀਵ) ਨਹੀਂ ਪਾਂਦਾ।

**ਪ੍ਰ:** ਭਾਈ ਸਾਹਿਬ ਜੀਉ ! ਕਈ ਬਾਰ ਗੁਰਮਤ ਦੇ ਵੀਚਾਰ ਸ੍ਵਣ ਕਰਾਉਂਦਿਆਂ ਉਨਮਨੀ ਜੋਤ ਬਾਰੇ ਭੀ ਆਪ ਜੀ ਇਸ਼ਾਰਾ ਕਰਿਆ ਕਰਦੇ ਹੋ, ਕੀ ਇਸ ਬਾਰੇ ਭੀ ਕੁਝ ਸੋਝੀ ਦਿਓਗੇ ?

**ਉ:** ਹੇ ਭਾਈਓ ! ਇਸ 'ਉਨਮਨ' ਸ਼ਬਦ ਦਾ ਬੋਧ ਵੀ ਮੈਨੂੰ ਗੁਰਬਾਣੀ ਵਿਚੋਂ ਹੀ ਮਿਲਿਆ ਹੈ, ਜਿਸਨੂੰ ਕਬੀਰ ਸਾਹਿਬ ਜੀ ਇਉਂ ਅੰਕਤ ਕਰਦੇ ਹਨ :

ਉਨਮਨ ਮਨੂਆ ਸੁੰਨਿ ਸਮਾਨਾ
ਦੁਬਿਧਾ ਦੁਰਮਤਿ ਭਾਗੀ ॥
ਕਹੁ ਕਬੀਰ ਅਨਭਉ ਇਕੁ ਦੇਖਿਆ
ਰਾਮ ਨਾਮਿ ਲਿਵ ਲਾਗੀ ॥
*(ਗਉੜੀ ਕਬੀਰ ਜੀ, ਪੰਨਾ ੩੩੩)*

ਭਾਵ ਹੈ ਕਿ ਮੈਂ ਇਥੋਂ ਬਾਣੀ ਦੀ ਪ੍ਰੇਰਨਾ ਲੈ ਕੇ ਹੀ ਇਸ 'ਉਨਮਨ' ਸ਼ਬਦ ਦੀ ਵਰਤੋਂ ਕੀਤੀ ਹੈ, ਜਿਵੇਂ ਕਿ :

**ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ,**
**ਦਇਆ ਕੈ ਦਿਖਾਵੈ ਜਾਹੀ,**
**ਤਾਹੀ ਬਨਿ ਆਵਈ ॥**

***ਪਦ ਅਰਥ :*** ਪਟੰਤਰ ਦੀਜੈ—(ਬਰਾਬਰੀ) ਵਾਸਤੇ ਦੇਵਾਂ। ਕਉਨ ਜੋਤਿ—ਕਿਹੜੀ ਜੋਤਿ। ਜਾਹੀ—ਜਿਸਨੂੰ। ਤਾਹੀ—ਤਿਸ (ਗੁਰਮੁਖ ਨੂੰ) ਹੀ।

***ਅਰਥ :***

ਉਨਮਨੀ ਜੋਤ ਦੇ ਮੁਕਾਬਲੇ ਉਤੇ ਕਿਹੜੀ ਜੋਤਿ ਦਿੱਤੀ ਜਾ ਸਕਦੀ ਹੈ (ਸਤਿਗੁਰ) ਦਇਆ ਕਰਕੇ ਜਿਸਨੂੰ ਦਿਖਾਵੇਗਾ, ਉਸੇ ਨੂੰ (ਉਸਦਾ ਅਕਹਿ ਅਨੰਦ) ਬਣ ਆਵੇਗਾ।

**ਪ੍ਰ:** ਭਾਈ ਸਾਹਿਬ ਜੀਉ ! ਕਈ ਵਾਰ ਆਪ ਜੀ ਅਨਹਦ ਸ਼ਬਦ ਦੀ ਭੀ ਵਰਤੋਂ ਕਰਿਆ ਕਰਦੇ ਹੋ, ਇਸ ਬਾਰੇ ਭੀ ਜਾਣਕਾਰੀ ਦਿਓ ?

**ਉ:** ਹੇ ਭਾਈ ! ਬਾਣੀ ਵਿਚ ਇਸ ਅਨਹਦ ਸ਼ਬਦ ਦੀ ਭੀ ਕਈ ਥਾਵਾਂ 'ਤੇ ਵਰਤੋਂ ਕੀਤੀ ਪੜ੍ਹਨ ਵਿਚ ਆਉਂਦੀ ਹੈ, ਜਿਵੇਂ ਕਿ :

ਅਨਹਦ ਸਬਦ ਹੋਤ ਝੁਨਕਾਰ ॥
ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥੨॥
*(ਭੈਰਉ ਕਬੀਰ ਜੀ, ਪੰਨਾ ੧੧੬੨)*

ਇਸ ਤੋਂ ਆਦਿ ਹੋਰ ਭੀ ਬਹੁਤ ਸਤਰਾਂ ਪੜ੍ਹਨ ਨੂੰ ਮਿਲਦੀਆਂ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਸ਼ਬਦ ਨੂੰ ਇਥੇ ਵਰਤਿਆ ਹੈ :

**ਅਨਹਦ ਨਾਦ ਸਮਸਰਿ ਨਾਦੁ ਬਾਦੁ ਕਉਨ,**
**ਸ੍ਰੀ ਗੁਰੂ ਸੁਨਾਵੈ ਜਾਹਿ,**
**ਸੋਈ ਲਿਵ ਲਾਵਈ ॥**

***ਪਦ ਅਰਥ :*** ਸਮਸਰਿ—ਬਰਾਬਰ ਕਹਾਂ। ਨਾਦੁ—ਧੁਨੀ। ਬਾਦੁ—ਬਾਜੇ ਦੀ। ਕਉਨ—ਕਿਹੜੇ। ਜਾਹਿ—ਜਿਸ ਕਿਸੇ ਨੂੰ। ਲਿਵ—ਤਾਰ।

**ਅਰਥ :**

ਅਨਹਦ ਸ਼ਬਦ ਦੇ ਸਮਾਨ ਕਿਹੜੇ ਵਾਜੇ ਦਾ ਸ਼ਬਦ (ਕਿਹਾ ਜਾ ਸਕਦਾ ਹੈ ?) ਜਿਸਨੂੰ ਸਤਿਗੁਰੂ ਅਨਹਦ ਸ਼ਬਦ ਸੁਣਾਉਂਦਾ ਹੈ, ਉਹੋ (ਪੁਰਸ਼ ਹੀ ਅਨਹਦ ਸ਼ਬਦ ਵਿਚ) ਲਿਵ ਲਾਉਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਕਦੀ ਕਦਾਈਂ ਆਪ ਜੀ ਨਿਝਰ ਸ਼ਬਦ ਦੀ ਭੀ ਵਰਤੋਂ ਕਰਿਆ ਕਰਦੇ ਹੋ, ਇਸ ਬਾਰੇ ਭੀ ਕੁਝ ਸੋਝੀ ਦਿਓ ?

**ਉ:** ਹੇ ਭਾਈਓ! ਇਸ ਸ਼ਬਦ ਦੀ ਵਰਤੋਂ ਕਰਨ ਦੀ ਭੀ ਮੈਨੂੰ ਪ੍ਰੇਰਨਾ ਗੁਰਬਾਣੀ ਵਿਚੋਂ ਹੀ ਮਿਲੀ ਹੈ, ਕਿਉਂਕਿ ਇਹ ਸ਼ਬਦ ਭੀ ਕਈ ਵਾਰ ਮੇਰੇ ਦ੍ਰਿਸ਼ਟੀ-ਗੋਚਰ ਹੋਇਆ ਹੈ, ਜਿਵੇਂ ਕਿ :

ਨਿਝਰੁ ਝਰੈ ਸਹਜ ਧੁਨਿ ਲਾਗੈ
ਘਰ ਹੀ ਪਰਚਾ ਪਾਈਐ॥ *(ਸੂਹੀ ਮ: ੧, ਪੰਨਾ ੭੩੦)*

ਨਿਝਰ ਧਾਰ ਚੁਐ ਅਤਿ ਨਿਰਮਲ
ਇਹ ਰਸ ਮਨੂਆ ਰਾਤੋ ਰੇ॥
*(ਰਾਮਕਲੀ ਕਬੀਰ ਜੀ, ਪੰਨਾ ੯੬੯)*

ਇਨ੍ਹਾਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਸ਼ਬਦ ਦੀ ਇਥੇ ਵਰਤੋਂ ਕੀਤੀ ਹੈ, ਜਿਵੇਂ ਕਿ :

**ਨਿਝਰ ਅਪਾਰ ਧਾਰ ਤੁਲਿ**
**ਨ ਅੰਮ੍ਰਿਤ ਰਸ, ਅਪਿਉ ਪੀਆਵੈ ਜਾਹਿ,**
**ਤਾਹੀ ਮੈ ਸਮਾਵਈ ॥੨॥੧੦॥**

***ਪਦ ਅਰਥ :*** ਨਿਝਰ—ਨਿਰੰਤਰ—ਲਗਾਤਾਰ ਝਰਨ ਵਾਲੀ ਧਾਰ। ਤੁਲਿ—ਬਰਾਬਰ। ਅੰਮ੍ਰਿਤ ਰਸ—ਸੁਰਗੀ ਅੰਮ੍ਰਿਤ ਦਾ ਭੀ ਸੁਆਦ। ਅਪਿਉ—ਪਰਮ ਦਿੱਬ ਰਸ। ਸਮਾਵਈ—ਮਾਲਕ ਵਿਚ ਅਭੇਦ ਹੋ ਜਾਇਆ ਕਰਦਾ ਹੈ।

**ਅਰਥ :**

(ਜੋ) ਇਕ ਰਸ ਅਵਿਰਲ ਧਾਰਾ ਵਾਂਗੂੰ ਅੰਮ੍ਰਿਤ ਦੀ ਅਪਾਰ ਧਾਰ ਹੈ ਉਸ ਦੇ ਸਮਾਨ ਅੰਮ੍ਰਿਤ ਰਸ ਨਹੀਂ ਹੈ, ਉਹ ਅੰਮ੍ਰਿਤ ਜਿਸਨੂੰ ਪਿਆਉਂਦਾ ਹੈ, ਉਹ ਉਸੇ ਦੇ ਵਿਚ ਹੀ ਸਮਾਇਆ ਰਹਿੰਦਾ ਹੈ।੨।੧੦।

***ਭਾਵਾਰਥ : ਦਸਮਾਂ ਦੁਆਰਾ***—ਉਹ ਸ੍ਰੋਤ ਰੂਪ ਸਥਾਨ ਹੈ, ਜਿਥੋਂ ਮਨ ਤੇ ਇੰਦ੍ਰੀਆਂ ਦੀਆਂ ਬਿਰਤੀਆਂ ਤਾਕਤ ਲੈ ਕੇ ਬਾਹਰ ਮੁਖ ਦੌੜਦੀਆਂ ਤੇ ਬਾਹਰ ਆਪਣੇ ਆਪਣੇ ਪਦਾਰਥ ਤਕ ਗੰਮਤਾ ਪਾ ਕੇ ਪਿਛਾਹਾਂ ਆਪਣੇ ਅੰਦਰ ਉਕਤ ਕੇਂਦਰ ਵੱਲ ਮੁੜ ਲਗਾਤਾਰ ਬਾਹਰਲੀ ਅੰਦਰਲੀ ਕਾਰਵਾਈ ਵਿਚ ਵਰਤਿਆ ਕਰਦੀਆਂ ਹਨ।

**ਉਨਮਨੀ ਜੋਤ**—ਅੰਦਰ ਨਿਸ਼ਾਨਾ ਕਾਇਮ ਕਰਕੇ ਜਦ ਨਿਗਾਹ ਬਾਹਰ ਪਈ ਰਮੇਂ ਤਾਂ ਇਸ ਧਾਰਣਾ ਵਿਚ ਉਹ ਉਨਮਨੀ ਭਾਵ ਵਾਲੀ ਇਸਥਿਤੀ ਹੁੰਦੀ ਹੈ, ਇਸਦੀ ਪੂਰਨ ਪ੍ਰਪੱਕਤਾ ਹੋਇਆਂ ਦਸਮ-ਦੁਆਰਾ ਵਿਖੇ ਜਯੋਤੀ ਦਾ ਪ੍ਰਗਟ ਹੋ ਆਉਣਾ ਉਨਮਨੀ ਜੋਤ ਕਹੀ ਜਾਂਦੀ ਹੈ।

ਜਿਸ ਸਮੇਂ ਉਨਮਨੀ ਅਵਸਥਾ ਦੇ ਅਭਿਆਸ ਦੇ ਪੱਕ ਪਿਆਂ ਜੋਤੀ ਦਾ ਸਾਖਯਾਤਕਾਰ ਹੋਇਆ ਕਰਦਾ ਹੈ ਤੇ ਗੁਰਸਿੱਖ ਦੇ ਅੰਦਰ ਸਹਿਜ ਧੁਨੀ ਦੇ ਰੂਪ ਵਿਚ ਨਾਮ ਦੀ ਤਾਰ ਬਝਿਆ ਕਰਦੀ ਹੈ, ਜਿਸਦਾ ਨਾਮ ਅਨਹਦ ਧੁਨੀ ਕਿਹਾ ਜਾਂਦਾ ਹੈ। ਇਸ ਧੁਨੀ ਵਿਚ ਸੁਰਤ ਇਕਸਾਰ ਜੁਟਦੀ ਹੋਈ ਇਕ ਅਦਭੁਤ ਰਸ ਨੂੰ ਅਨੁਭਵ ਕਰਿਆ ਕਰਦੀ ਹੈ, ਜਿਸਦੀ ਤੇਲ ਧਾਰਾ ਵਤ ਪ੍ਰਵਾਹਿਤ ਅਵਸਥਾ ਨੂੰ ਅਪਾਰ ਨਿਝਰ ਧਾਰ ਕਰਕੇ ਕਥਨ ਕੀਤਾ ਗਿਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਅੰਮ੍ਰਿਤ ਰਸ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਸਦੀ ਅਨੁਭਵਤਾ ਕਿਵੇਂ ਹੋਵੇ ?

**ਉ:** ਹੇ ਭਾਈਓ! ਇਸ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗਦੇ ਹਾਂ ਤਾਂ ਉਹ ਇਉਂ ਫ਼ੁਰਮਾਨ ਕਰਦੇ ਹਨ ਕਿ :

ਰਾਰਾ ਰਸੁ ਨਿਰਸ ਕਰਿ ਜਾਨਿਆ॥
ਹੋਇ ਨਿਰਸ ਸੁ ਰਸੁ ਪਹਿਚਾਨਿਆ॥
ਇਹ ਰਸ ਛਾਡੇ ਉਹ ਰਸੁ ਆਵਾ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥
*(ਬਾਵਨ ਅਖਰੀ ਕਬੀਰ ਜੀ, ਪੰਨਾ ੩੪੨)*

ਭਾਵ ਹੈ ਕਿ ਉਸ ਨਾਮ ਰੂਪ ਅੰਮ੍ਰਿਤ ਰਸ ਨੂੰ ਪ੍ਰਾਪਤ ਕਰਨ ਲਈ ਇਹ ਸਾਰੇ ਪਦਾਰਥਾਂ ਦੇ ਰਸ ਛੱਡਣੇ ਪੈਂਦੇ ਹਨ, ਜਿਨ੍ਹਾਂ ਨੇ ਇਹ ਰਸ ਪੀ ਲਿਆ, ਉਨ੍ਹਾਂ ਨੂੰ ਫਿਰ ਇਹ ਦੁਨੀਆਂ ਦੇ ਰਸ ਭਾਉਂਦੇ ਹੀ ਨਹੀਂ। ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਚੰਦ ਪੰਗਤੀਆਂ ਉੱਕਰੀਆਂ ਹਨ :

**ਗੁਰ ਸਿਖ ਸੰਧਿ ਮਿਲੇ, ਬੀਸ ਇਕ ਈਸ ਈਸ,**
**ਇਤ ਤੇ ਉਲੰਘਿ,**
**ਉਤ ਜਾਇ ਠਹਰਾਵਈ ॥**

***ਪਦ ਅਰਥ :*** ਗੁਰ ਸਿਖ ਸੰਧਿ—ਗੁਰੂ ਸਿੱਖ ਦੀ ਸੰਧਿ, ਜੋੜ, ਮਿਲਾਪ। ਬੀਸ ਇਕ—ਇਕ ਬੀਸੀ, ਜਾਂ ਉਹ ਆਦਮੀ ਜਿਸਦੀ ਸਾਰੀ ਮਾਲੀ ਹਾਲਤ ਇਕ ਵੀਹ ਰੁਪਏ

ਹਨ, ਭਾਵ ਮਹਾਂ ਨਿਰਧਨ। ਈਸ ਈਸ—ਈਸਰਾਂ ਦਾ ਈਸਰ, ਧਨਵਾਨਾਂ ਦਾ ਧਨਵਾਨ, ਰਾਜਿਆਂ ਦਾ ਰਾਜਾ। ਇਤ—ਇਹ ਲੋਕ। ਉਤ—ਉਹ ਲੋਕ, ਪ੍ਰਲੋਕ। ਠਹਰਾਵਈ—ਨਿਵਾਸ ਜਾ ਕਰਦਾ ਹੈ।

**ਅਰਥ :**

ਜਿਸ ਵੇਲੇ ਗੁਰੂ ਸਿੱਖ ਨੂੰ ਆਪਣੀ ਮਨਮੰਨੀ ਮਰਜ਼ੀ ਅਨੁਸਾਰ ਪਰਖ ਵਿਚ ਪੂਰਾ ਵੇਖਦਾ ਹੈ, ਜਾਂ ਸਿੱਖ ਗੁਰੂ ਦੀ ਪਰਖ ਵਿਚ ਪੂਰਾ ਉਤਰਦਾ ਹੈ, ਉਸ ਵੇਲੇ ਇਨ੍ਹਾਂ ਦੋਹਾਂ—ਗੁਰੂ ਤੇ ਸਿੱਖ ਦੀ ਆਪੋ ਵਿਚ ਸੰਧੀ ਹੋਇਆ ਕਰਦੀ ਹੈ, ਗੁਰੂ ਤੇ ਸਿੱਖ ਦੇ ਮੇਲ ਵਿਚ ਮਿਲਦਿਆਂ ਹੀ ਇਕ ਗ਼ਰੀਬੜਾ ਜੀਵ ਰਾਜਿਆਂ ਦਾ ਰਾਜਾ ਹੋ ਜਾਂਦਾ ਹੈ ਅਤੇ ਇਸ ਲੋਕ ਤੋਂ ਉਲੰਘ ਕੇ ਉਸ ਲੋਕ, ਪਾਰਬ੍ਰਹਮ ਦੇ ਦੇਸ ਜਾ ਕੇ ਨਿਵਾਸ ਕਰਦਾ ਹੈ।

ਪ੍ਰ: ਕਿਉਂ ਜੀ! ਉਸਦੀ ਮਾਨਸਿਕ ਅਵੱਸਥਾ ਵਿਚ ਕੀ ਬਦਲ ਆ ਜਾਂਦੀ ਹੈ?

ਉ: **ਚਰਮ-ਦ੍ਰਿਸਟਿ ਮੂੰਦ,**
**ਪੇਖੈ ਦਿਬ-ਦ੍ਰਿਸਟਿ ਕੈ,**
**ਜਗਮਗ ਜੋਤਿ ਉਨਮਨੀ ਸੁਧਿ ਪਾਵਈ॥**

***ਪਦ ਅਰਥ :*** ਚਰਮ ਦ੍ਰਿਸਟਿ—ਬਾਹਰਲੀਆਂ ਅੱਖਾਂ ਨੂੰ। ਮੂੰਦ—ਬੰਦ ਕਰਕੇ। ਦਿਬ ਦ੍ਰਿਸਟਿ—ਅੰਤਰੀਵੀ—ਮਾਨਸੀ ਨੇਤ੍ਰ। ਜਗਮਗ—ਦਗ ਦਗ ਕਰ ਰਹੀ ਨਿਰੰਕਾਰੀ ਜੋਤ (ਪ੍ਰਕਾਸ਼)। ਉਨਮਨੀ—ਭਾਵ ਮਨ ਦੇ ਅੰਤਰ ਮੁਖੀ ਦਸ਼ਾ ਵਿਚ। ਸੁਧਿ—ਅਨੁਭਵ, ਸੂਝ।

**ਅਰਥ :**

ਬਾਹਰਲੇ ਪਦਾਰਥਾਂ ਨੂੰ ਵੇਖਣ ਵਾਲੀਆਂ ਅੱਖਾਂ ਨੂੰ ਉਹ ਬੰਦ ਕਰ ਲੈਂਦਾ ਹੈ ਅਤੇ ਅੰਦਰਲੀਆਂ ਅੱਖਾਂ ਨਾਲ ਲਟ ਲਟ ਕਰਕੇ ਬਲ ਰਹੀ ਉਨਮਨੀ ਜੋਤ ਦੀ ਸੁਧੀ ਪਾ ਲੈਂਦਾ ਹੈ।

ਪ੍ਰ: ਕਿਉਂ ਜੀ! ਉਸਨੂੰ ਹੋਰ ਕੀ ਕੁਝ ਪ੍ਰਾਪਤ ਹੋ ਆਉਂਦਾ ਹੈ?

ਉ: **ਸੁਰਤਿ ਸੰਕੋਚਤ ਹੀ,**
**ਬਜਰ ਕਪਾਟ ਖੋਲਿ, ਨਾਦ ਬਾਦ ਪਰੈ,**
**ਅਨਹਤ ਲਿਵ ਲਾਵਈ॥**

***ਪਦ ਅਰਥ :*** ਸੁਰਤਿ—ਸੁਰਤ ਨੂੰ। ਸੰਕੋਚਤ ਹੀ—ਸੰਕੋਚਦੇ ਸਾਰ। ਬਜਰ ਕਪਾਟ—(ਆਸਾ ਅੰਦੇਸ਼ਾ ਰੂਪ) ਕਵਾੜਾਂ ਨੂੰ ਖੋਲ੍ਹ ਕੇ। ਨਾਦ ਬਾਦ—ਸੰਗੀਤਕ ਧੁਨੀ। ਅਨਹਤ—ਪੌਣ ਆਦਿਕਾਂ ਦੀ ਅੰਤਰੀਵੀ ਚੋਟ, (ਹਰਕਤ)।

**ਅਰਥ :**

ਸੁਰਤ ਨੂੰ (ਸੰਸਾਰਕ ਕਾਰ-ਵਿਹਾਰਾਂ ਵੱਲੋਂ) ਸੰਕੋਚਦਿਆਂ ਹੀ ਬਜਰ ਵਰਗੇ ਤਖ਼ਤੇ (ਆਸਾ ਤੇ ਅੰਦੇਸਾ ਰੂਪ) ਖੁਲ੍ਹ ਜਾਂਦੇ ਹਨ, ਤਦ ਵਾਜਿਆਂ ਦੇ ਸ਼ਬਦ ਤੋਂ ਪਰ੍ਹੇ (ਰਹਿਣ ਵਾਲੇ) ਅਨਹਦ ਸ਼ਬਦ ਵਿਚ ਲਿਵ ਲੱਗ ਜਾਂਦੀ ਹੈ।

**ਬਚਨ ਬਿਸਰਜਿਤ ਅਨ ਰਸ ਰਹਿਤ ਹੁਇ,**
**ਨਿਝਰ ਅਪਾਰ ਧਾਰ**
**ਅਪਿਉ ਪੀਆਵਈ॥੧੧॥**

***ਪਦ ਅਰਥ :*** ਬਚਨ ਬਿਸਰਜਿਤ—ਬਚਨ (ਬਿਲਾਸ) ਤਿਆਗ ਕੇ। ਅਨ ਰਸ—ਬਾਹਰ ਮੁਖੀ ਸੁਆਦਾਂ ਤੋਂ ਰਹਿਤ। ਨਿਝਰ—ਨਿਰੰਤਰ ਝਰ ਰਹੀ। ਅਪਿਉ—ਅੰਮ੍ਰਿਤ (ਅਨਭਉ ਰਸ)।

**ਅਰਥ :**

(ਉਸਨੂੰ ਸੰਸਾਰਕ) ਬਚਨਾਂ ਦੇ ਭੁਲ ਜਾਂਦਿਆਂ ਹੀ (ਮਨ) ਹੋਰਨਾਂ ਰਸਾਂ ਤੋਂ ਰਹਿਤ ਹੋ ਜਾਂਦਾ ਹੈ ਅਤੇ ਇਕ ਰਸ ਵੱਲ ਵੱਗ ਰਹੀ ਅਪਾਰ ਧਾਰਾ ਰੂਪ ਅੰਮ੍ਰਿਤ ਨੂੰ ਪੀਣ ਲੱਗ ਜਾਂਦਾ ਹੈ।੧੧।

***ਭਾਵਾਰਥ :*** 'ਗੁਰ ਸਿੱਖ ਸੰਧਿ ਮਿਲੇ' ਇਹ ਇਸ ਬਾਣੀ ਵਿਚ ਆਮ ਤੌਰ ਪਰ ਸ਼ਬਦ ਆਇਆ ਹੈ। ਇਸ ਵਾਸਤੇ ਇਸ ਭਾਵ ਨੂੰ ਸਮਝਣਾ ਜ਼ਰੂਰੀ ਹੈ ਕਿ ਗੁਰੂ ਜਿਸ ਸਮੇਂ ਸਿੱਖ ਨੂੰ ਆਪਣੀ ਦੂਰ-ਦਰਸ਼ੀ ਨਜ਼ਰਾਂ ਨਾਲ ਪਰਖ ਲੈਂਦਾ ਹੈ ਅਰ ਸਿੱਖ ਭੀ ਆਪਣੇ ਮਨ ਮੰਨੇ ਪਰਚੇ ਗੁਰੂ ਪਾਸੋਂ ਲੈ ਲੈਂਦਾ ਹੈ, ਉਸ ਸਮੇਂ ਇਨ੍ਹਾਂ ਦੀ ਆਪੋ ਵਿਚ ਸੰਧੀ ਮਿਲ ਜਾਇਆ ਕਰਦੀ ਹੈ। ਭਾਵ ਮਨ ਮੇਲੇ ਹੁੰਦੇ ਹਨ, ਇਸ ਅਵੱਸਥਾ ਦੇ ਪੁੱਜਣ 'ਤੇ ਇਹ ਨਾਤਾ ਪੱਕਾ ਹੋਇਆ ਕਰਦਾ ਹੈ।

## ਬਾਹਜਮੁਖ ਬਿਰਤੀ ਨੂੰ ਮੋੜ ਕੇ ਅੰਤਰਮੁਖੀ ਹੋਣਾ ਜ਼ਰੂਰੀ ਹੈ

ਪ੍ਰ: ਭਾਈ ਸਾਹਿਬ ਜੀਉ! ਬਹੁਤ ਲੋਕ ਐਸੇ ਭੀ ਵੇਖਣ ਵਿਚ ਆਉਂਦੇ ਹਨ, ਜੋ ਪ੍ਰਭੂ ਦੇ ਪ੍ਰੇਮ-ਰਸ ਨੂੰ ਪ੍ਰਾਪਤ ਕਰਨ ਲਈ ਘਰ-ਬਾਰ ਤੇ ਪ੍ਰਵਾਰ ਨੂੰ ਤਿਆਗ ਕੇ

ਜੰਗਲਾਂ ਵਿਚ ਜਾ ਵੱਸੇ, ਪਰ ਫਿਰ ਭੀ ਉਹ ਪ੍ਰਭੂ ਦੇ ਪ੍ਰੇਮ-ਰਸ ਵੱਲੋਂ ਸੱਖਣੇ ਹੀ ਵੇਖਣ ਵਿਚ ਆਉਂਦੇ ਹਨ। ਕਿਉਂ ਜੀ! ਦੱਸੋਗੇ ਉਨ੍ਹਾਂ ਅੰਦਰ ਕਿਹੜੀ ਰੋਕ ਹੈ? ਜੋ ਪ੍ਰਭੂ ਦੇ ਪ੍ਰੇਮ-ਰਸ ਨੂੰ ਵੱਸਣ ਨਹੀਂ ਦੇਂਦੀ, ਇਸ ਸੰਬੰਧ ਵਿਚ ਤੁਸੀਂ ਆਪਣੇ ਵੀਚਾਰ ਦਿਓ?

ਉ: ਹੇ ਭਾਈਓ! ਸੱਚ ਤਾਂ ਇਹੋ ਹੈ ਕਿ ਇਸ ਬਾਰੇ ਮੇਰੇ ਆਪਣੇ ਤਾਂ ਵੀਚਾਰ ਕੋਈ ਨਹੀਂ, ਪਰ ਹਾਂ ਜੋ ਮੈਨੂੰ ਗੁਰਬਾਣੀ ਦੀ ਵਿਚਾਰ ਕਰਦਿਆਂ ਬੋਧ ਹੋਇਆ ਹੈ, ਉਹ ਇਹੋ ਹੈ ਕਿ ਉਨ੍ਹਾਂ ਦੇ ਮਨ ਵਿਚ ਸੰਸਾਰ ਦੇ ਅਨੰਤ ਰਸ ਵੱਸਦੇ ਹਨ, ਜਿਨ੍ਹਾਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸਾਨੂੰ ਬੋਧ ਮਿਲਦਾ ਹੈ:

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥

*(ਸ੍ਰੀ ਰਾਗੁ ਮ: ੧, ਪੰਨਾ ੧੫)*

ਭਾਵ ਹੈ ਜਦ ਤਕ ਕਿਸੇ ਦੇ ਮਨ ਵਿਚ ਸੰਸਾਰਕ ਪਦਾਰਥਾਂ ਦੇ ਰਸ ਵੱਸਦੇ ਹਨ, ਉਤਨਾ ਚਿਰ ਮਨ ਵਿਚ ਪ੍ਰਭੂ ਦੇ ਪ੍ਰੇਮ-ਰਸ ਦਾ ਨਿਵਾਸ ਨਹੀਂ ਹੋ ਸਕਦਾ, ਕਿਉਂਕਿ ਇਹ ਬਾਣੀ ਦਾ ਸੰਕੇਤ ਹੈ:

ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

*(ਬਾਵਨ ਅਖਰੀ ਕਬੀਰ ਜੀ, ਪੰਨਾ ੩੪੨)*

ਹੇ ਭਾਈਓ! ਇਨ੍ਹਾਂ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਭਾਵ ਨੂੰ ਚੰਦ ਪੰਗਤੀਆਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ:

**ਜਉ ਲਉ ਅਨ-ਰਸ ਬਸਿ,**
**ਤਉ ਲਉ ਨਹੀ ਪ੍ਰੇਮ ਰਸੁ,**
**ਜਉ ਲਉ ਆਨ ਧਿਆਨ,**
**ਆਪਿ ਆਪੁ ਨਹੀ ਦੇਖੀਐ ॥**

***ਪਦ ਅਰਥ :*** ਜਉ—ਲਉ ਜਦੋਂ ਤਕ। ਅਨ-ਰਸ—ਦ੍ਵੈਤ ਦੇ ਰਸ (ਸ਼ਬਦ ਸਪਰਸ਼ ਰੂਪ ਰਸ ਗੰਧ) ਦੁਨਿਆਵੀ ਪਦਾਰਥਾਂ ਦੇ ਹੋਰ ਹੋਰ ਰਸ। ਤਉ ਲਉ—ਤਦੋਂ ਤਕ। ਆਪਿ ਆਪੁ—ਅਪਨਾ ਆਪ, ਸ਼ੁੱਧ ਸਰੂਪ। ਨਹੀ ਦੇਖੀਐ—ਨਹੀਂ ਦਿੱਸਦਾ, ਭਾਵ ਉਸਦਾ ਪ੍ਰਤੱਖ ਅਨਭਉ ਨਹੀਂ ਹੋ ਸਕਦਾ।

***ਅਰਥ :***

ਜਦ ਤਕ (ਮਨ) ਦੁਨਿਆਵੀ ਪਦਾਰਥਾਂ ਦੇ ਸੁਆਦਾਂ ਦੇ ਵੱਸ ਵਿਚ ਹੈ, ਤਦ ਤਕ (ਇਹ) ਪ੍ਰੇਮ ਦਾ ਸੁਆਦ ਨਹੀਂ (ਲੈ ਸਕਦਾ)। ਜਦ ਤਕ (ਕੋਈ) ਹੋਰ ਧਿਆਨ ਹੈ, ਆਪਣਾ ਆਪ ਭਾਵ ਸ਼ੁੱਧ ਸਰੂਪ ਨਹੀਂ ਦਿੱਸਦਾ।

**ਜਉ ਲਉ ਆਨ ਗਿਆਨ,**
**ਤਉ ਲਉ ਨ ਅਧਰਾਤਮ ਗਿਆਨ,**
**ਜਉ ਲਉ ਨਾਦ ਬਾਦ, ਨ ਅਨਾਹਦ ਬਿਸੇਖੀਐ ॥**

***ਪਦ ਅਰਥ :*** ਆਨ ਗਿਆਨ—ਹੋਰ ਹੋਰ ਗਿਆਨ। ਅਧਰਾਤਮ—ਆਤਮਾ ਸਰੂਪ ਦਾ ਗਿਆਨ। ਨਾਦ—ਗੂੰਜ, ਧੁਨੀ, ਸ੍ਵੋਦ। ਬਾਦ—(ਬਾਜਿਆਂ) ਦੀ ਅਵਾਜ਼ ਅੰਦਰ ਵੱਸ ਰਹੀ ਹੋਵੇ। ਅਨਾਹਦ—(ਅਗੰਮੀ ਸ਼ਬਦ ਦੀ) ਧੁਨੀ।

***ਅਰਥ :***

ਜਿੰਨਾ ਚਿਰ ਹੋਰ ਹੋਰ ਗਿਆਨਾਂ (ਵਿਚ ਮਨ ਲੱਗਾ ਰਹਿੰਦਾ ਹੈ) ਤਦ ਤਕ (ਜੀਵ ਨੂੰ) ਆਤਮਾ ਦਾ ਆਸਰਾ (ਸਰੂਪ ਪਰਮਾਤਮਾ ਦਾ) ਗਿਆਨ ਨਹੀਂ ਹੁੰਦਾ, ਜਦ ਤਕ (ਮਨ) ਵਾਜਿਆਂ ਦੇ ਸ਼ਬਦ (ਸੁਣਨ ਦਾ ਸ਼ੌਕੀਨ ਹੈ ਤਦ ਤਕ ਇਸਨੂੰ) ਅਨਾਹਦ ਸ਼ਬਦ ਦਾ ਵਿਸ਼ੇਸ਼ (ਪ੍ਰਤੱਖ) ਨਹੀਂ ਹੁੰਦਾ (ਭਾਵ ਵਡਿਆਈ ਪ੍ਰਤੀਤ ਨਹੀਂ ਹੁੰਦੀ)।

**ਜਉ ਲਉ ਅਹੰ ਬੁਧਿ,**
**ਸੁਧਿ ਹੋਇ ਨ ਅੰਤਰਗਤਿ,**
**ਜਉ ਲਉ ਨ ਲਖਾਵੈ,**
**ਤਉ ਲਉ ਅਲਖ ਨ ਲੇਖੀਐ ॥**

***ਪਦ ਅਰਥ :*** ਅਹੰ ਬੁਧਿ—ਹਉਮੈ ਵਾਲੀ ਬੁੱਧੀ ਭਾਵ ਮੈਂ ਮੇਰੀ ਦਾ ਮਾਣ। ਸੁਧਿ—ਸੋਝੀ ਨਹੀਂ ਹੋ ਸਕਦੀ। ਨ ਲੇਖੀਐ—ਨਹੀਂ ਅਲੱਖ ਸਰੂਪ, ਨਹੀਂ ਲਖਿਆ ਜਾ ਸਕਦਾ।

***ਅਰਥ :***

(ਭਾਵ) ਜਦ ਤਕ (ਮਨ ਵਿਚ) ਅਹੰਕਾਰ ਵਾਲੀ ਬੁੱਧ ਹੈ, ਤਦ ਤਕ ਅੰਤਾਕਰਨ ਸ਼ੁੱਧ ਨਹੀਂ ਹੁੰਦਾ, ਜਦ ਤਕ (ਗੁਰੂ) ਨਹੀਂ ਜਣਾਉਂਦਾ (ਤਦ ਤਕ ਸਿੱਖ) ਅਲੱਖ ਸਰੂਪ ਪ੍ਰਮੇਸ਼ਰ ਨੂੰ ਨਹੀਂ ਜਾਣ ਸਕਦਾ।

**ਸਤਿ ਰੂਪ ਸਤਿ ਨਾਮ,**
**ਸਤਿ ਗੁਰ ਗਿਆਨ ਧਿਆਨ,**
**ਏਕ ਹੀ ਅਨੇਕ ਮੇਕ,**
**ਏਕ ਏਕ ਭੇਖੀਐ ॥੧੨॥**

***ਪਦ ਅਰਥ :*** ਸਤਿ ਰੂਪ—ਸਤਿ ਸਰੂਪ (ਅਬਿਨਾਸ਼ੀ) ਅਕਾਲ ਪੁਰਖ। ਸਤਿ ਨਾਮ—ਸਤਿ ਨਾਮ ਦਾ ਉਪਦੇਸ਼ ਕਰਕੇ। ਧਿਆਨ—ਉਸ ਵਿਚ ਚਿਤ ਬ੍ਰਿਤੀ ਨੂੰ ਜੋੜਨ ਵਿਚ। ਏਕ ਹੀ—ਇਕ ਅਕਾਲ ਪੁਰਖ ਹੀ। ਅਨੇਕ ਮੇਕ—ਅਨੇਕ ਰੂਪ ਸ੍ਰਿਸ਼ਟੀ ਵਿਖੇ। ਮੇਕ—ਮਿਲਿਆ ਹੋਇਆ, (ਰਮਿਆ) ਹੋਇਆ। ਏਕ ਏਕ—ਸਾਰਿਆਂ ਵਿਚ (ਅਨੇਕ ਅਕਾਰ ਰੂਪ) ਸਾਂਗ ਧਾਰੇ ਹੋਏ ਹਨ।

***ਅਰਥ :***

(ਜਿਸਦਾ) ਸਰੂਪ ਸੱਤ ਹੈ, ਨਾਮ ਸੱਤ ਹੈ, ਸਤਿਗੁਰੂ (ਨੇ ਉਸਦਾ) ਗਿਆਨ (ਕਰਾਇਆ ਹੈ, ਉਹ) ਇਕ ਹੀ ਅਨੇਕਾਂ ਰੂਪ ਵਿਚ ਮਿਲਿਆ ਹੋਇਆ ਹੈ (ਅਤੇ ਸਤਿਗੁਰੂ ਨੇ ਉਸਦਾ) ਧਿਆਨ (ਇਹ ਧਰਾਇਆ ਹੈ ਕਿ ਅਨੇਕਾਂ ਵਿਚ ਮਿਲੇ ਹੋਏ ਦਾ) ਇਕੋ ਇਕ ਭੇਸ (ਰੂਪ) ਹੈ।੧੨।

***ਭਾਵਾਰਥ :*** ਅਸਲ ਭਾਵ ਇਹ ਹੈ ਕਿ ਜਦੋਂ ਇਸ ਸੰਸਾਰ ਦੇ ਪਦਾਰਥਕ ਰਸ ਛੱਡ ਦਿਤੇ ਤਾਂ ਉਹ ਪ੍ਰਭੂ ਦਾ ਪ੍ਰੇਮ-ਰਸ ਹਾਸਲ ਹੁੰਦਾ ਹੈ, ਜਦੋਂ ਉਹ ਰਸ ਆ ਜਾਵੇ ਤਾਂ ਫਿਰ ਜਿਵੇਂ ਇਕ ਸੋਨੇ ਤੋਂ ਅਨੇਕਾਂ ਗਹਿਣੇ ਬਣਦੇ ਹਨ ਅਤੇ ਸਾਰਿਆਂ ਗਹਿਣਿਆਂ ਵਿਚ ਹੀ ਸੋਨਾ ਮਿਲਿਆ ਹੋਇਆ ਹੈ, ਇਵੇਂ ਹੀ ਉਸ ਇਕ ਤੋਂ ਹੀ ਅਨੇਕਾਂ ਰੂਪਾਂ ਵਾਲਾ ਜਗਤ ਹੋਇਆ ਹੈ, ਉਹ ਇਕ ਇਨ੍ਹਾਂ ਅਨੇਕਾਂ ਵਿਚ ਮਿਲਿਆ ਹੋਇਆ ਹੀ ਨਜ਼ਰ ਆਉਂਦਾ ਹੈ। ਜਿਵੇਂ ਕੈਂਠਾ, ਕੜਾ, ਛੱਲਾ, ਮੁੰਦ੍ਰੀ ਆਦਿਕ ਸ਼ਕਲਾਂ ਵਾਲਾ ਹੋ ਕੇ ਭੀ ਸੋਨਾ ਇਕੋ ਇਕ ਰੂਪ ਵਾਲਾ ਹੀ ਰਹਿੰਦਾ ਹੈ, ਉਸ ਦੇ ਰੂਪ ਵਿਚ ਕੋਈ ਫ਼ਰਕ ਨਹੀਂ ਪੈਂਦਾ। ਇਸੇ ਤਰ੍ਹਾਂ ਅਨੇਕਾਂ ਰੂਪ ਧਾਰੀ ਅਨੇਕਾਂ ਰੂਪ ਹੁੰਦਾ ਹੋਇਆ ਭੀ ਇਕ ਇਕ ਰੂਪ ਵਾਲਾ ਹੈ। ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਬਾਜੀਗਰਿ ਜੈਸੇ ਬਾਜੀ ਪਾਈ ॥
ਨਾਨਾ ਰੂਪ ਭੇਖ ਦਿਖਲਾਈ ॥

*(ਸੂਹੀ ਮ : ੫, ਪੰਨਾ ੭੩੬)*

## ਅੰਤਰ-ਮੁਖੀ ਸਾਧਨ ਦੀ ਸਾਧਨਾ ਬਾਰੇ ਵੀਚਾਰ

**ਪ੍ਰ:** ਭਾਈ ਸਾਹਿਬ ਜੀਉ! ਜਦ ਕਦੀ ਇਕਾਂਤ ਦੇਸ ਵਿਚ ਬੈਠਿਆਂ ਸਰੀਰ ਦੇ ਸਮੂੰਹ ਇੰਦ੍ਰਿਆਂ ਵੱਲ ਨਜ਼ਰ ਮਾਰਦੇ ਹਾਂ ਤਾਂ ਸਾਡੀ ਸੋਚ ਸ਼ਕਤੀ ਸੋਚਣ ਵੱਲੋਂ ਅਸਮਰੱਥ ਹੋ ਜਾਂਦੀ ਹੈ ਕਿ ਸਰੀਰ ਦੇ ਸਾਰੇ ਇੰਦ੍ਰੇ ਅਤਿ ਨੇੜਤਾ ਰੱਖਦੇ ਹੋਏ ਕੋਈ ਭੀ ਇੰਦ੍ਰਾ ਇਕ ਦੂਜੇ ਦੀ ਕ੍ਰਿਤ ਵਿਚ ਦਖ਼ਲ ਨਹੀਂ ਦੇਂਦਾ, ਪਰ ਆਪੋ ਆਪਣੀ ਜ਼ਿੰਮੇਵਾਰੀ ਬੜੀ ਸਾਵਧਾਨਤਾ ਸਹਿਤ ਨਿਭਾਈ ਜਾ ਰਹੇ ਹਨ, ਕਿਉਂ ਜੀ! ਦੱਸੋਗੇ ਕਿ ਇਨ੍ਹਾਂ ਸਾਰੇ ਇੰਦ੍ਰਿਆਂ ਵਿਚ ਕੌਣ ਸ਼ਕਤੀ ਕੰਮ ਕਰਦੀ ਹੈ।

**ਉ:** ਹੇ ਭਾਈਓ! ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਤਾਂ ਬਾਣੀ ਦੇ ਇਨ੍ਹਾਂ ਚੰਦ ਸ਼ਬਦਾਂ ਦੁਆਰੇ ਦਿੱਤਾ ਜਾ ਸਕਦਾ ਹੈ ਕਿ :

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥

*(ਧਨਾਸਰੀ ਪੀਪਾ ਜੀ, ਪੰਨਾ ੬੯੫)*

ਭਾਵ ਹੈ ਜੋ ਸ਼ਕਤੀ ਸਾਰੇ ਬ੍ਰਹਮੰਡ ਦੀ ਰਚਨਾ ਕਰਦੀ ਹੈ ਓਹੀ ਇਕ ਸਰੀਰ ਜਾਂ ਸਾਰੇ ਇੰਦ੍ਰਿਆਂ ਤੋਂ ਕਿਰਤ ਕਰਵਾ ਰਹੀ ਹੈ, ਇਸ ਗੁੱਝੇ ਭੇਦ ਨੂੰ ਕੋਈ ਖੋਜੀ ਹੀ ਅਨੁਭਵ ਕਰ ਸਕਦਾ ਹੈ। ਪਰ ਮੈਂ ਤਾਂ ਗੁਰਬਾਣੀ ਦੁਆਰੇ ਇਉਂ ਹੀ ਅਨੁਭਵ ਕਰਦਾ ਹਾਂ ਕਿ ਸਾਨੂੰ ਇਨ੍ਹਾਂ ਇੰਦ੍ਰਿਆਂ ਦੇ ਫ਼ਰਜ਼ ਨਿਭਾਉਣ ਦੀ ਜੋ ਹਿਦਾਇਤ ਕੀਤੀ ਗਈ ਹੈ, ਉਸੇ ਪਰ ਹੀ ਤਤਪਰ ਰਹਿਣਾ ਜੋਗ ਹੈ। ਬਾਣੀ ਵਿਚ ਇੰਦ੍ਰਿਆਂ ਨੂੰ ਇਉਂ ਸੰਬੋਧਨ ਕੀਤਾ ਗਿਆ ਹੈ, ਜਿਵੇਂ ਕਿ :

ਏ ਰਸਨਾ ਤੂ ਅਨ ਰਸਿ ਰਾਚਿ ਰਹੀ
ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ
ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ
ਬਹੁੜਿ ਨ ਤ੍ਰਿਸਨਾ ਲਾਗੈ ਆਇ ॥

*(ਰਾਮਕਲੀ ਮ : ੩, ਅਨੰਦੁ, ਪੰਨਾ ੯੨੧)*

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ
ਨਦਰੀ ਹਰਿ ਨਿਹਾਲਿਆ ॥

ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥
*(ਅਨੰਦੁ, ਪੰਨਾ ੯੨੨)*

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ
ਸੁਣਹੁ ਸਤਿ ਬਾਣੀ ॥ *(ਅਨੰਦੁ, ਪੰਨਾ ੯੨੨)*

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ ॥੨॥ *(ਮ: ੫, ਪੰਨਾ ੯੬੪)*

ਚਰਣ ਤ ਪਰ ਸਕਯਥ
ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰੂ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰ ਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ
ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥
*(ਸਵਈਏ ਮ: ਤੀਜੇ ਕੇ, ਪੰਨਾ ੧੩੯੪)*

ਇਸ ਤਰ੍ਹਾਂ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਉਨ੍ਹਾਂ ਸਰੀਰਕ ਇੰਦ੍ਰਿਆਂ ਨੂੰ ਸਫਲ ਦਰਸਾਇਆ ਹੈ, ਜਿਨ੍ਹਾਂ ਨੇ ਗੁਰਮੱਤ ਅਨੁਸਾਰ ਆਪਣੀ ਸਹੀ ਡਿਊਟੀ ਨਿਭਾਉਂਦੇ ਰਹਿਣ ਦਾ ਉਪਰਾਲਾ ਕੀਤਾ ਹੈ। ਪਰ ਜਿਨ੍ਹਾਂ ਇੰਦ੍ਰਿਆਂ ਨੇ ਆਪਣੇ ਸਹੀ ਫ਼ਰਜ਼ ਨਿਭਾਉਣ ਵਿਚ ਕੁਤਾਹੀ ਕੀਤੀ ਹੈ, ਉਨ੍ਹਾਂ ਬਾਰੇ ਇਉਂ ਫ਼ੁਰਮਾਨ ਆਇਆ ਹੈ :

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ
ਦਿਨੋ ਦਿਨੁ ਘਟੀਐ ॥੧੪॥ *(ਫੁਨਹੇ ਮ: ੫, ਪੰਨਾ ੧੩੬੨)*

ਸੋ, ਹੇ ਭਾਈਓ! ਮੈਂ ਇਨ੍ਹਾਂ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਦੇ ਭਾਵ ਨੂੰ ਮੁਖ ਰਖ ਕੇ ਹੇਠ ਲਿਖੀਆਂ ਚੰਦ ਪੰਗਤੀਆਂ ਅੰਕਤ ਕੀਤੀਆਂ, ਜਿਵੇਂ ਕਿ :

**ਨਾਨਾ ਮਿਸਟਾਨ ਪਾਨ, ਬਹੁ ਬਿੰਜਨਾਦਿ ਸ੍ਵਾਦ,**
**ਸੀਂਚਤ ਸਰਬ ਰਸ, ਰਸਨਾ ਕਹਾਈ ਹੈ ॥**

***ਪਦ ਅਰਥ :*** ਮਿਸਟਾਨ—ਮਿੱਠੇ। ਪਾਨ—(ਅਨੁਪਾਨ) ਪਾਨ—ਪੀਣ। ਬਿੰਜਨਾਦਿ (ਬਹੁਤ ਭਾਂਤ ਦੇ) ਭੋਜਨ ਆਦਿਕ ਭਾਜੀਆਂ। ਸ੍ਵਾਦ—ਸੁਆਦਾਂ ਨੂੰ। ਸੀਂਚਤ—ਸੰਚਨ, ਲੈਣ ਵਾਲੀ ਬਣ ਕੇ। ਰਸਨਾ ਕਹਾਈ ਹੈ—ਆਪਣੇ ਆਪ ਨੂੰ ਰਸਨਾ ਕਹਾਇਆ ਹੈ।

***ਅਰਥ :***

ਅਨੇਕਾਂ ਮਿੱਠੇ ਖਾਣ ਪੀਣ (ਦੇ ਪਦਾਰਥਾਂ ਤੇ) ਬਹੁਤੇ ਭਾਜੀਆਂ-ਸਲੂਣੇ ਆਦਿਕ ਸਭਨਾਂ ਰਸਾਂ ਨੂੰ ਸਿੰਚਨ (ਸਮੇਟਣ) ਵਾਲੀ (ਸ਼ਕਤੀ) ਰਸਨਾ ਕਹੀਦੀ ਹੈ।

**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਲਿਵ,**
**ਗਿਆਨ ਧਿਆਨ ਸਿਮਰਨ,**
**ਅਮਿਤ ਬਡਾਈ ਹੈ ॥**

***ਪਦ ਅਰਥ :*** ਦ੍ਰਿਸਟਿ—ਨੇਤਰ ਸ਼ਕਤੀ। ਸਬਦ—ਸੁਣਨ ਵਾਲੀ ਸ਼ਕਤੀ। ਲਿਵ—ਸੁਰਤ ਨਾਮ ਦੁਆਰੇ। ਅਮਿਤ ਬਡਾਈ—ਅਮਾਪ ਵਡਿਆਈ।

***ਅਰਥ :***

ਦਰਸ਼ਨ ਵੇਖਣ ਵਾਲੀ ਦ੍ਰਿਸ਼ਟੀ (ਨਜ਼ਰ ਅੱਖ) ਅਤੇ ਸ਼ਬਦ ਸੁਣਨ ਵਾਲੀ ਸੁਰਤ-ਸਰੋਤ (ਸੁਨਣ ਸ਼ਕਤੀ ਕੰਨ) ਕਹਾਉਂਦੀ ਹੈ। (ਅਤੇ ਇਸ) ਲਿਵ (ਸ਼ਕਤੀ) ਨੂੰ ਗਿਆਨ ਧਿਆਨ ਤੇ ਸਿਮਰਨ (ਆਦਿਕ) ਅਮਿਤ ਵਡਿਆਈ ਮਿਲੀ ਹੋਈ ਹੈ।

ਅਰਥਾਤ ਜੀਭ ਨੂੰ ਰਸ ਲੈਣ ਤੋਂ ਬਿਨਾਂ ਸਿਮਰਨ ਕਰਨ ਦੀ ਮਹਾਨ ਵਡਿਆਈ ਮਿਲੀ ਹੈ ਤੇ ਅੱਖਾਂ ਨੂੰ ਦਰਸ਼ਨ ਤੋਂ ਬਿਨਾ ਰੂਪ-ਰੰਗ ਦੇ ਗਿਆਨ ਧਿਆਨ ਦੀ ਅਮਿਤ ਵਡਿਆਈ ਮਿਲੀ ਹੋਈ ਹੈ, ਅਤੇ ਨੱਕ ਨੂੰ ਭੀ ਦੁਰਗੰਧ-ਸੁਗੰਧੀ ਰੂਪ ਗਿਆਨ ਧਿਆਨ ਦੀ ਮਹਾਨ ਵਡਿਆਈ ਮਿਲੀ ਹੋਈ ਹੈ।

**ਸਕਲ ਸੁਰਤਿ ਅਸਪਰਸ, ਅਉ ਰਾਗ ਨਾਦ,**
**ਬੁਧਿ ਬਲ ਬਚਨ, ਬਿਬੇਕ ਟੇਕ ਪਾਈ ਹੈ ॥**

***ਪਦ ਅਰਥ :*** ਸੁਰਤਿ—ਸੁਗਜਾਤ ਰੂਪ ਅਨੁਭਵ। ਅਸਪਰਸ—ਅਸੰਗ ਹੈ। ਅਉ ਰਾਗ ਨਾਦ—ਸੰਪੂਰਣ ਰਾਗਾਂ ਦੇ ਨਾਦ (ਧੁਨੀ)। ਬੁਧਿ ਬਲ—ਨਿਸਚੇ ਕਰਣੀ ਸ਼ਕਤੀ।

ਬਚਨ ਬਿਬੇਕ—ਬਚਨਾਂ ਦੇ ਨਿਰਣੇ। ਟੇਕ ਪਾਈ ਹੈ—ਸਹਾਰਾ ਪਾਇਆ ਹੈ।

**ਅਰਥ :**

ਅਤੇ ਰਾਗ, ਨਾਦ ਬੋਲਣ ਦੀ ਅਵਾਜ਼, ਬੁੱਧੀ, ਜ਼ੋਰ ਤੇ ਵਿਚਾਰ (ਇਨ੍ਹਾਂ ਸਾਰਿਆਂ ਨੇ ਉਸੇ ਸ਼ਕਤੀ ਦੀ) ਓਟ ਪਾਈ ਹੈ, ਅਰਥਾਤ ਓਹੀ ਸ਼ਕਤੀ ਹੀ ਰਾਗ ਨਾਦ, ਬੁੱਧੀ, ਬਲ ਤੇ ਵਿਵੇਕ ਕਹਾਉਂਦੀ ਹੈ, ਪਰ ਆਪ (ਉਹ) ਸਾਰੀਆਂ ਸੂਰਤਾਂ ਤੋਂ ਅਸਪਰਸ ਹੈ, (ਅਰਥਾਤ ਉਹ ਚੇਤਨ ਸ਼ਕਤੀ, ਅੱਖ, ਕੰਨ, ਨੱਕ, ਰਾਗ, ਨਾਦ, ਬੁੱਧੀ, ਬਲ ਤੇ ਵਿਵੇਕ ਆਦਿਕ ਨਾਮਾਂ ਵਾਲੀ ਹੋ ਕੇ ਭੀ ਸਭਨਾਂ ਤੋਂ ਅਸੰਗ ਹੈ, ਸਾਰੀਆਂ ਸ਼ਕਲਾਂ ਵਾਲੀ ਹੋ ਕੇ ਭੀ ਕਿਸੇ ਨਾਲ ਲਿਪਾਇਮਾਨ ਨਹੀਂ ਹੈ)।

**ਗੁਰਮਤਿ ਸਤਿਨਾਮ ਸਿਮਰਤ ਸਫਲ ਹੋਇ,**
**ਬੋਲਤ ਮਧੁਰ ਧੁਨਿ, ਸੁਨਿ ਸੁਖਦਾਈ ਹੈ ॥੧੩॥**

***ਪਦ ਅਰਥ :*** ਗੁਰਮਤਿ—ਗੁਰੂ ਉਪਦੇਸ਼ ਅਨੁਸਾਰ। ਸਤਿਨਾਮ—ਵਾਹਿਗੁਰੂ ਤਾਈਂ। ਸਿਮਰਤ—ਜਪਦਿਆਂ। ਬੋਲਤ—ਉਚਾਰਦਿਆਂ। ਮਧੁਰ ਧੁਨਿ—ਮਿੱਠੀ ਮਿੱਠੀ ਧੁਨੀ (ਅਵਾਜ਼)। ਸੁਖਦਾਈ ਹੈ—ਸਫਲ ਹੁੰਦੀ ਹੈ।

**ਅਰਥ :**

ਗੁਰ ਸਿਖਿਆ (ਲੈ ਕੇ) ਸਤਿਨਾਮ ਨੂੰ ਸਿਮਰਦਿਆਂ ਹੋਇਆਂ (ਇਸ ਤਰ੍ਹਾਂ ਦਾ) ਮਿੱਠਾ ਬੋਲਦੀ ਹੈ, (ਜਿਹੜੀ ਧੁਨਿ) ਅਵਾਜ਼ ਸੁਣਨ ਵਾਲੇ ਨੂੰ ਸੁਖਦਾਈ ਹੈ, (ਉਹ ਚੇਤਨ ਸ਼ਕਤੀ) ਸਫਲ ਹੋਈ।੧੩।

***ਭਾਵਾਰਥ :*** ਇਕੋ ਚੇਤਨ ਸ਼ਕਤੀ ਅਨੇਕਾਂ ਕਾਰਜਾਂ ਦੇ ਕਰਨ ਕਰਕੇ ਅਨੇਕਾਂ ਰੂਪ ਧਾਰ ਲੈਂਦੀ ਹੈ, ਅਤੇ ਅਨੇਕਾਂ ਨਾਮ ਤੇ ਸ਼ਕਲਾਂ ਧਾਰ ਕੇ ਕਿਸੇ ਸ਼ਕਲ ਸੂਰਤ ਵਿਚ ਬੱਧੀ ਨਹੀਂ ਜਾਂਦੀ, ਸਭ ਤੋਂ ਅਲੱਗ ਰਹਿੰਦੀ ਹੈ, ਪਰ ਜਦ ਗੁਰੂ ਸਿਖਿਆ ਲੈ ਕੇ ਨਾਮ ਜਪਦੀ ਹੈ ਤੇ ਮਿੱਠਾ ਬੋਲਦੀ ਅਤੇ ਮਿੱਠਾ ਭੀ ਉਹ ਬੋਲਦੀ ਹੈ ਜੋ ਸੁਣਨ ਵਾਲੇ ਨੂੰ ਸੁਖਦਾਈ ਮਲੂਮ ਹੁੰਦਾ ਹੈ ਤਦ ਉਸਦਾ ਜਨਮ ਸਫਲਾ ਹੁੰਦਾ ਹੈ।

## ਗੁਰਮੁਖ ਪ੍ਰੇਮ ਸਹਿਤ ਅੰਤਰਮੁਖੀ ਧਿਆਨ ਦੀ ਸਾਧਨਾ ਹੀ ਸਾਧਦਾ ਹੈ

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਸੰਗਤ ਵਿਚ ਬਹੁਤ ਬਾਰ ਗੁਰਮੁਖਾਂ ਦੇ ਪ੍ਰੇਮ ਸੰਬੰਧੀ ਵੀਚਾਰ ਪ੍ਰਗਟ ਕਰਿਆ ਕਰਦੇ ਹੋ, ਕੀ ਉਸ ਪ੍ਰੇਮ ਦੀ ਸਹੀ ਰੂਪ-ਰੇਖਾ ਭੀ ਦਰਸਾਉਣ ਦੀ ਕ੍ਰਿਪਾ ਕਰੋਗੇ ?

ਉ: ਹੇ ਭਾਈਓ ! ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਕਰਦੇ ਹਾਂ ਤਾਂ ਸਾਨੂੰ ਬਾਣੀ ਵਿਚ ਪ੍ਰੇਮ ਦੀ ਪਰਿਭਾਸ਼ਾ ਕਈ ਥਾਵਾਂ 'ਤੇ ਪੜ੍ਹਨ ਵਿਚ ਆਉਂਦੀ ਹੈ, ਜਿਸ ਪ੍ਰੇਮ ਦੀ ਰੂਪ-ਰੇਖਾ ਨੂੰ ਹਜ਼ੂਰ ਨੇ ਕਈ ਰੂਪਾਂ ਵਿਚ ਉੱਕਰਿਆ ਹੈ, ਪਰ ਇਸ ਪ੍ਰੇਮ ਦੀ ਅਕਹਿ ਅਵੱਸਥਾ ਨੂੰ ਕੋਈ ਗੁਰਮੁਖ ਹੀ ਅਨੁਭਵ ਕਰਦਾ ਹੈ, ਇਸਦੀ ਸਾਰ ਤੋਂ ਸਾਰੇ ਲੋਕ ਹੀ ਜਾਣੂ ਨਹੀਂ ਹੁੰਦੇ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਗਿਆ ਹੈ, ਜਿਵੇਂ ਕਿ :

ਪ੍ਰੇਮ ਸੁਧਾ ਰਸੁ ਪੀਵੈ ਕੋਇ ॥
ਜਰਾ ਮਰਣ ਦੁਖੁ ਫੇਰਿ ਨ ਹੋਇ ॥੬॥
*(ਗਉੜੀ ਕਬੀਰ ਜੀ, ਪੰਨਾ ੩੪੩)*

ਪ੍ਰੇਮ ਕੀ ਸਾਰ ਸੋਈ ਜਾਣੈ
ਜਿਸ ਨੋ ਨਦਰਿ ਤੁਮਾਰੀ ਜੀਉ ॥੧॥ਰਹਾਉ॥
*(ਮਾਰੂ ਮ : ੩, ਪੰਨਾ ੧੦੧੬)*

ਪ੍ਰੇਮ ਕੇ ਸਰ ਲਾਗੇ ਤਨ ਭੀਤਰਿ
ਤਾ ਭ੍ਰਮੁ ਕਾਟਿਆ ਜਾਈ ॥੧॥
*(ਸੋਰਠਿ ਮ : ੪, ਪੰਨਾ ੬੦੭)*

ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥
ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥
*(ਆਸਾ ਮ : ੧, ਪੰਨਾ ੩੫੭)*

ਪ੍ਰੇਮ ਪਦਾਰਥੁ ਜਿਨ ਘਟਿ ਵਸਿਆ
ਸਹਜੇ ਰਹੇ ਸਮਾਈ ॥ *(ਸਾਰਗ ਮ : ੩, ਪੰਨਾ ੧੨੩੪)*

ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
*(ਸੋਰਠਿ ਮ : ੫, ਪੰਨਾ ੬੪੦)*

ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥੬॥
*(ਆਸਾ ਮ : ੩, ਪੰਨਾ ੪੨੯)*

ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥
ਪਰਮ ਪਦਾਰਥੁ ਪਾਵੈ ਸੋਈ ॥ *(ਗਉੜੀ ਮ : ੩, ਪੰਨਾ ੨੩੨)*

ਸੰਮਨ ਜਉ ਇਸ ਪ੍ਰੇਮ ਕੀ ਦਮ ਕਿ੍ਹੁ ਹੋਤ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥
ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥੩॥
ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥੪॥
ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥੫॥
ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥੬॥
ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥
ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥੭॥
ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥੮॥
*(ਚਉਬੋਲੇ ਮ : ੫, ਪੰਨਾ ੧੩੬੩)*

ਇਸ ਪ੍ਰਕਾਰ ਬਾਣੀ ਵਿਚ ਪ੍ਰੇਮ ਬਾਰੇ ਹੋਰ ਭੀ ਕਈ ਥਾਵਾਂ 'ਤੇ ਪ੍ਰੇਮ ਦੀ ਭਿੰਨ ਭਿੰਨ ਰੂਪਤਾ ਦਰਸਾਈ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਉੱਕਰੀਆਂ ਹੈਨ, ਜਿਨ੍ਹਾਂ ਵਿਚ ਪਹਿਲੇ ਬਿਰੂਨੀ, ਪਤੰਗ ਤੇ ਮੱਛੀ ਆਦਿ ਦੇ ਪ੍ਰੇਮ ਦਾ ਜ਼ਿਕਰ ਕਰਕੇ ਆਖ਼ਰ ਗੁਰਮੁਖਾਂ ਦੇ ਅੰਤਰ-ਆਤਮਾ ਦੇ ਪ੍ਰੇਮ ਦਾ ਜ਼ਿਕਰ ਕੀਤਾ ਹੈ :

**ਪ੍ਰੇਮ ਰਸ ਬਸਿ ਹੁਇ ਪਤੰਗ ਸੰਗਮ ਨ ਜਾਨੈ,**
**ਬਿਰਹ ਬਿਛੋਹ ਮੀਨ ਹੋਇ ਨ ਮਰਿ ਜਾਨੇ ਹੈ ॥**

***ਪਦ ਅਰਥ :*** ਬਸਿ—ਅਧੀਨ ਹੋ ਕੇ। ਪਤੰਗ—ਭੰਬਟ। ਸੰਗਮ—ਮਿਲਾਪ ਤੋਂ। ਬਿਰਹ—ਵਿਛੋੜੇ ਤੋਂ। ਬਿਛੋਹ—ਜੁਦਾਈ ਕਰਕੇ। ਮੀਨ—ਮਛਲੀ। ਮਰਿ—ਮੌਤ ਨੂੰ।

***ਅਰਥ :***

ਪ੍ਰੇਮ-ਰਸ ਦੇ ਵੱਸ ਹੋਣ ਕਰਕੇ ਪਤੰਗਾ (ਇਹ) ਨਹੀਂ ਜਾਣਦਾ (ਕਿ ਦੀਵੇ ਦੇ ਮਿਲਾਪ ਹੁੰਦੇ ਹੀ ਮੈਂ) ਮਰ ਜਾਣਾ ਹੈ। ਅਤੇ ਬਿਰਹ (ਬੇਧੀ) ਮੱਛੀ ਨੇ ਭੀ ਨਹੀਂ ਜਾਣਿਆ (ਕਿ ਜਲ ਦਾ) ਵਿਛੋੜਾ ਹੁੰਦੇ (ਹੀ ਮੈਂ) ਮਰ ਜਾਣਾ ਹੈ।

**ਦਰਸ ਧਿਆਨ ਜੋਤਿ ਮੈ,**
**ਨ ਹੁਇ ਜੋਤੀ ਸਰੂਪ,**
**ਚਰਨ ਬਿਮੁਖ ਹੋਇ, ਪ੍ਰਾਨ ਠਹਿਰਾਨੇ ਹੈ ॥**

***ਪਦ ਅਰਥ :*** ਜੋਤਿ—ਦੀਵੇ ਦਾ ਦਰਸ਼ਨ। ਬਿਮੁਖ—ਓਹਲੇ ਹੋ ਕੇ। ਠਹਿਰਾਨੇ—ਪ੍ਰਾਣ ਠਹਿਰੇ ਪਏ ਹਨ, (ਭਾਵ ਮੈਂ ਤੜਫ਼ ਕੇ ਮਰ ਨਹੀਂ ਗਿਆ)।

***ਅਰਥ :***

(ਪਤੰਗਾ) ਜੋਤਿ (ਦੀਵੇ) ਦਾ ਦਰਸ਼ਨ ਕਰਦਾ ਹੀ ਜੋਤਿ ਸਰੂਪ ਹੋ ਜਾਂਦਾ ਹੈ, (ਪਰ) ਮੈਂ ਗੁਰੂ ਦਰਸ਼ਨਾਂ ਦਾ ਧਿਆਨ ਧਰ ਕੇ ਭੀ ਜੋਤ ਸਰੂਪ ਨਹੀਂ ਹੋਇਆ ਹਾਂ ਅਤੇ ਮੱਛੀ ਨੇ (ਪਾਣੀ ਤੋਂ) ਵਿਛੋੜਾ ਪਾਂਦਿਆਂ ਹੀ ਪ੍ਰਾਣਾਂ ਨੂੰ ਤਿਆਗ ਦਿੱਤਾ ਹੈ, ਪਰ ਮੈਂ (ਗੁਰੂ ਦੇ) ਚਰਨਾਂ ਤੋਂ ਬੇਮੁਖ ਹੋ ਕੇ ਭੀ ਪ੍ਰਾਣ ਠਹਿਰਾ ਰਿਹਾ ਹਾਂ।

**ਮਿਲਿ ਬਿਛਰਤ ਗਤਿ ਪ੍ਰੇਮ ਨ ਬਿਰਹ ਜਾਨੀ,**
**ਮੀਨ ਅਉ ਪਤੰਗ ਮੋਹਿ ਦੇਖਤ ਲਜਾਨੇ ਹੈ ॥**

***ਪਦ ਅਰਥ :*** ਮਿਲਿ—ਮਿਲਾਪ ਦੀ ਗਤਿ (ਦਸ਼ਾ)। ਨ ਬਿਰਹ ਜਾਨੀ—ਵਿਛੜਨ ਦੀ ਦਸ਼ਾ ਮੈਂ ਨਹੀਂ ਸਮਝੀ। ਦੇਖਤ—ਦੇਖਦਿਆਂ। ਲਜਾਨੇ—ਲੱਜਾ ਆਉਂਦੀ ਹੈ।

***ਅਰਥ :***

ਪ੍ਰੇਮੀ ਦੇ ਮਿਲਣ ਦੀ ਗਤੀ ਤੇ ਬਿਰਹਾ ਦੀ ਵਿਛੜਨ ਵਾਲੀ ਗਤੀ ਨੂੰ ਮੈਂ ਨਹੀਂ ਜਾਣਿਆ। (ਇਸ ਕਰਕੇ) ਮੱਛੀ ਅਤੇ ਪਤੰਗੇ ਨੂੰ ਵੇਖਦਿਆਂ ਹੀ ਮੈਨੂੰ ਲੱਜਾ ਆਉਂਦੀ ਹੈ। (ਅਥਵਾ ਮੱਛੀ ਅਤੇ ਪਤੰਗਾ ਮੈਨੂੰ ਵੇਖਦੇ ਹੀ ਸ਼ਰਮਿੰਦਾ ਕਰਦੇ ਹਨ)।

**ਮਾਨਸ ਜਨਮੁ ਧ੍ਰਿਗੁ, ਧੰਨੁ ਹੈ ਤ੍ਰਿਗਦ ਜੋਨਿ,**
**ਕਪਟ ਸਨੇਹ ਦੇਹ, ਨਰਕ ਨ ਮਾਨੇ ਹੈ ॥੧੪॥**

***ਪਦ ਅਰਥ :*** ਮਾਨਸ ਜਨਮੁ ਧ੍ਰਿਗੁ—ਇਸ ਮਨੁੱਖਾ ਜਨਮ ਨੂੰ ਧ੍ਰਿਕਾਰ ਹੈ। ਤ੍ਰਿਗਦ ਜੋਨਿ—ਤਾਮਸੀ ਜੂਨਾਂ। ਕਪਟ ਸਨੇਹ—ਕਪਟ ਦਾ ਸਨੇਹ, (ਦਿਖਾਵੇ-ਮਾਤ੍ਰ ਦਾ ਪ੍ਰੇਮ)। ਨਰਕ ਨ ਮਾਨੇ ਹੈ—ਨਰਕ ਭੀ ਨਹੀਂ ਮੰਨਦਾ ਹੈ।

***ਅਰਥ :***

ਮੇਰੇ ਵਰਗੇ ਮਨੁੱਖ ਜਨਮ ਨੂੰ ਧ੍ਰਿਕਾਰ ਹੈ। (ਮੱਛੀ ਤੇ ਪਤੰਗੇ ਜੇਹੀਆਂ) ਤਾਮਸੀ ਜੂਨਾਂ ਧੰਨ ਹਨ (ਕਿਉਂਕਿ) ਝੂਠੇ ਪਿਆਰ ਵਾਲੀ ਮਨੁੱਖ ਦੇਹ ਨੂੰ ਨਰਕ ਭੀ ਨਹੀਂ ਮੰਨਦਾ ਹੈ (ਅਰਥਾਤ) ਕਪਟ ਦੇ ਪਿਆਰ ਵਾਲੇ ਦੀ ਦੇਹ ਨੂੰ ਨਰਕ ਭੀ ਪ੍ਰਵਾਨ (ਕਬੂਲ) ਨਹੀਂ ਕਰਦਾ।੧੪।

***ਭਾਵਾਰਥ :*** ਇਨ੍ਹਾਂ ਉਪ੍ਰੋਕਤ ਪੰਗਤੀਆਂ ਵਿਚ ਭਾਈ ਸਾਹਿਬ ਜੀ ਮੱਛੀ ਤੇ ਪਤੰਗੇ ਦਾ ਉਦਾਹਰਣ ਦੇਂਦੇ ਹਨ

ਕਿ ਇਹ ਜਾਣ ਬੁੱਝ ਕੇ ਦੋਨੋਂ ਪ੍ਰੇਮ ਅਤੇ ਵਿਛੋੜੇ ਦੇ ਵੱਸ ਹੁੰਦੇ ਹੋਏ ਮੌਤ ਦਾ ਸ਼ਿਕਾਰ ਹੁੰਦੇ ਹਨ, ਤੇ ਇਨ੍ਹਾਂ ਨੂੰ ਰੰਚਕ-ਮਾਤ੍ਰ ਭੀ ਸੰਕੋਚ ਨਹੀਂ ਹੁੰਦਾ, ਪਰ ਜੋ ਆਪਣੇ ਆਪ ਨੂੰ ਗੁਰੂ ਦਾ ਪ੍ਰੇਮੀ ਸਦਾਉਂਦਾ ਹੋਇਆ ਭੀ ਗੁਰੂ ਦੇ ਪ੍ਰੇਮ ਮਾਰਗ 'ਤੇ ਸਫ਼ਰ ਕਰਦਾ ਹੋਇਆ ਮੌਤ ਤੋਂ ਭੈ-ਭੀਤ ਹੋ ਰੱਬੀ-ਮਾਰਗ 'ਤੇ ਚਲਦਾ ਹੋਇਆ ਭੀ ਥਿੜਕਦਾ ਹੈ, ਉਸ ਕੱਚੇ ਪਿਆਰ ਵਾਲੇ ਨੂੰ ਰੱਬੀ-ਦਰਬਾਰ ਵਿਚ ਕਬੂਲਿਆ ਨਹੀਂ ਜਾਵੇਗਾ ਕਿਉਂਕਿ ਰੱਬੀ-ਪਿਆਰ ਵਾਲਿਆਂ ਲਈ ਤਾਂ ਗੁਰੂ ਵੱਲੋਂ ਇਹੋ ਹਿਦਾਇਤ ਹੈ ਕਿ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

*(ਸਲੋਕ ਵਾਰਾਂ ਤੇ ਵਧੀਕ, ਮ : ੧, ਪੰਨਾ ੧੪੧੨)*

## ਗੁਰਮੁਖਤਾਈ ਧਾਰਨ ਦੀ ਮਹੱਤਤਾ

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਕਈ ਵਾਰ ਸੰਗਤ ਵਿਚ ਗੁਰਮੁਖਤਾਈ ਧਾਰਨ ਕਰਨ ਵਾਲਿਆਂ ਦੀ ਸਮਾਨ ਰੂਪ ਵਿਚ ਮਹਿਮਾ ਦਰਸਾਇਆ ਕਰਦੇ ਹੋ, ਕੀ ਇਹ ਭੀ ਦੱਸਣ ਦੀ ਖੇਚਲ ਕਰੋਗੇ ਕਿ ਸਹੀ ਰੂਪ ਵਿਚ ਗੁਰਮੁਖ ਕਿਸਨੂੰ ਕਿਹਾ ਜਾਂਦਾ ਹੈ ਤੇ ਜੋ ਉਸਨੂੰ ਸੁਖ ਫਲ ਪ੍ਰਾਪਤ ਹੁੰਦਾ ਹੈ, ਉਸਨੂੰ ਕਿਸ ਰੂਪ ਵਿਚ ਅਨੁਭਵ ਕੀਤਾ ਜਾਂਦਾ ਹੈ ਤੇ ਉਸਨੂੰ ਧਾਰਨ ਵਾਲਿਆਂ ਵਿਚ ਕੀ ਬਦਲ ਆ ਜਾਂਦੀ ਹੈ, ਇਸ ਨੂੰ ਖੁਲਾਸੇ ਰੂਪ ਵਿਚ ਪ੍ਰਗਟ ਕਰਨ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ ! ਜਦੋਂ ਅਸੀਂ ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗੀਏ ਤਾਂ ਆਪ ਜੀ ਵੱਲੋਂ ਗੁਰਮੁਖ ਦੇ ਸੰਬੰਧ ਵਿਚ ਕਈ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਵੇਂ ਕਿ ਅਸੀਂ ਪਾਠ ਕਰਨ ਸਮੇਂ ਸੁਭਾਵਕ ਹੀ ਪੜ੍ਹਦੇ ਹਾਂ :

ਗੁਰਮੁਖਿ ਵਿਚਹੁ ਹਉਮੈ ਜਾਇ ॥
ਗੁਰਮੁਖਿ ਮੈਲੁ ਨ ਲਾਗੈ ਆਇ ॥
ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥
ਗੁਰਮੁਖਿ ਕਰਮ ਧਰਮ ਸਚਿ ਹੋਈ ॥
ਗੁਰਮੁਖਿ ਅਹੰਕਾਰੁ ਜਲਾਏ ਦੋਈ ॥
ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥

*(ਗਉੜੀ ਮ : ੩, ਪੰਨਾ ੨੩੦)*

ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥
ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥
ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥

*(ਮ : ੪, ਪੰਨਾ ੧੩੧੭)*

ਗੁਰਮੁਖਿ ਗਿਆਨ ਸਹਜ ਧੁਨਿ ਉਪਜੈ
ਸਚਿ ਨਾਮਿ ਚਿਤੁ ਲਾਇਆ ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ
ਹਰਿ ਕਾ ਨਾਮੁ ਮਨਿ ਭਾਇਆ ॥
ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ
ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥
ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ
ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥
ਜਿਸ ਨੋ ਕਰਮੁ ਹੋਵੈ ਧੁਰਿ ਪੂਰਾ
ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥੧॥

*(ਸਲੋਕੁ ਮ : ੩, ਪੰਨਾ ੫੧੨)*

ਗੁਰਮੁਖਿ ਆਪੁ ਗਵਾਇਆ
ਨਿਤ ਹਰਿ ਹਰਿ ਜਾਪੈ ਰਾਮ ॥

*(ਬਿਲਾਵਲੁ ਮ : ੪, ਪੰਨਾ ੮੪੪)*

ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥
ਗੁਰ ਕੈ ਤਕੀਐ ਨਾਮਿ ਅਧਾਰੇ ॥

*(ਮਾਝ ਮ: ੩, ਪੰਨਾ ੧੧੮)*

ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ਹਉਮੈ ਵਿਚਹੁ ਤਜੈ ਵਿਕਾਰ ॥੩॥

*(ਧਨਾਸਰੀ ਮ : ੩, ਪੰਨਾ ੬੬੫)*

ਇਸ ਤਰ੍ਹਾਂ ਗੁਰਮੁਖਾਂ ਦੀ ਪਰਿਭਾਸ਼ਾ ਬਾਣੀ ਵਿਚ ਸਾਨੂੰ ਬਹੁਤ ਥਾਵਾਂ 'ਤੇ ਪੜ੍ਹਨ ਵਿਚ ਆਉਂਦੀ ਹੈ, ਜਿਸ ਵਿਚ ਗੁਰਮੁਖਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਦਰਸਾਈ ਹੈ ਕਿ ਗੁਰਮੁਖ ਸੰਸਾਰ ਵਿਚ ਰਹਿੰਦਿਆਂ ਹੀ ਮਾਇਕੀ ਪਦਾਰਥਾਂ ਤੋਂ ਨਿਰਲੇਪ ਰਹਿ ਕੇ ਜੀਵਨ ਗੁਜ਼ਾਰਦੇ ਹਨ, ਪਰ ਜੋ ਉਨ੍ਹਾਂ ਨੂੰ ਨਾਮ ਸਿਮਰਨ ਦੁਆਰੇ ਅਮੋਲਕ ਰਸ ਦੀ ਪ੍ਰਾਪਤੀ ਹੋਈ ਹੈ, ਉਸਨੂੰ ਉਹ ਇਸੇ ਹੀ ਤਰ੍ਹਾਂ ਬਿਆਨ ਨਹੀਂ ਕਰ ਸਕਦੇ, ਜਿਵੇਂ ਕਿ ਇਕ ਗੁੰਗਾ ਮਠਿਆਈ ਖਾ ਕੇ ਉਸ ਨੂੰ ਕਹਿ ਨਹੀਂ ਸਕਦਾ। ਸੋ, ਮੈਂ ਭੀ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਗੁਰਮੁਖਿ ਸੁਖ ਫਲ ਸ੍ਵਾਦ ਬਿਸਮਾਦ ਅਤਿ,**
**ਅਕਥ ਕਥਾ ਬਿਨੋਦ ਕਹਿਤ ਨ ਆਵਈ ॥**

***ਪਦ ਅਰਥ :*** ਗੁਰਮੁਖਿ—ਗੁਰਮੁਖਾਂ ਨੇ। ਸੁਖ—ਸੁਆਦ, ਅਨੰਦ। ਬਿਸਮਾਦ—ਅਸਚਰਜ। ਅਤਿ—ਅਤਯੰਤ। ਬਿਨੋਦ—ਜਿਹੜੇ ਬਿਨੋਦ ਕੌਤਕ ਕਰਤਾਰੀ ਕੁਦਰਤ ਦੇ ਉਸਦੀ ਦ੍ਰਿਸ਼ਟੀਗੋਚਰ ਹੁੰਦੇ ਹਨ। ਕਹਿਤ ਨ ਆਵਈ—ਕਹਿਣ ਵਿਚ ਨਹੀਂ ਆਉਂਦੇ, ਭਾਵ ਬਾਣੀ ਤੋਂ ਅਗੰਮ ਹਨ।

***ਅਰਥ :***

ਜੋ ਗੁਰਮੁਖਾਂ ਨੇ ਆਤਮਕ ਸੁਖ ਰੂਪ ਫਲ (ਪ੍ਰਾਪਤ ਕੀਤਾ ਹੈ, ਉਸਦਾ) ਸੁਾਦ ਵੱਡਾ ਹੀ ਬਿਸਮਾਦ ਹੈ। ਉਸ ਦੀ ਕਥਾ ਅਕੱਥ ਹੈ, ਅਤੇ ਜੋ ਕੌਤਕ ਉਸਨੂੰ ਦਿੱਸਦੇ ਹਨ (ਉਹ) ਕਹਿਣ ਵਿਚ ਨਹੀਂ ਆ ਸਕਦੇ।

**ਗੁਰਮੁਖਿ ਸੁਖ ਫਲ ਗੰਧ ਪਰਮਦਭੁਤ,**
**ਸੀਤਲ ਕੋਮਲ ਪਰਸਤ ਬਨਿ ਆਵਈ॥**

***ਪਦ ਅਰਥ :*** ਗੰਧ—ਸੁਗੰਧੀ, ਪ੍ਰਫੁਲਤਾ। ਪਰਮਦ ਭੁਤ—ਪਰਮ ਅਦਭੁਤ, ਅਨੋਖਾ। ਪਰਸਤ—ਪਰਸਨ ਮਾਤ੍ਰ ਹੀ, ਅਨਭਉ ਕੀਤਿਆਂ ਹੀ।

***ਅਰਥ :***

ਗੁਰਮੁਖ ਨੇ (ਜੋ) ਸੁਖ ਰੂਪ ਫਲ (ਪਾਇਆ ਹੈ ਉਸਦੀ) ਵਾਸ਼ਨਾ ਪਰਮ ਅਦਭੁਤ ਹੈ, (ਉਹ) ਠੰਡੀ ਹੈ, ਕੋਮਲ ਹੈ ਉਸਦੀ ਸਪਰਸ਼ ਕਰਨੀ ਬਣ ਆਉਂਦੀ ਹੈ, (ਕਹਿਣੀ ਨਹੀਂ ਬਣ ਆਉਂਦੀ)।

**ਗੁਰਮੁਖਿ ਸੁਖ ਫਲ ਮਹਿਮਾ ਅਗਾਧਿ ਬੋਧ,**
**ਗੁਰ ਸਿਖ ਸੰਧਿ ਮਿਲੇ ਅਲਖ ਲਖਾਵਈ॥**

***ਪਦ ਅਰਥ :*** ਮਹਿਮਾ—ਉਸਦੀ ਮਹਿਮਾ (ਗੌਰਵਤਾ, ਕਦਰ, ਬਜ਼ੁਰਗੀ ਦਾ)। ਬੋਧ—ਬੁਝਨਾ, ਅਗਾਧਿ—ਗਾਹਿਆ ਨਹੀਂ ਜਾ ਸਕਦਾ। ਸੰਧਿ—ਸੰਧੀ, (ਜੋੜ) ਜਦ ਮਿਲ ਪੈਂਦਾ ਹੈ। ਅਲਖ—ਨ ਲਖੇ ਜਾਣ ਵਾਲਾ ਅਲੱਖ ਪਦ।

***ਅਰਥ :***

ਜੋ ਗੁਰਮੁਖ ਨੂੰ ਸੁਖ ਫਲ ਪ੍ਰਾਪਤ ਹੋਇਆ ਹੈ ਉਸ ਫਲ ਦੀ ਮਹਿਮਾ ਦਾ ਗਿਆਨ ਅਗਾਧ ਹੈ ਅਤੇ ਗੁਰਸਿੱਖਾਂ ਦੀ (ਸੰਧਿ) ਸੰਗਤ ਵਿਚ (ਜਿਹੜਾ ਕੋਈ) ਮਿਲੇਗਾ ਸੰਗਤ (ਉਸਨੂੰ ਨਾ ਜਾਣਨ ਵਾਲੀ ਮਹਿਮਾ ਨੂੰ ਜਣਾ ਦੇਂਦੀ ਹੈ)।

**ਗੁਰਮੁਖਿ ਸੁਖ ਫਲ ਅੰਗ ਅੰਗ ਕੋਟਿ ਸੋਭਾ,**
**ਮਇਆ ਕੈ ਦਿਖਾਵੈ**
**ਸੋ ਤੋ ਅਨਤ ਨ ਧਾਵਈ॥੧੫॥**

***ਪਦ ਅਰਥ :*** ਸੁਖ ਫਲ—ਜਿਹੜੇ ਸੁਖ ਫਲ ਦਾ ਲਾਭ ਹੁੰਦਾ ਹੈ। ਅੰਗ ਅੰਗ—(ਰੋਮ ਰੋਮ) ਵਿਖੇ ਕ੍ਰੋੜ ਗੁਣਾਂ ਸੋਭਾ (ਤੇਜ) ਦਮਕ ਉਠਦੀ ਹੈ। ਮਇਆ—ਕ੍ਰਿਪਾ ਕਰਕੇ। ਦਿਖਾਵੈ—ਅਨਭਉ ਕਰਾਨ।

***ਅਰਥ :***

ਜਿਸ ਗੁਰਮੁਖ ਨੂੰ ਸੁਖ ਫਲ ਪ੍ਰਾਪਤ ਹੋਇਆ ਹੈ (ਉਸਦੇ) ਅੰਗ ਅੰਗ ਦੀ ਕਰੋੜ ਗੁਣਾਂ ਦੀ ਸੋਭਾ (ਤੇਜ ਦਮਕ) ਹੈ, (ਸਤਿਗੁਰ) ਕ੍ਰਿਪਾ ਕਰਕੇ ਸੁਖ ਫਲ ਵਿਖਾਉਂਦਾ ਹੈ, (ਫਿਰ ਉਸਦਾ ਮਨ ਸੁਖ ਫਲ ਤੋਂ ਬਿਨਾਂ) ਹੋਰ ਕਿਧਰੇ ਨਹੀਂ ਜਾਂਦਾ ਹੈ।੧੫।

***ਭਾਵਾਰਥ :*** ਇਸ ਸੁਖ ਫਲ ਦੀ ਪ੍ਰਾਪਤੀ ਹਰੇਕ ਨੂੰ ਨਹੀਂ ਹੁੰਦੀ, ਜਿਸ ਉਤੇ ਗੁਰੂ ਕ੍ਰਿਪਾ-ਦ੍ਰਿਸ਼ਟੀ ਕਰਨ ਉਸੇ ਨੂੰ ਹੀ ਇਹ ਅਮੋਲਕ ਦਾਤ ਪ੍ਰਾਪਤ ਹੁੰਦੀ ਹੈ, ਉਸ ਸੁਖ ਫਲ ਦੀ ਦਾਤ ਨੂੰ ਪ੍ਰਾਪਤ ਕਰਨ ਵਾਲਾ ਭੀ ਉਸ ਨੂੰ ਸਹੀ ਰੂਪ ਵਿਚ ਬਿਆਨ ਨਹੀਂ ਕਰ ਸਕਦਾ, ਉਸਨੂੰ ਤਾਂ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ। ਜਿਵੇਂ ਫ਼ੁਰਮਾਨ ਹੈ ਕਿ :

ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨੧॥

*(ਸਲੋਕ ਕਬੀਰ ਜੀ, ਪੰਨਾ ੧੩੭੦)*

ਪਰ ਇਸ ਸੁਖ ਦੀ ਪ੍ਰਾਪਤੀ ਲਈ ਭੀ ਬਾਣੀ ਦਾ ਸੰਕੇਤ ਹੈ :

ਰਾਰਾ ਰਸੁ ਨਿਰਸ ਕਰਿ ਜਾਨਿਆ॥
ਹੋਇ ਨਿਰਸ ਸੁ ਰਸੁ ਪਹਿਚਾਨਿਆ॥
ਇਹ ਰਸ ਛਾਡੇ ਉਹ ਰਸੁ ਆਵਾ॥
ਉਹ ਰਸੁ ਪੀਆ ਇਹੁ ਰਸੁ ਨਹੀ ਭਾਵਾ॥੩੫॥

*(ਗਉੜੀ ਕਬੀਰ ਜੀਉ ਕੀ, ਪੰਨਾ ੩੪੨)*

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਇਸ ਮਨ ਦੀ ਚੰਚਲਤਾ ਨੂੰ ਕਈ ਬਾਰ ਬਾਣੀ ਦੁਆਰੇ ਦਰਸਾਇਆ ਕਰਦੇ ਹੋ ਕਿ ਇਹ ਮਨ ਇਕ ਨਿਮਖ ਵਿਚ ਦਸੋਂ ਦਿਸ਼ਾ ਵਿਚ ਫਿਰ ਆਉਂਦਾ ਹੈ, ਇਸ ਲਈ ਇਸ ਮਨ ਨੂੰ ਵੱਸ ਕਰਨਾ ਬੜਾ ਹੀ ਔਖਾ ਹੈ, ਇਸ ਦੀ ਭਟਕਣਾ ਨੂੰ ਸਨਾਤਨ ਪੁਸਤਕਾਂ ਵਿਚ ਭੀ ਇਉਂ ਦਰਸਾਇਆ ਹੈ, ਜਿਵੇਂ ਕਿ :

ਚਲਦਲ ਪਤਰ ਪਤਾਕ ਪੱਟ ਦਾਮਨ ਕੱਛਪ ਮਾਥ।
ਭੂਤ ਦੀਪ ਦੀਪਕ ਸਿਖਾ ਇਹ ਮਨ ਬ੍ਰਿਤ ਅਨਾਥ।

*(ਵੀਚਾਰ ਮਾਲਾ)*

ਜਿਵੇਂ ਪਿੱਪਲ ਦਾ ਪੱਤਰ, ਨਿਸ਼ਾਨ ਸਾਹਿਬ ਦਾ ਬਸਤ੍ਰ, ਬਿਜਲੀ ਦਾ ਅਕਾਸ਼ ਵਿਚ ਚਮਤਕਾਰ, ਕੱਛੂ ਦੀ ਸਿਰੀ,

ਭੂਤਾਂ ਦੀ ਲਾਇਟ, ਦੀਵੇ ਦੀ ਪ੍ਰਕਾਸ਼ ਦਾ ਭਟਕਣਾ। ਭਾਵ ਜਿਵੇਂ ਇਹ ਸਾਰੀਆਂ ਸ਼ੈਆਂ ਵਿਚ ਸੁਭਾਵਕ ਹੀ ਚੰਚਲਤਾ ਹਰ ਸਮੇਂ ਬਣੀ ਰਹਿੰਦੀ ਹੈ, ਇਸੇ ਤਰ੍ਹਾਂ ਇਸ ਮਨ ਦੀ ਭਟਕਣਾ ਭੀ ਖਿਨ ਖਿਨ ਕਾਲ ਵਿਚ ਕਾਇਮ ਰਹਿੰਦੀ ਹੈ।

ਬਾਣੀ ਵਿਚ ਤਾਂ ਮਨ ਦੀ ਚੰਚਲਤਾ ਬਾਰੇ ਬਾਰ ਬਾਰ ਜ਼ਿਕਰ ਆਉਂਦਾ ਹੈ:

ਇਹੁ ਮਨੁ ਖੇਲੈ ਹੁਕਮ ਕਾ ਬਾਧਾ
ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥

*(ਮਲਾਰ ਮ: ੩, ਪੰਨਾ ੧੨੬੦)*

ਮਨੁ ਚੰਚਲੁ ਧਾਵਤੁ ਫੁਨਿ ਧਾਵੈ॥
ਸਾਚੇ ਸੂਚੇ ਮੈਲੁ ਨ ਭਾਵੈ॥ *(ਗਉੜੀ ਮ: ੧, ਪੰਨਾ ੨੨੨)*

ਮਨ ਚੰਚਲੁ ਬਹੁ ਚੋਟਾ ਖਾਇ॥
ਏਥਹੁ ਛੁੜਕਿਆ ਠਉਰ ਨ ਪਾਇ॥

*(ਆਸਾ ਮ: ੩, ਪੰਨਾ ੩੬੨)*

ਮਨੁ ਚੰਚਲੁ ਬਿਧਿ ਨਹੀ ਜਾਣੈ॥
ਮਨਮੁਖਿ ਮੈਲਾ ਸਬਦੁ ਨ ਪਛਾਣੈ॥

*(ਆਸਾ ਮ: ੧, ਪੰਨਾ ੪੧੫)*

ਪਾਪੀ ਹੀਐ ਮੈ ਕਾਮੁ ਬਸਾਇ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥

*(ਬਸੰਤੁ ਮ: ੯, ਪੰਨਾ ੧੧੮੬)*

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮਨ ਮੇਰਿਆ॥

*(ਅਨੰਦੁ ਸਾਹਿਬ, ਪੰਨਾ ੯੧੮)*

ਇਸ ਤਰ੍ਹਾਂ ਹੋਰ ਭੀ ਅਨੇਕਾਂ ਮਨ ਦੀ ਭਟਕਣਾ ਦੇ ਸੰਬੰਧ ਵਿਚ ਉਦਾਹਰਣ ਮਿਲਦੇ ਹਨ, ਜੋ ਰੱਬੀ-ਮਾਰਗ ਪਰ ਚਲਣ ਵਾਲੇ ਪਾਂਧੀਆਂ ਨੂੰ ਇਕ ਬਹੁਤ ਵੱਡੀ ਰੋਕ ਹੈ, ਇਸ ਨੂੰ ਵੱਸ ਕਰਨ ਦਾ ਗੁਰਬਾਣੀ ਵਿਚ ਇਕੋ ਹੀ ਇਕ ਸਾਧਨ ਦਰਸਾਇਆ ਹੈ, ਜਿਵੇਂ ਕਿ:

ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥੧੦॥

*(ਸਲੋਕ, ਪੰਨਾ ੨੯੮)*

ਮੈਂ ਇਨ੍ਹਾਂ ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਸ ਵਿਚ ਚੰਚਲ ਮਨ ਨੂੰ ਕਾਬੂ ਕਰਨ ਦਾ ਸਾਧਨ ਗੁਰੂ ਦੇ ਸ਼ਬਦ ਦਾ ਹੀ ਪਰਚਾ ਦਰਸਾਇਆ ਹੈ:

## ਅਸਾਧ ਮਨ ਨੂੰ ਸਾਧਨ ਦਾ ਗੁਰਮੁਖੀ ਅਭਯਾਸ

**ਉਲਟਿ ਪਵਨ ਮਨ ਮੀਨ ਕੀ ਚਪਲ ਗਤਿ,**
**ਸਤਿਗੁਰ ਪਰਚੇ ਪਰਮ ਪਦ ਪਾਏ ਹੈ॥**

***ਪਦ ਅਰਥ :*** ਉਲਟਿ—ਉਲਟਾ ਹੋ ਵੱਗਦਾ ਹੈ, ਭਾਵ ਬਾਹਰਲੇ ਫੁਰਨਿਆਂ ਸੰਕਲਪਾਂ ਵੱਲੋਂ ਮਨ ਹਟ ਕੇ। ਪਵਨ—ਸ੍ਵਾਸਾਂ ਦੀ ਤਾਰ ਦੇ ਸਹਾਰੇ। ਮੀਨ—ਮੱਛੀ ਦੀ। ਚਪਲ ਗਤਿ—ਚੰਚਲ ਚਾਲ। ਸਤਿਗੁਰ ਪਰਚੇ—ਸਤਿਗੁਰਾਂ ਉਪਰ ਪੂਰਨ ਪ੍ਰਤੀਤ ਨੂੰ ਲਿਆ ਕੇ। ਪਰਮ ਪਦ—ਮੋਖ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ; ਭਾਵ ਭੋਗਾਂ ਦੇ ਰਸਾਂ ਕਸਾਂ ਦੀ ਖਿੱਚ ਵੱਲੋਂ ਮੁਕਤ ਹੋ ਜਾਂਦਾ ਹੈ।

***ਅਰਥ :***

ਮੱਛੀ ਦੀ ਚਪਲ ਗਤੀ ਵਰਗਾ ਮਨ ਜਦ ਪਵਨ (ਸ੍ਵਾਸਾਂ) ਦੀ ਧਾਰਾ ਨੂੰ ਫੜ ਕੇ ਉਲਟਾ (ਵੱਗਦਾ) ਹੈ, ਅਰਥਾਤ ਬਾਹਰਲੇ ਪਦਾਰਥਾਂ ਦੇ ਸੰਕਲਪਾਂ ਵਿਕਲਪਾਂ ਵੱਲੋਂ ਹੱਟ ਕੇ, ਸ੍ਵਾਸਾਂ ਦੀ ਤਾਰ ਦੇ ਸਹਾਰੇ ਉਨ੍ਹਾਂ ਦੀ ਆਉਣ ਜਾਣ ਦੀ ਚਾਲ ਦੇ ਮੁਤਾਬਕ ਉਲਟਾ (ਅੰਤਰ-ਮੁਖ) ਹੋ ਕੇ ਵੱਗਦਾ ਹੈ ਤਾਂ ਸਤਿਗੁਰੂ ਦੇ ਪਰਚੇ ਵਿਚ ਪਰਚ ਕੇ ਪਰਮ ਪਦ ਨੂੰ ਪਾ ਲੈਂਦਾ ਹੈ; (ਅਰਥਾਤ) ਭੋਗਕ ਪਦਾਰਥਾਂ ਦੇ ਰਸਾਂ ਤੋਂ ਅਚਾਹ ਹੋ ਜਾਂਦਾ ਹੈ।

**ਸੂਰ ਸਰ ਸੋਖਿ, ਪੋਖਿ ਸੋਮ ਸਰ ਪੂਰਨ ਕੈ,**
**ਬੰਧਨ ਦੈ ਮ੍ਰਿਤ ਸਰ ਅਪਿਅ ਪੀਆਏ ਹੈ॥**

***ਪਦ ਅਰਥ :*** ਸੂਰ ਸਰ ਸੋਖਿ—ਸਰ-ਪਰਵਾਹ। ਸੂਰਜ ਸੁਰ ਨੂੰ ਸੋਖਿ—ਸੁਖੋਨਾ ਕਰੇ, ਯਾ ਸੂਰਜ (ਇੜਾ) ਨਾੜੀ ਸੱਜੇ ਪਾਸੇ ਦੀ ਨਾਸ ਰਸਤੇ ਚਲਣ ਵਾਲੀ ਸ੍ਵਾਸ ਦੀ ਸੁਰ ਨੂੰ ਸੁਕਾਵੇ—ਬਾਹਰ ਨਿਕਾਲ ਦੇਵੇ ਜੋ ਖੱਬੀ ਨਾਸ ਦੇ ਬੰਦ ਕੀਤਿਆਂ ਹੋ ਸਕਦਾ ਹੈ। ਸੋਮ ਸਰ—(ਚੰਦ੍ਰਮਾ) ਨਾਮੀ ਸੁਰ (ਸ੍ਵਾਸ ਦੀ) ਜੋ ਖੱਬੇ ਪਾਸੇ ਦੀ ਨਾਸ ਵਿਚ ਚਲਿਆ ਕਰਦੀ ਹੈ ਉਸ ਰਾਹੀਂ ਬਾਹਰ ਕੱਢ ਸ੍ਵਾਸ ਨੂੰ। ਪੂਰਨ ਕੈ—ਭਰ ਕਰਕੇ ਅੰਦਰ ਨੂੰ ਮੁੜ 'ਪੋਖ' ਨਾਮ ਪਾਲੇ, ਅਰਥਾਤ, ਖ਼ਾਲੀ ਸ੍ਵਾਸ ਤੋਂ ਵਰਤੀ ਸਿਥਲਤਾ ਨੂੰ ਮੁੜ ਥਹੁ ਸਿਰ ਲਿਆਵੇ। ਬੰਧਨ ਦੈ ਮ੍ਰਿਤ ਸਰ—ਜਿਸ ਟਿਕਾਣੇ ਸੁਰ ਆਪਣੀ ਪਹਿਲੀ ਦਸ਼ਾ ਨੂੰ ਤਿਆਗ ਕੇ ਦੂਸਰੀ ਦਸ਼ਾ ਵਿਚ ਪਲਟ ਕੇ ਮੁੜ ਪਹਿਲੀ ਹਾਲਤ ਵੱਲ ਹੀ, ਜਿਥੋਂ ਦੀ ਹੋ ਕੇ ਉਲਟਦੀ ਹੈ ਉਹ (ਸੁਰ

ਦੀ) ਮ੍ਰਿਤੁ (ਦਾ ਟਿਕਾਣਾ) ਜੋ ਸੁਖਮਨਾ ਦਾ ਘਾਟ ਆਖਿਆ ਜਾਂਦਾ ਹੈ, ਉਥੇ ਕੁਛ ਕਾਲ 'ਬੰਧਨ ਦੈ' ਟਿਕਾਉ (ਸੁਰਤਿ ਦਾ ਕਰੇ)। (ਅਜਿਹਾ ਬਾਰੰਬਾਰ) ਕਰਦੇ ਰਿਹਾਂ ਅਪਿਅ (ਨਹੀਂ ਹਰ ਇਕ ਦੇ ਪੀਣੇ ਲਾਇਕ ਜੋ ਅਨੁਭਵ ਰਸ ਰੂਪ) ਅੰਮ੍ਰਿਤ ਉਸਨੂੰ ਪੀਣਾ ਕਰਦਾ ਹੈ।

**ਅਰਥ :**

ਸੂਰਜ ਦਾ ਸਰ ਸੁਕਾ ਕੇ (ਇੜਾ—ਸੱਜੇ ਪਾਸੇ ਦੀ ਨਾੜੀ ਰਾਹੀਂ ਸਵਾਸਾਂ ਦਾ ਭੱਦਨ ਕਰਕੇ) ਚੰਦ੍ਰਮਾ ਦਾ ਸਰ ਭਰ ਲੈਂਦਾ ਹੈ, (ਪਿੰਗਲਾ—ਖੱਬੀ ਨਾਸਕਾ ਦੀ ਨਾੜੀ ਰਾਹੀਂ ਸੁਆਸਾਂ ਨੂੰ ਚੜ੍ਹਾਂਦਾ ਹੈ)। (ਫਿਰ ਉਨ੍ਹਾਂ ਸੁਆਸਾਂ ਨੂੰ) ਸੁਖਮਨਾ ਨਾੜੀ ਵਿਚ ਪੂਰਨ ਕਰਕੇ, ਮੌਤ ਦੇ ਸਰ (ਸੁਖਮਨਾ ਦੇ ਘਾਟ) ਨੂੰ ਬੰਧਨ ਦੇ ਕੇ (ਕੁਝ ਚਿਰ ਲਈ ਸੁਆਸਾਂ ਦਾ ਟਿਕਾਉ ਕਰਦਾ ਹੈ) ਤਦ 'ਅਪਿਅ' (ਜਿਸਨੂੰ ਹਰ ਕੋਈ ਨਹੀਂ ਪੀ ਸਕਦਾ, ਉਸ ਅਨੁਭਵ ਰਸ ਰੂਪ) ਅੰਮ੍ਰਿਤ ਨੂੰ ਪੀ ਲੈਂਦਾ ਹੈ।

**੩. ਅਜਰਹਿ ਜਾਰਿ ਮਾਰਿ ਅਮਰਹਿ ਭ੍ਰਾਤਿ ਛੋਡਿ,**
**ਅਸਥਿਰ ਕੰਧ ਹੰਸ ਅਨਤ ਨ ਧਾਏ ਹੈ॥**

***ਪਦ ਅਰਥ :*** ਅਜਰਹਿ ਜਾਰਿ—ਨਾ ਸਾੜੀ ਜਾ ਸਕਣ ਵਾਲੀ (ਹਉਮੈ ਨੂੰ ਇਸ ਪ੍ਰਕਾਰ ਅਭਿਆਸ ਨੂੰ ਕਰਦਾ ਹੋਇਆ) ਸਾੜ ਸਿੱਟਦਾ ਹੈ ਤੇ ਅਮਰਹਿ ਮਾਰਿ—ਅਮਰ ਹੋਏ, ਭਾਵ ਆਕੀ ਹੋਏ ਹੋਏ ਮਨ ਨੂੰ ਭੀ ਮਾਰਿ (ਪਛਾੜ) ਲੈਂਦਾ ਹੈ। ਭ੍ਰਾਤਿ (ਭਰਮਨਾ) ਭਰਮ ਚਿਤੀ ਅਥਵਾ ਦੇਹ ਅਧਯਾਸ ਭਾਵ ਬਿਰਤੀ ਵਾਲੀ (ਇਸਨੂੰ) ਛੋਡਿ (ਤਿਆਗ) ਜਾਂਦੀ ਹੈ, ਜਿਸ ਕਰਕੇ ਅਸਥਿਰ ਕੰਧ—ਕੰਧ ਰੂਪ ਸਰੀਰ (ਦੇਹ) ਅਜਰ ਅਮਰ ਹੋ ਜਾਂਦੀ ਹੈ। ਹੰਸ—ਜੀਵ (ਫੇਰ) ਅਨਤ—ਹੋਰ ਹੋਰ ਜੂਨਾਂ ਵਿਚ ਨ ਧਾਏ ਹੈ—ਨਹੀਂ ਭਟਕਿਆ ਕਰਦਾ।

**ਅਰਥ :**

(ਇਸ ਤਰ੍ਹਾਂ ਦਾ ਅਭਿਆਸ ਕਰਦਿਆਂ ਹੋਇਆਂ) ਅਜਰਹਿ—ਨਾ ਸਾੜੀ ਜਾ ਸਕਣ ਵਾਲੀ (ਹਉਮੈ) ਨੂੰ ਸਾੜ ਲੈਂਦਾ ਹੈ, ਅਤੇ ਨਾ ਮਰਨ ਵਾਲੇ (ਮਨ) ਨੂੰ ਮਾਰ (ਲੈਂਦਾ ਹੈ ਤਾਂ ਭ੍ਰਾਂਤੀ ਦੇਹ ਅਧਯਾਸ ਬ੍ਰਿਤੀ ਛੱਡ ਜਾਂਦੀ ਹੈ (ਜਿਸ ਕਰਕੇ) ਸਰੀਰ ਅਸਿਥਰ ਹੋ ਜਾਂਦਾ ਹੈ ਫਿਰ (ਹੰਸ) ਜੀਵਾਤਮਾ ਹੋਰਨਾਂ (ਜੂਨਾਂ ਵਿਚ) ਨਹੀਂ ਜਾਂਦਾ।

**ਆਦੈ ਆਦਿ ਨਾਦੈ ਨਾਦਿ**
**ਸਲਿਲੈ ਸਲਿਲ ਮਿਲਿ,**
**ਬ੍ਰਹਮੈ ਬ੍ਰਹਮ ਮਿਲਿ ਸਹਜਿ ਸਮਾਏ ਹੈ ॥੧੬॥**

***ਪਦ ਅਰਥ :*** ਆਦੈ ਆਦਿ—ਪੰਜ ਤੱਤਾਂ ਦੀ ਆਦਿ ਜੋ ਅਕਾਸ਼ ਹੈ। ਨਾਦੈ ਨਾਦਿ—ਸ਼ਬਦ ਦੀ ਧੁਨੀ ਵਿਚ। ਸਲਿਲੈ ਸਲਿਲ—ਜਲ ਵਿਚ ਜਲ ਮਿਲ ਕੇ ਅਭੇਦ ਹੋ ਜਾਇਆ ਕਰਦਾ ਹੈ (ਤਿਵੇਂ ਹੀ ਇਹ ਜੀਵ ਭਾਵ ਨੂੰ ਤਿਆਗ ਕੇ) ਬ੍ਰਹਮ ਵਿਚ ਮਿਲ ਕੇ। ਸਹਜਿ—ਸਹਜੇ ਹੀ ਸਮਾ ਲੀਨ ਹੋ ਜਾਂਦਾ ਹੈ।

**ਅਰਥ :**

ਜਿਵੇਂ ਪੰਜਾਂ ਤੱਤਾਂ ਦੀ ਆਦਿ (ਰੂਪ ਪਵਨ) ਵਿਚ ਪਵਨ (ਨਾਦੈ) ਅਕਾਸ਼ ਵਿਚ ਅਕਾਸ਼ ਤੇ ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੋ ਜਾਂਦਾ ਹੈ, ਇਸੇ ਤਰ੍ਹਾਂ ਬ੍ਰਹਮ ਵਿਚ ਮਿਲ ਕੇ ਬ੍ਰਹਮ ਰੂਪ ਹੋ ਕੇ (ਸਹਜਿ) ਆਤਮਾ ਸਮਾ ਗਈ ਹੈ।

ਭਾਵ ਗੁਰਸਿੱਖ ਦੇ ਸਰੀਰ ਤਿਆਗ ਕਰਨ ਨਾਲ ਤੱਤਾਂ ਵਿਚ ਤੱਤ ਮਿਲ ਜਾਂਦੇ ਹਨ ਤੇ ਆਤਮਾ ਵਿਚ ਆਤਮਾ ਮਿਲ ਕੇ ਅਭੇਦ ਹੋ ਜਾਂਦੀ ਹੈ, ਇਸ ਤਰ੍ਹਾਂ ਗੁਰਸਿੱਖ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਹੈ।੧੬।

***ਭਾਵਾਰਥ :*** ਗੁਰਸਿੱਖ ਗੁਰੂ ਤੋਂ ਗੁਰ ਉਪਦੇਸ਼ ਲੈ ਕੇ ਉਸੇ ਪ੍ਰੇਮ ਦੇ ਪਰਚੇ ਵਿਚ ਪਰਚਿਆ ਰਹਿੰਦਾ ਹੈ ਤੇ ਸੁਆਸ ਸੁਆਸ ਸਿਮਰਨ ਕਰਦਾ ਹੋਇਆ ਇਸ ਮਨ ਦੀ ਚੰਚਲਤਾ ਨੂੰ ਮਿਟਾ ਕੇ ਪਰਮ ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਦੇ ਦਿੱਤੇ ਉਪਦੇਸ਼ ਦੀ ਕਮਾਈ ਕਰਨ ਦਾ ਸਦਕਾ ਹਉਮੈਂ ਨੂੰ ਸਾੜ ਕੇ ਅਮੋੜ ਮਨ ਨੂੰ ਸੰਸਾਰ ਦੇ ਮਾਇਕੀ ਪਦਾਰਥਾਂ ਵੱਲੋਂ ਰੋਕ ਕੇ ਸਦਾ ਲਈ ਸਥਿਰ ਕਰ ਲੈਂਦਾ ਹੈ ਇਸ ਤਰ੍ਹਾਂ ਦੀ ਧਾਰਨਾ ਵਿਚ ਜੀਵਨ ਗੁਜ਼ਾਰਨ ਵਾਲਾ ਗੁਰਸਿੱਖ ਬ੍ਰਹਮ ਸਰੂਪ ਵਿਚ ਇਉਂ ਹੀ ਲੀਨ ਹੋ ਜਾਂਦਾ ਹੈ, ਜਿਵੇਂ ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੋ ਜਾਂਦਾ ਹੈ।

## ਮਨੁੱਖਾ-ਜਨਮ ਦੀ ਅਮੋਲਕਤਾ

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਸੰਗਤ ਵਿਚ ਕਈ ਵਾਰ ਇਸ ਮਨੁੱਖਾ-ਜਨਮ ਦੀ ਅਮੋਲਕਤਾ ਦਰਸਾਇਆ ਕਰਦੇ ਹੋ, ਇਸ ਅਮੋਲਕਤਾ ਸ਼ਬਦ ਤੋਂ ਆਪ ਜੀ ਦਾ ਕੀ ਭਾਵ ਹੈ, ਇਸ ਸੰਬੰਧੀ ਕੁਝ ਆਪਣੇ ਵੀਚਾਰ ਦਿਓ ਤਾਕਿ ਸਾਨੂੰ ਭੀ ਇਸ ਬਾਰੇ ਕੁਝ ਸੋਝੀ ਹੋ ਸਕੇ ?

ਉ: ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗਦੇ ਹਾਂ ਤਾਂ ਇਸ ਬਾਰੇ ਸਾਨੂੰ ਗੁਰਬਾਣੀ ਦੁਆਰਾ ਇਕ ਨਹੀਂ, ਸਗੋਂ

ਅਨੇਕਾਂ ਥਾਵਾਂ 'ਤੇ ਅਨੇਕਾਂ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ ਕਿ ਇਹ ਅਮੋਲਕ ਮਨੁੱਖਾ-ਜਨਮ ਬਹੁਤ ਅਮੋਲਕ ਹੈ ਭਾਵ ਇਹ ਕਿਸੇ ਕੀਮਤ ਦੁਆਰੇ ਭੀ ਖ਼ਰੀਦਿਆ ਨਹੀਂ ਜਾ ਸਕਦਾ। ਇਸ ਦੀ ਪ੍ਰਾਪਤੀ ਭੀ ਬਹੁਤ ਸਮਾਂ ਬੀਤ ਜਾਣ ਤੋਂ ਉਪ੍ਰੰਤ ਹਾਸਲ ਹੁੰਦੀ ਹੈ, ਜਿਵੇਂ ਕਿ ਫ਼ੁਰਮਾਨ ਹੈ:

ਕਈ ਜਨਮ ਭਏ ਕੀਟ ਪਤੰਗਾ॥
ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥
ਕਈ ਜਨਮ ਹੈਵਰ ਬ੍ਰਿਖ ਜੋਇਓ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ॥
ਚਿਰੰਕਾਲ ਇਹ ਦੇਹ ਸੰਜਰੀਆ॥੧॥ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ॥
ਕਈ ਜਨਮ ਗਰਭ ਹਿਰਿ ਖਰਿਆ॥
ਕਈ ਜਨਮ ਸਾਖ ਕਰਿ ਉਪਾਇਆ॥
ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥
*(ਗਉੜੀ ਗੁਆਰੇਰੀ ਮ: ੫, ਪੰਨਾ ੧੭੬)*

ਲਖ ਚਉਰਾਸੀਹ ਜੋਨਿ ਸਬਾਈ॥
ਮਾਣਸ ਕਉ ਪ੍ਰਭਿ ਦੀਈ ਵਡਿਆਈ॥
ਇਸੁ ਪਉੜੀ ਤੇ ਜੋ ਨਰੁ ਚੂਕੈ
ਸੋ ਆਇ ਜਾਇ ਦੁਖੁ ਪਾਇਦਾ॥੨॥
*(ਮਾਰੂ ਸੋਲਹੇ ਮ: ੫, ਪੰਨਾ ੧੦੭੫)*

ਲਖ ਚਉਰਾਸੀਹ ਭ੍ਰਮਤੇ ਭ੍ਰਮਤੇ
ਦੁਲਭ ਜਨਮੁ ਅਬ ਪਾਇਓ॥੧॥
*(ਮਾਰੂ ਮ: ੫, ਪੰਨਾ ੧੦੧੭)*

ਲਖ ਚਉਰਾਸੀਹ ਜੀਅ ਜੋਨਿ ਮਹਿ
ਭ੍ਰਮਤ ਨੰਦੁ ਬਹੁ ਥਾਕੋ ਰੇ॥
*(ਗਉੜੀ ਕਬੀਰ ਜੀ, ਪੰਨਾ ੩੩੮)*

ਲਖ ਚਉਰਾਸੀਹ ਫੇਰੁ ਪਇਆ
ਮਰਿ ਜੰਮੈ ਹੋਇ ਖੁਆਰੁ॥ *(ਸਲੋਕ ਮ: ੩, ਪੰਨਾ ੮੮)*

ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰ॥
*(ਸ੍ਰੀ ਰਾਗੁ ਮ: ੩, ਪੰਨਾ ੨੭)*

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥
ਨਾਨਕ ਕਹਤ ਮਿਲਨ ਕੀ ਬਰੀਆ
ਸਿਮਰਤ ਕਹਾ ਨਹੀ॥੨॥੨॥ *(ਸੋਰਠਿ ਮ: ੯, ਪੰਨਾ ੬੩੧)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਵਿਚ ਇਸ ਮਨੁੱਖਾ-ਦੇਹੀ ਦੀ ਮਹਾਨਤਾ ਦਰਸਾਈ ਗਈ ਹੈ ਅਤੇ ਨਾਲ ਹੀ ਪ੍ਰੇਰਨਾ ਕੀਤੀ ਗਈ ਹੈ ਕਿ:

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥੧॥
*(ਆਸਾ ਮ: ੧, ਪੰਨਾ ੧੨)*

ਇਸ ਦੇਹੀ ਦੀ ਮਹਾਨਤਾ ਇਸੇ ਵਿਚ ਹੈ ਕਿ ਸਾਧ ਸੰਗਤ ਵਿਚ ਮਿਲ ਕੇ ਕੇਵਲ ਹਰੀ ਦੇ ਨਾਮ ਦਾ ਚਿੰਤਨ ਕੀਤਾ ਜਾਏ, ਜੇ ਇਸ ਮਨੁੱਖ-ਜਾਮੇ ਦੇ ਮੁਖ ਫ਼ਰਜ਼ ਨੂੰ ਨਾ ਪਛਾਣਿਆ ਜਾਵੇ ਤਾਂ ਇਹੋ ਅਮੋਲਕ ਦਾਤ ਪਸ਼ੂ ਪੰਖੀਆਂ ਤੋਂ ਭੀ ਨੀਵੀਂ ਗਿਣੀ ਜਾਵੇਗੀ।

ਸੋ, ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਦੀ ਪ੍ਰੇਰਨਾ ਲੈ ਕੇ ਮੈਂ ਚੰਦ ਪੰਗਤੀਆਂ ਉੱਕਰੀਆਂ ਹਨ ਕਿ ਇਸ ਮਨੁੱਖ ਦੇ ਸੰਪੂਰਨ ਅੰਗਾਂ ਦੀ ਸਫਲਤਾ ਕਿਵੇਂ ਹੋ ਸਕਦੀ ਹੈ।

**ਚਿਰੰਕਾਲ ਮਾਨਸ ਜਨਮ ਨਿਰਮੋਲੁ ਪਾਏ,**
**ਸਫਲ ਜਨਮ ਗੁਰ ਚਰਨ ਸਰਨ ਕੈ॥**

***ਪਦ ਅਰਥ :*** ਚਿਰੰਕਾਲ—ਅਨੰਤ ਜਨਮਾਂ ਵਿਚ ਭਟਕਣ ਉਪ੍ਰੰਤ। ਨਿਰਮੋਲੁ—ਅਮੋਲਕ (ਜੋ ਲੱਖਾਂ ਕ੍ਰੋੜਾਂ ਮਾਇਆ ਖ਼ਰਚਿਆਂ ਭੀ ਹੱਥ ਨਹੀਂ ਆ ਸਕਦਾ) ਐਸੇ ਮਨੁੱਖਾ-ਜਨਮ ਨੂੰ। ਪਾਏ—ਪ੍ਰਾਪਤ ਹੋ ਕੇ। ਗੁਰ ਚਰਨ—ਗੁਰਾਂ ਦੇ ਚਰਨਾਂ ਦੀ ਸ਼ਰਨ ਪੈਣ ਨਾਲ ਹੀ। ਸਫਲ ਜਨਮ—ਇਹ ਸਫਲਾ ਜਨਮ ਆਖਿਆ ਜਾ ਸਕਦਾ ਹੈ।

***ਅਰਥ :***

ਬਹੁਤ ਚਿਰ ਮਗਰੋਂ ਅਮੋਲਕ ਮਾਨੁੱਖ-ਜਨਮ ਪਾਇਆ ਹੈ (ਅਰਥਾਤ ਅਨੇਕ ਤਰ੍ਹਾਂ ਦੀਆਂ ਜੂਨਾਂ ਵਿਚ ਭਟਕਦਿਆਂ ਭਟਕਦਿਆਂ ਮਨੁੱਖ ਦੇਹ ਪਾਈ ਹੈ) ਸਤਿਗੁਰੂ ਦੇ ਚਰਨਾਂ ਦੀ ਸ਼ਰਨੀਂ ਪੈਣ ਕਰਕੇ ਹੀ ਇਹ ਜਨਮ ਸਫਲ ਹੋਣਾ ਹੈ।

**ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ,**
**ਸ੍ਰਵਨ ਅਮੋਲ ਗੁਰ ਬਚਨ ਧਰਨ ਕੈ॥**

***ਪਦ ਅਰਥ :*** ਲੋਚਨ ਅਮੋਲ—ਨੇਤ੍ਰ ਅਮੋਲਕ (ਦਿੱਬਜ ਦ੍ਰਿਸ਼ਟੀ ਵਾਲੇ) ਹੋ ਜਾਂਦੇ ਹਨ। ਸ੍ਰਵਨ ਅਮੋਲ—ਕੰਨ ਅਮੋਲਕ ਬਣ ਜਾਂਦੇ ਹਨ। ਗੁਰ ਬਚਨ—ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨ ਵਾਲੇ। ਧਰਨ ਕੈ—ਹੋਣ ਕਰਕੇ।

**ਅਰਥ :**

ਅਮੋਲਕ ਸਤਿਗੁਰੂ ਦਾ ਦਰਸ਼ਨ ਵੇਖਣ ਵਾਲੀਆਂ ਅੱਖਾਂ ਅਮੋਲਕ (ਸਫਲ) ਹਨ ਅਤੇ ਗੁਰੂ ਦੇ ਬਚਨਾਂ ਨੂੰ ਧਾਰਨ ਕਰਨ ਵਾਲੇ ਹੋਣ ਕਰਕੇ ਕੰਨ ਅਮੋਲਕ ਬਣ ਜਾਂਦੇ ਹਨ ਭਾਵ ਅਗੰਮ ਲੋਕ ਦੀ ਦਿੱਬ ਧੁਨੀ ਸੁਣਨ ਦੇ ਲਾਇਕ ਹੋ ਜਾਂਦੇ ਹਨ।

**ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ,**
**ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ ॥**

***ਪਦ ਅਰਥ :*** ਨਾਸਕਾ ਅਮੋਲ—ਨਾਸਾਂ ਅਮੋਲਕ ਹੋ ਜਾਂਦੀਆਂ ਹਨ, ਜਦੋਂ ਗੁਰੂ ਜੀ ਦੇ ਚਰਣਾਰਬਿੰਦ ਚਰਨਾਂ ਕਮਲਾਂ ਉਪਰ ਨਮਸਕਾਰ ਕਰਦਿਆਂ ਹੋਇਆਂ ਉਨ੍ਹਾਂ ਦੀ ਧੂੜੀ ਵਿਚੋਂ ਉਸਦੀ ਸੁਗੰਧੀ ਦਾ ਅਧਾਰ ਹੋਣ ਕਰਕੇ ਵਾਸ਼ਨਾ ਦੀ ਲਪਟ ਤੋਂ। ਰਸਨਾ ਅਮੋਲ—ਰਸਨਾ ਉਪਰ ਗੁਰੂ ਦਾ ਦਿੱਤਾ ਉਪਦੇਸ਼ ਸਿਮਰਨ ਕਰਕੇ ਰਸਨਾ ਅਮੋਲਕ ਹੋ ਜਾਂਦੀ ਹੈ।

**ਅਰਥ :**

(ਸਤਿਗੁਰੂ ਦੇ) ਚਰਨ ਕਮਲਾਂ ਦੀ ਵਾਸ਼ਨਾ (ਲੈਣ) ਕਰਕੇ ਨੱਕ ਅਮੋਲਕ ਹੁੰਦਾ ਹੈ, ਅਤੇ ਗੁਰੂ ਜੀ ਦਾ ਮੰਤ੍ਰ ਸਿਮਰਨ ਕਰਨ ਕਰਕੇ ਰਸਨਾ ਅਮੋਲਕ (ਸਫਲ) ਹੁੰਦੀ ਹੈ।

**ਹਸਤ ਅਮੋਲ ਗੁਰਦੇਵ ਸੇਵ ਕੈ ਸਫਲ,**
**ਚਰਨ ਅਮੋਲ ਪਰਦਛਨਾ ਕਰਨ ਕੈ ॥੧੭॥**

***ਪਦ ਅਰਥ :*** ਹਸਤ ਅਮੋਲ—ਹੱਥਾਂ ਦੀ ਅਮੋਲਕਤਾ ਸਫਲੀ ਹੁੰਦੀ ਹੈ। ਗੁਰਦੇਵ ਸੇਵ—ਪ੍ਰਕਾਸ਼ ਸਰੂਪ ਸਤਿਗੁਰਾਂ ਦੀ ਸੇਵਾ ਕਰਕੇ। ਚਰਨ ਅਮੋਲ—ਪੈਰ ਅਮੋਲਕ ਬਣ ਜਾਇਆ ਕਰਦੇ ਹਨ। ਪਰਦਛਨਾ—ਸਤਿਗੁਰਾਂ ਦੇ ਚਉਫੇਰੇ ਪ੍ਰਕਰਮਾ ਲੈਣ ਕਰਕੇ।

**ਅਰਥ :**

ਗੁਰੂ ਨਾਨਕ ਦੇਵ ਜੀ ਦੀ ਸੇਵਾ (ਕਰਨ) ਕਰਕੇ ਹੱਥ ਅਮੋਲਕ ਤੇ ਸਫਲ ਹੁੰਦੇ ਹਨ ਅਤੇ ਪਰਦਖਨਾ ਕਰਨ ਕਰਕੇ ਚਰਨ ਅਮੋਲਕ (ਜਾਂ ਸਫਲ) ਹਨ।੧੭।

***ਭਾਵਾਰਥ :*** ਇਸ ਕਬਿੱਤ ਅੰਦਰ ਭਾਈ ਸਾਹਿਬ ਨੇ ਸਮੂੰਹ ਸਰੀਰ ਤੇ ਸਰੀਰਕ ਅੰਗਾਂ ਦੀ ਜੋ ਸਫਲਤਾ ਦੇ ਸਾਧਨ ਦਰਸਾਏ ਹਨ ਇਹ ਸਾਰੀ ਪ੍ਰੇਰਨਾ ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹਾਸਲ ਕੀਤੀ ਹੈ, ਕਿਉਂਕਿ ਬਾਣੀ ਅੰਦਰ ਇਨ੍ਹਾਂ ਅੰਗਾਂ ਦੀ ਸਫਲਤਾ ਦਾ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ ਕਿ ਇਹ ਸਰੀਰਕ ਅੰਗ ਕਿਵੇਂ ਸਫਲ ਹੁੰਦੇ ਹਨ, ਜਿਵੇਂ ਕਿ :

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ ॥੨॥ *(ਮ : ੫, ਪੰਨਾ ੯੬੪)*

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥
*(ਸੂਹੀ ਮ : ੫, ਪੰਨਾ ੭੬੧)*

ਚਰਣ ਤ ਪਰ ਸਕਯਥ ਚਰਣ
ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ
ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥
*(ਸਵਈਏ ਮ : ਤੀਜੇ ਕੇ, ਪੰਨਾ ੧੩੯੪)*

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥
ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥
*(ਸਲੋਕੁ ਮ : ੫, ਪੰਨਾ ੫੧੭)*

ਅਤੇ ਜਿਸ ਸਰੀਰ ਦੇ ਅੰਗ ਆਪੋ ਆਪਣੇ ਸਹੀ ਫ਼ਰਜ਼ ਦੀ ਪਾਲਣਾ ਨਹੀਂ ਕਰਦੇ, ਉਨ੍ਹਾਂ ਅੰਗਾਂ ਨੂੰ ਦੋਸ਼ੀ ਠਹਿਰਾਇਆ ਗਿਆ ਹੈ ਤੇ ਉਹ ਸਜ਼ਾ ਦੇ ਹੱਕਦਾਰ ਹਨ, ਜਿਵੇਂ ਕਿ :

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ
ਦਿਨੋ ਦਿਨੁ ਘਟੀਐ ॥੧੪॥
*(ਫੁਨਹੇ ਮ : ੫, ਪੰਨਾ ੧੩੬੨)*

## ਅੱਗੇ ਵੀ ਇਸੇ ਅਮੋਲਕਤਾ ਨੂੰ ਸਪਸ਼ਟ ਕਰਦੇ ਹਨ

ਪ੍ਰ: ਭਾਈ ਸਾਹਿਬ ਜੀਉ ! ਜੋ ਲੋਕ ਅੰਤਰ-ਮੁਖ ਹੋ ਗੁਰੂ ਦੇ ਦਰਸ਼ਨਾਂ ਨੂੰ ਤੱਕਦੇ ਹਨ, ਦੱਸੋਗੇ ਕਿ ਉਨ੍ਹਾਂ ਦੀ ਪਛਾਣ ਕੀ ਹੈ ?

ਉ: ਹੇ ਭਾਈਓ ! ਉਨ੍ਹਾਂ ਆਤਮਕ ਦਰਸ਼ਕਾਂ ਦੀ ਪਛਾਣ ਹਰ ਕੋਈ ਬੰਦਾ ਹੀ ਨਹੀਂ ਕਰ ਸਕਦਾ, ਕਿਉਂਕਿ ਉਹ ਸੰਸਾਰ ਵਿਚ ਰਹਿੰਦੇ ਹੋਏ ਹੀ ਸੰਸਾਰ ਦੇ ਕਾਰੋਬਾਰ ਕਰਦੇ ਹੋਏ ਆਮ ਲੋਕਾਂ ਵਾਂਗ ਹੀ ਪ੍ਰਤੀਤ ਹੁੰਦੇ ਹਨ ਪਰ ਉਨ੍ਹਾਂ ਦੀ ਮਾਨਸਕ ਅਵੱਸਥਾ ਬਹੁਤ ਉਚੇਰੀ ਹੋਇਆ ਕਰਦੀ ਹੈ, ਉਨ੍ਹਾਂ ਦੀ ਜਾਣਕਾਰੀ ਕੇਵਲ ਉਨ੍ਹਾਂ ਮਨੁੱਖਾਂ ਨੂੰ ਹੀ ਹੋਇਆ ਕਰਦੀ ਹੈ, ਜੋ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਪਾਂਧੀ ਹਨ। ਸੋ, ਮੈਨੂੰ ਉਨ੍ਹਾਂ ਦੀ ਮਾਨਸਕ ਨਿਰਲੇਪਤਾ ਦੇ ਸੰਬੰਧ ਵਿਚ ਬਾਣੀ ਦੁਆਰੇ ਇਉਂ ਉਦਾਹਰਣ ਪੜ੍ਹਨ ਵਿਚ ਆਏ ਹਨ, ਜਿਵੇਂ ਕਿ :

ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ
ਜੈਸੇ ਕਰਹਲੁ ਬੇਲਿ ਰੀਝਾਈ ॥੧॥ ਰਹਾਉ ॥
ਹਮਰਾ ਮਨੁ ਬੈਰਾਗ ਬਿਰਕਤੁ ਭਇਓ
ਹਰਿ ਦਰਸਨ ਮੀਤ ਕੈ ਤਾਈ ॥
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ
ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥

*(ਆਸਾਵਰੀ ਮ : ੪, ਪੰਨਾ ੩੬੯)*

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ
ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ
ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ
ਨਾਨਕੁ ਤਾ ਕਾ ਦਾਸੋ ॥੫॥

*(ਰਾਮਕਲੀ ਮ : ੧, ਸਿਧ ਗੋਸਟਿ, ਪੰਨਾ ੯੩੮)*

ਮਨਿ ਸਾਚਾ ਮੁਖਿ ਸਾਚਾ ਸੋਇ ॥
ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥

*(ਸੁਖਮਨੀ, ਪੰਨਾ ੨੭੨)*

ਊਠਤ ਬੈਠਤ ਸੋਵਤ ਜਾਗਤ
ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥

*(ਮਾਝ ਮ : ੫, ਪੰਨਾ ੧੦੧)*

ਊਠਤ ਬੈਠਤ ਸੋਵਤ ਜਾਗਤ
ਇਹੁ ਮਨੁ ਤੁਝਹਿ ਚਿਤਾਰੈ ॥

*(ਬਿਲਾਵਲੁ ਮ : ੫, ਪੰਨਾ ੮੨੦)*

ਊਠਤ ਬੈਠਤ ਸੋਵਤ ਨਾਮ ॥
ਕਹੁ ਨਾਨਕ ਜਨ ਕੈ ਸਦ ਕਾਮ ॥੬॥

*(ਸੁਖਮਨੀ, ਪੰਨਾ ੨੮੬)*

ਇਸੇ ਤਰ੍ਹਾਂ ਹੋਰ ਭੀ ਬਾਣੀ ਵਿਚ ਆਤਮਕ-ਦਰਸ਼ੀਆਂ ਦੀ ਮਾਨਸਕ ਅਵੱਸਥਾ ਦੇ ਸੰਬੰਧ ਵਿਚ ਬਹੁਤ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਉੱਕਰੀਆਂ ਹਨ ਕਿ ਆਤਮਕ ਉਚਾਣਾਂ ਦੀ ਸਿਖ਼ਰਾਂ 'ਤੇ ਪੁੱਜਿਆਂ ਹੋਇਆਂ ਨੂੰ ਕੀ ਪ੍ਰਾਪਤੀ ਹੁੰਦੀ ਹੈ, ਜਿਵੇਂ ਕਿ :

**ਦਰਸ ਧਿਆਨ ਦਿਬ-ਦ੍ਰਿਸਟਿ ਪ੍ਰਗਾਸ ਭਈ,**
**ਕਰੁਨਾ ਕਟਾਛ ਦਿਬ ਦੇਹ ਪਰਵਾਨ ਹੈ ॥**

***ਪਦ ਅਰਥ :*** ਦਰਸ ਧਿਆਨ—ਦਰਸ਼ਨ ਦੇ ਧਿਆਨ ਕਰਕੇ, ਅੰਤਰ-ਮੁਖ ਗੁਰੂ ਦੇ ਦਰਸ਼ਨ ਤੱਕਦਿਆਂ। ਦਿਬ ਦ੍ਰਿਸਟਿ—ਸੂੱਛ ਦ੍ਰਿਸ਼ਟੀ। ਪ੍ਰਗਾਸ—ਸਾਖਯਾਤ ਹੋ ਆਇਆ। ਕਰੁਨਾ ਕਟਾਛ—ਕ੍ਰਿਪਾ ਭਰੇ ਕਟਾਛ, ਅਰਥਾਤ ਸਤਿਗੁਰਾਂ ਦੀ ਕ੍ਰਿਪਾ ਭਰੀ ਨਦਰ ਨਿਹਾਲ ਕਰਨ ਵਾਲੀ ਤੱਕਣੀ। ਪਰਵਾਨ—ਲੇਖੇ ਪਈ ਸਮਝੀ ਜਾਂਦੀ ਹੈ।

***ਅਰਥ :***

ਸਤਿਗੁਰਾਂ ਦੇ ਦਰਸ਼ਨ ਦਾ ਧਿਆਨ (ਕਰਨ ਕਰਕੇ) ਦ੍ਰਿਸ਼ਟੀ ਵਿਚ ਦਿੱਬ ਉਜਾਲਾ ਹੋ ਗਿਆ ਹੈ, ਅਤੇ (ਜਿਸ) ਦੇਹ ਉਤੇ ਸਤਿਗੁਰੂ ਜੀ ਦੀ ਕ੍ਰਿਪਾ-ਦ੍ਰਿਸ਼ਟੀ ਹੋਈ ਹੈ, ਉਹ (ਦੇਹ) ਪ੍ਰਵਾਨ (ਸਫਲ) ਹੋ ਗਈ ਹੈ।

**ਸਬਦ ਸੁਰਤਿ ਲਿਵ ਬਜਰ ਕਪਾਟ ਖੁਲੇ,**
**ਪ੍ਰੇਮ ਰਸ ਰਸਨ ਕੈ ਅੰਮ੍ਰਿਤ ਨਿਧਾਨ ਹੈ ॥**

***ਪਦ ਅਰਥ :*** ਸਬਦ—ਅੰਤ੍ਰੀਵੀ ਅਨਹਦ ਧੁਨੀ, ਸੁਣਨ ਵਿਖੇ ਲਿਵ ਲਗਾਇਆਂ। ਬਜਰ—ਬੱਜਰ ਸਮਾਨ, ਬੱਜਰ ਸਮਾਨ ਅਨਭੇਦ, ਅਤਯੰਤ ਦ੍ਰਿੜ੍ਹ। ਕਪਾਟ—(ਕਿਵਾੜ) ਮਾਇਆ ਅਵਿਦਿਆ ਦੇ ਪੜਦੇ ਖੁਲ੍ਹ ਆਉਂਦੇ ਹਨ। ਪ੍ਰੇਮ ਰਸ—ਅੰਮ੍ਰਿਤ ਨਿਧਾਨ ਇਸਨੂੰ ਪੀਣ ਕਰਕੇ। ਰਸਨ ਕੈ—ਅੰਮ੍ਰਿਤ ਰਸੀਲਾ।

**ਪ੍ਰ:** ਉਨ੍ਹਾਂ ਨੂੰ ਹੋਰ ਕੀ ਕੁਝ ਪ੍ਰਾਪਤ ਹੁੰਦਾ ਹੈ ?

***ਅਰਥ :***

**ਉ:** (ਉਨ੍ਹਾਂ ਨੂੰ ਗੁਰੂ) ਸ਼ਬਦ ਦੀ (ਸੁਰਤਿ) ਸੋਝੀ ਦੀ ਲਿਵ (ਪ੍ਰੀਤੀ) ਕਰਕੇ (ਆਸ-ਅੰਦੇਸ਼ਾ) ਰੂਪ ਬੱਜਰ ਦੇ ਤਖ਼ਤੇ ਖੁਲ੍ਹ ਜਾਂਦੇ ਹਨ, ਅਤੇ ਰਸਨਾ ਨਾਲ ਪ੍ਰੇਮ ਰਸ (ਪ੍ਰਾਪਤ ਕਰਨ) ਕਰਕੇ (ਸਿਖ) ਅੰਮ੍ਰਿਤ ਦਾ ਖ਼ਜ਼ਾਨਾ (ਹੋ ਜਾਂਦਾ ਹੈ)।

**ਚਰਨ ਕਮਲ ਮਕਰੰਦ ਬਾਸਨਾ ਸੁਬਾਸ,**
**ਹਸਤ ਪੂਜਾ ਪ੍ਰਨਾਮ ਸਫਲ ਸੁਗਿਆਨ ਹੈ॥**

***ਪਦ ਅਰਥ :*** ਮਕਰੰਦ—ਰਜ, ਧੂੜੀ। ਬਾਸਨਾ—ਸੁਗੰਧੀ ਕਰਕੇ। ਸੁਬਾਸ—ਸੁਗੰਧੀਵਾਨ। ਹਸਤ ਪੂਜਾ—ਹੱਥਾਂ ਨੂੰ ਪੂਜਾ। ਪ੍ਰਨਾਮ—ਨਮਸਕਾਰ ਸਮੇਂ। ਸੁਗਿਆਨ ਹੈ—ਸ੍ਰੈ-ਗਿਆਨ, ਸ੍ਰੇਸ਼ਟ ਗਿਆਨ, ਆਤਮ ਗਿਆਨ ਹੋ ਜਾਂਦਾ ਹੈ।

***ਅਰਥ :***

(ਗੁਰੂ ਜੀ ਦੇ) ਚਰਨਾਂ (ਰੂਪ) ਕਮਲਾਂ ਦੀ (ਮਕਰੰਦ) ਧੂੜੀ ਦੀ ਸ਼ੁਭ ਵਾਸਨਾ (ਲੈਣ ਕਰਕੇ) ਬਾਸ ਨੱਕ ਸਫਲ (ਹੁੰਦਾ ਹੈ) ਅਤੇ ਚਰਨਾਂ ਦੀ ਪੂਜਾ ਤੇ ਪ੍ਰਨਾਮ (ਨਮਸਕਾਰ) ਕਰਨ ਵਾਲੇ ਹੱਥ ਸਫਲ (ਸੁਗਿਆਨ) ਜਾਣੇ ਜਾਂਦੇ ਹਨ।

**ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਇ ਭਏ,**
**ਮਨ ਮਨਸਾ ਥਕਤ ਬ੍ਰਹਮ ਧਿਆਨ ਹੈ॥੧੮॥**

***ਪਦ ਅਰਥ :*** ਅੰਗ ਅੰਗ—ਕਰਕੇ। ਬਿਸਮ—ਅਚੰਭਿਤ। ਸ੍ਰਬੰਗ—ਸਰਬ ਸਰੂਪੀ ਵਾਹਿਗੁਰੂ ਸਾਰੇ ਅੰਗਾਂ ਵਿਚ ਸਮਾਇਆ ਹੋਇਆ ਹੈ। ਮਨ ਮਨਸਾ ਥਕਤ—ਮਨ ਦੀਆਂ ਕਲਪਨਾ ਜਦੋਂ ਥੱਕ ਜਾਂਦੀਆਂ ਹਨ, ਹਟ ਜਾਂਦੀਆਂ ਹਨ। ਬ੍ਰਹਮ ਧਿਆਨ ਹੈ—ਬ੍ਰਹਮ ਗਿਆਨੀ ਬ੍ਰਹਮ ਹੀ ਧਿਆਨ ਵਿਚ ਲਿਆਈਦਾ ਹੈ।

***ਅਰਥ :***

(ਜੋ) ਸਰਬੰਗ (ਸਰਬ ਅੰਗ) ਸਾਰੇ ਸਰੀਰ ਵਿਚ ਸਮਾਇਆ ਹੋਇਆ ਹੈ, (ਉਸ) ਬ੍ਰਹਮ ਦਾ ਧਿਆਨ ਕਰਨ ਨਾਲ (ਸਿਖ ਦਾ) ਅੰਗ ਅੰਗ (ਬਿਸਮ) ਅਸਚਰਜ ਹੋ ਗਿਆ ਹੈ (ਅਰਥਾਤ ਸਿੱਖ ਨੇ ਸਾਰੇ ਸਰੀਰਾਂ ਵਿਚ ਬ੍ਰਹਮ ਨੂੰ ਪੂਰਨ ਵੇਖਿਆ ਹੈ, ਇਸ ਕਰਕੇ ਉਸਦਾ ਅੰਗ ਅੰਗ ਬ੍ਰਹਮ ਦਾ ਲਖਾਇਕ ਹੋਣ ਕਰਕੇ ਅਸਚਰਜ ਰੂਪ ਹੋ ਗਿਆ ਹੈ)।੧੮।

***ਭਾਵਾਰਥ :*** ਜਿਸ ਸਾਦਕ 'ਤੇ ਉਸ ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਦਾ ਪ੍ਰਕਾਸ਼ ਹੋ ਗਿਆ ਹੈ, ਉਸੇ ਦੀ ਇਹ ਮਾਨਸ ਦੇਹੀ ਸਫਲੀ ਹੈ, ਉਸ ਦੇ ਅੰਦਰਲੇ ਆਸਾ ਅੰਦੇਸ਼ਾ ਦੇ ਬੱਜਰ ਤਖ਼ਤੇ ਖੁੱਲ੍ਹ ਜਾਂਦੇ ਹਨ, ਉਹ ਸ੍ਵਾਸ ਸ੍ਵਾਸ ਪ੍ਰੇਮ ਸਹਿਤ ਸਿਮਰਨ ਕਰਦਾ ਹੋਇਆ ਅੰਮ੍ਰਿਤ ਦਾ ਅਮੁੱਕ ਖ਼ਜ਼ਾਨਾ ਹੋ ਸਦੀਵੀ ਪ੍ਰੇਮ-ਰਸ ਨੂੰ ਪੀਂਦਾ ਹੋਇਆ ਪੂਰਨ-ਰਸੀਆ ਬਣ ਜਾਂਦਾ ਹੈ, ਜਿਸ ਦਾ ਸਦਕਾ ਉਹ ਪ੍ਰਭੂ ਦੇ ਚਰਨਾਂ ਕਮਲਾਂ ਦਾ ਭਵਰਾ ਹੋ ਨਾਮ ਰਸ ਦਾ ਸਦੀਵੀ-ਰਸੀਆ ਬਣ ਕੇ ਪ੍ਰੇਮ-ਰਸ ਵਿਚ ਸਦਾ ਹੀ ਮਸਤ ਰਹਿੰਦਾ ਹੈ, ਜਿਸ ਦਾ ਹੁਣ ਅੰਗ ਅੰਗ ਪ੍ਰਭੂ ਦੇ ਰੰਗ ਵਿਚ ਰੰਗਿਆ ਸਦੀਵੀ ਮਸਤ ਰਹਿੰਦਾ ਹੈ, ਕਿਉਂਕਿ ਉਸ ਦੀਆਂ ਸਾਰੀਆਂ ਵਾਸ਼ਨਾਵਾਂ ਦਾ ਅਭਾਵ ਹੋ ਜਾਂਦਾ ਹੈ, ਇਸ ਲਈ ਹੁਣ ਉਸ ਦਾ ਅੰਗ ਅੰਗ ਬ੍ਰਹਮ ਦਾ ਲਖਾਇਕ ਹੋਣ ਕਰਕੇ ਉਹ ਅਸਚਰਜ ਪ੍ਰਭੂ ਦਾ ਸਰੂਪ ਹੀ ਹੋ ਜਾਂਦਾ ਹੈ।

## ਗੁਰਮੁਖਾਂ ਦੀ ਅਨੁਭਵੀ ਦਸ਼ਾ ਦੀ ਰੂਪ-ਰੇਖਾ

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਕਈ ਵਾਰ ਜ਼ਿਕਰ ਕਰਦੇ ਹੋ, ਆਖ਼ਰ ਉਨ੍ਹਾਂ ਬਾਰੇ ਕੁਝ ਜਾਣਕਾਰੀ ਦਿਓ ਕਿ ਉਨ੍ਹਾਂ ਦੀ ਮਾਨਸਕ ਅਵੱਸਥਾ ਦੀ ਰੂਪ-ਰੇਖਾ ਕੈਸੀ ਹੈ ? ਅਤੇ ਆਪ ਜੀ ਗੁਰਮੁਖ ਕਿਸਨੂੰ ਮੰਨਦੇ ਹੋ ?

**ਉ:** ਹੇ ਭਾਈਓ ! ਗੁਰਮੁਖ ਦੀ ਪਰਿਭਾਸ਼ਾ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਈ ਗਈ ਹੈ, ਉਹ ਮੇਰੇ ਪੜ੍ਹਨ ਵਿਚ ਇਸ ਤਰ੍ਹਾਂ ਆਈ ਹੈ, ਜਿਵੇਂ ਕਿ :

ਗੁਰਮੁਖਿ ਇਹੁ ਮਨੁ ਲਇਆ ਸਵਾਰਿ॥
ਹਉਮੈ ਵਿਚਹੁ ਤਜੈ ਵਿਕਾਰ॥੩॥

*(ਧਨਾਸਰੀ ਮ : ੩, ਪੰਨਾ ੬੬੫)*

ਗੁਰਮੁਖਿ ਵਿਚਹੁ ਹਉਮੈ ਜਾਇ॥
ਗੁਰਮੁਖਿ ਮੈਲੁ ਨ ਲਾਗੈ ਆਇ॥
ਗੁਰਮੁਖਿ ਨਾਮੁ ਵਸੈ ਮਨਿ ਆਇ॥੨॥
ਗੁਰਮੁਖਿ ਕਰਮ ਧਰਮ ਸਚਿ ਹੋਈ॥
ਗੁਰਮੁਖਿ ਅਹੰਕਾਰੁ ਜਲਾਏ ਦੋਈ॥

*(ਗਉੜੀ ਮ : ੩, ਪੰਨਾ ੨੩੦)*

ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ॥
ਗੁਰਮੁਖਿ ਹਉਮੈ ਚੂਕੈ ਪੀਰ॥
ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ
ਗੁਰਮੁਖਿ ਸਹਜਿ ਸਮਾਵਣਿਆ॥੪॥

*(ਮਾਝ ਮ : ੩, ਪੰਨਾ ੧੨੫)*

ਗੁਰਮੁਖਿ ਆਪੁ ਗਵਾਇਆ
ਨਿਤ ਹਰਿ ਹਰਿ ਜਾਪੈ ਰਾਮ॥

*(ਬਿਲਾਵਲੁ ਮ : ੪, ਪੰਨਾ ੮੪੪)*

ਗੁਰਮੁਖਿ ਆਪਣਾ ਮਨੁ ਮਾਰਿਆ
ਸਬਦਿ ਕਸਵਟੀ ਲਾਇ॥
ਮਨ ਹੀ ਨਾਲਿ ਝਗੜਾ
ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥

*(ਮ : ੩, ਪੰਨਾ ੮੭)*

ਜਗ ਮਹਿ ਆਇਆ ਸੋ ਪਰਵਾਣੁ॥
ਗੁਰਮੁਖਿ ਅਪਨਾ ਖਸਮ ਪਛਾਣੁ॥੩॥

*(ਗੋਂਡ ਮ : ੫, ਪੰਨਾ ੮੬੭)*

ਗੁਰਮੁਖਿ ਨਾਮੁ ਦਾਨੁ ਇਸਨਾਨੁ॥
ਗੁਰਮੁਖਿ ਲਾਗੈ ਸਹਜਿ ਧਿਆਨੁ॥
ਗੁਰਮੁਖਿ ਪਾਵੈ ਦਰਗਹ ਮਾਨੁ॥
ਗੁਰਮੁਖਿ ਭਉ ਭੰਜਨੁ ਪਰਧਾਨੁ॥
ਗੁਰਮੁਖਿ ਕਰਣੀ ਕਾਰ ਕਰਾਏ॥....
ਗੁਰਮੁਖਿ ਵੈਰ ਵਿਰੋਧ ਗਵਾਵੈ॥
ਗੁਰਮੁਖਿ ਸਗਲੀ ਗਣਤ ਮਿਟਾਵੈ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ॥
ਨਾਨਕ ਗੁਰਮੁਖਿ ਖਸਮੁ ਪਛਾਤਾ॥੩੭॥

*(ਰਾਮਕਲੀ ਸਿਧ ਗੋਸਟਿ, ਪੰਨਾ ੯੪੨)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਅਨੇਕਾਂ ਹੀ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰਮੁਖਾਂ ਦੀ ਮਾਨਸਕ ਉਚਾਈਆਂ ਦਾ ਜ਼ਿਕਰ ਪੜ੍ਹਨ ਵਿਚ ਆਉਂਦਾ ਹੈ, ਇਨ੍ਹਾਂ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਪੰਗਤੀਆਂ ਵਿਚ ਗੁਰਮੁਖਾਂ ਦੀ ਮਾਨਸਕ ਅਵੱਸਥਾ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ :

**ਗੁਰਮੁਖਿ ਸੁਖ-ਫਲ ਅਤਿ ਅਸਚਰਜ-ਮੈ,**
**ਹੇਰਤ ਹਿਰਾਨੇ ਆਨ ਧਿਆਨ ਬਿਸਰਾਨੇ ਹੈ॥**

***ਪਦ ਅਰਥ :*** ਗੁਰਮੁਖਿ—ਗੁਰਸਿੱਖ ਨੂੰ। ਸੁਖ-ਫਲ—ਸੁਖ ਸਰੂਪੀ ਫਲ। ਅਤਿ—ਅਤਯੰਤ ਅਸਚਰਜ ਰੂਪ ਹੈ। ਹੇਰਤ—ਤੱਕਦੇ ਸਾਰ, ਅਨੁਭਵ ਹੁੰਦਿਆਂ ਸਾਰ ਹੀ। ਆਨ—ਦ੍ਵੈਤ। ਹਿਰਾਨੇ—ਦ੍ਵੈਤ-ਭਾਵ ਨਵਿਰਤ ਹੋ ਜਾਂਦੀ ਹੈ, ਬਾਹਰਲੀ ਸੁਧ ਭੁਲ ਜਾਂਦੀ ਹੈ।

***ਅਰਥ :***

ਗੁਰਮੁਖ ਨੂੰ (ਜੋ) ਸੁਖ ਫਲ ਪ੍ਰਾਪਤ ਹੋਇਆ ਹੈ, (ਉਹ) ਵੱਡਾ ਅਸਚਰਜ ਰੂਪ ਹੈ, ਉਸਨੂੰ (ਹੇਰਤ) ਵੇਖਣ ਵਾਲੇ ਤੇ ਵਿਖਾਣ ਵਾਲੇ ਨੂੰ ਹੋਰ ਸਾਰੇ ਧਿਆਨ ਧਰਨੇ ਭੁਲ ਗਏ ਹਨ।

**ਗੁਰਮੁਖਿ ਸੁਖ-ਫਲ ਗੰਧ ਰਸ ਬਿਸਮ ਹੁਇ,**
**ਅਨ ਰਸ ਬਾਸਨਾ ਬਿਲਾਸ ਨ ਹਿਤਾਨੇ ਹੈ॥**

***ਪਦ ਅਰਥ :*** ਗੁਰਮੁਖਿ—ਗੁਰਮੁਖ ਨੂੰ। ਸੁਖ-ਫਲ—ਜੋ ਸੁਖ ਫਲ ਪ੍ਰਾਪਤ ਹੁੰਦਾ ਹੈ। ਗੰਧ ਰਸ—ਉਸਦੀ (ਮਹਿਕ) ਪ੍ਰਫੁਲਤਾ ਦਾ (ਰਸ) ਸ੍ਵਾਦ। ਬਿਸਮ—ਅਚੰਭਿਤ ਕਰਨ ਵਾਲਾ ਹੁੰਦਾ ਹੈ। ਅਨ ਰਸ—ਦੂਏ ਰਸਾਂ ਦੇ। ਬਿਲਾਸ—ਵਿਸਤਾਰ—ਪਸਾਰੇ ਪ੍ਰਵਿਰਤੀ ਦੀ ਵਾਸ਼ਨਾ। ਨ ਹਿਤਾਨੇ ਹੈ—ਪਸੰਦ ਨਹੀਂ ਆਉਂਦੀ (ਭਾਉਂਦੀ ਨਹੀਂ)।

***ਅਰਥ :***

ਗੁਰਸਿੱਖ ਨੂੰ ਜੋ ਸੁਖ ਫਲ ਪ੍ਰਾਪਤ ਹੋਇਆ ਹੈ, ਉਸਦੀ ਵਾਸ਼ਨਾ ਤੇ ਸ੍ਵਾਦ ਅਸਚਰਜ ਹੈ, ਇਸ ਕਰਕੇ ਸਿੱਖ ਦੇ ਮਨ ਵਿਚ ਹੋਰਨਾਂ ਬਿਲਾਸਾਂ ਦੇ ਸ੍ਵਾਦ ਤੇ ਵਾਸ਼ਨਾ ਦਾ (ਹਿਤ) ਪਿਆਰ ਨਹੀਂ ਆਉਂਦਾ।

**ਗੁਰਮੁਖਿ ਸੁਖ-ਫਲ ਅਦਭੁਤ ਅਸਥਾਨ,**
**ਮ੍ਰਿਤ-ਮੰਡਲ ਅਸਥਲ ਨ ਲੁਭਾਨੇ ਹੈ॥**

***ਪਦ ਅਰਥ :*** ਗੁਰਮੁਖਿ—ਗੁਰਮੁਖ ਨੂੰ ਜੋ ਸੁਖ ਫਲ ਪ੍ਰਾਪਤ ਹੁੰਦਾ ਹੈ। ਅਦਭੁਤ—ਅਲੌਕਿਕ, ਅਨੋਖਾ ਹੈ। ਅਸਥਾਨ—ਉਸਦਾ ਅਸਥਾਨ (ਟਿਕਾਣਾ) ਟਿਕਾਅ। ਮ੍ਰਿਤ-ਮੰਡਲ—ਧਰਤੀ ਮੰਡਲ ਦਾ ਟਿਕਾਣਾ।

***ਅਰਥ :***

ਗੁਰਮੁਖ ਦੇ ਸੁਖ ਫਲ ਦਾ ਅਦਭੁਤ ਅਸਥਾਨ (ਵੇਖ ਲੈਣ ਵਾਲੇ ਦਾ ਮਨ) ਸਾਰੇ ਸੰਸਾਰ ਦੇ ਸਾਰੇ ਸਥਾਨਾਂ ਉਤੇ ਲੁਭਾਇਮਾਨ ਨਹੀਂ ਹੁੰਦਾ, ਭਾਵ ਪਰਮ ਪਦ ਵਿਖੇ ਸੁਰਤ ਦਾ ਖਿਚਾਉ ਹੋ ਜਾਣ ਕਰਕੇ ਗੁਰਸਿੱਖ ਨੂੰ ਹੁਣ ਮਨੁੱਖੀ ਭੋਗ ਪਦਾਰਥ ਰਸ ਕਸ ਆਦਿ ਨਹੀਂ ਖਿੱਚ ਸਕਿਆ ਕਰਦੇ।

**ਗੁਰਮੁਖਿ ਸੁਖ-ਫਲ ਸੰਗਤਿ ਮਿਲਾਪ ਦੇਖਿ,**
**ਆਨ ਗਿਆਨ ਧਿਆਨ ਸਭ**
**ਨਿਰਸ ਕਰਿ ਜਾਨੇ ਹੈ॥੧੯॥**

***ਪਦ ਅਰਥ :*** ਗੁਰਮੁਖਿ—ਗੁਰਸਿੱਖ ਨੂੰ। ਸੰਗਤਿ ਮਿਲਾਪ—ਸੰਗਤ ਕੀਤੀ ਦੇ ਪ੍ਰਭਾਵ ਨੂੰ ਦੇਖਿਆ, ਅਨੁਭਵ ਕੀਤਾ। ਆਨ—ਹੋਰਨਾਂ ਸਭ। ਗਿਆਨ ਧਿਆਨ—ਗਿਆਨ ਧਿਆਨ ਨੂੰ। ਨਿਰਸ ਕਰਿ— ਫਿਕਿਆਂ, ਬੇਸੁਆਦਿਆਂ ਕਰਕੇ ਜਾਨਣ ਲੱਗ ਪੈਂਦਾ ਹੈ।

***ਅਰਥ :***

(ਜਿਸਨੂੰ ਸੁਖ ਫਲ ਪ੍ਰਾਪਤ ਹੈ ਉਸ) ਗੁਰਮੁਖ ਦੀ ਸੰਗਤ ਕਰਨ ਵਾਲੇ ਨੇ (ਜਾਂ ਗੁਰਮੁਖ ਦੇ) ਮਿਲਾਪ (ਦੇ ਪ੍ਰਤਾਪ ਨੂੰ) ਵੇਖਣ ਵਾਲੇ ਨੇ ਹੋਰਨਾਂ ਸਾਰੇ ਗਿਆਨਾਂ ਤੇ ਧਿਆਨਾਂ ਨੂੰ ਨਿਰਸ (ਫਿੱਕਾ) ਕਰਕੇ ਜਾਣਿਆਂ ਹੈ।੧੯।

***ਭਾਵਾਰਥ :*** ਗੁਰਮੁਖ ਨੂੰ ਜੋ ਸੁਖ ਫਲ ਪ੍ਰਾਪਤ ਹੋਇਆ, ਉਸਨੂੰ ਬਿਆਨਿਆ ਨਹੀਂ ਜਾ ਸਕਦਾ, ਕਿਉਂਕਿ ਉਹ ਅਸਚਰਜ ਹੈ, ਉਸਨੂੰ ਵੇਖਣ ਵਾਲਾ ਹੈਰਾਨ ਹੋ ਜਾਂਦਾ ਹੈ ਉਹ ਉਸ ਸੁਖ ਦੇ ਰਸ ਨੂੰ ਮਾਣਦਾ ਹੈ, ਪਰ ਉਸਨੂੰ ਕਹਿ ਨਹੀਂ ਸਕਦਾ, ਪਰ ਉਨ੍ਹਾਂ ਦੀ ਮਾਨਸਕ ਅਵੱਸਥਾ ਹੋਰਨਾਂ ਸਾਰੇ ਧਿਆਨਾਂ ਵੱਲੋਂ ਉੱਚੀ ਹੋ ਸਦੀਵੀ ਇਕ ਦੇ ਰਸ ਵਿਚ ਟਿਕੀ ਰਹਿੰਦੀ ਹੈ, ਉਸਦਾ ਸਵਾਦ ਭੀ ਅਸਚਰਜ ਹੈ। ਇਸ ਲਈ ਉਸ ਦੇ ਮਨ ਵਿਚ ਹੋਰਨਾਂ ਬਿਲਾਸਾਂ ਦੇ ਸੁਆਦਾਂ ਤੇ ਵਾਸ਼ਨਾਂ ਦੀ ਕੋਈ ਭੀ ਖਿੱਚ ਨਹੀਂ ਰਹਿ ਜਾਂਦੀ। ਉਸਦਾ ਮਨ ਹੋਰ ਸਾਰੇ ਸੰਸਾਰ ਦੇ ਸਾਰੇ ਅਸਥਾਨਾਂ ਉਤੇ ਕਦੇ ਭੀ ਲੁਭਾਏਮਾਨ ਨਹੀਂ ਹੁੰਦਾ। ਕਿਉਂਕਿ ਉਨ੍ਹਾਂ ਨੇ ਸਾਰੇ ਰਸਾਂ ਨੂੰ ਫਿਕਾ ਅਨੁਭਵ ਕਰ ਲਿਆ ਹੈ, ਪਰ ਇਸ ਅਕਹਿ ਰਸ ਦੀ ਪ੍ਰਾਪਤੀ ਉਨ੍ਹਾਂ ਨੂੰ ਹੀ ਹੁੰਦੀ ਹੈ, ਜਿਨ੍ਹਾਂ ਨੇ ਬਾਣੀ ਦੇ ਫ਼ੁਰਮਾਨ ਅਨੁਸਾਰ ਇਨ੍ਹਾਂ ਸੰਸਾਰ ਦੇ ਮਾਇਕੀ ਰਸਾਂ ਨੂੰ ਤਿਆਗ ਦਿੱਤਾ ਹੈ। ਜਿਵੇਂ ਕਿ :

ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ ੩੪੨)*

## ਇਸ ਸੁਖ-ਫਲ ਦੀ ਪ੍ਰਾਪਤੀ ਪ੍ਰਭੂ-ਦਯਾ ਦੇ ਅਧੀਨ ਦੱਸਦੇ ਹਨ

**ਪ੍ਰ:** ਭਾਈ ਸਾਹਿਬ ਜੀਉ ! ਜਿਸ ਸੁਖ ਫਲ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਇਸ ਦੀ ਪ੍ਰਾਪਤੀ ਦੇ ਦਾਅਵੇਦਾਰ ਤਾਂ ਕਹਿਣ ਮਾਤ੍ਰ ਬਹੁਤ ਵੇਖਣ ਤੇ ਸੁਣਨ ਵਿਚ ਆਉਂਦੇ ਹਨ, ਪਰ ਇਨ੍ਹਾਂ ਸਾਰਿਆਂ ਵਿਚੋਂ ਸਹੀ ਸੁਖ ਫਲ ਦੀ ਪ੍ਰਾਪਤੀ ਕਰਨ ਵਾਲੇ ਦੀ ਸਹੀ ਰੂਪ-ਰੇਖਾ ਕਿਹੋ ਜਿਹੀ ਹੈ, ਜਿਸ ਦੁਆਰੇ ਉਸ ਪਰ ਨਿਸਚਾ ਕਰ ਸਕੀਏ ?

**ੳ:** ਹੇ ਭਾਈਓ ! ਤੁਹਾਡੇ ਇਸ ਪ੍ਰਸ਼ਨ ਦੇ ਸੰਬੰਧ ਵਿਚ ਜਦੋਂ ਮੈਂ ਗੁਰਬਾਣੀ ਦੁਆਰੇ ਵੀਚਾਰ ਕਰਦਾ ਹਾਂ ਤਾਂ ਮੈਨੂੰ ਤਾਂ ਇਉਂ ਹੀ ਸੋਝੀ ਮਿਲਦੀ ਹੈ ਕਿ ਨਾਮ-ਰਸ ਦਾ ਸੁਖ ਫਲ ਪ੍ਰਾਪਤ ਕਰਨਾ ਬਹੁਤ ਕਠਨ ਹੈ, ਪਰ ਜਿਸਨੂੰ ਪ੍ਰਾਪਤ ਹੋ ਜਾਏ ਉਹ ਉਸਨੂੰ ਕਥਨ ਕਰਨ ਦੀ ਸ਼ਕਤੀ ਨਹੀਂ ਰੱਖਦਾ। ਕਿਉਂਕਿ ਉਸਦੀ ਮਾਨਸਕ ਅਵਸਥਾ ਉਹੋ ਜਿਹੀ ਹੋ ਜਾਂਦੀ ਹੈ, ਜਿਵੇਂ ਕਿ ਕਿਸੇ ਮਠਿਆਈ ਖਾਣ ਵਾਲੇ ਗੁੰਗੇ ਦੀ ਹੋਇਆ ਕਰਦੀ ਹੈ, ਨਾਮ ਦੇ ਰਸ ਨੂੰ ਭੀ ਪ੍ਰਾਪਤ ਕਰਨ ਵਾਲੇ ਲਈ ਬਾਣੀ ਵਿਚ (ਗੁੰਗੇ ਦੀ ਮਠਿਆਈ) ਦਾ ਉਦਾਹਰਣ ਦਿੱਤਾ ਹੈ।

ਇਹੋ ਸੁਆਲ ਸਿੱਧਾਂ ਨੇ ਭੀ ਗੁਰੂ ਨਾਨਕ ਦੇਵ ਜੀ ਨੂੰ ਕੀਤਾ ਸੀ ਕਿ ਹੇ ਨਾਨਕ ! ਜੋ ਤੁਸਾਂ ਪ੍ਰਮੇਸ਼ਰ ਦੇ ਨਾਮ ਦਾ ਚਿੰਤਨ ਕਰਕੇ ਨਾਮ-ਰਸ ਪ੍ਰਾਪਤ ਕੀਤਾ ਹੈ, ਉਸ ਨੂੰ ਬਿਆਨ ਕਰਕੇ ਦੱਸੋ ਤਾਂ ਗੁਰੂ ਨਾਨਕ ਦੇਵ ਜੀ ਨੇ ਭੀ ਇਹੋ ਉੱਤਰ ਦਿਤਾ ਸੀ ਕਿ ਹੇ ਸਿਧੋ :

ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥

*(ਜਪੁਜੀ, ੨)*

ਹੇ ਸਿੱਧੋ ! ਜੇ ਮੈਂ ਉਸ ਨਾਮ ਦੇ ਰਸ ਨੂੰ ਜਾਣ ਭੀ ਲਿਆ ਹੈ ਤਾਂ ਆਖਣਾ ਨਹੀਂ, ਕਿਉਂਕਿ ਉਹ ਮੇਰੇ ਕਹਿਣ ਤੇ ਕਥਨ ਕਰਨ ਦੀ ਸ਼ਕਤੀ ਤੋਂ ਪਰ੍ਹੇ ਹੈ, ਇਸ ਲਈ ਉਸਦੇ ਨਾਮ ਰਸ ਨੂੰ ਮਾਣਿਆ ਹੀ ਜਾ ਸਕਦਾ ਹੈ, ਸਹੀ ਰੂਪ ਵਿਚ ਜਾਣਿਆ ਨਹੀਂ ਜਾ ਸਕਦਾ। ਇਸੇ ਭਾਵ ਨੂੰ ਬਾਣੀ ਵਿਚ ਇਸ ਤਰ੍ਹਾਂ ਪ੍ਰਗਟਾਇਆ ਹੈ, ਜਿਵੇਂ ਕਿ :

ਜਿਨ ਪੀਆ ਸੇਈ ਤ੍ਰਿਪਤਾਸੇ
ਸਚੇ ਸਚਿ ਅਘਾਵਣਿਆ ॥੪॥

*(ਮਾਝ ਮ : ੫, ਪੰਨਾ ੧੩੦)*

ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ
ਤਾ ਛੋਡੇ ਮਾਇਆ ਕੇ ਲਾਹੇ ॥੨॥

*(ਆਸਾ ਮ : ੧, ਪੰਨਾ ੩੫੧)*

ਜਿਨਿ ਪੀਆ ਸਾਰ ਰਸੁ ਤਜੇ ਆਨ ਰਸ
ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥

*(ਬਿਲਾਵਲੁ ਬਾਣੀ ਰਵਿਦਾਸ ਭਗਤ ਕੀ, ਪੰਨਾ ੮੫੮)*

ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥
ਜਿਨ ਪੀਆ ਤੇ ਤ੍ਰਿਪਤ ਭਏ
ਹਉ ਤਿਨ ਬਲਿਹਾਰੈ ਜਾਉ॥੩॥

*(ਰਾਗੁ ਵਡਹੰਸੁ ਮ: ੧, ਪੰਨਾ ੫੫੭)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਇਹ ਨਾਮ-ਰਸ ਪ੍ਰਾਪਤ ਕਰਨ ਵਾਲਿਆਂ ਦੀ ਮਹਿਮਾ ਬਿਆਨ ਕੀਤੀ ਹੈ। ਸੋ, ਮੈਂ ਭੀ ਉਪ੍ਰੋਕਤ ਪੰਗਤੀਆਂ ਦੀ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਅੰਕਤ ਕੀਤੀਆਂ ਹਨ, ਜਿਨ੍ਹਾਂ ਵਿਚ ਇਹੋ ਭਾਵ ਅੰਕਤ ਕੀਤਾ ਹੈ ਕਿ ਇਸ ਨਾਮ ਸੁਖ ਫਲ ਦੀ ਪ੍ਰਾਪਤੀ ਉਸੇ ਪ੍ਰਭੂ ਦੀ ਮੇਹਰ ਦਾ ਸਦਕਾ ਹਾਸਲ ਹੁੰਦੀ ਹੈ:

**ਗੁਰਮੁਖਿ ਸੁਖ-ਫਲ**
**ਦਇਆ ਕੈ ਦਿਖਾਵੈ ਜਾਹਿ,**
**ਤਾਹਿ ਆਨ ਰੂਪ ਰੰਗ ਦੇਖੇ ਨਾਹੀ ਭਾਵਈ॥**

***ਪਦ ਅਰਥ :*** ਦਇਆ ਕੈ ਦਿਖਾਵੈ—ਦਇਆ ਕਰਕੇ (ਸਤਿਗੁਰੂ) ਦਿਖਾਲਦੇ ਹਨ। ਤਾਹਿ—ਓਸਨੂੰ। ਨਾਹੀ ਭਾਵਈ—ਤਕੇ ਭੀ ਨਹੀਂ ਭਾਉਂਦੇ, ਦੇਖਣ ਲਈ ਉਸਦਾ ਜੀਅ ਨਹੀਂ ਲਲਚਾਉਂਦਾ।

***ਅਰਥ :***

ਸਤਿਗੁਰ ਦਇਆ ਕਰਕੇ ਜਿਸਨੂੰ ਸੁਖ ਫਲ ਵਿਖਾਉਂਦਾ ਹੈ, ਉਸਨੂੰ ਹੋਰ ਰੂਪ ਤੇ ਰੰਗ ਦੇਖਣੇ ਹੀ ਨਹੀਂ ਭਾਉਂਦੇ।

**ਗੁਰਮੁਖਿ ਸੁਖ-ਫਲ ਮਇਆ ਕੈ ਚਖਾਵੈ ਜਾਹਿ,**
**ਤਾਹਿ ਅਨ-ਰਸ ਨਹੀਂ ਰਸਨਾ ਹਿਤਾਵਈ॥**

***ਪਦ ਅਰਥ :*** ਮਇਆ ਕੈ—ਕ੍ਰਿਪਾ ਕਰਕੇ। ਚਖਾਵੈ—ਚਖਾ ਦੇਣ, ਅਨੁਭਵ ਕਰਾ ਦੇਣ। ਤਾਹਿ—ਤਿਸਨੂੰ। ਅਨ ਰਸ—ਹੋਰ ਹੋਰ ਸਵਾਦ। ਹਿਤਾਵਈ—ਰੁਚਿਆ ਨਹੀਂ ਕਰਦੇ।

***ਅਰਥ :***

ਸਤਿਗੁਰੂ ਜੀ ਕ੍ਰਿਪਾ ਕਰਕੇ ਜਿਸਨੂੰ ਸੁਖ ਫਲ ਦਾ ਸ੍ਵਾਦ ਚਖਾਉਂਦਾ ਹੈ। ਉਸਦੀ ਰਸਨਾ ਨੂੰ ਹੋਰਨਾਂ ਰਸਾਂ ਦਾ ਪਿਆਰ ਨਹੀਂ ਆਉਂਦਾ।

**ਗੁਰਮੁਖਿ ਸੁਖ-ਫਲ ਅਗਹੁ ਗਹਾਵੈ ਜਾਹਿ,**
**ਸਰਬ ਨਿਧਾਨ ਪਰਸਨ ਕਉ ਨ ਧਾਵਈ॥**

***ਪਦ ਅਰਥ :*** ਅਗਹੁ—ਨਹੀਂ ਗ੍ਰਹਿਣ ਕੀਤੇ ਜਾਣ ਜੋਗ ਅਗੰਮ। ਗਹਾਵੈ—ਫੜਾ ਦੇਣ, ਪ੍ਰਾਪਤ ਕਰਾ ਦੇਣ। ਨਿਧਾਨ—ਨਿਧਾਂ ਨੂੰ, ਖ਼ਜ਼ਾਨਿਆਂ ਨੂੰ। ਪਰਸਨ ਕਉ—ਛੋਹਨ ਵਾਸਤੇ। ਨ ਧਾਵਈ—ਨਹੀਂ ਧਾਂਵਦਾ, ਭਟਕਦਾ।

***ਅਰਥ :***

ਨਾ ਫੜੇ ਜਾਣ ਵਾਲਾ ਸੁਖਫਲ, ਜਿਸਨੂੰ ਸਤਿਗੁਰੂ ਫੜਾ ਦੇਣ, ਸਾਰੇ ਖ਼ਜ਼ਾਨੇ ਉਸਦੇ (ਚਰਨਾਂ) ਨੂੰ ਪਰਸਨ ਵਾਸਤੇ ਭੱਜੇ ਆਉਂਦੇ ਹਨ।

**ਗੁਰਮੁਖਿ ਸੁਖ-ਫਲ ਅਲਖ ਲਖਾਵੈ ਜਾਹਿ,**
**ਅਕਥ ਕਥਾ ਬਿਨੋਦ**
**ਵਾਹੀ ਬਨਿ ਆਵਈ॥੨੦॥**

***ਪਦ ਅਰਥ :*** ਅਲਖ—ਲਖਤਾ ਵਿਚ ਨਾ ਆ ਸਕਣ ਵਾਲੇ। ਲਖਾਵੈ ਜਾਹਿ—(ਸਤਿਗੁਰੂ) ਲਖਾ ਦੇਣ। ਅਕਥ ਕਥਾ—ਕਹਿਣ ਤੋਂ ਪਾਰ ਹੈ। ਬਿਨੋਦ—ਕੌਤਕ, ਖੇਲ। ਵਾਹੀ—ਉਸਨੂੰ ਹੀ ਸਮਝ। ਬਨਿ ਆਵਈ—ਬਣ ਆਉਂਦੀ ਹੈ।

***ਅਰਥ :***

ਨਾ ਜਾਣੇ ਜਾਣ ਵਾਲਾ ਸੁਖ ਫਲ ਜਿਸਨੂੰ ਸਤਿਗੁਰੂ ਜਣਾ ਦੇਂਦਾ ਹੈ, ਉਸਦੇ (ਬਿਨੋਦਾਂ) ਕੌਤਕਾਂ ਦੀ ਕਥਾ ਅਕੱਥ ਹੈ ਤੇ ਉਸੇ ਨੂੰ ਬਣ ਆਉਂਦੀ ਹੈ।੨੦।

***ਭਾਵਾਰਥ :*** ਗੁਰੂ ਤੋਂ ਸੁਖ ਫਲ ਪ੍ਰਾਪਤ ਕਰਨ ਵਾਲੇ ਸਾਧਕ ਦੀ ਖ਼ਾਸ ਵਿਸ਼ੇਸ਼ਤਾ ਵੇਖਣ ਵਿਚ ਇਹੋ ਆਉਂਦੀ ਹੈ ਕਿ ਉਸਨੂੰ ਹੋਰ ਸਾਰੇ ਹੀ ਲੁਭਾਏਮਾਨ ਕਰਨ ਵਾਲੇ ਰੂਪ ਰੰਗ ਤੱਕਣੇ ਹੀ ਨਹੀਂ ਭਾਉਂਦੇ। ਅਤੇ ਹੋਰ ਸਾਰੇ ਮਾਇਕੀ ਪਦਾਰਥਾਂ ਦੇ ਰਸਾਂ ਦੇ ਪਿਆਰ ਭੀ ਭਾਉਂਦੇ ਹੀ ਨਹੀਂ ਅਤੇ ਸਾਰੇ ਹੀ ਖ਼ਜ਼ਾਨੇ ਉਸਦੀ ਸੇਵਾ ਕਰਨ ਲਈ ਤੱਤਪਰ ਰਹਿੰਦੇ ਹਨ। ਪਰ ਇਹੋ ਜਿਹੇ ਬੀਤ ਰਾਗ ਗੁਰਸਿੱਖ ਸੰਸਾਰ ਅੰਦਰ (ਹੈਨਿ ਵਿਰਲੇ ਨਾਹੀ ਘਣੇ) ਦੇ ਮਹਾਵਾਕ ਅਨੁਸਾਰ ਵਿਰਲੇ ਕੋਈ ਕੇ ਹਨ, ਜੋ ਸੰਸਾਰ ਵਿਚ ਆਪਣੀ ਜੀਵਨ-ਯਾਤਰਾ ਨੂੰ ਸਫਲ ਕਰਕੇ ਰੱਬੀ-ਦਰਬਾਰ ਵਿਚ ਜਾ ਮਾਣ ਸਤਿਕਾਰ ਪ੍ਰਾਪਤ ਕਰਦੇ ਹਨ।

# ਆਨ ਮਤਾਂ ਨਾਲੋਂ ਗੁਰਸਿੱਖ ਦੀ ਮਾਨਸਕ ਅਵੱਸਥਾ ਉਚੇਰੀ ਹੈ

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸਨਾਤਨ ਹਿੰਦੂ ਮਤ ਦੀਆਂ ਪੁਸਤਕਾਂ ਦੇ ਵੀਚਾਰ ਸੁਣਦੇ ਹਾਂ, ਤਾਂ ਹਰ ਪੁਰਾਣ ਵਿਚ ਭਿੰਨ ਭਿੰਨ ਕਥਾਵਾਂ ਸੁਣਨ ਵਿਚ ਆਉਂਦੀਆਂ ਹਨ ਤੇ ਵਖੋ ਵਖ ਦੇਵਤਿਆਂ ਦੇ ਉਪਾਸ਼ਕਾਂ ਨੇ ਭਿੰਨ ਭਿੰਨ ਬ੍ਰਹਮਾ, ਸ਼ਿਵ, ਆਦਿ ਦੇਵਤਿਆਂ ਦੀ ਮਹਿਮਾ ਉਚਾਰਨ ਕੀਤੀ ਹੈ ਤੇ ਆਪਣੇ ਆਪਣੇ ਇਸ਼ਟ ਤੋਂ ਭਿੰਨ ਦੂਸਰੇ ਨੂੰ ਨੀਵਾਂ ਹੀ ਦਰਸਾਇਆ ਹੈ ਤੇ ਹਰ ਉਪਾਸ਼ਕ ਹੀ ਆਪੋ ਆਪਣੇ ਦੇਵਤੇ ਨੂੰ ਸਭ ਤੋਂ ਸ਼ਰੋਮਣੀ ਦਰਜਾ ਦੇਂਦਾ ਹੈ, ਪਰ ਇਸ ਸੰਬੰਧੀ ਤੁਸੀਂ ਆਪਣੇ ਵੀਚਾਰ ਦਰਸਾਉਣ ਦੀ ਖੇਚਲ ਕਰੋ ਤਾਕਿ ਅਸੀਂ ਭੀ ਕੁਝ ਜਾਣਕਾਰੀ ਹਾਸਲ ਕਰ ਸਕੀਏ ਕਿ ਬਾਕੀ ਦੇ ਮਤਾਂ ਨਾਲੋਂ ਗੁਰਮਤ ਵਿਚ ਕੀ ਵਿਸ਼ੇਸ਼ਤਾ ਹੈ ?

ਉ: ਹੇ ਭਾਈਓ! ਜਦੋਂ ਮੈਂ ਗੁਰਮਤ ਦੀ ਵੀਚਾਰ ਕਰਦਾ ਹਾਂ ਤਾਂ ਮੈਨੂੰ ਗੁਰਬਾਣੀ ਵਿਚੋਂ ਇਸ ਪੱਖ ਦੇ ਇਸ ਰੂਪ ਵਿਚ ਵੀਚਾਰ ਮਿਲਦੇ ਹਨ ਕਿ ਜਿਨ੍ਹਾਂ ਦੇਵੀ ਦੇਵਤਿਆਂ ਨੂੰ ਲੁਕਾਈ ਈਸ਼੍ਵਰ, ਰੱਬ ਮੰਨਦੀ ਹੈ, ਇਹ ਤਾਂ ਉਸਨੂੰ ਤੱਕਣ ਵਲੋਂ ਭੀ ਅਸਮਰੱਥ ਹਨ, ਇਸ ਸੰਬੰਧੀ ਬਾਣੀ ਵਿਚ ਸਾਨੂੰ ਅਨੇਕਾਂ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਵੇਂ ਕਿ :

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥

*(ਜਪੁਜੀ, ਪੰਨਾ ੭)*

ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ ॥
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥

*(ਪਉੜੀ, ਪੰਨਾ ੫੧੮)*

ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ
ਕਵਨ ਬਿਧਿ ਉਸ੍ਤਤਿ ਕਰੀਐ ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥

*(ਸਵਯੇ ਸ੍ਰੀ ਮੁਖਬਾਕ੍ ਮ : ੫, ਪੰਨਾ ੧੩੮੬)*

ਸਾਧਿਕ ਸਿਧ ਜਿਸੈ ਕਉ ਫਿਰਦੇ ॥
ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥
ਕੋਟਿ ਤੇਤੀਸਾ ਖੋਜਹਿ ਤਾ ਕਉ
ਗੁਰ ਮਿਲਿ ਹਿਰਦੈ ਗਾਵਣਿਆ ॥੨॥
ਆਠ ਪਹਰ ਤੁਧੁ ਜਾਪੇ ਪਵਨਾ ॥
ਧਰਤੀ ਸੇਵਕ ਪਾਇਕ ਚਰਨਾ ॥
ਖਾਣੀ ਬਾਣੀ ਸਰਬ ਨਿਵਾਸੀ
ਸਭਨਾ ਕੈ ਮਨਿ ਭਾਵਣਿਆ ॥੩॥

*(ਮਾਝ ਮ : ੫, ਪੰਨਾ ੧੩੦)*

ਕੋਟਿ ਸੂਰ ਜਾ ਕੈ ਪਰਗਾਸ ॥
ਕੋਟਿ ਮਹਾਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥
ਬ੍ਰਹਮਾ ਕੋਟਿ ਬੇਦ ਉਚਰੈ ॥੧॥

*(ਭੈਰਉ ਕਬੀਰ ਜੀ, ਪੰਨਾ ੧੧੬੨)*

ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥
ਰਾਮ ਭਗਤਿ ਬੈਠੇ ਘਰਿ ਆਇਆ ॥੨॥

*(ਗਉੜੀ ਕਬੀਰ ਜੀ, ਪੰਨਾ ੩੨੭)*

ਇਸੇ ਭਾਵ ਨੂੰ ਬਾਣੀ ਵਿਚ ਹੋਰ ਭੀ ਬਹੁਤ ਥਾਵਾਂ 'ਤੇ ਪ੍ਰਗਟਾਇਆ ਹੈ, ਜਿਨ੍ਹਾਂ ਵਿਚ ਇਹੋ ਭਾਵ ਅੰਕਤ ਹੈ ਕਿ ਜਿਨ੍ਹਾਂ ਦੇਵੀ ਦੇਵਤਿਆਂ ਨੂੰ ਲੁਕਾਈ ਰੱਬ ਰੂਪ ਜਾਣ ਕੇ ਅਰਾਧਨਾ ਕਰਦੀ ਹੈ, ਇਹ ਤਾਂ ਉਸ ਪਰੀਪੂਰਨ ਪ੍ਰਮੇਸ਼ਰ ਦੇ ਚੇਲੇ ਹਨ, ਜੋ ਦਿਨੇ ਰਾਤ ਪ੍ਰਭੂ ਦਾ ਸਿਮਰਨ ਕਰਦੇ ਹੋਏ ਭੀ ਉਸ ਬੇਅੰਤ ਪ੍ਰਭੂ ਦਾ ਅੰਤ ਨਹੀਂ ਪਾ ਸਕਦੇ। ਇਨ੍ਹਾਂ ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸ ਅੱਗੇ ਲਿਖੇ ਕਬਿੱਤ ਦੀਆਂ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਸਿੱਧ, ਨਾਥ, ਜੋਗੀ ਆਦਿਕ ਅਵਤਾਰਾਂ ਤੋਂ ਭੀ ਗੁਰਸਿੱਖ ਦੀ ਮਾਨਸਕ ਅਵੱਸਥਾ ਉਚੇਰੀ ਦਰਸਾਈ ਹੈ, ਜਿਵੇਂ ਕਿ :

**ਸਿਧ ਨਾਥ ਜੋਗੀ ਜੋਗ-ਧਿਆਨ ਮੈ**
**ਨ ਆਨ ਸਕੇ,**
**ਬੇਦ ਪਾਠ ਕਰਿ ਬ੍ਰਹਮਾਦਿਕ ਨ ਜਾਨੇ ਹੈ ॥**

***ਪਦ ਅਰਥ :*** ਸਿਧ—ਸਿਧ ਲੋਕ ਜਿਨ੍ਹਾਂ ਨੂੰ ਅਣਿਮਾ, ਮਹਮਾ ਆਦਿ ਅੱਠ ਸਿੱਧੀਆਂ ਪ੍ਰਾਪਤ ਹੋ ਚੁੱਕੀਆਂ ਹਨ।

ਨਾਥ—ਉਹ ਲੋਕ ਜਿਨ੍ਹਾਂ ਨੇ ਆਪਣੀਆਂ ਮਨ ਅਰ ਇੰਦ੍ਰੀਆਂ ਦੀਆਂ ਬ੍ਰਿਤੀਆਂ ਨੂੰ ਨੱਥ ਲਿਆ ਤੇ ਸਾਧਾਰਨ ਸਿੱਧਾਂ ਉਪਰ ਮਹਾਨਤਾ ਪ੍ਰਾਪਤ ਕਰ ਲਈ ਹੋਵੇ। ਐਸੇ ਗੋਰਖ ਨਾਥ ਆਦਿ (ਜਿਨ੍ਹਾਂ ਦੀ ਗਿਣਤੀ ਨੌਂ ਮੰਨੀ ਗਈ ਹੈ।) ਜੋਗੀ—ਜਿਨ੍ਹਾਂ ਦਾ ਕਰਤਬ ਹੀ ਜੋਗ ਦਾ ਹੋਣ ਕਰਕੇ ਜੋਗੀ ਸਦਾਉਂਦੇ ਹਨ (ਅਸਟਾਂਗ ਜੋਗ) ਸਾਧਨੇ ਆਦਿ ਜਤਨਾਂ ਰਾਹੀਂ। ਨ ਆਨ ਸਕੇ—ਜਿਸਨੂੰ ਧਿਆਨ ਵਿਚ ਨਹੀਂ ਲਿਆ ਸਕੇ। ਬ੍ਰਹਮਾਦਿਕ—ਬੇਦ ਪੜ੍ਹ ਪੜ੍ਹ ਕੇ ਜਿਸਨੂੰ ਨਹੀਂ ਜਾਣਿਆ।

**ਅਰਥ :**

ਸਿੱਧ, ਨਾਥ ਤੇ ਜੋਗੀ (ਲੋਕ) ਜੋਗ ਸਾਧਨਾ ਕਰਦੇ ਹੋਏ (ਪੂਰਨ ਬ੍ਰਹਮ ਨੂੰ) ਧਿਆਨ ਵਿਚ ਨਹੀਂ ਲਿਆ ਸਕੇ ਤੇ ਬ੍ਰਹਮਾ ਵਰਗੇ (ਵੇਦ ਪਾਠੀਆਂ ਨੇ) ਵੇਦ ਪਾਠ ਕਰਕੇ ਉਸਨੂੰ ਨਹੀਂ ਜਾਣਿਆ ਹੈ।

**ਅਧਜਾਤਮ ਗਿਆਨ ਕੈ**
**ਨ ਸਿਵ ਸਨਕਾਦਿ ਪਾਏ,**
**ਜੋਗ ਭੋਗ ਮੈ ਨ ਇੰਦ੍ਰਾਦਿਕ ਪਹਿਚਾਨੇ ਹੈ॥**

***ਪਦ ਅਰਥ :*** ਅਧਜਾਤਮ ਗਿਆਨ ਕੈ—ਅਧਜਾਤਮ ਗਿਆਨ ਕਮਾ ਕਮਾ ਕੇ। ਸਿਵ ਸਨਕਾਦਿ—ਸ਼ਿਵਜੀ ਤੇ ਸਨਕਾਦਿਕਾਂ ਨੇ। ਜੋਗ ਭੋਗ ਮੈ—ਭੋਗਾਂ ਵਿਖੇ ਜੋਗ ਸਾਧਦਿਆਂ। ਨ ਇੰਦ੍ਰਾਦਿਕ—ਇੰਦ੍ਰਾਦਿਕਾਂ ਭੀ ਨਹੀਂ ਪਛਾਣਿਆ।

**ਅਰਥ :**

ਸ਼ਿਵਜੀ ਤੇ ਸਨਕ, ਸਨੰਦਨ, ਸੰਤ ਕੁਮਾਰ ਤੇ ਸਨਾਤਨ ਨੇ ਅਧਜਾਤਮ ਗਿਆਨ ਕਰਕੇ (ਪੂਰਨ ਬ੍ਰਹਮ ਨੂੰ) ਨਹੀਂ ਪਛਾਣਿਆ ਹੈ।

**ਨਾਮ ਸਿਮਰਨ ਕੈ ਸੇਖਾਦਿਕ ਨ ਸੰਖਜਾ ਜਾਨੀ,**
**ਬ੍ਰਹਮਚਰਜ ਨਾਰਦਾਦਿਕ ਹਿਰਾਨੇ ਹੈ॥**

***ਪਦ ਅਰਥ :*** ਨਾਮ ਸਿਮਰਨ ਕੈ—ਗਿਣਤੀਆਂ ਵਿਚ ਨਾਮ ਨੂੰ ਚੇਤੇ ਕਰ ਕਰਕੇ। ਸੇਖਾਦਿਕ—ਸ਼ੇਸ਼ਨਾਦਿਕ ਨੇ ਭੀ। ਨ ਸੰਖਜਾ ਜਾਨੀ—ਸ਼ੁਮਾਰ ਨਹੀਂ ਜਾਨਿਆ। ਬ੍ਰਹਮ ਚਰਜ—ਬ੍ਰਹਮ ਚਰਜ ਨੂੰ ਸਾਧਦੇ ਸਾਧਦੇ। ਨਾਰਦਾਦਿਕ ਹਿਰਾਨੇ ਹੈ—ਨਾਰਦ ਜੈਸੇ ਹੈਰਾਨ ਹੋ ਰਹੇ ਹਨ।

**ਅਰਥ :**

ਨਾਮ ਦਾ ਸਿਮਰਨ ਕਰ ਕਰਕੇ ਸ਼ੇਸ਼ਨਾਗ ਵਰਗਿਆਂ ਗਿਣਤੀ ਨਹੀਂ ਜਾਣੀ ਹੈ ਅਤੇ ਬ੍ਰਹਮਚਰਜ (ਰੱਖ ਕਰਕੇ) ਨਾਰਦ ਵਰਗੇ (ਰਿਖੀ ਲੋਕ) ਹੈਰਾਨ ਹੋ ਰਹੇ ਹਨ।

**ਨਾਨਾ ਅਵਤਾਰ ਕੈ ਅਪਾਰ ਕੋ**
**ਨ ਪਾਰ ਪਾਇਓ,**
**ਪੂਰਨ ਬ੍ਰਹਮ ਗੁਰ ਸਿਖ ਮਨਿ ਮਾਨੇ ਹੈ॥੨੧॥**

***ਪਦ ਅਰਥ :*** ਨਾਨਾ ਅਵਤਾਰ—(ਵਿਸ਼ਨੂੰ ਭੀ) ਅਵਤਾਰ ਧਾਰ ਕੇ। ਅਪਾਰ—ਅਪਾਰ ਦੇ ਪਾਰ ਨਹੀਂ ਪਾ ਸਕੇ। ਪੂਰਨ ਬ੍ਰਹਮ—ਉਸ ਪੂਰਨ ਬ੍ਰਹਮ ਪਰਮਾਤਮਾ ਨੂੰ। ਗੁਰ ਸਿਖ—ਗੁਰੂ ਦੇ ਸਿੱਖ ਨੇ ਹੀ। ਮਨਿ ਮਾਨੇ ਹੈ—ਆਪਣੇ ਮਨ ਵਿਚ ਮੰਨਿਆ ਹੈ ਭਾਵ ਪੂਰੀ ਤਰ੍ਹਾਂ (ਜਿਉਂ ਕਾ ਤਿਉਂ) ਨਿਸਚੇ ਕੀਤਾ ਹੈ।

**ਅਰਥ :**

ਵਿਸ਼ਨੂੰ ਨੇ ਅਨੇਕਾਂ ਅਵਤਾਰ ਧਾਰਨ ਕਰਕੇ ਜਿਸ ਅਪਾਰ ਪ੍ਰਭੂ ਦਾ ਪਾਰ ਨਹੀਂ ਪਾਇਆ, ਉਸ ਪੂਰਨ ਬ੍ਰਹਮ ਨੂੰ ਗੁਰਸਿੱਖ ਨੇ ਗੁਰੂ ਦੀ ਸਿਖਿਆ ਦੁਆਰੇ ਮਨ ਵਿਚ ਮੰਨ ਲਿਆ ਹੈ।੨੧।

***ਭਾਵਾਰਥ :*** ਇਸੇ ਭਾਵ ਨੂੰ ਗੁਰੂ ਬਾਣੀ ਵਿਚ ਬਾਰ ਬਾਰ ਦਰਸਾਇਆ ਹੈ ਕਿ ਜਿਤਨੇ ਭੀ ਤੇਤੀ ਕ੍ਰੋੜ ਦੇਵਤੇ ਹਨ, ਜਿਨ੍ਹਾਂ ਨੂੰ ਪੁਜਾਰੀ ਲੋਕ ਕਰਤਾਰ ਦਾ ਸਰੂਪ ਜਾਣ ਕੇ ਪੂਜਦੇ ਹਨ। ਇਹ ਕਰਤਾਰ ਨਹੀਂ ਕਰਤਾਰ ਦੀ ਕ੍ਰਿਤ ਹੈ, ਜੋ ਉਸਦੇ ਦਰ ਤੋਂ ਸਦਾ ਹੀ ਜਾਚਨਾ ਕਰਦੇ ਹਨ, ਬ੍ਰਹਮਾ ਤੇ ਬੇਦ ਅਵਤਾਰ ਆਦਿ ਉਸ ਦੀ ਮਹਿਮਾ ਨਹੀਂ ਜਾਣ ਸਕਦੇ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਮਹਿਮਾ ਨ ਜਾਨਹਿ ਬੇਦ॥
ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥
ਪਰਮੇਸਰੁ ਪਾਰਬ੍ਰਹਮ ਬੇਅੰਤੁ॥੧॥
ਅਪਨੀ ਗਤਿ ਆਪਿ ਜਾਨੈ॥
ਸੁਣਿ ਸੁਣਿ ਅਵਰ ਵਖਾਨੈ॥੧॥ ਰਹਾਉ॥
ਸੰਕਰਾ ਨਹੀ ਜਾਨਹਿ ਭੇਵ॥
ਖੋਜਤ ਹਾਰੇ ਦੇਵ॥
ਦੇਵੀਆ ਨਹੀ ਜਾਨੈ ਮਰਮ॥
ਸਭ ਊਪਰਿ ਅਲਖ ਪਾਰਬ੍ਰਹਮ॥੨॥

*(ਰਾਮਕਲੀ ਮ : ੫, ਪੰਨਾ ੮੯੪)*

ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥੧੯॥

*(ਪਉੜੀ, ਪੰਨਾ ੫੨੨)*

**ਪ੍ਰ:** ਭਾਈ ਸਾਹਿਬ ਜੀਉ ! ਕਈ ਦਫ਼ਾ ਆਪ ਜੀ ਗੁਰਮਤ ਦੀਆਂ ਵੀਚਾਰਾਂ ਦਾ ਖ਼ੁਲਾਸਾ ਕਰਦੇ ਹੋਏ ਤੁਰੀਆ ਅਵੱਸਥਾ ਦਾ ਵੀਚਾਰ ਭੀ ਕਰਿਆ ਕਰਦੇ ਹੋ। ਵੇਖਣ ਵਿਚ ਤਾਂ ਆਉਂਦਾ ਹੈ ਕਿ ਇਸ ਮਾਰਗ ਪਰ ਸਫ਼ਰ ਕਰਨ ਵਾਲੇ ਪਾਂਧੀ ਤਾਂ ਕਈ ਰੂਪਾਂ ਵਿਚ ਤੇ ਵਖੋ ਵੱਖ ਭੇਖਾਂ ਵਿਚ ਸਫ਼ਰ ਕਰਦੇ ਵੇਖਣ ਵਿਚ ਆਉਂਦੇ ਹਨ, ਕੀ ਇਹ ਸਾਰੇ ਹੀ ਉਸ ਤੁਰੀਆ ਪਦ ਦੀ ਅਖ਼ੀਰੀ ਮੰਜ਼ਲ 'ਤੇ ਜਾ ਪੁੱਜਦੇ ਹਨ, ਕਿਉਂਕਿ ਸਾਨੂੰ ਤਾਂ ਇਤਨੀ ਸੋਝੀ ਨਹੀਂ ਕਿ ਉਨ੍ਹਾਂ ਦੀ ਪਰਖ ਕਰ ਸਕੀਏ, ਪਰ ਉਨ੍ਹਾਂ ਪੁੱਜੇ ਹੋਏ ਵਿਅਕਤੀਆਂ ਦੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਅਸਲੀਅਤ ਤੋਂ ਜਾਣੂ ਹੋ ਸਕੀਏ ?

**ਉ:** ਹੇ ਭਾਈਓ ! ਜਦੋਂ ਅਸੀਂ ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਵਲੋਂ ਕਈ ਥਾਵਾਂ 'ਤੇ ਇਹੋ ਜ਼ਿਕਰ ਆਉਂਦਾ ਹੈ ਕਿ ਸੰਸਾਰ ਵਿਚ ਅਜਿਹੇ ਵਿਅਕਤੀ ਬਹੁਤ ਘਟ ਹਨ, ਜੋ ਤੁਰੀਆ ਅਵਸਥਾ ਦੀ ਆਖ਼ਰੀ ਸਟੇਜ 'ਤੇ ਪੁੱਜੇ ਹੋਏ ਰੱਬੀ ਰੰਗ ਵਿਚ ਰੱਤੇ ਸਦੀਵੀ ਖੇੜੇ ਤੇ ਖ਼ੁਸ਼ੀਆਂ ਦੀ ਮਸਤੀ ਵਿਚ ਰਹਿੰਦੇ ਹਨ, ਜਿਵੇਂ ਕਿ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥

*(ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੧)*

ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥

*(ਗੂਜਰੀ ਵਾਰ ਮ : ੫, ਪੰਨਾ ੫੧੭)*

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿ ਨਾਮੁ ਛੋਡਿ ਦੂਜੈ ਲਗੇ
ਤਿਨ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ
ਜਿਵ ਤੂੰ ਰਖਹਿ ਤਿਵ ਰਹਉ ॥੨॥੨੦॥

*(ਪੰਨਾ ੧੩੯੫)*

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ
ਮੁਕਤਿ ਤਾਹਿ ਤੈ ਜਾਨਿ ॥੧੫॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ
ਗਿਆਨੀ ਤਾਹਿ ਬਖਾਨਿ ॥੧੬॥
ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥
ਜੋ ਪ੍ਰਾਨੀ ਨਿਸਿ ਦਿਨ ਭਜੈ ਰੂਪ ਰਾਮ ਤਿਹ ਜਾਨੁ ॥
ਹਰਿਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥
ਸੁਖ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥
ਉਸਤਤਿ ਨਿੰਦਿਆ ਨਾਹਿ ਜਿਹ
ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ
ਮੁਕਤਿ ਤਾਹਿ ਤੈ ਜਾਨਿ ॥੧੪॥

*(ਸਲੋਕ ਮ : ੯, ਪੰਨਾ ੧੪੨੭)*

ਭਾਵ ਹੈ ਜਿਨ੍ਹਾਂ ਦਾ ਉਪ੍ਰੋਕਤ ਪੰਗਤੀਆਂ ਦੇ ਅਧਾਰਤ ਹੋ ਜੀਵਨ ਗੁਜ਼ਰਦਾ ਹੈ, ਉਹ ਸਾਰੇ ਸੰਸਾਰ ਦੇ ਕਰੋੜਾਂ ਮਨੁੱਖਾਂ ਵਿਚੋਂ ਕੋਈ ਇਕ ਅੱਧ ਹੀ ਵਿਅਕਤੀ ਹੈ, ਪਰ ਉਨ੍ਹਾਂ ਲੋਕਾਂ ਦੀ ਗਿਣਤੀ ਬਹੁਤ ਹੈ, ਜੋ ਆਪਣੀ ਜ਼ਬਾਨੀ ਕਹਿਣ ਵਾਲੇ ਅਤੇ ਆਮ ਸਾਧਾਰਨ ਲੋਕਾਂ ਨੂੰ ਪ੍ਰੇਰ ਕੇ ਕਹਾਉਣ ਵਾਲੇ ਹਨ, ਕਿਉਂਕਿ ਪ੍ਰਤੱਖ ਵੇਖਣ ਵਿਚ ਆਉਂਦਾ ਹੈ ਕਿ ਜਦੋਂ ਬਹੁਤੇ ਲੋਕ ਕਿਸੇ ਇਕੋ ਹੀ ਗੱਲ ਨੂੰ ਬਾਰ ਬਾਰ ਕਹਿੰਦੇ ਰਹਿਣ ਓਹ ਭਾਵੇਂ ਕਲਪਣਾ ਰੂਪ ਹੀ ਕਿਉਂ ਨਾ ਹੋਵੇ, ਉਸ ਨੂੰ ਕਮਜ਼ੋਰ ਮਨਾਂ ਵਾਲੇ ਲੋਕ ਸੱਚ ਹੀ ਮੰਨ ਲੈਂਦੇ ਹਨ। ਪਰ ਜਿਸਦੇ ਅੰਤਰ-ਆਤਮੇ ਗੁਰੂ ਦੇ ਉਪਦੇਸ਼ ਦਾ ਨਿਵਾਸ ਹੈ, ਇਨ੍ਹਾਂ ਚੰਦ ਪੰਗਤੀਆਂ ਵਿਚ ਮੈਂ ਉਨ੍ਹਾਂ ਦੀ ਰੂਪ-ਰੇਖਾ ਅੰਕਤ ਕੀਤੀ ਹੈ ਤੇ ਉਨ੍ਹਾਂ ਦੀ ਪਛਾਣ ਭੀ ਦਰਸਾਈ ਹੈ, ਜਿਨ੍ਹਾਂ ਦੁਆਰੇ ਉਨ੍ਹਾਂ ਦੀ ਲਖਤਾ ਕੀਤੀ ਜਾ ਸਕਦੀ ਹੈ, ਜਿਵੇਂ ਕਿ :

**ਗੁਰ ਉਪਦੇਸ ਰਿਦੈ ਨਿਮ੍ਰਤਾ ਨਿਵਾਸ ਜਾਸੁ,**
**ਧਿਆਨ ਗੁਰ ਮੂਰਤਿ ਕੈ ਪੂਰਨ ਬ੍ਰਹਮ ਹੈ ॥**

***ਪਦ ਅਰਥ :*** ਰਿਦੈ—ਹਿਰਦੇ ਅੰਦਰ। ਨਿਮ੍ਰਤਾ—ਗਰੀਬੀ ਦਾ ਨਿਵਾਸ ਹੋਣ ਕਰਕੇ। ਧਿਆਨ—ਨਿਗ੍ਹਾ ਵਿਚ ਉਹ ਗੁਰੂ ਸਰੂਪ ਨੂੰ। ਪੂਰਨ ਬ੍ਰਹਮ ਹੈ—ਬ੍ਰਹਮ ਰੂਪ ਕਰਕੇ ਹੀ ਦ੍ਰਿਸ਼ਟੀ-ਗੋਚਰ ਕਰਦਾ ਹੈ।

***ਅਰਥ :***

ਜਿਸਦੇ ਹਿਰਦੇ ਵਿਚ ਗੁਰੂ ਉਪਦੇਸ਼ ਤੇ ਨਿੰਮ੍ਰਤਾ ਦਾ ਨਿਵਾਸ ਹੈ, ਉਹ ਗੁਰ ਮੂਰਤ ਨੂੰ ਪੂਰਨ ਬ੍ਰਹਮ ਕਰਕੇ ਧਿਆਨ ਵਿਚ ਲਿਆਉਂਦਾ ਹੈ।

**ਗੁਰਮੁਖਿ ਸਬਦ ਸੁਰਤਿ ਉਨਮਾਨ ਗਿਆਨ,**
**ਸਹਜ ਸੁਭਾਇ ਸਰਬਾਤਮ ਕੈ ਸਮ ਹੈ ॥**

***ਪਦ ਅਰਥ :*** ਸਬਦ—ਸ਼ਬਦ ਵਿਖੇ। ਸੁਰਤਿ—ਸੁਰਤ ਨੂੰ। ਉਨਮਾਨ—ਤੋਲਦਾ ਤੋਲਦਾ (ਧਾਰਨਾ ਕਰਦਾ ਹੋਇਆ)। ਸਹਜ—ਸਹਜੇ, ਨਿਰਜਤਨ ਹੀ, ਸੁਤੇ ਹੀ। ਸੁਭਾਇ—ਆਤਮ ਭਾਵੀ ਦਸ਼ਾ ਵਿਖੇ ਆਪਣੇ ਅੰਦਰ ਹੀ। ਸਮ—(ਇਕ ਰਸ) ਪਰੀਪੂਰਣ ਵਾਹਿਗੁਰੂ ਅਕਾਲ ਪੁਰਖ ਨੂੰ। ਸਰਬਾਤਮ ਕੈ—ਸਭ ਦਾ ਅਪਨਾ ਆਪ ਸਰਬ ਸਰੂਪੀ ਹੋਇਆ ਜਾਣ ਲੈਂਦਾ ਹੈ।

***ਅਰਥ :***

(ਜਿਸਨੇ) ਸੁਰਤ ਕਰਕੇ ਸਤਿਗੁਰੂ ਦੇ ਸ਼ਬਦ ਦੀ (ਉਨਮਾਨ) ਵੀਚਾਰ ਕੀਤੀ ਹੈ (ਉਸਨੇ) ਸਹਜ ਸੁਭਾ ਹੀ ਸਾਰੇ ਜੀਵਾਂ ਨੂੰ (ਆਪਣੇ) ਸਮਾਨ (ਗਿਆਨ) ਜਾਣਿਆ ਹੈ। (ਅਰਥਾਤ) ਸੂਤ ਏਕ ਮਨਿ ਸਤ ਸਹੰਸ ਜੈਸੇ ਓਤ ਪੋਤ ਪ੍ਰਭ ਸੋਈ॥ ਇਹ ਗਿਆਨ ਉਸਦੇ ਹਿਰਦੇ ਵਿਚ ਸਹਿਜੇ ਹੀ ਦ੍ਰਿੜ੍ਹ ਹੋ ਗਿਆ।

**ਹਉਮੈ ਤਿਆਗਿ ਤਿਆਗੀ**
**ਬਿਸਮਾਦ ਕੈ ਬੈਰਾਗੀ ਭਏ,**
**ਮਨ ਉਨਮਨ ਲਿਵ ਗੰਮਿਤਾ ਅਗੰਮ ਹੈ ॥**

***ਪਦ ਅਰਥ :*** ਹਉਮੈ ਤਿਆਗਿ—ਹਉਮੈ ਨੂੰ ਤਿਆਗ ਦੇਣ ਕਰਕੇ। ਬਿਸਮਾਦ—ਅਚੰਭਕ ਅਵੱਸਥਾ ਨੂੰ। ਬੈਰਾਗੀ ਭਏ—ਉਹ ਮੈਂ, ਮਮਤਾ ਆਦਿ ਤੋਂ ਵੈਰਾਗਵਾਨ ਹੋ ਜਾਂਦਾ ਹੈ। ਉਨਮਨ—ਅੰਤਰ ਨਿਸਚੇ ਵਿਚ ਅਡੋਲ ਟਿਕ ਜਾਂਦਾ ਹੈ।

***ਅਰਥ :***

ਉਹ ਹਉਮੈਂ ਨੂੰ ਤਿਆਗ ਕੇ (ਤਿਆਗੀ ਹੋ ਜਾਂਦਾ ਹੈ, ਅਤੇ) ਬਿਸਮਾਦ ਪਦ ਨੂੰ ਪ੍ਰਾਪਤ ਕਰਕੇ ਵੈਰਾਗੀ ਹੋਇਆ ਹੋਇਆ ਹੈ (ਕਿਉਂਕਿ ਉਸਦਾ) ਮਨ ਉਨਮਨੀ ਤੁਰੀਆ ਪਦ ਵਿਚ ਤੇ ਬ੍ਰਿਤੀ ਨੇ ਅਗੰਮ ਵਿਚ ਗੰਮਤਾ ਪਾ ਲਈ ਹੈ।

**ਸੂਖਮ ਅਸਥੂਲ ਮੂਲ ਏਕ ਹੀ ਅਨੇਕ ਮੇਕ,**
**ਜੀਵਨ ਮੁਕਤਿ ਨਮੋ ਨਮੋ ਨਮੋ ਨਮ ਹੈ ॥੨੨॥**

***ਪਦ ਅਰਥ :*** ਸੂਖਮ—ਮਨੋ ਦ੍ਰਿਸ਼ਟੀ। ਅਸਥੂਲ—ਚਰਮ ਦ੍ਰਿਸ਼ਟੀ। ਮੂਲ—ਮੁੱਢ, ਇਕ ਅਕਾਲ ਪੁਰਖ ਹੀ ਹੈ। ਮੇਕ—ਮਿਲਿਆ ਹੋਇਆ ਹੈ। ਨਮੋ ਨਮੋ ਨਮੋ ਨਮ ਹੈ—ਮਨ ਬਾਣੀ ਸਰੀਰ ਕਰਕੇ ਨਮਸਕਾਰ ਹੈ।

***ਅਰਥ :***

ਸੂਖਮ ਤੋਂ ਲੈ ਕੇ ਅਸਥੂਲ ਤਕ ਜੋ ਅਨੇਕ ਜੀਵ-ਜੰਤੂ ਜਾਂ ਸਥਾਨ ਹਨ, ਇਨ੍ਹਾਂ ਸਭਨਾਂ ਵਿਚ ਇਕੋ ਹੀ ਮੂਲ ਰੂਪ ਨੂੰ ਮਿਲਿਆ ਹੋਇਆ ਜਾਣਿਆ ਹੈ। ਉਹ ਜੀਵਨ-ਮੁਕਤ ਨਮਸਕਾਰ ਕਰਨ ਦੇ ਯੋਗ ਹੈ ਅਤੇ ਮੇਰੀ ਉਸਨੂੰ ਮਨ ਕਰਕੇ ਨਮਸਕਾਰ ਹੈ, ਬਾਣੀ ਕਰਕੇ ਨਮਸਕਾਰ ਹੈ ਤੇ ਸਰੀਰ ਕਰਕੇ ਭੀ ਨਮਸਕਾਰ ਹੈ।੨੨।

***ਭਾਵਾਰਥ :*** ਤੁਰੀਆ ਪਦ ਦੀ ਸਿਖ਼ਰਾਂ 'ਤੇ ਪੁੱਜਣ ਲਈ ਕੇਵਲ ਨਾਮ ਦਾ ਚਿੰਤਨ ਹੀ ਸਵਾਸ ਸਵਾਸ ਕਰਨਾ ਬਣਦਾ ਹੈ, ਪਰ ਜਿਸ ਨੇ ਸਿਮਰਨ ਕਰਦਿਆਂ ਭੀ ਹਉਮੈ ਦਾ ਤਿਆਗ ਨਹੀਂ ਕੀਤਾ, ਉਸਦੇ ਅੰਤਰ-ਆਤਮੇ ਨਾਮ ਦਾ ਨਿਵਾਸ ਨਹੀਂ ਹੁੰਦਾ, ਕਿਉਂਕਿ ਇਸ ਭਾਵ ਨੂੰ ਬਾਣੀ ਵਿਚ ਦਰਸਾਇਆ ਹੈ, ਜਿਵੇਂ ਕਿ :

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥
ਹਉਮੈ ਵਿਚਿ ਸੇਵਾ ਨ ਹੋਵਈ
ਤਾ ਮਨੁ ਬਿਰਥਾ ਜਾਇ॥.....
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥
ਹਉਮੈ ਵਡਾ ਗੁਬਾਰੁ ਹੈ
ਹਉਮੈ ਵਿਚਿ ਬੁਝਿ ਨ ਸਕੈ ਕੋਇ॥੨॥
ਹਉਮੈ ਵਿਚਿ ਭਗਤਿ ਨ ਹੋਵਈ
ਹੁਕਮੁ ਨ ਬੁਝਿਆ ਜਾਇ॥
ਹਉਮੈ ਵਿਚਿ ਜੀਉ ਬੰਧੁ ਹੈ
ਨਾਮੁ ਨ ਵਸੈ ਮਨਿ ਆਇ॥੩॥
ਨਾਨਕ ਸਤਗੁਰਿ ਮਿਲਿਐ ਹਉਮੈ ਗਈ
ਤਾ ਸਚੁ ਵਸਿਆ ਮਨਿ ਆਇ॥

*(ਵਡਹੰਸੁ ਮ : ੩, ਪੰਨਾ ੫੬੦)*

ਗੁਰਬਾਣੀ ਵਿਚੋਂ ਸਾਨੂੰ ਬਾਰ ਬਾਰ ਇਹੋ ਸੋਝੀ ਮਿਲਦੀ ਹੈ ਕਿ (ਹਰਿ ਜੀਉ ਅਹੰਕਾਰ ਨ ਭਾਵਈ) ਹਰੀ ਪ੍ਰਮੇਸ਼ਰ ਨੂੰ ਹਉਮੈ ਤੇ ਹੰਕਾਰ ਉੱਕਾ ਹੀ ਨਹੀਂ ਭਾਉਂਦਾ, ਕਿਉਂਕਿ ਹਉਮੈ ਵਿਚ ਹਰੀ ਦੀ ਭਗਤੀ ਨਹੀਂ ਹੋ ਸਕਦੀ, ਇਸ ਲਈ ਜੀਵ ਬਾਰ ਬਾਰ ਬੰਧਨਾਂ ਵਿਚ ਪਿਆ ਦੁਖ ਸਹਾਰਦਾ ਹੈ।

## ਗੁਰੂ ਉਪਦੇਸ਼ ਸੁਣ ਕੇ ਮਨੁੱਖ ਪ੍ਰੇਮੀ ਕਿਉਂ ਨਹੀਂ ਬਣਦਾ

ਪ੍ਰ: ਭਾਈ ਸਾਹਿਬ ਜੀਉ ! ਜਦੋਂ ਅਸੀਂ ਜੀਵਨ ਦੇ ਗੁਜ਼ਰ ਚੁੱਕੇ ਹਿੱਸੇ ਵੱਲ ਨਜ਼ਰ ਮਾਰਦੇ ਹਾਂ ਤਾਂ ਇਉਂ ਹੀ ਨਜ਼ਰ ਆਉਂਦਾ ਹੈ ਕਿ ਸਾਡੇ ਜੀਵਨ ਦਾ ਬਹੁਤ ਹਿੱਸਾ ਗੁਰਮਤ ਨੂੰ ਸੁਣਦਿਆਂ ਬਾਣੀ ਪੜ੍ਹਦਿਆਂ ਬੀਤ ਚੁੱਕਾ ਹੈ, ਪਰ ਸਾਡੇ ਮਨਾਂ ਵਿਚ ਕੋਈ ਤਬਦੀਲੀ ਨਹੀਂ ਆਈ। ਮਨਾਂ ਵਿਚ ਪਹਿਲੋਂ ਵਾਂਗ ਹੀ ਸੰਕਲਪਾਂ ਵਿਕਲਪਾਂ ਦਾ ਵੇਗ ਵੱਗਦਾ ਰਹਿੰਦਾ ਹੈ। ਕਿਉਂ ਜੀ ! ਦੱਸੋਗੇ ਕਿ ਇਸਦਾ ਸਹੀ ਕਾਰਨ ਕੀ ਹੈ ?

ਉ: ਹੇ ਭਾਈਓ ! ਇਸ ਪ੍ਰਸ਼ਨ ਦਾ ਉੱਤਰ ਭੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਮਿਲਦਾ ਹੈ ਕਿ ਮਨੁੱਖ ਲਈ ਕੇਵਲ ਪੜ੍ਹਨਾ ਜਾਂ ਸੁਣ ਲੈਣਾ ਹੀ ਕਾਫ਼ੀ ਨਹੀਂ, ਪੜ੍ਹੇ ਸੁਣੇ 'ਤੇ ਅਮਲ ਕਰਨਾ ਅਤਿ ਜ਼ਰੂਰੀ ਹੈ ਬਾਣੀ ਵਿਚ ਇਹ ਸੰਕੇਤ ਦਰਜ ਹੈ ਕਿ :

ਜਿਨੀ ਸੁਣਿ ਮੰਨਿਆ ਹਰਿ ਨਾਉ
ਤਿਨਾ ਹਉ ਵਾਰੀਆ ॥ *(ਪਉੜੀ, ਪੰਨਾ ੬੪੫)*

ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥
*(ਸਿਰੀਰਾਗੁ ਮ : ੩, ਪੰਨਾ ੨੭)*

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ ॥੧॥
*(ਧਨਾਸਰੀ ਮ : ੪, ਪੰਨਾ ੬੬੯)*

ਜਿਨ ਸੁਣਿ ਸਿਖਾ ਗੁਰੁ ਮੰਨਿਆ
ਤਿਨਾ ਭੁਖ ਸਭ ਜਾਵੀ ॥੧੯॥
*(ਤਿਲੰਗ ਮ : ੧, ਪੰਨਾ ੭੨੬)*

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ ॥
*(ਸਲੋਕੁ ਮ : ੩, ਪੰਨਾ ੫੯੪)*

ਇਨ੍ਹਾਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਮਿਲਦੀ ਹੈ ਕਿ ਸੁਣਿਆ ਤਾਂ ਬਹੁਤਿਆਂ ਨੇ ਹੈ, ਪਰ ਜਿਨ੍ਹਾਂ ਨੇ ਸੁਣ ਕੇ ਮੰਨਿਆ ਹੈ, ਧਾਰਨ ਕੀਤਾ ਹੈ, ਉਨ੍ਹਾਂ ਦਾ ਹੀ ਆਪਣੇ ਸਹੀ ਸਰੂਪ ਘਰ ਵਿਚ ਨਿਵਾਸ ਹੁੰਦਾ ਹੈ। ਇਸੇ ਲਈ ਬਾਰ ਬਾਰ ਮਨ ਨੂੰ ਸੰਬੋਧਨ ਕੀਤਾ ਹੈ, ਕਿਉਂਕਿ ਕੰਨ ਤਾਂ ਸੁਣ ਹੀ ਰਹੇ ਹਨ, ਇਹ ਤਾਂ ਕਦੇ ਰੁਕਦੇ ਹੀ ਨਹੀਂ, ਪਰ ਜਿਸ ਮਨ ਨੇ ਸੁਣ ਕੇ ਧਾਰਨ ਕਰਨਾ ਹੈ, ਉਸ ਮਨ ਨੂੰ ਅਵਾਜ਼ ਦੇਂਦੇ ਹਨ ਕਿ :

ਸੁਣਿ ਮਨ ਅੰਧੇ ਕੁਤੇ ਕੂੜਿਆਰ ॥
ਬਿਨੁ ਬੋਲੇ ਬੂਝੀਐ ਸਚਿਆਰ ॥
*(ਧਨਾਸਰੀ ਮ : ੧, ਪੰਨਾ ੬੬੨)*

ਸੁਣਿ ਮਨ ਅੰਧੇ ਮੂਰਖ ਗਵਾਰ ॥
ਆਵਤ ਜਾਤ ਲਾਜ ਨਹੀ ਲਾਗੈ
ਬਿਨੁ ਗੁਰ ਬੂਡੈ ਬਾਰੋ ਬਾਰ ॥
*(ਪ੍ਰਭਾਤੀ ਮ : ੧, ਪੰਨਾ ੧੩੪੪)*

ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥
*(ਸਿਰੀਰਾਗੁ ਮ : ੧, ਪੰਨਾ ਪ੭)*

ਸੁਣਿ ਮਨ ਮੰਨਿ ਵਸਾਇ ਤੂੰ
ਆਪੇ ਆਇ ਮਿਲੈ ਮੇਰੇ ਭਾਈ ॥
ਅਨਦਿਨੁ ਸਚੀ ਭਗਤਿ ਕਰਿ ਸਚੈ ਚਿਤੁ ਲਾਈ ॥੧॥
*(ਆਸਾ ਮ : ੩, ਪੰਨਾ ੪੨੫)*

ਸੁਣਿ ਮਨ ਮੇਰੇ ਸਬਦੁ ਵੀਚਾਰਿ ॥
ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥
*(ਗਉੜੀ ਮ : ੩ ਗੁਆਰੇਰੀ, ਪੰਨਾ ੧੬੧)*

ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥
*(ਸਿਰੀਰਾਗੁ ਮ : ੧, ਪੰਨਾ ੨੦)*

ਸੁਣਿ ਮੂਰਖ ਮੰਨ ਅਜਾਣਾ ॥
ਹੋਗੁ ਤਿਸੈ ਕਾ ਭਾਣਾ ॥
*(ਗਉੜੀ ਚੇਤੀ ਮ : ੧, ਪੰਨਾ ੧੫੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਮਨ ਨੂੰ ਕਿਤੇ ਪਿਆਰ ਨਾਲ, ਕਿਸੇ ਥਾਂ ਤਾੜਨਾ ਕਰਕੇ ਗੁਰੂ ਦੇ ਦਿੱਤੇ ਉਪਦੇਸ਼ ਨੂੰ ਸੁਣ ਕੇ ਧਾਰਨ ਕਰਨ ਦੀ ਪ੍ਰੇਰਨਾ ਕੀਤੀ ਹੈ, ਕਿਉਂਕਿ ਧਾਰਨਾ ਤੋਂ ਸੱਖਣਾ ਮਨ ਪ੍ਰਭੂ ਦੇ ਪ੍ਰੇਮ ਤੋਂ ਕੋਰਾ ਹੀ ਰਹਿੰਦਾ ਹੈ, ਗੁਰੂ ਫ਼ੁਰਮਾਨ ਹੈ ਕਿ :

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ *(ਜਪੁਜੀ, ਪੰਨਾ ੨)*

ਸ੍ਰਵਣੀ ਸੁਣੀਐ ਰਸਨਾ ਗਾਈਐ
ਹਿਰਦੈ ਧਿਆਈਐ ਸੋਈ ॥ *(ਸੋਰਠਿ ਮ : ੫, ਪੰਨਾ ੬੧੧)*

ਭਾਵ ਹੈ ਪਹਿਲੋਂ ਤਾਂ ਰਸਨਾ ਦੁਆਰੇ ਗਾਵਣਾ ਹੀ ਹੈ, ਫਿਰ ਉਸ ਆਪਣੇ ਗਾਇ ਹੋਇ ਨੂੰ ਆਪ ਅੰਤਰ-ਧਿਆਨ ਹੋ ਸੁਣਨਾ ਹੈ, ਉਸੇ ਨੂੰ ਫਿਰ ਆਪਣੇ ਅੰਤਰ-ਆਤਮੇ ਇਕ ਰਸ ਧਿਆਉਣਾ ਹੈ, ਇਸ ਤਰ੍ਹਾਂ ਦਾ ਹੀ ਸੁਣ ਕੇ ਮਨ ਵਿਚ ਧਾਰਨ ਕੀਤਾ ਹੋਇਆ ਰੱਬੀ ਦਰਬਾਰ ਵਿਚ ਕਬੂਲ ਹੁੰਦਾ ਹੈ।

ਸੋ, ਮੈਂ ਭੀ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਆਪਣੇ ਮਨ ਦੀ ਕਮਜ਼ੋਰੀ ਨੂੰ ਹੇਠ ਲਿਖੀਆਂ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਦਰਸਨ ਜੋਤਿ ਨ ਜੋਤੀ ਸਰੂਪ ਹੁਇ ਪਤੰਗ,**
**ਸਬਦ ਸੁਰਤਿ ਮ੍ਰਿਗ ਜੁਗਤਿ ਨ ਜਾਨੇ ਹੈ ॥**

***ਪਦ ਅਰਥ :*** ਜੋਤੀ ਸਰੂਪ ਹੁਇ—ਜੋਤੀ ਸਰੂਪ ਹੋ ਕੇ ਲਾਟ ਦੀ ਸੂਰਤ ਨੂੰ ਹੀ ਧਾਰਨ ਕਰ ਲੈਂਦਾ ਹੈ। ਮ੍ਰਿਗ—ਹਰਨ ਵਾਂਗੂੰ ਸ਼ਬਦ ਬੇਧੀ ਸ਼ਬਦ ਦੀ ਸੋਦ ਉਪਰੋਂ ਆਪਾ ਵਾਰਨ ਵਾਲੀ ਜੁਗਤਿ, ਰੀਤੀ ਨੂੰ।

***ਅਰਥ :***

(ਜਿਵੇਂ) ਪਤੰਗਾ ਜੋਤ ਦਾ ਦਰਸ਼ਨ ਕਰਕੇ ਆਪਾ ਭੁਲ ਜਾਂਦਾ ਤੇ ਜੋਤ ਦਾ ਹੀ ਰੂਪ ਹੋ ਜਾਂਦਾ ਹੈ, (ਤਿਵੇਂ ਮੈਂ ਜੋਤੀ ਸਰੂਪ ਸਤਿਗੁਰੂ ਦਾ) ਦਰਸ਼ਨ ਕਰਕੇ ਜੋਤ ਰੂਪ ਨਹੀਂ ਹੋਇਆ ਹਾਂ ਅਤੇ ਹਰਨ ਵਾਂਗੂੰ ਸ਼ਬਦ ਵਿਚ ਸੁਰਤੀ ਜੋੜਨ ਦੀ ਜੁਗਤੀ ਨੂੰ ਭੀ ਮੈਂ ਨਹੀਂ ਜਾਣਿਆ।

**ਚਰਨ ਕਮਲ ਮਕਰੰਦ ਨ ਮਧੁਪ ਗਤਿ,**
**ਬਿਰਹ ਬਿਓਗ ਹੁਇ ਨ ਮੀਨ ਮਰਿ ਜਾਨੇ ਹੈ ॥**

***ਪਦ ਅਰਥ :*** ਕਮਲ ਮਕਰੰਦ—ਕਮਲ ਦੀ ਮਕਰੰਦ ਧੂੜੀ। ਮਧੁਪ—ਭੌਰੇ। ਗਤਿ—ਚਾਲ ਵਾਂਗੂੰ। ਬਿਰਹ—ਵਿਛੋੜੇ ਨੂੰ ਪ੍ਰਾਪਤ ਹੋ ਕੇ। ਬਿਓਗ—ਜੁਦਾਈ ਦੇ ਕਾਰਨ। ਮੀਨ—ਮੱਛੀ ਦੇ ਜਲ ਤੋਂ ਅੱਡ ਹੋਣ ਸਮੇਂ ਮਰ ਜਾਣ ਵੱਤ।

***ਅਰਥ :***

ਕਮਲ ਦੀ ਮਕਰੰਦ ਉਤੇ (ਮਧੁਪ) ਭੌਰੇ ਦੇ ਮਸਤ ਹੋ ਜਾਣ ਵਾਂਗੂੰ, (ਮੈਂ ਗੁਰੂ ਜੀ ਦੇ) ਚਰਨ ਕਮਲਾਂ ਦੀ ਧੂੜੀ ਉਤੇ ਲੱਟੂ ਨਹੀਂ ਹੋਇਆ ਹਾਂ ਅਤੇ ਪਾਣੀ ਤੋਂ ਵਿਛੜਕੇ ਮੱਛੀ ਦੇ ਮਰ ਜਾਣ ਵਾਂਗੂੰ ਮੈਂ ਬਿਰਹੀ (ਕਹਾ ਕੇ ਅਤੇ ਗੁਰੂ ਜੀ ਦੇ) ਵਿਛੋੜੇ ਨੂੰ ਪਾ ਕੇ ਭੀ ਮਰਨਾ ਨਹੀਂ ਜਾਣਿਆ ਹੈ।

**ਏਕ ਏਕ ਟੇਕ ਨ ਟਰਤ ਹੈ ਤ੍ਰਿਗਦ ਜੋਨਿ,**
**ਚਾਤੁਰ ਚਤੁਰ ਗੁਨ ਹੋਇ ਨ ਹਿਰਾਨੇ ਹੈ ॥**

***ਪਦ ਅਰਥ :*** ਤ੍ਰਿਗਦ ਜੋਨਿ—ਤਾਮਸੀ ਜੋਨਾਂ ਵਿਚ ਪੈਦਾ ਹੋਏ ਸਾਰੇ ਜੀਵ। ਚਾਤੁਰ ਚਤੁਰ ਗੁਨ ਹੋਇ—(ਮਨੁੱਖ ਸਭ ਤਰ੍ਹਾਂ ਕਰਕੇ) ਚਲਾਕ ਚੁਸਤ ਗੁਣਾਂ ਕਰਕੇ ਹਰ ਤਰ੍ਹਾਂ ਨਾਲ ਸਿਆਣਾ ਹੁੰਦਾ ਹੋਇਆ ਭੀ। ਨ ਹਿਰਾਨੇ ਹੈ—ਸਤਿਗੁਰਾਂ ਦੇ ਪ੍ਰੇਮ ਤੋਂ ਆਪਣਾ ਆਪ ਨਹੀਂ ਲੁਟਾ ਦਿੰਦਾ (ਵਾਰ ਸੁੱਟਦਾ)।

***ਅਰਥ :***

(ਅਤਯੰਤ ਖੇਦ ਦੀ ਗੱਲ ਹੈ ਕਿ) ਤਾਮਸੀ ਜੂਨਾਂ ਵਾਲੇ ਜੀਵਾਂ ਨੇ ਇਕ ਇਕ ਦੀ ਓਟ ਧਾਰੀ ਹੋਈ ਹੈ, ਪਰ ਉਹ ਉਨ੍ਹਾਂ ਤੋਂ ਪਿੱਛੇ ਨਹੀਂ ਹਟਦੇ ਹਨ। (ਮਨੁੱਖ ਅਜਿਹਾ) ਚਤੁਰ ਹੈ, (ਜਿਸਨੇ ਆਪਣੇ ਵਿਚ) ਚਾਰੇ ਗੁਣ ਸ਼ਬਦ, ਸਪਰਸ਼, ਰੂਪ, ਰਸ, ਗੰਧ ਧਾਰੇ ਹੋਇ ਹਨ (ਪਰ) ਹੈਰਾਨੀ ਹੈ ਕਿ ਜੋ ਉਹ ਇਨ੍ਹਾਂ ਇਕ ਇਕ ਗੁਣ ਵਾਲਿਆਂ ਨਾਲ ਇਹ ਚਹੁੰ ਗੁਣਾਂ ਵਾਲਾ ਪੂਰਾ ਨਹੀਂ ਉਤਰਦਾ।

(ਅਰਥਾਤ ਜੋਤ ਦਾ ਰੂਪ ਪਤੰਗਾ ਹੁੰਦਾ ਹੈ, ਪਰ ਮੈਂ ਨਹੀਂ ਹੋਇਆ ਹਾਂ, ਘੰਡੇਹੇੜੇ ਦੇ ਸ਼ਬਦ ਉਤੇ ਹਰਨ ਆਪਾ ਭੁਲ ਜਾਂਦਾ ਹੈ, ਪਰ ਮੈਂ ਗੁਰੂ ਦੇ ਸ਼ਬਦ ਨੂੰ ਪੜ੍ਹਦਾ ਸੁਣਦਾ ਹੋਇਆ ਭੀ ਕਦੇ ਆਪਾ ਨਹੀਂ ਭੁਲਿਆ ਹਾਂ, ਭੌਰਾ ਕਮਲ ਦੀ ਵਾਸ਼ਨਾ 'ਤੇ ਆਪਾ ਗੁਆ ਦੇਂਦਾ ਹੈ, ਪਰ ਮੈਂ ਗੁਰੂ ਜੀ ਦੇ ਚਰਨ ਕਮਲਾਂ ਉਤੋਂ ਆਪਾ ਨਹੀਂ ਵਾਰਿਆ ਹੈ ਅਤੇ ਗੁਰੂ ਜੀ ਨਾਲੋਂ ਵਿਛੜ ਕੇ ਜੀਉਂਦਾ ਹੀ ਬੈਠਾ ਹਾਂ ਤੇ ਮੱਛੀ ਵਾਂਗੂੰ ਤੜਫ ਕੇ ਮਰਨਾ ਨਹੀਂ ਜਾਣਿਆ ਹੈ)।

**ਪਾਹਨ ਕਠੋਰ ਸਤਿਗੁਰ ਸੁਖ ਸਾਗਰ ਮੈ,**
**ਸੁਨਿ ਮਮ ਨਾਮ ਜਮ ਨਰਕ ਲਜਾਨੇ ਹੈ ॥੨੩॥**

***ਪਦ ਅਰਥ :*** ਪਾਹਨ ਕਠੋਰ—ਮੈਂ ਕਰੜਾ ਪੱਥਰ ਹੀ ਰਿਹਾ। ਸਤਿਗੁਰ ਸੁਖ ਸਾਗਰ ਮੈ—ਸੁਖਾਂ ਦੇ ਸਮੁੰਦਰ ਸਤਿਗੁਰਾਂ ਦੇ ਚਰਨਾਂ ਵਿਚ। ਸੁਨਿ ਮਮ ਨਾਮ—(ਪਾਗਲਾਂ ਵਾਲੀ ਕਰਤੂਤ ਕਰਨ ਵਾਲੇ ਬਾਬਤ) ਸੁਣ ਕੇ। ਜਮ—ਜਮਦੂਤਾਂ ਦਾ ਰਾਜਾ। ਨਰਕ ਲਜਾਨੇ ਹੈ—ਅਤੇ ਨਰਕ ਭੀ ਸ਼ਰਮਿੰਦੇ ਹੋ (ਸੋਚ) ਰਹੇ ਹਨ (ਕਿ ਮੈਨੂੰ ਕਿਹੜੇ ਨਰਕ ਵਿਚ ਪਾਉਣਗੇ)।

***ਅਰਥ :***

ਸਤਿਗੁਰੂ ਸੁਖਾਂ ਦਾ ਸਮੁੰਦਰ ਹੈ, ਮੈਂ ਉਸ ਵਿਚ ਕਠੋਰ

ਪੱਥਰ ਦੇ ਸਮਾਨ (ਪਿਆ ਹੋਇਆ) ਹਾਂ (ਇਸ ਲਈ) ਮੇਰਾ ਨਾਮ ਸੁਣ ਕੇ ਜਮ ਤੇ ਨਰਕ ਲੱਜਾ ਕਰ ਰਹੇ ਹਨ। ਅਰਥਾਤ ਜਿਵੇਂ ਪੱਥਰ ਪਾਣੀ ਵਿਚ ਰਹਿ ਕੇ ਕਦੇ ਭਿੱਜਦਾ ਨਹੀਂ ਤੇ ਨਾ ਹੀ ਨਰਮ ਹੁੰਦਾ ਹੈ ਇਵੇਂ ਹੀ ਗੁਰੂ ਜੀ ਦੇ ਚਰਨਾਂ ਵਿਚ ਮੈਂ ਸਦਾ ਰਹਿੰਦਾ ਰਿਹਾ ਹਾਂ, ਪਰ ਮੇਰੇ ਵਿਚ ਨਰਮਾਈ ਨਹੀਂ ਆਈ, ਸਦਾ ਹੀ ਕਠੋਰ ਰਿਹਾ ਹਾਂ। ਇਸ ਲਈ ਮੈਂ ਅਜਿਹਾ ਪਾਪੀ ਹਾਂ, ਜੋ ਮੇਰਾ ਨਾਮ ਸੁਣ ਕੇ ਜਮ ਤੇ ਨਰਕ ਆਪਣੇ ਆਪ ਵਿਚ ਸ਼ਰਮਿੰਦੇ ਹੋ ਰਹੇ ਹਨ ਕਿ ਅਜਿਹਾ ਕਠੋਰ ਪਾਪੀ ਸਾਡੇ ਵਿਚ ਆ ਕੇ ਡਿੱਗੇਗਾ? ।੨੩।

***ਭਾਵਾਰਥ :*** ਇਨ੍ਹਾਂ ਉਪ੍ਰੋਕਤ ਚੰਦ ਪੰਗਤੀਆਂ ਵਿਚ ਭਾਈ ਸਾਹਿਬ ਜੀ ਉਨ੍ਹਾਂ ਲੋਕਾਂ ਦੀ ਮਾਨਸਕ ਦਸ਼ਾ ਦਾ ਜ਼ਿਕਰ ਕਰਦੇ ਹਨ ਜੋ ਕਿ ਕੇਵਲ ਆਪਣੇ ਸਰੀਰ ਪਰ ਧਰਮ ਦਾ ਪਹਿਰਾਵਾ ਪਹਿਨ ਕੇ ਆਪ ਨੂੰ ਧਰਮੀ ਹੋਣ ਦਾ ਦਾਅਵਾ ਕਰਦੇ ਹਨ, ਪਰ ਭਾਈ ਸਾਹਿਬ ਜੀ ਗੁਰਬਾਣੀ ਦੇ ਅਧਾਰਤ ਹੋ ਸਾਰੀ ਮਨੁੱਖਤਾ ਦੇ ਮਨ ਦੀਆਂ ਕਮਜ਼ੋਰੀਆਂ ਨੂੰ ਆਪਣੇ ਵਿਚ ਅਰੋਪਨ ਕਰਦੇ ਹੋਏ ਸਾਰਿਆਂ ਹੀ ਰੱਬੀ-ਮਾਰਗ 'ਤੇ ਚਲਣ ਵਾਲਿਆਂ ਪਾਂਧੀਆਂ ਨੂੰ ਲੋਕਾਚਾਰੀ ਧਰਮੀ ਕਹਾਉਣ ਦੀ ਕਪੋਲ ਕਲਪਣਾ ਤਿਆਗ ਕੇ ਸਹੀ ਗੁਰਮਤ ਦੇ ਧਾਰਨੀ ਹੋਣ ਦੀ ਪ੍ਰੇਰਨਾ ਕਰਦੇ ਹਨ, ਜਿਸ ਦਾ ਸਦਕਾ ਸਾਡੇ ਜੀਵਨ ਦਾ ਮਨੋਰਥ ਪੂਰਾ ਹੋ ਸਕੇ।

ਪ੍ਰ: ਭਾਈ ਸਾਹਿਬ ਜੀਉ! ਸੰਗਤ ਵਿਚ ਤਾਂ ਬਹੁਤ ਲੋਕਾਈ ਹਰ ਰੋਜ਼ ਗੁਰਬਾਣੀ ਦੀ ਕਥਾ ਕੀਰਤਨ ਵੀਚਾਰ ਸਰਵਣ ਕਰਦੇ ਵੇਖਣ ਵਿਚ ਆਉਂਦੀ ਹੈ, ਪਰ ਜਿਨ੍ਹਾਂ ਨੇ ਸੁਣ ਕੇ ਗੁਰਮਤ ਨੂੰ ਸਹੀ ਰੂਪ ਵਿਚ ਧਾਰਨ ਕੀਤਾ ਹੈ, ਉਨ੍ਹਾਂ ਦੀ ਨਿਸ਼ਾਨੀ ਦੀ ਰੂਪ-ਰੇਖਾ ਕੀ ਹੈ? ਭਾਵ ਉਨ੍ਹਾਂ ਨੂੰ ਕੀ ਕੀ ਲਾਭ ਪੁੱਜਦਾ ਹੈ, ਜਾਣਕਾਰੀ ਦਿਓ, ਜਿਸ ਦੁਆਰੇ ਸਾਨੂੰ ਭੀ ਪਛਾਣ ਹੋ ਸਕੇ?

ਉ: ਹੇ ਭਾਈਓ! ਅਸਲ ਵਿਚ ਉਨ੍ਹਾਂ ਦੇ ਅੰਤਰ-ਆਤਮੇ ਜੋ ਉਨ੍ਹਾਂ ਨੂੰ ਸੂਖਮ ਰੂਪ ਵਿਚ ਲਾਭ ਹਾਸਲ ਹੋਇਆ ਹੈ, ਉਸਦੀ ਲਖਤਾ ਹਰ ਮਨੁੱਖ-ਮਾਤਰ ਨੂੰ ਨਹੀਂ ਹੋਇਆ ਕਰਦੀ, ਕਿਉਂਕਿ ਉਹ ਆਪਣੇ ਆਪ ਪ੍ਰਗਟ ਕਰਨ ਦੇ ਆਦੀ ਨਹੀਂ, ਸਗੋਂ ਆਪ ਨੂੰ ਛੁਪਾ ਕੇ ਰੱਖਣ ਵਿਚ ਹੀ ਪ੍ਰਸੰਨ ਰਹਿੰਦੇ ਹਨ, ਪਰ ਉਨ੍ਹਾਂ ਦੇ ਅਨੇਕਾਂ ਜਤਨ ਕਰਨ ਤੋਂ ਭੀ ਖੋਜੀ ਲੋਕ ਉਨ੍ਹਾਂ ਨੂੰ ਖੋਜ ਹੀ ਲੈਂਦੇ ਹਨ, ਇਸ ਪੱਖ ਨੂੰ ਬਾਣੀ ਵਿਚ ਭੀ ਪ੍ਰਗਟਾਇਆ ਹੈ, ਜਿਵੇਂ ਕਿ:

ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ॥
ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ॥੪॥
*(ਸੋਰਠਿ ਮ: ੪, ਪੰਨਾ ੬੦੭)*

ਭਾਵ ਉਹ ਆਪਣੇ ਆਪ ਨੂੰ ਛੁਪਾਉਣ ਦਾ ਭਾਵੇਂ ਕਿਤਨਾ ਹੀ ਜਤਨ ਕਰਦੇ ਹਨ, ਪਰ ਉਨ੍ਹਾਂ ਦੇ ਸ਼ੁਭ ਗੁਣਾਂ ਦੀ ਮਹਿਕ ਉਨ੍ਹਾਂ ਨੂੰ ਇਸੇ ਹੀ ਤਰ੍ਹਾਂ ਪ੍ਰਗਟ ਕਰ ਦੇਂਦੀ ਹੈ, ਜਿਵੇਂ ਕਿ ਪਹਾੜਾਂ ਵਿਚ ਛੁਪੇ ਹੋਏ ਬਨਫ਼ਸ਼ਾਂ ਦੇ ਨਿੱਕੇ ਜਿਹੇ ਬੂਟੇ ਨੂੰ ਖੋਜੀ ਲੋਕ ਲਭ ਹੀ ਲੈਂਦੇ ਹਨ, ਪਰ ਅਜਿਹੇ ਸੰਗਤ ਵਿਚੋਂ ਦੈਵੀ ਗੁਣਾਂ ਦੀ ਧਾਰਨਾ ਕਰਨ ਵਾਲੇ ਗੁਰਮਤੀਏ ਭੀ ਬਹੁਤ ਘਟ ਹਨ, ਅਤੇ ਉਨ੍ਹਾਂ ਦੀ ਖੋਜ ਕਰਨ ਵਾਲੇ ਭੀ ਵਧੇਰੇ ਨਹੀਂ ਹਨ, ਬਾਣੀ ਅਨੁਸਾਰ (ਹੈਨਿ ਵਿਰਲੇ ਨਾਹੀ ਘਣੇ) ਪਰ ਜਦੋਂ ਅਸੀਂ ਬਾਣੀ ਦੁਆਰੇ ਵੀਚਾਰ-ਦ੍ਰਿਸ਼ਟੀ ਰਾਹੀਂ ਸਹਿਜੇ ਸਹਿਜੇ ਤੱਕਾਂਗੇ ਤਾਂ ਸਾਨੂੰ ਉਨ੍ਹਾਂ ਦੇ ਅੰਤਰ-ਆਤਮੇ ਧਾਰਨ ਕੀਤੇ ਹੋਏ ਸ਼ੁਭ ਗੁਣਾਂ ਦਾ ਪ੍ਰਤੱਖ ਗਿਆਨ ਹੋ ਆਵੇਗਾ। ਸੋ, ਮੈਨੂੰ ਜੋ ਉਨ੍ਹਾਂ ਗੁਰਮਤ ਦੇ ਧਾਰਨ ਕਰਨ ਵਾਲੇ ਗੁਰਮੁਖਾਂ ਦੇ ਦੈਵੀ ਗੁਣਾਂ ਦੀ ਗੁਰਬਾਣੀ ਅਨੁਸਾਰ ਸੂਝ ਬੂਝ ਹੋਈ ਹੈ, ਉਸਨੂੰ ਮੈਂ ਇਸ ਕਬਿੱਤ ਦੀਆਂ ਚੰਦ ਪੰਗਤੀਆਂ ਦੁਆਰੇ ਉੱਕਰਨ ਦਾ ਯਤਨ ਕੀਤਾ ਹੈ ਕਿ ਗੁਰ-ਉਪਦੇਸ਼ ਨੂੰ ਧਾਰਨ ਵਾਲੇ ਗੁਰਮਤੀਆਂ ਨੇ ਹਿਰਦੇ ਅੰਦਰ ਕਿੰਨਾਂ ਗੁਣਾਂ ਦੀ ਵਿਸ਼ੇਸ਼ਤਾਈ ਧਾਰਨ ਕੀਤੀ ਹੋਈ ਹੈ:

**ਗੁਰਮਤਿ ਸਤਿ ਕਰਿ ਚੰਚਲ ਅਚਲ ਭਏ,**
**ਮਹਾਂ ਮਲ ਮੂਤ੍ਰ-ਧਾਰੀ ਨਿਰਮਲ ਕੀਨੇ ਹੈਂ॥**

***ਪਦ ਅਰਥ :*** ਗੁਰਮਤਿ—ਗੁਰਾਂ ਦੇ ਉਪਦੇਸ਼ ਨੂੰ। ਸਤਿ ਕਰਿ—ਯਥਾਰਥ ਕਰਕੇ ਮੰਨਿਆ ਹੈ। ਚੰਚਲ—ਭਟਕਣਾ ਵਾਲੇ ਸੁਭਾਵ ਨੂੰ। ਮਹਾਂ ਮਲ—ਅਤਯੰਤ ਮਲ ਮੂਤਰ ਧਾਰੀ ਦੇਹ ਦੀ ਪਾਲਣਾ ਪੋਖਨਾ ਦਾ ਹੀ ਫ਼ਿਕਰ। ਨਿਰਮਲ ਕੀਨੇ ਹੈ—ਨਿਰਮਲ ਕਰ ਲਿਆ ਹੈ।

***ਅਰਥ :***

(ਜਿਨ੍ਹਾਂ ਨੇ) ਗੁਰੂ ਦੀ ਸਿਖਿਆ ਨੂੰ ਸਤਿ ਕਰ ਕੇ ਜਾਣਿਆ ਹੈ ਉਨ੍ਹਾਂ ਦਾ ਚੰਚਲ (ਮਨ) ਅਚਲ ਹੋ ਗਿਆ ਹੈ (ਕਿਉਂਕਿ) ਜੋ ਉਨ੍ਹਾਂ ਨੇ ਮਹਾਨ ਭੈੜੀ ਬਿਸਟਾ ਮੂਤ੍ਰ ਦੀ ਮਨੌਤ ਮਨ ਵਿਚ ਧਾਰੀ ਹੋਈ ਸੀ ਉਸ ਤੋਂ (ਮਨ ਨੂੰ) ਨਿਰਮਲ ਕਰ ਲਿਆ ਹੈ, (ਅਰਥਾਤ ਗੁਰੂ ਦੀ ਸਿਖਿਆ ਤੋਂ ਪਹਿਲੇ ਮਨ ਨੇ ਦੇਹ ਨੂੰ ਆਪਣਾ ਰੂਪ ਮੰਨਿਆ ਹੋਇਆ ਸੀ, ਗੁਰੂ ਦੀ ਸਿਖਿਆ ਉਤੇ ਨਿਸਚਾ ਹੋਣ ਕਰਕੇ ਹੁਣ ਮਨ ਸਮਝ ਗਿਆ ਹੈ, ਕਿ ਮੈਂ ਤਾਂ ਜੋਤਿ ਹਾਂ ਅਤੇ ਇਹ

ਸਰੀਰ ਨਾਸਵੰਤ ਹੈ, ਮੇਰਾ ਇਸ ਨਾਲ ਕੋਈ ਵਾਸਤਾ ਨਹੀਂ ਹੈ, ਮੈਂ ਇਸ ਤੋਂ ਅਸੰਗ ਹਾਂ, ਇਸ ਕਰਕੇ ਮਨ ਨੇ ਹੁਣ ਦੇਹ ਅਧਯਾਸ ਤਿਆਗ ਦਿੱਤਾ ਹੈ)।

**ਗੁਰਮਤਿ ਸਤਿ ਕਰਿ ਜੋਨਿ ਕੈ ਅਜੋਨਿ ਭਏ,**
**ਕਾਲ ਸੇ ਅਕਾਲ ਕੈ ਅਮਰ ਪਦ ਦੀਨੇ ਹੈਂ ॥**

***ਪਦ ਅਰਥ :*** ਗੁਰਮਤਿ ਸਤਿ ਕਰਿ—ਸਤਿਗੁਰਾਂ ਦੇ ਉਪਦੇਸ਼ ਨੂੰ ਸਤਿ ਕਰਕੇ ਮੰਨਿਆ ਹੈ। ਜੋਨਿ ਕੈ ਅਜੋਨਿ ਭਏ—(ਜੂਨਾਂ ਵਿਚ ਭਟਕਣੋਂ) ਛੁਟ ਗਏ। ਅਜੋਨਿ ਭਏ—ਅਜਨਮੇ ਬਣ ਗਏ। ਕਾਲ ਸੇ ਅਕਾਲ ਕੈ—ਕਾਲ ਤੋਂ, ਮਰਣੋਂ ਰਹਿਤ ਕਰਕੇ। ਅਮਰ ਪਦ—ਅਬਿਨਾਸ਼ੀ, ਇਸਥਿਤੀ, ਨਾਸ ਰਹਿਤ ਸ੍ਰੇਸ਼ਟ ਗਤੀ, ਮੁਕਤੀ ਬਖ਼ਸ਼ ਦਿੱਤੀ।

***ਅਰਥ :***

ਗੁਰ ਉਪਦੇਸ਼ ਨੂੰ ਸਤਿ ਜਾਣ ਕੇ (ਜੀਵਾਤਮਾ ਜੋ) ਜੂਨਾਂ ਦੇ ਦੁਖ ਕਰਕੇ ਦੁਖੀ ਹੋ ਰਿਹਾ ਸੀ, ਉਹ ਜੂਨਾਂ ਦੇ ਦੁਖ 'ਤੇ ਰਹਿਤ ਹੋ ਗਿਆ ਹੈ, (ਕਿਉਂਕਿ ਗੁਰੂ ਜੀ ਨੇ ਉਸਨੂੰ) ਕਾਲ ਤੋਂ ਅਕਾਲ ਕਰਨ ਲਈ ਅਮਰ ਪਦ ਦੇ ਦਿੱਤਾ ਹੈ (ਅਰਥਾਤ ਗੁਰੂ ਉਪਦੇਸ਼ ਦੇ ਦ੍ਰਿੜ੍ਹ ਅਭਿਆਸ ਨੇ ਆਤਮ-ਗਿਆਨ ਬਖ਼ਸ਼ ਦਿੱਤਾ ਹੈ, ਜਿਸ ਕਰਕੇ ਉਸਦਾ ਜੰਮਣਾ ਮਰਣਾ ਮਿਟ ਗਿਆ ਹੈ)।

**ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨੁ,**
**ਤ੍ਰਿਕੁਟੀ ਤ੍ਰਿਬੇਨੀ ਪਾਰਿ ਆਪਾ ਆਪ ਚੀਨੇ ਹੈਂ ॥**

***ਪਦ ਅਰਥ :*** ਗੁਰਮਤਿ—ਗੁਰਮਤ ਨੂੰ ਸਤਿ ਕਰਕੇ ਮੰਨਿਆ ਹੈ। ਹਉਮੈ ਖੋਇ—ਹਉਮੈਂ ਦੀ ਹੰਕਾਰ ਵਾਲੀ ਬ੍ਰਿਤੀ ਨੂੰ ਖੋਇ—ਗਵਾ ਕੇ। ਹੋਇ ਰੇਨੁ—ਧੂੜੀ ਸਮਾਨ ਨਿੰਮ੍ਰਤਾਈ ਦੇ ਧਾਰਨ ਵਾਲਾ ਬਣ ਜਾਂਦਾ ਹੈ। ਤ੍ਰਿਕੁਟੀ—(ਸਰੀਰ ਦੇ ਅੰਤਰ ਵਰਤੀ ਉਤਪਤੀ ਇਸਥਿਤੀ ਅਰ ਸੰਘਾਰ ਕਰਤਾ ਸ਼ਕਤੀਆਂ ਦੇ ਨਿਵਾਸ ਅਸਥਾਨ)। ਤ੍ਰਿਬੇਨੀ—ਇੜਾ, ਪਿੰਗੁਲਾ, ਸੁਖਮਨਾ ਰੂਪ (ਪ੍ਰਾਣਧਾਰਾਂ ਦੇ ਮਿਲੌਨੀ ਅਸਥਾਨ) ਨੂੰ ਉਲੰਘ ਕੇ ਪਿੰਡ ਮੰਡਲੋਂ ਅਰ ਬ੍ਰਹਮੰਡ ਦੀ ਹੱਦੋਂ ਪਾਰ ਹੋ ਕੇ। ਆਪਾ ਆਪ—ਆਪ ਰੂਪ ਹੋਏ ਸਭ ਦੇ ਆਪੇ ਸਰੂਪ (ਪਰਮ ਤੱਤ) ਨੂੰ। ਚੀਨੇ ਹੈਂ—ਪਛਾਣ ਲੈਂਦਾ ਹੈ।

***ਅਰਥ :***

ਗੁਰ-ਸਿਖਿਆ ਉਤੇ ਨਿਸਚਾ ਕਰਨ ਕਰਕੇ ਹਉਮੈਂ ਨਾਸ ਹੋ ਗਈ ਹੈ (ਉਹ ਸਭਨਾਂ ਦੇ ਚਰਨਾਂ ਦੀ) ਖ਼ਾਕ ਹੋ ਗਏ ਹਨ (ਇਸ ਕਰਕੇ) ਤ੍ਰਿਕੁਟੀ (ਸਥਾਨ ਤੇ ਵੱਗਣ ਵਾਲੀ) ਤ੍ਰਿਬੇਣੀ ਤੋਂ ਪਾਰ (ਉਨ੍ਹਾਂ ਨੇ) ਆਪਣਾ ਆਪ ਪਛਾਣ ਲਿਆ ਹੈ।

**ਗੁਰਮਤਿ ਸਤਿ ਕਰਿ ਬਰਨ ਅਬਰਨ ਭਏ,**
**ਭੈ ਭ੍ਰਮ ਨਿਵਾਰਿ ਡਾਰਿ**
**ਨਿਰਭੈ ਕੈ ਲੀਨੇ ਹੈਂ ॥੨੪॥**

***ਪਦ ਅਰਥ :*** ਬਰਨ ਅਬਰਨ—ਵਰਣ ਆਸ਼ਰਮ ਦੇ ਅਭਿਮਾਨ ਤੋਂ ਰਹਿਤ ਹੋ ਜਾਂਦਾ ਹੈ। ਡਾਰਿ—ਦੂਰ ਕਰਕੇ। ਨਿਰਭੈ—ਮੁਕਤ ਪਦਵੀ ਵਿਚ ਲੀਨ ਹੋ ਜਾਂਦਾ ਹੈ।

***ਅਰਥ :***

ਗੁਰੂ ਉਪਦੇਸ਼ 'ਤੇ ਨਿਸਚਾ ਕਰਨ ਵਾਲੇ ਵਰਨ ਤੋਂ ਅਵਰਨ ਹੋ ਗਏ ਹਨ, (ਗੁਰੂ ਜੀ ਨੇ ਉਨ੍ਹਾਂ ਦੇ ਮਨ ਤੋਂ) ਡਰ ਤੇ ਭਰਮ ਨੂੰ ਲਾਹ ਸੁਟਿਆ ਹੈ, ਅਤੇ (ਉਨ੍ਹਾਂ ਨੂੰ ਆਤਮ ਗਿਆਨ ਬਖ਼ਸ਼ ਕੇ) ਨਿਰਭੈ ਕਰ ਲਿਆ ਹੈ।੨੪।

***ਭਾਵਾਰਥ :*** ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਸੰਗਤ ਦੁਆਰਾ ਧਾਰਨ ਕਰ ਲਿਆ ਹੈ, ਉਹ ਚੰਚਲਤਾਈ ਤੋਂ ਰਹਿਤ ਤੇ ਦੇਹ ਅਭਿਮਾਨ ਤੋਂ ਭੀ ਰਹਿਤ ਹੋ ਗਏ ਹਨ। ਜਿਸਦਾ ਸਦਕਾ ਉਹ ਕਾਲ ਤੋਂ ਸਦਾ ਲਈ ਅਕਾਲ ਹੋ ਅਮਰ ਪਦਵੀ ਨੂੰ ਪ੍ਰਾਪਤ ਹੋ ਗਏ ਹਨ। ਇਸ ਲਈ ਉਨ੍ਹਾਂ ਦੇ ਅੰਤਰ ਆਤਮਾਵਾਂ ਵਿਚੋਂ ਸੂਖਮ ਤੇ ਅਸਥੂਲ ਹਉਮੈਂ ਤੇ ਹੰਕਾਰ ਦੀ ਸਦਾ ਲਈ ਨਵਿਰਤੀ ਹੋ ਗਈ, ਜਿਸ ਕਰਕੇ ਉਨ੍ਹਾਂ ਦੇ ਸਦਾ ਲਈ ਭੈ ਭਰਮ ਦੂਰ ਹੋ ਗਏ ਹਨ ਤੇ ਉਨ੍ਹਾਂ ਨੇ ਸਦਾ ਲਈ ਨਿਰਭੈ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ।

**ਪ੍ਰ:** ਭਾਈ ਸਾਹਿਬ ਜੀਉ ! ਉਪ੍ਰੋਕਤ ਭਾਵ ਦੀ ਪ੍ਰਪੱਕਤਾ ਲਈ ਕੁਝ ਹੋਰ ਭੀ ਉਦਾਹਰਣ ਦਿਓ ਤਾਕਿ ਸਾਨੂੰ ਪੂਰਨ ਦ੍ਰਿੜ੍ਹਤਾ ਹੋ ਆਵੇ, ਧੰਨਵਾਦੀ ਹੋਵਾਂਗੇ ?

**ਉ:** ਉਪਰ ਕਥਨ ਕੀਤੇ ਪੱਖ ਵਿਚ ਹੀ ਹੋਰ ਉਦਾਹਰਣ ਅੰਕਤ ਕਰਦੇ ਕੁਝ ਪੰਗਤੀਆਂ ਗੁੰਥਨ ਕਰਦੇ ਹਨ, ਜਿਵੇਂ ਕਿ :

**ਗੁਰਮਤਿ ਸਤਿ ਕਰਿ ਅਧਮ ਅਸਾਧ ਸਾਧ,**
**ਗੁਰਮਤਿ ਸਤਿ ਕਰਿ ਜੰਤ ਸੰਤ ਨਾਮ ਹੈ ॥**

***ਪਦ ਅਰਥ :*** ਅਧਮ—ਨੀਚ, ਪਾਮਰ ਪੁਰਸ਼, ਨਿੰਦਤ ਕਰਮੀ। ਅਸਾਧ—ਸਾਧਨਾ ਤੋਂ ਹੀਨ, ਦੁਰਾਚਾਰੀ। ਸਾਧ—ਭਲੇ ਪੁਰਸ਼ ਬਣ ਗਏ।

**ਅਰਥ :**

ਗੁਰ ਉਪਦੇਸ਼ 'ਤੇ ਨਿਸਚਾ ਕਰਨ ਵਾਲਾ ਨੀਚ ਦੁਰਾਚਾਰੀ ਪੁਰਸ਼ ਭੀ ਸਾਧੂ ਹੋ ਗਿਆ ਅਤੇ ਗੁਰ ਉਪਦੇਸ਼ 'ਤੇ ਨਿਸਚਾ ਕਰਨ ਵਾਲੇ ਜੀਵ ਦਾ ਨਾਮ ਸੰਤ ਹੋ ਜਾਂਦਾ ਹੈ, (ਜਿਵੇਂ ਕਿ ਬਾਲਮੀਕ, ਧਾੜਵੀ ਤੇ ਅਜਾਮਲ ਪਾਪੀ, ਭੀਲਨੀ ਆਦਿ ਦੇ ਨਾਮ ਲਏ ਜਾਂਦੇ ਹਨ, ਜੋ ਪ੍ਰਸਿੱਧ ਭਗਤ ਹੋ ਚੁੱਕੇ ਹਨ)।

**ਗੁਰਮਤਿ ਸਤਿ ਕਰਿ ਅਬਿਬੇਕੀ ਹੁਇ ਬਿਬੇਕੀ,**
**ਗੁਰਮਤਿ ਸਤਿ ਕਰਿ ਕਾਮ ਨਿਹਕਾਮ ਹੈ ॥**

***ਪਦ ਅਰਥ :*** ਅਬਿਬੇਕੀ—ਬਿਬੇਕ ਵੀਚਾਰ ਤੋਂ ਰਹਿਤ ਮੂਰਖ ਲੋਕ ਭੀ। ਬਿਬੇਕੀ—ਵੀਚਾਰਵਾਨ ਸਿਆਨੇ ਬਣ ਗਏ। ਕਾਮ—ਕਾਮਨਾ ਕਰਕੇ ਗੁੱਸੇ ਹੋਏ ਕਾਮੀ ਲੋਕ। ਨਿਹਕਾਮ—ਕਾਮਨਾ ਰਹਿਤ, ਵੈਰਾਗੀ ਬਣ ਗਏ।

**ਅਰਥ :**

ਗੁਰੂ ਦੇ ਉਪਦੇਸ਼ ਉਤੇ ਨਿਸਚਾ ਕਰਨ ਵਾਲੇ ਵੀਚਾਰ ਤੋਂ ਹੀਣੇ ਪੁਰਸ਼ ਵੀਚਾਰਵਾਨ ਹੋ ਜਾਂਦੇ ਹਨ, ਅਤੇ ਗੁਰਮਤਿ ਦੇ ਧਾਰਨ ਵਾਲੇ ਕਾਮਨਾ ਤੋਂ ਨਿਸ਼ਕਾਮ ਹੋ ਜਾਂਦੇ ਹਨ।

**੩. ਗੁਰਮਤਿ ਸਤਿ ਕਰਿ**
**ਅਗਿਆਨੀ ਬ੍ਰਹਮ-ਗਿਆਨੀ**
**ਗੁਰਮਤਿ ਸਤਿ ਕਰਿ ਸਹਜ ਬਿਸ੍ਰਾਮ ਹੈ ॥**

***ਪਦ ਅਰਥ :*** ਅਗਿਆਨੀ—ਮਾਇਆ, ਅਵਿਦਿਆ ਅਧੀਨ ਵਰਤਨ ਵਾਲੇ ਬੇ-ਸਮਝ ਲੋਕ। ਬ੍ਰਹਮ-ਗਿਆਨੀ—ਬ੍ਰਹਮ ਦੇ ਜਾਨਣ ਵਾਲੇ। ਸਹਜ—ਸ੍ਵੈ-ਸਰੂਪ ਗਿਆਨ ਸਰੂਪ ਬ੍ਰਹਮ ਵਿਖੇ। ਬਿਸ੍ਰਾਮ—ਚੈਨ, ਟਿਕਾਉ, ਇਸਥਿਤੀ।

**ਅਰਥ :**

ਗੁਰਮਤ ਉਤੇ ਨਿਸਚਾ ਕਰਨ ਕਰਕੇ ਅਗਿਆਨੀ ਪੁਰਸ਼ ਬ੍ਰਹਮ-ਗਿਆਨੀ ਹੋ ਜਾਂਦਾ ਹੈ, ਅਤੇ ਗੁਰਮਤਿ ਉਤੇ ਨਿਸਚਾ ਕਰਨ ਵਾਲੇ ਦਾ ਸਹਿਜ ਪਦ ਵਿਚ ਵਾਸਾ ਹੋ ਜਾਂਦਾ ਹੈ।

**ਗੁਰਮਤਿ ਸਤਿ ਕਰਿ ਜੀਵਨ ਮੁਕਤਿ ਭਏ,**
**ਗੁਰਮਤਿ ਸਤਿ ਕਰਿ ਨਿਹਚਲ ਧਾਮ ਹੈ ॥੨੫॥**

***ਪਦ ਅਰਥ :*** ਜੀਵਨ ਮੁਕਤਿ—ਜੀਉਂਦੇ ਜੀ ਹੀ ਮੈਂ, ਮੇਰੀ-(ਮੋਹ ਮਮਤਾ) ਦਿਆਂ ਬੰਧਨਾਂ ਤੋਂ ਰਹਿਤ ਹੋ ਗਏ। ਵਾ ਸਰੀਰ ਵਿਚ ਵੱਸਦੇ ਹੋਏ ਹੀ ਅੰਤਰ-ਆਤਮੇ ਵਾਹਿਗੁਰੂ ਪ੍ਰਾਇਣ ਹੋ ਅਲੇਪ ਰਹਿਣ ਵਾਲੇ ਬਣ ਗਏ। ਨਿਹਚਲ—(ਇਕ ਰਸ ਅਡੋਲ) ਟਿਕੇ ਰਹਿੰਦੇ ਹਨ, ਭਾਵ ਜੀਵਨ ਮੁਕਤੀ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਸਦਾ ਲਈ ਮੁੜ ਇਸ ਤੋਂ ਚਲਾਇਮਾਨ ਨਹੀਂ ਹੋਇਆ ਕਰਦੇ।

**ਅਰਥ :**

ਗੁਰੂ ਉਪਦੇਸ਼ 'ਤੇ ਨਿਸਚਾ ਕਰਨ ਵਾਲਾ ਜੀਵਨ ਮੁਕਤ ਹੋ ਗਿਆ ਹੈ, ਅਤੇ ਗੁਰੂ ਉਪਦੇਸ਼ ਤੇ ਨਿਸਚਾ ਕਰਨ ਵਾਲਾ (ਸਦੀਵੀ) ਅਚੱਲ ਧਾਮ ਪਾ ਲੈਂਦਾ ਹੈ।੨੫।

***ਭਾਵਾਰਥ :*** ਇਨ੍ਹਾਂ ਪੰਗਤੀਆਂ ਵਿਚ ਭਾਈ ਸਾਹਿਬ ਜੀ ਸੁਣਨ ਵਾਲੇ ਸ੍ਰੋਤਿਆਂ ਲਈ ਗੁਰਮਤ ਦਾ ਸਹੀ ਸਿਧਾਂਤ ਦਰਸਾ ਰਹੇ ਹਨ, ਕਿ ਗੁਰੂ ਦੇ ਉਪਦੇਸ਼ ਨੂੰ ਕੇਵਲ ਸੁਣ ਲੈਣਾ ਹੀ ਕਾਫ਼ੀ ਨਹੀਂ ਸੁਣ ਕੇ ਉਪਦੇਸ਼ ਨੂੰ ਉਸਦੇ ਧਾਰਨੀ ਹੋਣਾ ਮੁਖ ਪ੍ਰਜੋਜਨ ਹੈ, ਗੁਰੂ ਨੇ ਸੁਣਨ ਵਾਲੇ ਲਈ ਹਿਦਾਇਤ ਕੀਤੀ ਹੈ ਕਿ :

ਜਿਨੀ ਸੁਣਿ ਕੈ ਮੰਨਿਆ ਹਉ ਤਿਨ ਬਲਿਹਾਰੈ ਜਾਉ ॥

ਗੁਰੂ ਤਾਂ ਉਸੇ ਤੋਂ ਹੀ ਕੁਰਬਾਨ ਜਾਂਦੇ ਹਨ ਜਿਨ੍ਹਾਂ ਨੇ ਗੁਰੂ ਦੀ ਗੁਰਮਤ ਨੂੰ ਅੰਤਰ-ਆਤਮੇ ਧਾਰਨ ਕੀਤਾ ਹੈ, ਭਾਵ ਸੁਣ ਕੇ ਜਿਨ੍ਹਾਂ ਨੇ ਆਪਣੇ ਜੀਵਨ ਨੂੰ ਗੁਰੂ ਦੇ ਦਿੱਤੇ ਉਪਦੇਸ਼ ਅਨੁਸਾਰ ਢਾਲਿਆ ਹੈ, ਧਾਰਨਾ ਤੋਂ ਸੱਖਣਾ ਤਾਂ ਇਉਂ ਹੀ ਮੰਨਣਾ ਪਵੇਗਾ, ਜਿਵੇਂ ਕੋਈ ਸੁਖੇ ਦੀਆਂ ਕੁਰਲੀਆਂ ਕਰਦਾ ਰਵ੍ਹੇ, ਪਰ ਜਿਤਨਾ ਚਿਰ ਸੁਖੇ ਨੂੰ ਅੰਦਰ ਨਹੀਂ ਜਾਣ ਦੇਂਦਾ ਉਸਨੂੰ ਸੁਖੇ ਦਾ ਨਸ਼ਾ ਨਹੀਂ ਆਵੇਗਾ। ਇਸ ਲਈ ਗੁਰੂ ਉਪਦੇਸ਼ ਨੂੰ ਸੁਣ ਕੇ ਉਸਦੇ ਧਾਰਨੀ ਹੋਣ ਨਾਲ ਹੀ ਪੂਰਨ ਲਾਭ ਪ੍ਰਾਪਤ ਹੋਵੇਗਾ।

## ਉਪ੍ਰੋਕਤ ਸਿਧਾਂਤ ਨੂੰ ਹੀ ਮੁੜ ਅੰਕਤ ਕਰਦੇ ਹਨ

ਪ੍ਰ: ਭਾਈ ਸਾਹਿਬ ਜੀਉ ! ਜੋ ਗੁਰਮੁਖ ਸਹੀ ਗੁਰਮਤ ਦੇ ਧਾਰਨੀ ਹੋ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਦੀ ਧਾਰਨਾ ਕੀ ਹੈ ? ਜਿਸ ਰਾਹੀਂ ਉਨ੍ਹਾਂ ਦੀ ਪਛਾਣ ਕਰ ਸਕੀਏ ?

ਉ: ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੀ ਵੀਚਾਰ ਕਰਨ ਦੁਆਰੇ ਉਨ੍ਹਾਂ ਗੁਰਮਤੀਆਂ ਦੀ ਧਾਰਨਾ ਅਨੇਕਾਂ ਦੈਵੀ ਗੁਣਾਂ ਦੇ ਸਹਿਤ ਵੇਖਣ ਵਿਚ ਆਈ ਹੈ, ਪਰ ਉਨ੍ਹਾਂ ਦੀ ਪਛਾਣ ਕਰਨ ਲਈ ਭੀ ਮਨੁੱਖ ਕੋਲ

ਨਿਰਮਲ ਬੁੱਧੀ ਦਾ ਹੋਣਾ ਭੀ ਜ਼ਰੂਰੀ ਹੈ। ਮੈਂ ਆਪਣੇ ਆਪ ਨੂੰ ਸੁਭਾਗਾ ਅਨੁਭਵ ਕਰਦਾ ਹਾਂ ਕਿ ਮੈਨੂੰ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਰਹਿ ਕੇ ਗੁਰਬਾਣੀ ਲਿਖਣ ਤੇ ਵੀਚਾਰ ਕਰਨ ਦਾ ਸਮਾਂ ਮਿਲ ਸਕਿਆ ਹੈ।

ਗੁਰਬਾਣੀ ਵਿਚ ਜੋ ਗੁਰਮਤੀਆਂ ਦੀ ਧਾਰਨਾ ਅੰਕਤ ਕੀਤੀ ਹੈ, ਉਹ ਮੇਰੀਆਂ ਨਜ਼ਰਾਂ ਵਿਚ ਇਉਂ ਆਈ ਹੈ, ਉਨ੍ਹਾਂ ਦੇ ਅੰਤਰ-ਆਤਮੇ ਸ਼ੁਭ ਗੁਣ ਤਾਂ ਅਨੰਤ ਹਨ, ਪਰ ਮੈਂ ਅਗੇ ਟੂਕ-ਮਾਤ੍ਰ ਪੰਗਤੀਆਂ ਅੰਕਤ ਕਰਦਾ ਹਾਂ:

ਬਿਸਰਿ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ॥੩॥੮॥

*(ਕਾਨੜਾ ਮ: ੫, ਪੰਨਾ ੧੨੯੯)*

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥

*(ਬਿਲਾਵਲੁ ਮ: ੫, ਪੰਨਾ ੮੪੬)*

ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥
ਨਾਨਕ ਦਾਸੁ ਸਦਾ ਸਰਣਾਗਤਿ
ਹਰਿ ਅੰਮ੍ਰਿਤ ਸਜਣੁ ਮੇਰਾ॥੧॥

*(ਸੂਹੀ ਮ: ੫, ਪੰਨਾ ੭੮੪)*

ਤੂੰ ਸਭਨੀ ਥਾਈ ਜਿਥੈ ਹਉ ਜਾਈ
ਸਾਚਾ ਸਿਰਜਣਹਾਰੁ ਜੀਉ॥
ਸਭਨਾ ਕਾ ਦਾਤਾ ਕਰਮ ਬਿਧਾਤਾ
ਦੂਖ ਬਿਸਾਰਣਹਾਰੁ ਜੀਉ॥ *(ਆਸਾ ਮ: ੧, ਪੰਨਾ ੪੩੮)*

ਸਚਾ ਵੇਪਰਵਾਹੁ ਇਕੋ ਤੂ ਧਣੀ॥
ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ॥

*(ਪਉੜੀ, ਪੰਨਾ ੧੨੮੩)*

ਇਸ ਤਰ੍ਹਾਂ ਦੇ ਉਦਾਹਰਣ ਸਾਨੂੰ ਬਾਣੀ ਵਿਚੋਂ ਬਹੁਤ ਮਿਲਦੇ ਹਨ, ਜਿਨ੍ਹਾਂ ਵਿਚ ਗੁਰਮਤ ਦੇ ਧਾਰਨੀਆਂ ਦੀ ਅੰਤਰ-ਆਤਮੇ ਦੀ ਮਾਨਸਕ ਅਵਸਥਾ ਦਾ ਜ਼ਿਕਰ ਕੀਤਾ ਹੈ, ਮੈਂ ਭੀ ਉਨ੍ਹਾਂ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਗੁਰਮਤਿ ਸਤਿ ਕਰਿ ਬੈਰ ਨਿਰਬੈਰ ਭਏ,**
**ਪੂਰਨ ਬ੍ਰਹਮ ਗੁਰ ਸਰਬ ਮੈ ਜਾਨੇ ਹੈ॥**

***ਪਦ ਅਰਥ :*** ਗੁਰਮਤਿ ਸਤਿ ਕਰਿ—ਗੁਰਮਤ ਨੂੰ ਸਤਿ ਕਰਕੇ। ਬੈਰ—(ਵਿਰੋਧ) ਕਰਣੋਂ। ਨਿਰਬੈਰ—(ਮਿਲਾਪੜੇ) ਸੁਭਾਵ ਵਾਲੇ। ਪੂਰਨ—(ਪੂਰੀ ਪੂਰੀ ਤਰ੍ਹਾਂ)। ਜਾਨੇ ਹੈ—ਸਭ ਪ੍ਰਾਣੀਆਂ ਵਿਖੇ ਸਭ ਦਾ ਆਪਾ ਰੂਪ ਕਰਕੇ ਜਾਣ ਲਿਆ।

***ਅਰਥ :***

ਗੁਰੂ ਦੀ ਸਿਖਿਆ ਨੂੰ ਸਤਿ ਜਾਣ ਕੇ ਗੁਰਸਿੱਖ ਨੇ, ਵੈਰ ਨੂੰ ਤਿਆਗ ਕੇ ਨਿਰਵੈਰਤਾ ਧਾਰਨ ਕਰ ਲਈ ਹੈ (ਕਿਉਂਕਿ) ਉਨ੍ਹਾਂ ਨੇ ਪੂਰਨ ਵਿਆਪਕ ਗੁਰੂ ਨੂੰ ਸਰਬ ਰੂਪ ਕਰਕੇ ਜਾਣ ਲਿਆ ਹੈ।

**ਗੁਰਮਤਿ ਸਤਿ ਕਰਿ ਭੇਦ ਨਿਰਭੇਦ ਭਏ,**
**ਦੁਬਿਧਾ ਬਿਧਿ ਨਿਖੇਧ ਖੇਦ ਬਿਨਸਾਨੇ ਹੈ॥**

***ਪਦ ਅਰਥ :*** ਭੇਦ—ਭੇਦ ਭਾਵ (ਦ੍ਵੈਸ਼ ਦ੍ਰਿਸ਼ਟੀ ਵੱਲੋਂ)। ਨਿਰਭੇਦ—ਅਦ੍ਵੈਤ-ਦਰਸ਼ੀ ਹੋ ਗਏ। ਬਿਧਿ ਨਿਖੇਧ—ਬਿਧੀ ਨਿਖੇਧ ਰੂਪ ਕਰਮ (ਕਰਨ ਤੇ ਨਾ ਕਰਨ ਜੋਗ ਕਰਮ)। ਖੇਦ—ਦੁਖ ਸੰਤਾਪ। ਬਿਨਸਾਨੇ ਹੈ—ਨਸ਼ਟ ਹੋ ਜਾਂਦਾ ਹੈ।

***ਅਰਥ :***

(ਉਨ੍ਹਾਂ ਗੁਰਮਤੀਆਂ ਨੇ) ਗੁਰੂ ਦੇ ਉਪਦੇਸ਼ ਨੂੰ ਸਤਿ ਜਾਣ ਕਰਕੇ (ਪੰਜ ਤਰ੍ਹਾਂ ਦੇ) ਭੇਦ (ਦਾ ਤਿਆਗ ਕਰਕੇ) ਨਿਰਭੇਦ ਹੋ ਗਏ ਹੈਂ। ਅਤੇ ਬਿਧੀ ਨਿਖੇਧ ਰੂਪ ਦੁਬਿਧਾ ਦਾ ਖੇਦ (ਕਸ਼ਟ) ਨਾਸ ਹੋ ਗਿਆ ਹੈ। ਅਰਥਾਤ ਇਹ ਕਰਮ ਕਾਰਿਨਾ ਯੋਗ ਹੈ, ਇਸ ਤਰ੍ਹਾਂ ਦੇ ਵਾਕ (ਵਿਧੀ) ਅਤੇ ਇਹ ਕਰਮ ਕਰਨਾ ਯੋਗ ਨਹੀਂ ਹੈ, ਇਸ ਤਰ੍ਹਾਂ ਦੇ ਵਾਕ ਨਿਖੇਧੀ ਰੂਪ ਵਾਕਾਂ ਦੀ ਦੁਬਿਧਾ ਮਹਾਨ ਦੁਖਾਂ ਦਾ ਕਾਰਨ ਹੈ, ਸੋ ਨਸ਼ਟ ਹੋ ਗਈ ਹੈ।

**ਗੁਰਮਤਿ ਸਤਿ ਕਰਿ ਬਾਇਸ ਪਰਮ-ਹੰਸ,**
**ਗਿਆਨ ਅੰਸ ਬੰਸ ਨਿਰਗੰਧ ਗੰਧ ਠਾਨੇ ਹੈ॥**

***ਪਦ ਅਰਥ :*** ਬਾਇਸ—ਕਾਂ ਵਾਲੀਆਂ ਮੈਲਾ ਫੋਲਨ ਜਾਂ ਕਰੂਰ ਬੋਲਣ ਵਾਲੀਆਂ ਵਾਦੀਆਂ। ਪਰਮ ਹੰਸ—(ਦੁਧ ਪਾਣੀ ਦਾ ਨਿਤਾਰਾ ਕਰਨ ਵਾਲੇ ਤੇ ਮੋਤੀ ਭਖਣਹਾਰੇ) ਪਰਮ ਵਿਵੇਕੀ ਨਿਰਮਲ ਸੁਭਾਵ ਵਾਲੇ ਬਣ ਗਏ। ਨਿਰਗੰਧ—(ਕੀਰਤੀ ਹੀਨ) ਹੁੰਦੇ ਹੋਏ ਭੀ। ਗੰਧ—(ਸੁਗੰਧੀ) ਸ੍ਰੇਸ਼ਟ ਕੀਰਤੀਵਾਨ।

### ਅਰਥ :

ਗੁਰੂ ਉਪਦੇਸ਼ ਨੂੰ ਸਤਿ ਜਾਣ ਕੇ (ਬਾਇਸ) ਕਾਂ ਵਰਗਾ (ਕਾਲਾ ਤੇ ਮਲਭਖੀ ਮਨ) ਪਰਮ ਹੰਸ (ਸਮਾਨ) ਹੋ ਗਿਆ ਹੈ, ਅਤੇ ਜਿਸਦੀ ਉਲਾਦ ਗਿਆਨ ਦੀ ਅੰਸ ਵਾਲੀ (ਤੇ ਭਗਤੀ ਰੂਪ) ਵਾਸ਼ਨਾ ਤੋਂ ਹੀਨੀ ਸੀ, ਉਸ ਵਿਚ ਭਗਤੀ ਰੂਪ ਵਾਸ਼ਨਾ ਦਾ ਵਾਸਾ ਹੋ ਗਿਆ ਹੈ ਅਰਥਾਤ 'ਕਾਂ ਕੁਮੰਤ੍ਰੀ ਪਰਮ ਹੰਸ ਉਜਲ ਮੋਤੀ ਖਾਇ ਖਵਾਲੇ' ਖੋਟੀ ਸਲਾਹ ਦੇਣ ਵਾਲਾ ਕਾਂ ਵਰਗਾ ਕਾਲਾ ਮਨ ਗੁਰ ਉਪਦੇਸ਼ ਦੀ ਕ੍ਰਿਪਾ ਨਾਲ ਸ਼ੁਭ ਗੁਣਾਂ ਦੇ ਗ੍ਰਹਿਣ ਕਰਨ ਰੂਪ ਮੋਤੀਆਂ ਦੀ ਖ਼ੁਰਾਕ ਖਾਂਦਾ ਹੈ ਅਤੇ ਅਗੇ ਇਸ ਮਨ ਵਿਚ ਗਿਆਨ ਅੰਸ ਦੀ ਬੰਸ ਤੁਰ ਪਈ ਹੈ, ਅਰਥਾਤ ਇਹ ਗਿਆਨ ਇਥੇ ਖ਼ਤਮ ਹੋ ਜਾਣ ਵਾਲਾ ਪਦਾਰਥ ਹੀ ਨਹੀਂ ਰਿਹਾ, ਸਗੋਂ ਇਸਦੀ ਵਧੀ ਵੇਲ ਬਹੁ ਪੀੜੀ ਚਾਲੀ ਹੈ।

**ਗੁਰਮਤਿ ਸਤਿ ਕਰਿ ਕਰਮ ਭਰਮ ਖੋਏ,**
**ਆਸਾ ਮੈ ਨਿਰਾਸ ਹੁਇ,**
**ਬਿਸ੍ਵਾਸ ਉਰਿ ਆਨੇ ਹੈ ॥੨੯॥**

***ਪਦ ਅਰਥ :*** ਭਰਮ—ਭਰਮ ਚਿਤੀ—ਸੰਸਿਆਂ ਵਿਚ (ਗਰਕੀ ਰਹਿਣ ਦੀ ਵਾਦੀ)। ਖੋਏ—ਗਵਾ ਦਿੱਤੀ। ਆਸਾ ਮੈ—ਸਾਰੀਆਂ ਸੰਸਾਰੀ ਉਮੀਦਾਂ ਨੂੰ ਮੂਲੋਂ ਹੀ ਤਿਆਗ ਕੇ। ਬਿਸ੍ਵਾਸ—ਭਰੋਸਾ, ਨਿਸਚਾ। ਉਰਿ—ਹਿਰਦੇ ਅੰਦਰ ਲੈ ਆਂਦਾ ਹੈ।

### ਅਰਥ :

(ਗੁਰਮੁਖਾਂ ਨੇ) ਗੁਰੂ ਉਪਦੇਸ਼ ਨੂੰ ਸਤਿ ਜਾਣ ਕੇ ਕਰਮਾਂ ਦਾ ਭਰਮ ਨਾਸ ਕਰ ਲਿਆ ਹੈ, (ਆਸਾ ਵਿਚ ਰਹਿੰਦੇ ਹੋਏ ਭੀ) ਆਸਾ ਤੋਂ ਨਿਰਾਸ ਹੋ ਰਹੇ ਹਨ, ਅਤੇ ਹਿਰਦੇ ਵਿਚ ਭਰੋਸਾ ਲੈ ਆਂਦਾ ਹੈ, (ਅਰਥਾਤ ਗੁਰਸਿੱਖ ਨੂੰ ਭਰੋਸਾ ਇਹ ਦ੍ਰਿੜ੍ਹ ਹੋ ਰਿਹਾ ਹੈ, ਕਿ ਜੋ ਕੁਝ ਹੋਣਾ ਹੈ, ਉਹ ਜ਼ਰੂਰ ਹੀ ਹੋਣਾ ਹੈ ਅਤੇ ਅਨਹੋਣੀ ਨੇ ਕਦੇ ਹੋਣਾ ਹੀ ਨਹੀਂ ਤਾਂ ਫਿਰ ਚਿੰਤਾ ਕਿਉਂ ਕਰਨੀ ਹੈ)।੨੯।

***ਭਾਵਾਰਥ :*** ਗੁਰਮੁਖਾਂ ਦੀ ਸੁਰਤ ਗੁਰਮਤ ਸੁਣਦਿਆਂ ਸੁਣਦਿਆਂ ਇਤਨੀ ਉਚਾਣਾਂ ਪਰ ਜਾ ਟਿਕੀ ਹੈ ਕਿ ਉਨ੍ਹਾਂ ਦੇ ਅੰਦਰੋਂ ਵੈਰ ਭਾਵ ਮਿਟ ਗਿਆ ਤੇ ਅਜਿਹੀ ਸਮ-ਦ੍ਰਿਸ਼ਟੀ ਜਾਗ ਪਈ ਹੈ, ਜਿਸਦਾ ਸਦਕਾ ਉਨ੍ਹਾਂ ਦੇ ਅੰਦਰੋਂ ਸਾਰੇ ਭਰਮ ਭੁਲੇਖੇ ਦੂਰ ਹੋ ਗਏ। ਉਹ ਇਸ ਆਸਾ ਰੂਪ ਸੰਸਾਰ ਵਿਚ ਰਹਿੰਦਿਆਂ ਹੀ ਨਿਰ-ਆਸਾ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਨੂੰ ਇਹ ਬਾਣੀ ਦੁਆਰੇ ਭਰੋਸਾ ਹੋ ਆਇਆ ਹੈ ਕਿ :

ਸਹਜੇ ਹੋਤਾ ਜਾਇ ਸੁ ਹੋਇ ॥ *(ਗਉੜੀ ਮ : ੫, ਪੰਨਾ ੨੩੯)*

ਇਸ ਤਰ੍ਹਾਂ ਦੇ ਗੁਰਮਤ ਜੀਵਨ ਵਾਲਿਆਂ ਤੋਂ ਹੋਰਨਾਂ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲਿਆਂ ਨੂੰ ਭੀ ਪ੍ਰੇਰਨਾ ਮਿਲਦੀ ਹੈ।

## ਉਪ੍ਰੋਕਤ ਸਿਧਾਂਤ ਦੀ ਹੀ ਪ੍ਰੌੜ੍ਹਤਾ ਕਰਦੇ ਹਨ

ਪ੍ਰ: ਭਾਈ ਸਾਹਿਬ ਜੀਉ! ਜੋ ਗੁਰਮੁਖ ਸਾਧ ਸੰਗਤ ਦੁਆਰਾ ਗੁਰਮਤ ਦੇ ਧਾਰਨੀ ਹੋ ਰੱਬੀ-ਮਾਰਗ 'ਤੇ ਸਫ਼ਰ ਕਰਦੇ ਹੋਏ ਜੀਵਨ ਗੁਜ਼ਾਰਦੇ ਹਨ ਦੱਸੋਗੇ, ਉਨ੍ਹਾਂ ਦੀ ਮਾਨਸਕ ਉਡਾਰੀ ਦੀ ਪਹੁੰਚ ਤੁਸੀਂ ਕਿਥੋਂ ਕੁ ਤੱਕ ਅਨੁਭਵ ਕਰਦੇ ਹੋ ਤਾਕਿ ਸਾਨੂੰ ਭੀ ਕੁਝ ਸੋਝੀ ਹੋ ਸਕੇ ?

ਉ: ਹੇ ਭਾਈਓ! ਜਦੋਂ ਮੈਂ ਗੁਰਮੁਖਾਂ ਦੀਆਂ ਮਾਨਸਕ ਉੱਚੀਆਂ ਉਡਾਣਾਂ ਵੱਲ ਤੱਕਦਾ ਹਾਂ ਤਾਂ ਮੈਨੂੰ ਤਾਂ ਇਉਂ ਹੀ ਅਨੁਭਵ ਹੁੰਦਾ ਹੈ ਕਿ ਇਹ ਸਾਰੀ ਪ੍ਰੇਰਨਾ ਉਨ੍ਹਾਂ ਗੁਰਮੁਖਾਂ ਨੂੰ ਗੁਰਬਾਣੀ ਤੋਂ ਹੀ ਪ੍ਰਾਪਤ ਹੋਈ ਹੈ, ਉਨ੍ਹਾਂ ਗੁਰਮਤ ਦੇ ਧਾਰਨੀ ਗੁਰਮੁਖਾਂ ਦੀ ਮਾਨਸਕ ਸੁਰਤੀ ਨੂੰ ਉਚਾਣਾਂ ਵੱਲ ਤੱਕ ਕੇ ਮੈਂ ਇਸ ਕਬਿੱਤ ਦੀਆਂ ਚੰਦ ਸੱਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਗੁਰਮਤਿ ਸਤਿ ਕਰਿ ਸਿੰਬਲ ਸਫਲ ਭਏ,**
**ਗੁਰਮਤਿ ਸਤਿ ਕਰਿ ਬਾਂਸ ਮੈ ਸੁਗੰਧ ਹੈ ॥**

***ਪਦ ਅਰਥ :*** ਸਿੰਬਲ—ਪ੍ਰਪੰਚੀ, (ਭਾਵ ਦਿਖਾਵੇ ਦੇ ਪਾਜ ਮਾਤ੍ਰ ਪਸਾਰੇ ਵਾਲੇ ਸੁਭਾਵ ਨੂੰ ਪਲਟ ਕੇ)। ਸਫਲ ਭਏ—(ਫਲਦਾਰ ਬਣ ਗਏ) ਭਾਵ ਕਰਣੀ ਵਾਲੇ ਹੋ ਗਏ। ਬਾਂਸ ਮੈ ਸੁਗੰਧ ਹੈ—ਬਾਂਸ ਸਮਾਨ ਅਭਿਮਾਨੀਆਂ ਵਿਚ ਭੀ ਸੁਗੰਧ ਹੋ ਗਈ, ਭਾਵ ਨਿਰਅਭਿਮਾਨਤਾ ਧਾਰ ਲਈ।

### ਅਰਥ :

ਗੁਰੂ ਦੇ ਉਪਦੇਸ਼ ਨੂੰ ਸਤਿ ਜਾਣ ਕੇ ਸਿੰਮਲ ਭੀ ਫਲਾਂ ਵਾਲੇ ਹੋ ਗਏ ਹਨ, ਅਰਥਾਤ ਗੁਰੂ ਦੇ ਉਪਦੇਸ਼ ਨੂੰ ਮੰਨ ਕੇ ਲੋਕ ਦਿਖਾਵੇ-ਮਾਤ੍ਰ ਕਰਨੀ ਕਰਨ ਵਾਲੇ ਪਖੰਡੀ ਮਹਾਤਮਾ (ਸੱਜਣ ਠੱਗ ਵਰਗੇ) ਕਰਨੀ ਪ੍ਰਧਾਨ ਮਹਾਂਪੁਰਖ ਹੋ ਗਏ ਹਨ ਅਤੇ ਗੁਰ ਉਪਦੇਸ਼ ਨੂੰ ਸਤਿ ਮੰਨ ਕੇ ਵਾਂਸ ਵਿਚ ਸੁਗੰਧੀ ਪ੍ਰਵੇਸ਼ ਕਰ ਗਈ ਹੈ (ਅਰਥਾਤ ਗੁਰੂ ਉਪਦੇਸ਼

ਨੂੰ ਮੰਨ ਕੇ ਜਾਤਿ, ਕੁਲ ਦੇ ਅਭਿਮਾਨੀ ਪੁਰਸ਼ (ਮਲਕ ਭਾਗੋ ਤੇ ਕੌੜੀਏ ਵਰਗੇ) ਨਿੰਮਰਤਾ (ਸੰਜੁਗਤ ਭਗਤੀ-ਭਾਵ ਵਾਲੇ ਹੋ ਗਏ ਹਨ।)

**ਗੁਰਮਤਿ ਸਤਿ ਕਰਿ ਕੰਚਨ ਮਨੂਰ ਭਏ,**
**ਗੁਰਮਤਿ ਸਤਿ ਕਰਿ ਪਰਖਤ ਅੰਧ ਹੈ।**

***ਪਦ ਅਰਥ :*** ਕੰਚਨ ਮਨੂਰ ਭਏ—ਮਨੂਰ ਤੋਂ ਕੰਚਨ ਹੋ ਗਏ, ਭਾਵ ਉਨਾਮਨ (ਊਨਤਾਈਆਂ ਨਾਲ ਭਰਿਆ ਮਨ) ਸ਼ੁੱਧ ਨਿਰਮਲ (ਸੂਰਨ ਵਤ) ਬਹੁ-ਮੁੱਲਾ ਬਣ ਗਿਆ। ਪਰਖਤ ਅੰਧ ਹੈ—ਅੰਧ (ਅੰਨ੍ਹੇ) ਵਿਵੇਕ ਵੀਚਾਰ ਰੂਪ ਨੇਤ੍ਰਾਂ ਤੋਂ ਰਹਿਤ ਭੀ। ਪਰਖਤ—ਪਰਖਨ ਲਗ ਪਏ (ਭਾਵ ਸੱਚ ਝੂਠ ਦਾ ਨਿਰਣਾ ਕਰਨ ਵਾਲੇ) ਪਾਰਖੂ ਹੋ ਗਏ।

***ਅਰਥ :***

ਗੁਰਮਤ ਨੂੰ ਸਤਿ ਮੰਨ ਕਰਕੇ, ਮਨੂਰ ਭੀ ਸੋਨਾ ਹੋ ਗਿਆ ਹੈ (ਅਰਥਾਤ ਗੁਰੂ ਜੀ ਦਾ ਉਪਦੇਸ਼ ਮੰਨ ਕੇ (ਮਨੂਰ ਮਨ+ਊਰੇ ਮਨ ਵਾਲੇ (ਭਾਵ ਮਹਾਂ ਤ੍ਰਿਸ਼ਨਾਲੂ) ਜੀਵ ਸੋਨੇ ਸਮਾਨ ਦਿਬਯ ਤੇਜ ਵਾਲੇ ਹੋ ਗਏ ਹਨ, ਜੈਸਾ ਕਿ ਭਾਈ ਭੂਮੀਆ ਚੋਰ ਪ੍ਰਸਿੱਧ ਹੈ। ਗੁਰਮਤ ਨੂੰ ਸਤਿ ਮੰਨ ਕਰ ਕੇ, ਅੰਨ੍ਹੇ (ਅਗਿਆਨੀ ਪੁਰਖ) ਪਾਰਖੂ ਹੋ ਗਏ ਹਨ।

**ਗੁਰਮਤਿ ਸਤਿ ਕਰਿ ਕਾਲ-ਕੂਟ ਅੰਮ੍ਰਿਤ ਹੁਇ,**
**ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ॥**

***ਪਦ ਅਰਥ :*** ਕਾਲ ਕੂਟ—ਵਿਹੁ ਭੀ ਅੰਮ੍ਰਿਤ (ਮਿੱਠੀ) ਹੋ ਜਾਂਦੀ ਹੈ—ਭਾਵ ਕੌੜੀ ਗੰਦਲ ਵਾ ਨਿੰਮ ਵਾਂਗੂੰ ਕੁੜੱਤਣ ਭਰੀ ਬੋਲੀ ਅੰਮ੍ਰਿਤ ਵਰਗੀ ਮਿੱਠੀ ਹੋ ਜਾਂਦੀ ਹੈ। ਕਾਲ ਮੈ—(ਕਾਲ ਦੇ ਮੂੰਹ ਆਏ ਰਹਿਣੋ)। ਅਕਾਲ—ਅਮਰ ਹੋ ਗਏ। ਕੰਧ—(ਸਰੀਰ) ਕੁੜੱਤਣ ਦੀ ਵਿਹੁ ਨਾਲ ਸੜਦੇ ਰਹਿਣੋ ਅਮਰ ਹੋ ਗਿਆ। ਅਸਥਿਰ—ਅਟਲ—ਬਹੁ ਹੰਢਨਾ ਚਿਰ-ਜੀਵੀ ਹੋ ਜਾਂਦਾ ਹੈ।

***ਅਰਥ :***

ਗੁਰ ਉਪਦੇਸ਼ ਨੂੰ ਸਤਿ ਜਾਣ ਕੇ (ਕਾਲਕੂਟ) ਭਿਆਨਕ ਜ਼ਹਿਰ ਅੰਮ੍ਰਿਤ ਹੋ ਗਈ ਅਰਥਾਤ ਜਿਨ੍ਹਾਂ ਲੋਕਾਂ ਦੀ ਬੋਲੀ ਕੌੜੀ ਤੇ ਦੁਖਦਾਈ ਹੁੰਦੀ ਸੀ, ਜਿਸਨੂੰ ਸੁਣ ਕੇ ਸੁਣਨ ਵਾਲੇ ਦੇ ਕਲੇਜੇ ਛੇਕ ਪੈ ਜਾਂਦਾ ਤੇ ਉਹ ਜਾਨ ਦਾ ਵੈਰੀ ਬਣ ਜਾਂਦਾ ਸੀ, ਗੁਰੂ ਨਾਨਕ ਜੀ ਦੇ ਉਪਦੇਸ਼ ਦੀ ਬਰਕਤ ਨਾਲ ਉਨ੍ਹਾਂ ਦੀ ਬੋਲੀ ਮਿੱਠੀ ਤੇ ਰਸ ਭਰੀ ਹੋ ਗਈ, ਜਿਸਨੂੰ ਸੁਣ ਕੇ ਵੈਰੀ ਭੀ ਮਿੱਤਰ ਹੋ ਜਾਂਦੇ ਹਨ, ਜਿਸ ਕਰਕੇ ਕਾਲ (ਮੌਤ) ਦੇ ਮੂੰਹ ਵਿਚ ਆ ਕੇ ਭੀ ਮੌਤ ਤੋਂ ਰਹਿਤ ਹੋ ਗਏ ਹਨ ਤੇ ਉਨ੍ਹਾਂ ਦਾ ਸਰੀਰ ਅਚਲ ਹੋ ਗਿਆ ਹੈ, ਅਰਥਾਤ ਮੌਤ ਦਾ ਮੂੰਹ ਸੰਸਾਰ ਹੈ, ਇਸ ਵਿਚ ਜੋ ਭੀ ਆਇਆ ਹੈ ਉਹ ਜ਼ਰੂਰ ਮਰ ਜਾਏਗਾ, ਪਰ ਹਰੀ ਦਾ ਸੇਵਕ ਅਚਲ ਹੈ, ਉਸ ਉਤੇ ਮੌਤ ਦਾ ਜ਼ੋਰ ਨਹੀਂ ਹੈ, ਉਹ ਭਾਵੇਂ ਪੰਜ ਭੂਤਕ ਸਰੀਰ ਕਰਕੇ ਥਿਰ ਨਹੀਂ ਹਨ, ਪਰ ਕੀਰਤੀ ਰੂਪ ਸਰੀਰ ਉਨ੍ਹਾਂ ਦਾ ਕਦੇ ਭੀ ਨਾਸ ਨਹੀਂ ਹੋਣਾ।

**ਗੁਰਮਤਿ ਸਤਿ ਕਰਿ ਜੀਵਨ ਮੁਕਤ ਭਏ,**
**ਮਾਇਆ ਮੈ ਉਦਾਸ ਬਾਸ ਬੰਧ ਨਿਰਬੰਧ ਹੈ ॥੨੭॥**

***ਪਦ ਅਰਥ :*** ਜੀਵਨ ਮੁਕਤਿ—ਜੀਵਨ ਮੁਕਤ ਹੋ ਗਏ। ਮਾਯਾ ਮੈ ਉਦਾਸ—ਮਾਯਾ ਰੂਪ ਸੰਸਾਰ ਜਾਂ ਮੇਰ ਤੇਰ ਆਦਿ ਪਸਾਰੇ ਪਸਾਰੋਂ ਉਦਾਸ ਉਪ੍ਰਾਮ ਰਹਿੰਦੇ ਹਨ। ਬਾਸ ਬੰਧ—ਬਾਸਨਾ ਤੋਂ ਉਤਪੰਨ ਹੋਣ ਹਾਰਿਆਂ ਬੰਧਨਾਂ (ਸੰਸਾਰੀ) ਪਦਾਰਥਾਂ ਜਾਂ ਫੁਰਨਿਆਂ ਦੇ ਲਗਾਉ ਲਪੇਟਾਂ ਤੋਂ। ਨਿਰਬੰਧ—ਬੰਧਨਾਂ ਤੋਂ ਰਹਿਤ ਹੋ ਜਾਂਦੇ ਹਨ, ਭਾਵ ਆਪੇ ਵਿਚ ਮਗਨ ਹੋ ਜਾਂਦੇ ਹਨ, ਜਿਸ ਕਰਕੇ ਬੰਧਨਾਂ ਤੋਂ ਰਹਿਤ ਹੋਏ ਛੁਟੇ ਰਹਿੰਦੇ ਹਨ।

***ਅਰਥ :***

ਗੁਰਮਤ ਉਪਰ ਨਿਸਚਾ ਕਰਨ ਵਾਲੇ ਜੀਵਨ ਮੁਕਤ ਹੋਏ ਹਨ, ਕਿਉਂਕਿ ਉਹ ਮਾਇਆ ਵਿਚ ਰਹਿੰਦੇ ਹੋਏ ਮਾਇਆ ਉਦਾਸ ਰਹਿੰਦੇ ਹਨ, ਇਸ ਲਈ ਬੰਧਨ ਰੂਪ ਵਾਸ਼ਨਾ ਦੇ ਬੰਧਨਾਂ ਤੋਂ ਰਹਿਤ ਹਨ, ਅਰਥਾਤ ਗੁਰੂ ਦਾ ਸਿੱਖ ਮਾਇਆ ਵਿਚ ਰਹਿੰਦਾ ਹੋਇਆ, ਮਾਇਆ ਤੋਂ ਉਦਾਸ, ਪਦਾਰਥਾਂ ਦੀ ਤ੍ਰਿਸ਼ਨਾ ਤੋਂ ਰਹਿਤ ਹੈ, (ਇਸ ਲਈ ਉਹ ਜੀਵਨ ਮੁਕਤ ਹੈ)।੨੭।

***ਭਾਵਾਰਥ :*** ਗੁਰਮਤ ਦੀ ਧਾਰਨਾ ਤੋਂ ਸੱਖਣਾ ਕੌੜੇ ਸੁਭਾਵ ਵਾਲਾ ਆਪਣੇ ਸਨੇਹੀਆਂ ਨੂੰ ਪਿਆਰੋਂ ਸੱਖਣਾ ਬਣਾਈ ਰੱਖਦਾ ਹੈ, ਇਸੇ ਕਰਕੇ ਉਹ ਸਦਾ ਹੀ ਕਾਲ ਦੇ ਚੱਕ੍ਰ ਵਿਚ ਪਿਆ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਗੁਰਮਤ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਕੀ ਇਹ ਭੀ ਜਾਣਕਾਰੀ ਦੇਣ ਦੀ ਕ੍ਰਿਪਾ ਕਰੋਗੇ ਕਿ ਜਿਸ ਸਿੱਖ ਦੇ ਅੰਤਰ-ਆਤਮੇ ਇਸ ਗੁਰਮਤ ਦਾ ਪੂਰਨ ਰੂਪ ਵਿਚ ਨਿਵਾਸ ਹੋ ਜਾਏ, ਆਖ਼ਰ ਉਸ ਨੂੰ ਕਿਸ ਪਦਵੀ ਦੀ ਪ੍ਰਾਪਤੀ ਹੁੰਦੀ ਹੈ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਅਸੀਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦੇ ਹਾਂ ਤਾਂ ਸਾਨੂੰ ਗੁਰਮਤ ਧਾਰਨ

ਕਰਨ ਵਾਲਿਆਂ ਲਈ ਸੰਕੇਤ ਮਿਲਦੇ ਹਨ, ਜਿਨ੍ਹਾਂ ਨੂੰ ਧਾਰਨ ਕਰਨਾ ਅਤਿ ਜ਼ਰੂਰੀ ਹੈ, ਜਿਵੇਂ ਕਿ:

ਗੁਰ ਕੀ ਮਤਿ ਤੂੰ ਲੇਹਿ ਇਆਨੇ॥
ਭਗਤਿ ਬਿਨਾ ਬਹੁ ਡੂਬੇ ਸਿਆਨੇ॥

*(ਸੁਖਮਨੀ, ਪੰਨਾ ੨੮੮)*

ਭਾਵ ਹੈ, ਹੇ ਇਯਾਣੇ! ਤੂੰ ਗੁਰੂ ਦੀ ਮਤ ਧਾਰਨ ਕਰ, ਕਿਉਂਕਿ ਗੁਰਮਤ ਦੀ ਧਾਰਨਾ ਤੋਂ ਸੱਖਣੇ ਕਈ ਵੱਡੇ ਵੱਡੇ ਸਿਆਣੇ ਲੋਕ ਭੀ ਇਸ ਸੰਸਾਰ ਸਾਗਰ ਵਿਚ ਡੁਬ ਗਏ ਹਨ। ਪਰ ਇਸ ਗੁਰਮਤ ਨੂੰ ਧਾਰਨ ਕਰਨ ਲਈ ਆਪਣੇ ਮਨ ਦੀ ਮਨਮਤ ਨੂੰ ਤਿਆਗਣਾ ਪੈਂਦਾ ਹੈ, ਜੋ ਕਿ ਬਹੁਤ ਕਠਨ ਹੈ, ਜਿਵੇਂ ਕਿ:

ਮਨ ਕੀ ਮਤਿ ਤਿਆਗਹੁ ਹਰਿ ਜਨ
ਏਹਾ ਬਾਤ ਕਠੈਨੀ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ
ਗੁਰ ਸਤਿਗੁਰ ਕੀ ਮਤਿ ਲੈਨੀ॥੩॥

*(ਬਿਲਾਵਲੁ ਮ: ੪, ਪੰਨਾ ੮੦੦)*

ਗੁਰਮਤੀ ਆਪੁ ਗਵਾਇ ਸਚੁ ਪਛਾਣਿਆ॥

*(ਪਉੜੀ, ਪੰਨਾ ੧੪੪)*

ਗੁਰਮਤਿ ਆਪੁ ਮਿਟਾਇਆ
ਹਰਿ ਹਰਿ ਲਿਵ ਲਾਗੇ ਰਾਮ॥

*(ਬਿਲਾਵਲੁ ਮ: ੪, ਪੰਨਾ ੮੪੫)*

ਗੁਰਮਤੀ ਮਨੁ ਨਿਰਮਲੁ ਹੋਆ
ਹਰਿ ਰਾਖਿਆ ਉਰਿ ਧਾਰੇ ਰਾਮ॥

*(ਸੂਹੀ ਮ: ੩, ਪੰਨਾ ੭੭੨)*

ਇਸ ਤਰ੍ਹਾਂ ਗੁਰਮਤ ਧਾਰਨ ਦੀ ਪ੍ਰੇਰਨਾ ਤੇ ਗੁਰਮਤ ਦੀ ਮਹਾਨਤਾ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਅੰਕਤ ਕੀਤਾ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਇਸ ਕਬਿੱਤ ਦੀਆਂ ਚੰਦ ਸਤਰਾਂ ਵਿਚ ਉੱਕਰਿਆ ਹੈ:

ਪ੍ਰ: ਭਾਈ ਸਾਹਿਬ ਜੀਉ! ਜਦ ਕਿਸੇ ਦੇ ਅੰਤਰ-ਆਤਮੇ ਗੁਰਮਤ ਦਾ ਪ੍ਰਵੇਸ਼ ਹੋ ਜਾਏ ਤਾਂ ਉਸ ਦੀ ਪਛਾਣ ਕੀ ਹੈ, ਜਾਣਕਾਰੀ ਦਿਓ?

**ੳ: ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ,**
**ਸਸਿ ਘਰਿ ਸੂਰੁ ਪੂਰਿ ਨਿਜ ਘਰਿ ਆਏ ਹੈ॥**

***ਪਦ ਅਰਥ:*** ਸੁਰਤਿ—ਅੰਤਰਜਾਮੀ ਦੀ ਚੇਤਨ ਕਲਾ ਜੋ ਸਰੀਰ ਅੰਦਰ ਅੰਗ ਅੰਗ ਤੇ ਰੋਮ ਰੋਮ ਦੀ ਸੂਝ ਰੱਖਦੀ ਹੈ। ਗੁਰਸਿਖ ਸੰਧਿ ਮਿਲੇ—ਗੁਰੂ ਤੇ ਸਿੱਖ ਦੀ ਸੰਧਿ (ਜੋੜ) ਮਿਲ ਜਾਏ। ਸਸਿ ਘਰਿ—ਚੰਦ੍ਰਮਾ ਦਾ ਘਰ। ਇੜਾ ਸੁਰ—ਸੱਜੀ ਨਾਸਾਂ ਵਿਚ ਚਲਣ ਵਾਲੀ ਸੁਰ। ਸੂਰੁ ਘਰਿ—ਸੂਰਜ ਦਾ ਘਰ। ਪਿੰਗਲਾ ਸੁਰ—ਖੱਬੀ ਨਾਸਾਂ ਵਿਚ ਚਲਣ ਵਾਲੀ ਸੁਰ। ਪੂਰਿ—(ਪੂਰਨ) ਤੌਰ 'ਤੇ ਭਰ ਜਾਵੇ ਤੇ ਇਹੀ (ਗੁਰਮੁਖ ਦਾ ਮਨ) ਨਿਜ ਘਰਿ—ਆਪਣੇ ਅਸਲੀ (ਟਿਕਾਣੇ) ਆਤਮ ਪਦ ਵਿਖੇ ਆ ਜਾਂਦਾ ਹੈ।

(ਭਾਵ ਹੈ ਕਿ ਗੁਰਮਤ ਧਾਰਨ ਕਰਨ ਵਾਲੇ ਦੀ ਇਹੋ ਪਹਿਲੀ ਪਛਾਣ ਹੈ)

***ਅਰਥ:***

ਜਦੋਂ ਗੁਰੂ ਦੇ ਉਪਦੇਸ਼ ਧਾਰਨ ਦਾ ਸਦਕਾ ਨਾਮ ਦੀ ਸਹਿਜ (ਧੁਨੀ) ਵਿਖੇ ਸੁਰਤਿ ਦੀ ਲਿਵ ਲੱਗਦੀ ਹੈ, ਇਸ ਤਰ੍ਹਾਂ ਗੁਰਮੁਖ ਦਾ ਮਨ ਆਪਣੇ ਅਸਲੀ ਟਿਕਾਣੇ ਸ੍ਵੈ-ਸਰੂਪ ਰੂਪੀ ਘਰ ਵਿਚ ਆ ਜਾਂਦਾ ਹੈ।

**ਉਲਟਿ ਪਵਨ ਮਨ ਮੀਨ ਤ੍ਰਿਬੇਨੀ ਪ੍ਰਸੰਗ,**
**ਤ੍ਰਿਕੁਟੀ ਉਲੰਘਿ ਸੁਖ-ਸਾਗਰ ਸਮਾਏ ਹੈ॥**

***ਪਦ ਅਰਥ:*** ਉਲਟਿ ਪਵਨ—ਪਵਨ, ਸਵਾਸਾਂ ਨੂੰ ਉਲਟਾ ਕੇ। ਮਨ ਮੀਨ—ਮੱਛੀ ਵਾਂਗੂੰ ਮਨ ਨੂੰ ਉਲਟਾ ਕੇ। ਤ੍ਰਿਬੇਨੀ ਪ੍ਰਸੰਗ—ਇੜਾ, ਪਿੰਗਲਾ ਤੇ ਸੁਖਮਨਾ, ਜਿਵੇਂ ਗੰਗਾ, ਜਮਨਾ ਤੇ ਸਰਸਵਤੀ ਦਾ ਨਾਮ ਤ੍ਰਿਬੇਣੀ ਹੈ, ਇਵੇਂ ਇਨ੍ਹਾਂ ਤਿੰਨਾਂ ਦਾ ਨਾਮ ਤ੍ਰਿਬੇਣੀ ਹੈ ਤੇ ਇਨ੍ਹਾਂ ਸੁਰਾਂ ਦਾ ਨਾਮ ਗੰਗਾ, ਜਮਨਾ, ਸਰਸਵਤੀ ਭੀ ਕਿਹਾ ਜਾਂਦਾ ਹੈ। ਤ੍ਰਿਕੁਟੀ—ਦੋਹਾਂ ਭਰਵੱਟਿਆਂ ਦੇ ਵਿਚਲੇ ਸਥਾਨ ਦਾ ਨਾਮ ਹੈ। ਪ੍ਰਸੰਗ—ਚੰਗੀ ਤਰ੍ਹਾਂ ਨਾਲ ਸਾਥ ਮੇਲ ਪ੍ਰਾਪਤ ਕਰਦਾ ਹੈ। ਤ੍ਰਿਕੁਟੀ—ਫੇਰ ਤ੍ਰਿਕੁਟੀ ਤੋਂ ਲੰਘ ਕੇ। ਸੁਖ ਸਾਗਰ—(ਸੁਖ ਸਮੁੰਦ੍ਰ ਰੂਪ ਸੁੰਨ ਪਦ)। ਅਫੁਰ ਪਦ, ਵਿਚ ਜਾ ਸਮਾਉਂਦਾ ਹੈ।

ਪ੍ਰ: ਕਿਉਂ ਜੀ! ਇਸ ਮਨ ਨੂੰ ਉਲਟਾਇਆ ਕਿਸ ਤਰ੍ਹਾਂ ਜਾਂਦਾ ਹੈ, ਇਸਦਾ ਭੀ ਨਿਰਣਾ ਕਰੋ ਤਾਕਿ ਸਾਨੂੰ ਭੀ ਪੂਰੀ ਸੋਝੀ ਆ ਸਕੇ?

***ਅਰਥ:***

ੳ: ਜਿਵੇਂ ਮੱਛੀ ਜਲ ਦੇ ਸ੍ਰੋਤ ਉਪਰ ਪਹੁੰਚਣ ਖ਼ਾਤਰ ਉਹ ਪ੍ਰਵਾਹ ਉਲਟਾ ਪਕੜ ਕੇ ਚਲਦੀ ਹੈ ਤੇ ਥਾਹ ਨਾ ਪਾ ਕੇ ਮੁੜ ਆਉਂਦੀ ਹੈ ਅਤੇ ਫੇਰ ਉਵੇਂ ਹੀ ਪਿਛਾਹਾਂ ਨੂੰ ਉਲਟਾ ਮੋੜਾ ਖਾਂਦੀ ਹੋਈ ਬਾਰ ਬਾਰ ਇਸੇ ਤਰ੍ਹਾਂ ਹੀ ਕਰਦੀ ਰਹਿੰਦੀ ਹੈ। ਇਸੇ ਤਰ੍ਹਾਂ (ਪਵਨ) ਸ੍ਵਾਸਾਂ ਨੂੰ ਉਲਟਾ ਕੇ ਤੇ ਮੱਛੀ (ਵਾਂਗੂੰ) ਮਨ ਨੂੰ ਉਲਟਾ ਕੇ

ਤ੍ਰਿਬੇਣੀ ਦਾ ਪੂਰਾ ਪੂਰਾ ਮੇਲ ਹੋ ਜਾਂਦਾ ਹੈ, ਫਿਰ ਤ੍ਰਿਕੁਟੀ ਤੋਂ ਲੰਘ ਕੇ (ਮਨ) ਸੁਖਾਂ ਦੇ ਸਮੁੰਦਰ ਵਿਚ ਸਮਾ ਜਾਂਦਾ ਹੈ।

**ਤ੍ਰਿਗੁਨ ਅਤੀਤ ਚਤੁਰਥ ਪਦ ਗੰਮਿਤਾ ਕੈ,**
**ਨਿਝਰ ਅਪਾਰ ਧਾਰ ਅਮਿਅ ਚੁਆਏ ਹੈ ॥**

***ਪਦ ਅਰਥ :*** ਤ੍ਰਿਗੁਨ ਅਤੀਤ—ਤਿੰਨਾਂ ਗੁਣਾਂ (ਰਜੋ, ਸਤੋ, ਤਮੋ) ਅਰ ਇਨ੍ਹਾਂ ਦੇ ਬਲ ਤੋਂ ਉਤਪੰਨ ਹੋਣ ਹਾਰੀਆਂ ਜਾਗ੍ਰਤ, ਸੁਪਨ, ਸਖੋਪਤ ਰੂਪ ਅਵਸਥਾਵਾਂ ਦੇ ਵੇਗ ਤੋਂ ਹੋਣ ਵਾਲਿਆਂ ਅਸਰਾਂ ਤੋਂ। ਅਤੀਤ—ਰਹਿਤ ਹੋ ਜਾਂਦਾ ਹੈ। ਚਤੁਰਥ ਪਦ—(ਤੁਰੀਆ ਪਦ) ਵਿਖੇ ਗੰਮਤਾ ਪ੍ਰਾਪਤ ਕਰ ਲੈਂਦਾ ਹੈ। ਨਿਝਰ—ਝਰਣੇ, (ਫੁਹਾਰੇ ਝਲਾਰ) ਤੋਂ ਬਿਨਾਂ ਹੀ। ਅਪਾਰ ਧਾਰ—ਅੰਮ੍ਰਿਤ ਦੀ ਅਪਾਰ ਧਾਰਾ ਇਸਦੇ ਅੰਦਰ ਚੋ ਆਇਆ ਕਰਦੀ ਹੈ।

***ਅਰਥ :***

ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਚੌਥੇ ਪਦ ਵਿਚ ਪਹੁੰਚ ਕਰਦਾ ਹੈ (ਉਸ ਵੇਲੇ) ਅੰਮ੍ਰਿਤ ਦੀਆਂ ਬੇਅੰਤ ਧਾਰਾਂ ਇਕ-ਰਸ ਚੋ ਪੈਂਦੀਆਂ ਹਨ।

**ਚਕਈ ਚਕੋਰ ਮੋਰ ਚਾਤ੍ਰਿਕ ਅਨੰਦ-ਮਈ,**
**ਕਦਲੀ ਕਮਲ ਸੋ ਬਿਮਲ ਜਲ ਛਾਏ ਹੈ ॥੨੮॥**

***ਪਦ ਅਰਥ :*** (ਸੂਰਜ ਦੀ ਗਤੀ ਸਾਧ ਲੈਣ ਕਰਕੇ) ਚਕਈ ਵਤ—(ਚੰਦ੍ਰਮਾ ਦੀ ਸੁਰ ਨੂੰ ਸਾਧ ਕੇ) ਚਕੋਰ ਸਮਾਨ (ਸ਼ਬਦ ਧੁਨੀ ਨੂੰ ਪ੍ਰਾਪਤ ਹੁੰਦਾ ਹੋਇਆ) ਮੋਰ ਵਾਂਗੂੰ। (ਅੰਮ੍ਰਿਤ ਧਾਰਾ ਦੇ ਚੋਣ ਕਾਰਨ) ਚਾਤ੍ਰਿਕ—ਪਪੀਹੇ ਸਮਾਨ। ਅਨੰਦ-ਮਈ—ਅਨੰਦ ਰੂਪ ਦਸ਼ਾ ਨੂੰ ਮਾਣਦਾ ਹੋਇਆ। ਕਮਲ ਕਦਲੀ—ਨਿਰਮਲ ਜਲ ਵਿਖੇ ਕੇਲਾ ਤੇ ਕਮਲ ਨਿਰਲੇਪ ਟਿਕੇ ਰਹਿੰਦੇ ਹਨ।

***ਅਰਥ :***

(ਜਿਵੇਂ ਸੂਰਜ ਨੂੰ ਵੇਖ ਕੇ) ਚਕਵੀ (ਚੰਦ੍ਰਮਾ ਨੂੰ ਦੇਖ ਕੇ) ਚਕੋਰ (ਬਦਲਾਂ ਦੇ ਘਨਘੋਰ ਸੁਣ ਕੇ) ਮੋਰ ਤੇ (ਸ੍ਵਾਂਤੀ ਬੂੰਦ ਲੈ ਕੇ) ਪਪੀਹਾ ਅਨੰਦ ਸਰੂਪ ਹੋ ਜਾਂਦੇ ਹਨ ਅਤੇ ਕੇਲਾ ਤੇ ਕਮਲ ਜਲ ਵਿਚ ਨਿਰਮਲ (ਨਿਰਲੇਪ) ਹੋ ਕੇ ਟਿਕੇ ਰਹਿੰਦੇ ਹਨ, ਇਹ ਅਵਸਥਾ ਗੁਰਸਿੱਖ ਦੀ ਉਸ ਵੇਲੇ ਹੋ ਜਾਂਦੀ ਹੈ।੨੮।

***ਭਾਵਾਰਥ :*** ਕੇਲੇ ਤੇ ਕੌਲ ਅੰਦਰ ਇਤਨੀ ਹੱਦ ਦਰਜੇ ਦੀ ਚਿਕਨਾਹਟ ਹੋਣ ਕਾਰਨ ਜਿਵੇਂ ਜਲ ਉਨ੍ਹਾਂ ਨੂੰ ਪੋਹ ਨਹੀਂ ਸਕਦਾ, ਤਿਵੇਂ ਹੀ ਗੁਰਮਤ ਵਿਖੇ ਦ੍ਰਿੜ੍ਹ ਵਿਸ਼ਵਾਸ ਰੱਖਣ ਵਾਲੇ ਗਿਆਨਵਾਨ ਨੂੰ ਇਹ ਸੰਸਾਰ ਭੀ ਹੁਣ ਆਪਣੇ ਵਿਚ ਰਹਿੰਦਿਆਂ ਹੋਇਆਂ ਲਿਪਾਇਮਾਨ ਨਹੀਂ ਕਰ ਸਕਦਾ, ਉਹ ਇਸੇ ਤਰ੍ਹਾਂ ਹੀ ਪਦਾਰਥਾਂ ਵਿਚ ਨਿਰਲੇਪ ਰਹਿੰਦੇ ਹਨ।

ਜਿਉ ਕਮਲ ਰਹੈ ਵਿਚਿ ਪਾਣੀ ਹੇ ॥

ਕਈ ਪੁਰਾਤਨ ਗੁਰਮਤ ਦੇ ਪੜਚੋਲੀਆਂ ਦੀ ਇਹੋ ਵੀਚਾਰ ਹੈ ਕਿ ਇਸ ਉਪ੍ਰੋਕਤ ਕਬਿੱਤ ਵਿਚ ਭਾਈ ਸਾਹਿਬ ਜੀ ਨੇ ਸਿਮਰਨ ਦੀ ਜੁਗਤੀ ਦਰਸਾਈ ਹੈ, ਜਾਂ ਅਜਪਾ ਜਾਪ ਦੇ ਅਭਿਆਸ ਦਾ ਵਰਣਨ ਕੀਤਾ ਹੈ।

ਅਭਿਆਸੀ ਪੁਰਸ਼ ਅੰਮ੍ਰਿਤ ਵੇਲੇ ਅਸ਼ਨਾਨ ਆਦਿਕ ਕਿਰਿਆ ਤੋਂ ਵੇਹਲਾ ਹੋ ਕੇ ਇਕ ਕੋਮਲ ਜਿਹਾ ਆਸਨ ਵਿਛਾ ਕੇ ਚੌਂਕੜੀ ਮਾਰ ਕੇ ਬੈਠ ਜਾਏ, ਜਿਸ ਆਸਨ ਦੇ ਬੈਠਕ ਵਿਚ ਤਕਲੀਫ਼ ਨ ਹੋਵੇ, ਉਸ ਬੈਠਕ ਨਾਲ ਬੈਠ ਕੇ ਮਨ ਨੂੰ ਇਕਾਗਰ ਕਰੇ, ਜਦ ਮਨ ਟਿਕ ਗਿਆ ਤਾਂ ਇਕ ਤਰ੍ਹਾਂ ਦਾ ਸ਼ਬਦ ਸੁਣਾਈ ਦੇਵੇਗਾ, ਉਹ ਸ਼ਬਦ ਕੋਈ ਸਪਸ਼ਟ ਨਹੀਂ ਹੁੰਦਾ, ਕੇਵਲ ਸਾਂ-ਸਾਂ ਜਾਂ ਘੂੰ-ਘੂੰ ਦੀ ਹੀ ਆਵਾਜ਼ ਮਾਲੂਮ ਹੁੰਦੀ ਹੈ ਉਸ ਸ਼ਬਦ ਨੂੰ ਸੁਣਨ ਲਈ ਸੁਰਤ ਜੋੜ ਦਿਓ, ਪਰ ਚੇਤਾ ਇਹ ਰੱਖਣਾ ਕਿ ਜਦੋਂ ਆਸਨ ਜਮਾ ਕੇ ਬੈਠੇ ਤਾਂ ਪਿੱਠ ਵਿਚ ਵਲ ਨਹੀਂ ਹੋਣਾ ਚਾਹੀਦਾ, ਦੋਹਾਂ ਪਟਾਂ ਉੱਤੇ ਆਪਣੇ ਹੱਥਾਂ ਦੀਆਂ ਦੋਵੇਂ ਤਲੀਆਂ ਸਿੱਧੀਆਂ ਟਿਕਾਉਣੀਆਂ ਚਾਹੀਦੀਆਂ ਹਨ, ਠੋਡੀ ਛਾਤੀ ਨਾਲੋਂ ਚਾਰ ਉਂਗਲ ਦੀ ਵਿੱਥ ਉੱਤੇ ਅਡੋਲ ਰੱਖਣੀ ਚਾਹੀਦੀ ਹੈ, ਜਦ ਸ਼ਬਦ ਸੁਣਾਈ ਦੇਣ ਲਗੇ ਤਾਂ ਸੁਰਤ ਨੂੰ ਉਸ ਸ਼ਬਦ ਦੇ ਸੁਣਨ ਵਿਚ ਜੋੜ ਦੇਣਾ ਚਾਹੀਦਾ ਹੈ ਤੇ ਅੱਖਾਂ ਦੀ ਨਜ਼ਰ ਨੂੰ ਭਰਵੱਟਿਆਂ ਦੇ ਵਿਚਾਲੇ ਸਥਾਨ ਵਿਚ ਸਥਿਰ ਰੱਖਣਾ ਚਾਹੀਦਾ ਹੈ, ਇਸ ਕਰਮ ਦਾ ਨਾਮ 'ਸਬਦ ਸੁਰਤਿ ਸੰਧਿ ਮਿਲੇ' ਕਿਹਾ ਹੈ, ਇਸਦੇ ਨਾਲ ਨਾਲ ਹੀ ਸ੍ਵਾਸਾਂ ਦੀ ਚਾਲ ਨੂੰ ਮੱਠੀ ਮੱਠੀ ਕਰਕੇ ਮਨ ਤੇ ਸ੍ਵਾਸਾਂ ਨੂੰ ਇਕੱਠਿਆਂ ਦੀ ਮਨੌਤ ਕਰਕੇ ਉਨ੍ਹਾਂ ਨੂੰ ਇੜਾ ਸੁਰ ਦੇ ਰਾਹੀਂ ਚੜ੍ਹਾਉਣਾ ਤੇ ਪਿੰਗਲਾ ਵਿਚ ਲਿਆ ਕੇ ਟਿਕ ਜਾਣਾ, ਫਿਰ ਪਿੰਗਲਾ ਥਾਣੀ ਚੜ੍ਹਾਣਾ ਤੇ ਇੜਾ ਵਿਚ ਜਾ ਕੇ ਟਿਕ ਜਾਣਾ ਇਸਦਾ ਨਾਮ 'ਸਸਿ ਘਰਿ ਸੂਰੁ ਸੂਰੁ ਘਰਿ ਸਸਿ' ਗੰਮਤਾ ਕੈ ਲਿਖਿਆ ਹੈ, ਇਸ ਤਰ੍ਹਾਂ ਕਰਦਿਆਂ ਕਰਦਿਆਂ ਸੁਰਤ ਸੁਖਮਨਾ ਵਿਚ ਜਾ ਕੇ ਰੁਕ ਜਾਂਦੀ ਹੈ, ਪਰ ਸੁਭਿਆਸ ਛੱਡਣਾ ਨਹੀਂ ਚਾਹੀਦਾ, ਕੁਝ ਦਿਨਾਂ ਬਾਅਦ ਸੁਰਤ ਅਗੇ ਟੁਰ ਪਏਗੀ ਤੇ ਕਾਰਜ ਰਾਸ ਹੋ ਜਾਏਗਾ।

ਕਈ ਸੱਜਣਾਂ ਨੂੰ ਉਸ ਵੇਲੇ ਜਦ ਸੁਰਤ ਰੁਕ ਕੇ ਅਗਾਹਾਂ ਚਲਦੀ ਹੈ, ਤਾਂ ਨੱਕ ਦੇ ਰਾਹੀਂ, ਦੋ-ਚਾਰ ਲਹੂ ਦੀਆਂ ਬੂੰਦਾਂ ਡਿੱਗ ਪੈਂਦੀਆਂ ਹਨ, ਇਸਦਾ ਨਾਮ 'ਨਾਕਾ ਟੁਟਨਾ' ਕਹਿੰਦੇ ਹਨ ਤੇ ਇਸੇ ਦਾ ਨਾਮ ਤ੍ਰਿਕੁਟੀ ਉਲੰਘ ਆਪਾ ਆਪ ਚੀਨੇ ਕਿਹਾ ਹੈ। ਇਸ ਤੋਂ ਬਾਅਦ ਅਨਹਦ ਸ਼ਬਦ ਸੁਣਨਾ ਸ਼ੁਰੂ ਹੁੰਦਾ ਹੈ, ਜਾਣੋ ਇਹ ਤੁਰੀਆ ਪਦ ਵਿਚ ਪੁੱਜਣ ਦੀਆਂ ਨਿਸ਼ਾਨੀਆਂ ਹਨ, ਫਿਰ ਵੀ ਉਹ ਅਭਿਆਸ ਉਸੇ ਤਰ੍ਹਾਂ ਜਾਰੀ ਰਹੇ ਤਾਂ ਫਿਰ 'ਗਿਆਨ ਪ੍ਰਵੇਸ਼' 'ਗੁਰਹਿ ਧਨ ਦੀਆ' ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਤਦ 'ਨਿਝਰ ਝਰੇ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ' ਵਾਲੀ ਅਕਹਿ ਦਸ਼ਾ ਹੋ ਜਾਂਦੀ ਹੈ, ਅੰਮ੍ਰਿਤ ਰਸ ਦੀਆਂ ਅਪਾਰ ਧਾਰਾਂ ਤੁਰਦੀਆਂ ਹਨ, ਜਿਨ੍ਹਾਂ ਨੂੰ ਪ੍ਰਾਪਤ ਕਰਕੇ ਮਨ ਇਸ ਤਰ੍ਹਾਂ ਦੀ ਖ਼ੁਸ਼ੀ ਪ੍ਰਾਪਤ ਕਰਦਾ ਹੈ, ਜਿਥੇ ਕਦੇ ਦੁਖ ਕਲੇਸ਼ ਨਹੀਂ ਜਾਂ ਇਉਂ ਕਹੋ :

ਹਰਖ ਅਨੰਤ ਸੋਗ ਨਹੀ ਬੀਆ ॥
ਸੋ ਘਰੁ ਗੁਰਿ ਨਾਨਕ ਕਉ ਦੀਆ ॥
*(ਗਉੜੀ ਮ : ੫, ਪੰਨਾ ੧੮੬)*

ਜਿਥੇ ਅਨੰਤ ਖ਼ੁਸ਼ੀਆਂ ਹਨ, ਸੋਗ ਦਾ ਨਾਮੋ ਨਿਸ਼ਾਨ ਭੀ ਨਹੀਂ ਹੈ, ਉਹ ਸਥਾਨ ਪ੍ਰਾਪਤ ਕਰਕੇ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਸਦਾ ਵਰਣਨ ਚੌਥੀ ਤੁਕ ਵਿਚ ਕੀਤਾ ਹੈ। ਚਕੋਰ, ਚਕਵੀ, ਮੋਰ ਤੇ ਪਪੀਹੇ ਦੇ ਅਨੰਦ ਦਾ ਦ੍ਰਿਸ਼ਟਾਂਤ ਦੇ ਕੇ ਖ਼ੁਸ਼ੀ ਦਾ ਵਰਣਨ ਕੀਤਾ ਹੈ ਤੇ ਸਿੱਖ ਦਾ ਜੀਵਨ ਸੰਸਾਰ ਦੇ ਦੁਖ-ਸੋਗ ਤੋਂ ਅਲੇਪ ਇਉਂ ਰਹਿੰਦਾ ਹੈ, ਜਿਵੇਂ ਕੇਲਾ ਤੇ ਕਮਲ ਪਾਣੀ ਤੋਂ ਬਿਨਾਂ ਹੁੰਦੇ ਹੀ ਨਹੀਂ, ਪਰ ਪਾਣੀ ਵਿਚ ਰਹਿੰਦੇ ਭੀ ਨਹੀਂ ਹਨ, ਇਵੇਂ ਗੁਰਸਿੱਖ ਗ੍ਰਿਹਸਤ ਵਿਚ ਰਹਿੰਦਾ ਹੋਇਆ ਗ੍ਰਿਹਸਤ ਤੋਂ ਨਿਰਲੇਪ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਇਹ ਭੀ ਦੱਸੋਗੇ ਕਿ ਜਦੋਂ ਕਿਸੇ ਸਿੱਖ ਦੀ ਸੁਰਤ ਦਾ ਮਿਲਾਪ ਗੁਰੂ ਨਾਲ ਇਕ ਸੁਰ ਹੋ ਜਾਏ, ਤਦੋਂ ਉਸ ਦੀ ਮਾਨਸਿਕ ਰੂਪ-ਰੇਖਾ ਵਿਚ ਕੀ ਬਦਲ ਆ ਜਾਂਦੀ ਹੈ, ਜਾਣਕਾਰੀ ਦਿਓ। ਤੁਸੀਂ ਉਸਨੂੰ ਕਿਸ ਅਵਸਥਾ ਵਿਚ ਅਨੁਭਵ ਕਰਦੇ ਹੋ, ਕਿਉਂਕਿ ਸਾਨੂੰ ਅਜਿਹੇ ਗੁਰੂ ਮਿਲਾਪੀਆਂ ਬਾਰੇ ਕੁਝ ਭੀ ਸੂਝ ਬੂਝ ਨਹੀਂ ਹੈ ?

**ਉ:** ਹੇ ਭਾਈਓ ! ਜਦੋਂ ਮੈਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਮੈਨੂੰ ਇਉਂ ਹੀ ਜਾਣਕਾਰੀ ਮਿਲਦੀ ਹੈ ਕਿ ਜਿਸ ਸਿੱਖ ਦੀ ਸੁਰਤ ਦਾ ਗੁਰੂ ਦੇ ਸ਼ਬਦ ਨਾਲ ਓਤ ਪੋਤ ਸੰਬੰਧ ਹੋ ਗਿਆ ਹੈ, ਉਸਦਾ ਗੁਰੂ ਨਾਲੋਂ ਕੋਈ ਵੱਖਰਾਪਨ, ਭਾਵ ਅੰਤਰਾ ਨਹੀਂ ਰਹਿ ਜਾਂਦਾ, ਇਸ ਬਾਰੇ ਗੁਰਬਾਣੀ ਦਾ ਇਉਂ ਫ਼ੁਰਮਾਨ ਹੈ, ਜਿਵੇਂ ਕਿ :

ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥
ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
*(ਆਸਾ ਛੰਤ ਮ : ੪, ਪੰਨਾ ੪੪੪)*

ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ
ਜੋ ਸਿਖਾਂ ਨੋ ਲੋਚੈ ਸੁ ਗੁਰ ਖੁਸੀ ਆਵੈ ॥ *(ਪੰਨਾ ੩੧੭)*

ਸਤਿ ਪੁਰਖੁ ਜਿਨਿ ਜਾਨਿਆ
ਸਤਿਗੁਰੁ ਤਿਸ ਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ
ਨਾਨਕ ਹਰਿ ਗੁਨ ਗਾਉ ॥੧॥ *(ਸਲੋਕ, ਪੰਨਾ ੨੮੬)*

ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥
ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨ ਮਹਿ ਸਹੈ ॥
ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥.....
ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥
ਏਕਹਿ ਆਪਿ ਨਹੀ ਕਛੁ ਭਰਮੁ ॥
*(ਸੁਖਮਨੀ ਸਾਹਿਬ, ਪੰਨਾ ੨੮੬-੮੭)*

ਇਸ ਤਰ੍ਹਾਂ ਗੁਰਬਾਣੀ ਵਿਚੋਂ ਸਾਨੂੰ ਗੁਰੂ ਤੇ ਗੁਰਸਿੱਖ ਦੀ ਏਕਤਾ ਬਾਰੇ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰੂ ਤੇ ਗੁਰਸਿੱਖ ਦੀ ਅਭੇਦਤਾ ਹੈ, ਉਨ੍ਹਾਂ ਵਿਚ ਜੋ ਗੁਣ ਲੋੜੀਂਦੇ ਹਨ, ਮੈਂ ਉਨ੍ਹਾਂ ਦਾ ਇਸ ਕਬਿੱਤ ਵਿਚ ਅੰਸ਼-ਮਾਤ੍ਰ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਵਿਚ ਕਿਨ੍ਹਾਂ ਗੁਣਾਂ ਦੀ ਪ੍ਰਧਾਨਤਾ ਹੋ ਆਉਂਦੀ ਹੈ :

**ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ,**
**ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ ॥**

***ਪਦ ਅਰਥ :*** ਸੰਧਿ—ਜੋੜ ਮਿਲਿਆਂ। ਪੰਚ ਪਰਪੰਚ ਮਿਟੇ—ਪੰਜਾਂ ਦਾ ਪ੍ਰਪੰਚ, ਪੰਜਾਂ ਤੱਤਾਂ ਦਾ ਛਲ, (ਭਾਵ ਪੰਜਾਂ ਤੱਤਾਂ ਦੀ ਛਲ ਰੂਪ ਰਚਨਾ ਦਾ ਮੋਹ)। ਪੰਚ ਪਰਧਾਨੇ ਹੈ—ਪੰਜ ਪਰੇ ਧਾ ਜਾਂਦੇ ਹਨ, ਭਾਵ ਕਾਮ ਆਦਿ ਪੰਜ ਵਿਕਾਰ ਦੂਰ ਹੋ ਜਾਂਦੇ ਹਨ।

***ਅਰਥ :***

ਜਦੋਂ ਗੁਰੂ ਅਤੇ ਸਿੱਖ ਦੀ ਸੰਧਿ ਜੋੜ ਮਿਲ ਜਾਏ, ਭਾਵ ਲਿਵ ਲੱਗ ਜਾਂਦੀ ਹੈ, ਭਾਵ—ਆਪਾ, ਸ਼ਬਦ ਵਿਚ ਮਗਨ

ਹੋ ਜਾਂਦਾ ਹੈ, ਤਾਂ ਪੰਜਾਂ ਤੱਤਾਂ ਦਾ ਰਚਿਆ ਪਸਾਰਾ ਸੰਸਾਰ ਮਿਟ ਜਾਂਦਾ ਹੈ, ਪ੍ਰਤੀਤ ਹੋਣੋਂ ਰਹਿਤ ਹੋ ਜਾਂਦਾ ਹੈ ਅਤੇ ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦਾ ਬਲ ਭੀ ਨਸ਼ਟ ਹੋ ਜਾਂਦਾ ਹੈ।

**ਭਾਗੇ ਭੈ ਭਰਮ ਭੇਦ, ਕਾਲ ਅਉ ਕਰਮ ਖੇਦ,**
**ਲੋਗ ਬੇਦ ਉਲੰਘਿ ਉਦੋਤ ਗੁਰ ਗਿਆਨੇ ਹੈ ॥**

***ਪਦ ਅਰਥ :*** ਭੈ—ਹਰ ਪ੍ਰਕਾਰ ਦੇ ਡਰ, ਲਾਭ, ਜਸ ਅਪਜਸ, ਵਾ ਜਨਮ ਮਰਨ ਆਦਿ ਨਵਿਰਤ ਹੋ ਜਾਂਦੇ ਹਨ। ਭਰਮ—ਤੋਂ ਪੈਦਾ ਹੋਇਆ ਡਰ, ਜਸ ਅਪਜਸ, ਨਿੰਦਾ ਉਸਤਤ, ਹਰਖ ਸੋਗ। ਭਰਮ ਭੇਦ—ਭਰਮ ਤੋਂ ਪੈਦਾ ਹੋਇਆ ਭੇਦ ਜੋ ਪੰਜ ਪ੍ਰਕਾਰ ਦਾ ਮੰਨਿਆ ਗਿਆ ਹੈ, ਜਿਵੇਂ ਕਿ :

ਭੇਦ ਭਰਮ, ਕਰਤਤ ਭਰਮ, ਪੁੰਨ ਭਰਮ, ਸੰਗ ਵਿਕਾਰ ॥
ਬ੍ਰਹਮ ਇਤਰ ਜਗ ਸਤ ਭਰਮ ਪਾਂਚ ਭਰਮ ਸੰਸਾਰ ॥

ਕਾਲ—ਭੂਤ, ਵਰਤਮਾਨ ਤੇ ਭਵਿੱਖਤ। ਕਰਮ ਖੇਦ—ਕ੍ਰਿਆ ਮਾਨ ਕਰਮ, ਤਥਾ ਪਰਾਰਬਧ ਭੋਗਦਿਆਂ ਵਰਤ ਰਹੀਆਂ ਘਟਨਾਂ ਤੋਂ ਪੈਦਾ ਹੋਈਆਂ ਚਿੰਤਾ ਆਦਿ ਦੇ ਕਲੇਸ਼ ਦੂਰ ਹੋ ਜਾਂਦੇ ਹਨ। ਲੋਕ ਬੇਦ—ਲੋਕਾਚਾਰ ਵਾ ਬੇਦ ਅਚਾਰ ਰੂਪ ਰਸਮਾਂ ਦੀਆਂ ਸਿਆਣਪਾਂ ਤੋਂ ਲੰਘ ਉਪ੍ਰਾਮ ਹੋ ਜਾਂਦਾ ਹੈ। ਉਦੋਤ ਗੁਰ ਗਿਆਨੇ ਹੈ ਉਸਦੇ ਅੰਦਰ ਗੁਰੂ ਦਾ ਗਿਆਨ ਪ੍ਰਗਟ ਹੋ ਆਉਂਦਾ ਹੈ।

***ਅਰਥ :***

(ਕਾਮਾਦਿਕ ਦੇ ਦੂਰ ਹੋ ਜਾਣ ਕਰਕੇ) ਡਰ, ਭਰਮ, ਭੇਦ, ਕਾਲ ਅਤੇ ਕਰਮ ਤੇ ਦੁਖ ਨਾਸ ਹੋ ਜਾਂਦੇ ਹਨ, ਲੋਕਾਚਾਰ ਤੇ ਵੇਦਾਚਾਰ (ਤੋਂ) ਪਾਰ ਲੰਘ ਜਾਂਦਾ ਹੈ ਅਤੇ (ਗੁਰ ਗਿਆਨ) ਆਤਮ ਗਿਆਨ ਪ੍ਰਗਟ ਹੋ ਆਉਂਦਾ ਹੈ।

**ਮਾਇਆ ਅਉ ਬ੍ਰਹਮ ਸਮ ਦਸਮ ਦੁਆਰ ਪਾਰਿ,**
**ਅਨਹਦ ਰੁਣਝੁਣ ਬਾਜਤ ਨੀਸਾਨੇ ਹੈ ॥**

***ਪਦ ਅਰਥ :*** ਮਾਇਆ ਅਉ ਬ੍ਰਹਮ—(ਜੋ ਨਿਆਰੇ ਨਿਆਰੇ ਨਾਮਾਂ ਰਾਹੀਂ ਆਖਣ ਵਿਚ ਆਉਂਦੇ ਹਨ)। ਸਮ—ਸਮਤਾ ਭਾਵ ਵਿਚ ਆ ਕੇ ਇਕ ਰੂਪ ਹੋ ਜਾਂਦੇ ਹਨ, ਭਾਵ, ਬ੍ਰਹਮ ਵਿਖੇ ਲੀਨ ਹੋ ਕੇ ਇਕ-ਮਾਤ੍ਰ ਸਮਾਨ ਸਤਾ ਦਾ ਹੀ ਵਰਤਾਰਾ ਵਰਤ ਜਾਇਆ ਕਰਦਾ ਹੈ। ਅਨਹਦ—ਧੁਨੀ ਦਾ ਰੁਣ ਝੁਣਕਾਰ। ਜੈ ਜੈ ਕਾਰ ਗੱਜਦਾ ਹੋਇਆ ਉੱਚੀ ਅਵਸਥਾ ਦੀ ਨਿਸ਼ਾਨੀ ਦਿਆ ਕਰਦਾ ਹੈ। ਅਥਵਾ ਅਨਹਦ ਧੁਨੀ ਦੇ ਨਗਾਰੇ (ਨਿਸ਼ਾਨੇ) ਵੱਜ ਪਿਆ ਕਰਦੇ ਹਨ।

***ਅਰਥ :***

(ਇਥੇ ਪੁੱਜ ਕੇ ਫਿਰ ਮਨ) ਮਾਇਆ ਤੇ ਬ੍ਰਹਮ ਨੂੰ ਇਕ ਸਮਾਨ ਕਰਕੇ ਜਾਣਦਾ ਹੈ, ਅਤੇ ਦਸਮ ਦੁਆਰ ਤੇ ਪਾਰ (ਲੰਘ ਜਾਣ ਕਰਕੇ) ਅਨਹਦ ਸ਼ਬਦ ਇਕ-ਸਾਰ ਵੱਜਣ ਲੱਗ ਪੈਂਦਾ ਹੈ।

**ਉਨਮਨ ਮਗਨ ਗਗਨ ਜਗਮਗ ਜੋਤਿ,**
**ਨਿਝਰ ਅਪਾਰ ਧਾਰ ਪਰਮ ਨਿਧਾਨੇ ਹੈ ॥੨੯॥**

***ਪਦ ਅਰਥ :*** ਉਨਮਨ—(ਉਤਕੰਠਤ ਹੋਈ) ਤੀਬਰ ਉਤਸ਼ਾਹ ਸੰਪੰਨ ਹੋਈ ਮਗਨ ਹੋ ਜਾਂਦੀ ਹੈ। ਵਾ ਉਨਮਨੀ ਅਵਸਥਾ ਵਿਚ ਲੀਨ ਹੋ ਜਾਂਦੀ ਹੈ। ਗਗਨ (ਆਕਾਸ਼—ਸੁੰਨ—ਅਫੁਰ) ਮੰਡਲ ਵਿਚ ਜਗ ਮਗ ਜਯੋਤੀ ਦਾ ਪ੍ਰਕਾਸ਼ ਸਾਖਯਾਤ, ਪ੍ਰਾਪਤ ਹੋਇਆ ਕਰਦਾ ਹੈ। ਪਰਮ ਨਿਧਾਨ—ਮਹਾਨ ਨਿਧੀਆਂ ਦਾ ਅਸਥਾਨ। ਨਿਝਰ—ਦਿਬਯ ਅੰਮ੍ਰਿਤ ਦੀ ਅਪਾਰ ਧਾਰਾ ਇਕ ਰਸ ਸ੍ਵਿਆ ਕਰਦੀ ਹੈ, (ਇਸ ਨੂੰ ਅਬਿਨਾਸ਼ੀ ਤ੍ਰਿਪਤੀ ਬਖ਼ਸ਼ਿਆ ਕਰਦੀ ਹੈ)।

***ਅਰਥ :***

(ਇਸ ਤਰ੍ਹਾਂ) ਤੁਰੀਆ ਪਦ (ਦੀ ਮਸਤੀ ਨਾਲ ਮਨ) ਮਸਤ ਹੋ ਜਾਂਦਾ ਹੈ (ਤਦ) ਅਕਾਸ਼ ਵਿਚ ਲਟ-ਲਟ ਕਰਕੇ ਬਲਦੀ ਹੋਈ ਜੋਤ (ਦਿੱਸ ਆਉਂਦੀ ਹੈ, ਜਿਸ ਕਰਕੇ) ਅਖੰਡ ਧਾਰਾ ਰੂਪ ਅੰਮ੍ਰਿਤ ਦਾ ਇਕ-ਰਸ ਪ੍ਰਵਾਹ ਚਲ ਪੈਂਦਾ ਹੈ, (ਇਸ ਪਦ 'ਤੇ ਪੁੱਜਾ ਹੋਇਆ ਗੁਰਸਿੱਖ) 'ਪਰਮ ਨਿਧਾਨ' ਸਰੂਪ ਹੈ।

ਅਥਵਾ—'ਪਰਮ ਨਿਧ-ਆਨੇ ਹੈ' ਪਰਮ ਨਿਧੀ ਤੇ ਸਿਧੀਆਂ ਆ ਜਾਂਦੀਆਂ ਹਨ, ਜਿਨ੍ਹਾਂ ਨੂੰ ਪ੍ਰਾਪਤ ਕਰਕੇ ਸਿੱਖ ਰਿਧੀਆਂ, ਸਿਧੀਆਂ ਤੇ ਨਿਧੀਆਂ ਦਾ ਮਾਲਕ ਹੋ ਜਾਂਦਾ ਹੈ।੨੯।

***ਭਾਵਾਰਥ :*** ਦਸਮ ਦੁਆਰਾ ਅਗਮ ਅਪਾਰਾ
ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ
ਆਲੇ ਭੀਤਰਿ ਥਾਤੀ ॥੪॥ *(ਪੰਨਾ ੯੭੪)*

ਭਾਵ ਹੈ ਜਦ ਜੋਗੀ ਦੀ ਸੁਰਤ ਦਸਮ-ਦੁਆਰ ਵਿਚ ਪਹੁੰਚ ਜਾਂਦੀ ਹੈ ਤਾਂ ਅਨਹਦ ਵਾਜੇ ਵੱਜਦੇ ਹਨ। ਜਿਵੇਂ ਫ਼ੁਰਮਾਨ ਹੈ :

ਤਹ ਅਨਹਦ ਸਬਦ ਵਾਜੰਤਾ ॥

ਉਨਮਨ—ਤੁਰੀਆ ਗੁਣ, ਰਜੋ, ਤਮੋ, ਸਤੋ, ਇਨ੍ਹਾਂ ਤਿੰਨਾਂ ਗੁਣਾਂ ਤੋਂ ਉਪਰ ਤੁਰੀਆ ਗੁਣ ਜਾਂ ਚੌਥਾ ਪਦ ਕਿਹਾ ਜਾਂਦਾ ਹੈ। ਸੁਰਤ, ਜਦੋਂ ਤਿੰਨਾਂ ਗੁਣਾਂ ਦੇ ਗਿਆਨ ਤੇ ਤਿੰਨਾਂ ਗੁਣਾਂ ਦੀ ਮਨੌਤ ਦੇ ਉਪਰ ਚੜ੍ਹ ਜਾਣ 'ਤੇ ਤਿੰਨਾਂ ਗੁਣਾਂ ਦੀ ਖੋਭ ਮਨ ਵਿਚ ਨਾ ਹੋਵੇ ਤਾਂ ਇਸ ਥਾਂ 'ਤੇ ਵਾਸਾ ਹੁੰਦਾ ਹੈ, ਪਰ ਸੁਰਤ ਇਸ ਤੋਂ ਭੀ ਉਪਰ ਚੜ੍ਹ ਜਾਏ ਤਦ ਸਰੂਪ ਸਿਧੀ ਹੁੰਦੀ ਹੈ। ਗਗਨ—ਅਕਾਸ਼ ਤਿੰਨ ਹਨ।

(੧) ਮਹਾਕਾਸ, ਜੋ ਨੀਲਾ ਨੀਲਾ ਪੁਲਾੜ ਜਿਹਾ ਭਾਸ ਰਿਹਾ ਹੈ, ਇਹ ਮਹਾਕਾਸ ਹੈ।
(੨) ਸਰੀਰ ਅੰਦਰਲਾ 'ਘਟਾ ਕਾਸ਼' ਹੈ।
(੩) ਤੇ ਮਟਕੇ ਜਾਂ ਘੜੇ ਵਿਚਲਾ ਪੋਲ 'ਮਟਾ ਕਾਸ' ਹੈ।
(੪) ਜੋ ਦਸਮ ਦੁਆਰ ਤੋਂ ਉਪਰਲਾ ਪੁਲਾੜ ਰੂਪ ਹੈ, ਉਸਨੂੰ 'ਗਗਨ' ਕਿਹਾ ਹੈ।

ਜਦ ਸੁਰਤ ਦੀ ਇਥੇ ਪਹੁੰਚ ਹੁੰਦੀ ਹੈ, ਤਦ ਅਨਹਦ ਸ਼ਬਦ ਸੁਣੀਦੇ ਹਨ। ਜਗਮਗ ਜੋਤਿ—ਲਟ ਲਟ ਕਰਕੇ ਪ੍ਰਕਾਸ਼ ਪੁੰਜ ਲਾਟ, ਜਿਸਦੇ ਚਾਨਣ ਤੋਂ ਸਾਰੇ ਇੰਦ੍ਰਿਆਂ ਵਿਚ ਚਾਨਣ ਹੈ, ਉਹ ਜੋਤਿ ਬਿਜਲੀ ਦੇ ਕਰੰਟ ਸਮਾਨ ਹੈ, ਜਿਵੇਂ ਕਰੰਟ ਬਲਬ ਨਾਲ ਮਿਲ ਕੇ ਰੌਸ਼ਨੀ ਕਰਦਾ ਹੈ, ਹੀਟਰ ਨਾਲ ਮਿਲ ਕੇ ਗਰਮੀ ਪੈਦਾ ਕਰਦਾ ਹੈ, ਪੱਖੇ ਨਾਲ ਮਿਲ ਕੇ ਹਵਾ ਦੇਣ ਆਦਿਕ ਕਰਮ ਕਰਦਾ ਹੈ, ਇਵੇਂ ਉਹ ਜੋਤ ਭੀ ਮਨ ਤੋਂ ਸੰਕਲਪ ਕਰਾਉਂਦੀ ਹੈ, ਬੁਧੀ ਤੋਂ ਵਿਵੇਚਨ, ਚਿੱਤ ਤੋਂ ਚਿੰਤਨ ਤੇ ਹੰਕਾਰ ਤੋਂ ਹੰਗਤਾ ਰੂਪ ਮਨੌਤ ਕਰਾਉਂਦੀ ਹੈ, ਉਸਦਾ ਨਾਮ ਮਨ ਭੀ ਕਿਹਾ ਹੈ, ਜੈਸਾ ਕਿ :

(ਮਨ ਤੂੰ ਜੋਤਿ ਸਰੂਪ ਹੈ) ਜਾਂ ਆਤਮ ਕਿਹਾ ਜਾਂਦਾ ਹੈ, ਇਕ ਸੰਕਲਪ ਰੂਪ ਮਨ ਹੈ, ਉਹ ਇਸ ਜੋਤ ਰੂਪ ਮਨ ਤੋਂ ਵੱਖਰਾ ਹੈ, ਇਸ ਟਪਲੇ ਤੋਂ ਬਚਣਾ ਚਾਹੀਦਾ ਹੈ।

ਗੁਰਸਿੱਖ ਦੀ ਸੰਧਿ ਮਿਲ ਜਾਵੇ ਤਾਂ ਸ਼ਬਦ ਵਿਚ ਸੁਰਤ ਦੀ ਲਿਵ ਜੁੜ ਜਾਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਭਰ ਵਿਚ ਵਖੋ ਵਖ ਫ਼ਿਰਕੇ ਵੇਖਣ ਵਿਚ ਆਉਂਦੇ ਹਨ, ਪਰ ਹਰ ਫ਼ਿਰਕਾ ਹੀ ਆਪਣੇ ਆਪ ਨੂੰ ਪੂਰਨ ਹੋਣ ਦਾ ਦਾਅਵਾ ਕਰਦਾ ਹੈ, ਪਰ ਤੁਸੀਂ ਗੁਰਮਤ ਦੀ ਖੋਜ ਅਨੁਸਾਰ ਕਿਸਨੂੰ ਸਹੀ ਰੂਪ ਦਿੰਦੇ ਹੋ, ਆਪਣੇ ਵੀਚਾਰ ਪ੍ਰਗਟ ਕਰਨ ਦੀ ਕ੍ਰਿਪਾ ਕਰੋ, ਤਾਕਿ ਸਾਨੂੰ ਭੀ ਸਹੀ ਸੇਧ ਮਿਲ ਸਕੇ ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਮੈਂ ਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਮੈਨੂੰ ਹਰ ਫ਼ਿਰਕੇ ਦੇ ਨਾ ਸਹੀ ਰੂਪ ਹੋਣ ਦੀ ਭਿੰਨ ਭਿੰਨ ਪ੍ਰੇਰਨਾ ਮਿਲਦੀ ਹੈ, ਪਰ ਜੋ ਫ਼ਿਰਕਾ ਬਾਣੀ ਦੇ ਅਨਕੂਲ ਨਹੀਂ ਹੈ, ਉਸਨੂੰ ਪੂਰਨ ਰੂਪ ਨਹੀਂ ਦਿੱਤਾ ਜਾ ਸਕਦਾ, ਜਿਵੇਂ ਕਿ ਕੋਈ ਗ੍ਰਿਹਸਤੀ ਹੈ, ਕੋਈ ਬਨਵਾਸੀ ਹੈ, ਕੋਈ ਕਥਾ ਵਾਚਕ ਪੰਡਿਤ ਹੈ, ਕਿਸੇ ਨੇ ਸਿਧਾਸਨ ਕਰਨ ਦੀ ਮਸ਼ੱਕਤ ਕੀਤੀ ਹੈ, ਕੋਈ ਜੋਗੀ ਹੋ ਕੇ ਜੋਗ ਸਾਧਨਾ ਕਰਨ ਦੀ ਮਸ਼ੱਕਤ ਕਰਦਾ ਹੈ, ਕੋਈ ਦੇਵੀ ਦੇਵਤਿਆਂ ਦੀ ਸੇਵਾ ਕਰਦਾ ਵੇਖਣ ਵਿਚ ਆਉਂਦਾ ਹੈ, ਪਰ ਜਿਨ੍ਹਾਂ ਕਰਮਾਂ ਵਿਚ ਰੰਚਕ-ਮਾਤ੍ਰ ਭੀ ਅਹੰਕਾਰ ਦੀ ਕਣੀ ਹੈ, ਉਸ ਦੇ ਹਰ ਕਰਮ ਨੂੰ ਹੀ ਗੁਰਮੱਤ ਨੇ ਕਬੂਲ ਨਹੀਂ ਕੀਤਾ, ਜਿਵੇਂ ਕੋਈ ਗ੍ਰਿਹਸਤੀ ਹੈ, ਉਸਦੇ ਨਿਯਮ ਬਾਣੀ ਵਿਚ ਇਉਂ ਦਰਸਾਏ ਹਨ, ਇਸੇ ਤਰ੍ਹਾਂ ਭਿੰਨ ਭਿੰਨ ਹੋਰ ਭੀ ਕਰਮਾਂ ਦਾ ਜ਼ਿਕਰ ਕੀਤਾ ਹੈ :

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ
ਨਾਹੀ ਤ ਕਰੁ ਬੈਰਾਗੁ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥੨੪੩॥
*(ਸਲੋਕ ਕਬੀਰ ਜੀ, ਪੰਨਾ ੧੩੭੭)*

ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥
*(ਧਨਾਸਰੀ ਮ: ੯, ਪੰਨਾ ੬੮੪)*

ਪੜਿ ਪੰਡਿਤੁ ਅਵਰਾ ਸਮਝਾਏ॥
ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰੁ ਸੇਵੇ ਨਾਮੁ ਨ ਪਾਈਐ
ਪੜਿ ਥਾਕੇ ਸਾਂਤਿ ਨ ਆਈ ਹੇ॥੫॥
*(ਮਾਰੂ ਮ: ੩, ਪੰਨਾ ੧੦੪੬)*

ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ॥੬॥
*(ਸੋਰਠਿ ਮ: ੫, ਪੰਨਾ ੬੪੨)*

ਦੇਵੀ ਦੇਵਾ ਪੂਜੀਐ ਭਾਈ
ਕਿਆ ਮਾਗਉ ਕਿਆ ਦੇਹਿ॥
ਪਾਹਣੁ ਨੀਰਿ ਪਖਾਲੀਐ ਭਾਈ
ਜਲ ਮਹਿ ਬੂਡਹਿ ਤੇਹਿ॥੬॥ *(ਸੋਰਠਿ ਮ: ੧, ਪੰਨਾ ੬੩੭)*

ਇਸ ਤੋਂ ਆਦਿ ਸਾਨੂੰ ਗੁਰਬਾਣੀ ਵਿਚੋਂ ਹੋਰ ਭੀ ਅਨੇਕਾਂ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚੋਂ ਇਹੋ ਪ੍ਰੇਰਨਾ ਮਿਲਦੀ ਹੈ ਕਿ ਜੋ ਗੁਰੂ ਦੇ ਦੱਸੇ ਭਗਤੀ ਮਾਰਗ ਨੂੰ ਵਿਸਾਰ ਕੇ ਹੋਰ ਅਨੇਕਾਂ ਪ੍ਰਕਾਰ ਦੇ ਸਕਾਮ ਕਰਮ ਕਰਦੇ ਹਨ, ਪਰ ਜਿਨ੍ਹਾਂ ਦੀ ਹੋਂਦ ਹੰਕਾਰ 'ਤੇ ਹੀ ਖਲੋਤੀ ਹੈ, ਉਹ ਮਨੁੱਖ

ਨੂੰ ਰੱਬੀ ਮਾਰਗ ਪਰ ਸਫ਼ਰ ਕਰਨ ਵੱਲੋਂ ਅਸਮਰੱਥ ਰਹਿੰਦੇ ਹਨ, ਮੈਂ ਇਨ੍ਹਾਂ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਗੁਰੂ ਦੀ ਕ੍ਰਿਪਾ ਹੀ ਦਰਸਾਈ ਗਈ ਹੈ:

ਪ੍ਰ: ਭਾਈ ਸਾਹਿਬ ਜੀਉ ! ਤੁਸੀਂ ਸੰਸਾਰ ਦੇ ਭਿੰਨ ਭਿੰਨ ਫ਼ਿਰਕਿਆਂ ਦੇ ਸਾਧਨਾਂ ਨਾਲੋਂ ਗੁਰਮਤ ਵਿਚ ਕੀ ਵਿਸ਼ੇਸ਼ਤਾ ਅਨੁਭਵ ਕਰਦੇ ਹੋ, ਇਸ ਬਾਰੇ ਆਪਣੇ ਵੀਚਾਰ ਦਰਸਾਓ, ਧੰਨਵਾਦੀ ਹੋਵਾਂਗੇ ?

**ਉ: ਗ੍ਰਿਹ ਮਹਿ ਗ੍ਰਿਹਸਤੀ ਹੁਇ**
**ਪਾਇਓ ਨ ਸਹਜ ਘਰ,**
**ਬਨ ਬਨਵਾਸ ਨ ਉਦਾਸ ਫਲ ਪਾਇਓ ਹੈ ॥**

***ਪਦ ਅਰਥ :*** ਗ੍ਰਿਹ ਮਹਿ—(ਘਰਾਂ ਵਿਚ ਕਈ ਗ੍ਰਿਹ ਧਰਮੀ) ਤਾਂ ਹੋਏ। ਪਾਇਓ ਨ ਸਹਜ ਘਰ—ਪਰ ਉਹ ਸਹਿਜ ਘਰ ਨਾ ਪਾਇਆ ਤਾਂ ਕੀ ਗ੍ਰਿਹਸਤੀ ਹੋਏ ? ਬਨਵਾਸ—(ਉਜਾੜ ਬੀਆ ਬਾਨ ਵਿਖੇ) ਵੱਸਣ ਵਾਲੇ ਹੋ ਕੇ ਭਾਵ ਬਨਵਾਸੀ ਹੋ ਕੇ ਉਦਾਸੀ ਧਾਰੇ ਦਾ ਫਲ (ਮੋਖ ਦੀ ਆਸਾ ਦਾ ਫਲ) ਬ੍ਰਹਮ ਗਿਆਨ ਨਹੀਂ ਪ੍ਰਾਪਤ ਕੀਤਾ।

***ਅਰਥ :***

ਗ੍ਰਿਹਸਤ ਵਿਚ (ਰਹਿ ਕੇ, ਦਾਨ, ਪੁੰਨ ਆਦਿ ਗ੍ਰਿਹਸਤੀ ਦੇ ਕਰਮ ਕਰਦੇ ਹੋਇਆਂ ਭੀ) ਗ੍ਰਿਹਸਥੀ ਨੇ ਜੋ ਸਹਿਜ ਘਰ ਨਹੀਂ ਪਾਇਆ ਹੈ, ਬਨਵਾਸੀ (ਬਣਕੇ) ਬਨ ਵਿਚ ਵੱਸਣ ਵਾਲੇ (ਉਦਾਸੀ ਨੇ ਭੀ) ਉਦਾਸ (ਦਾ ਕੁਝ ਭੀ) ਫਲ ਨਹੀਂ ਪਾਇਆ ਹੈ।

**ਪੜ੍ਹਿ ਪੜ੍ਹਿ ਪੰਡਿਤ ਨ ਅਕਥ ਕਥਾ ਬਿਚਾਰੀ,**
**ਸਿਧਾਸਨ ਕੈ ਨ ਨਿਜ ਆਸਨ ਦ੍ਰਿੜ੍ਹਾਇਓ ਹੈ ॥**

***ਪਦ ਅਰਥ :*** ਪੰਡਿਤ—ਬੜੇ ਬੜੇ ਪੰਡਤ ਬਣ ਗਏ। ਨ ਅਕਥ ਕਥਾ ਬਿਚਾਰੀ—ਪ੍ਰੰਤੂ ਅਕੱਥ ਕਥਾ (ਬਾਣੀ ਦੀ ਗੰਮਤਾ ਤੋਂ ਪਾਰ ਹੈ, ਜਿਸ ਕਥਾ ਦਾ ਕਥਨਾ) ਉਸ ਸਿਧਾਂਤ ਨੂੰ ਨਾ ਵਿਚਾਰਿਆ। ਸਿਧਾਸਨ—ਸਿੱਧਾਂ ਵਾਲੇ ਆਸਨ ਕੀਤੇ ਵਾ ਸਿੱਧੀਆਂ ਪ੍ਰਾਪਤ ਕਰਨ ਵਾਲੀ ਇਸਥਿਤੀ ਸਾਧੀ। ਨ ਨਿਜ ਆਸਨ—ਆਤਮ ਪਦ ਵਿਖੇ (ਇਸਥਿਤੀ) ਦ੍ਰਿੜ—(ਪ੍ਰਪੱਕ) ਨਾ ਕੀਤੀ।

***ਅਰਥ :***

ਪੰਡਤਾਂ ਨੇ (ਵੇਦਾਂ ਸ਼ਾਸਤ੍ਰਾਂ ਤੇ ਪੁਰਾਣਾਂ ਨੂੰ) ਪੜ੍ਹ ਪੜ੍ਹ ਕੇ ਅਕੱਥ ਦੀ ਕਥਾ ਨਹੀਂ ਵੀਚਾਰੀ ਹੈ (ਅਤੇ ਯੋਗ ਧਾਰਨ ਵਾਲਿਆਂ ਨੇ) ਸਿਧਾਸਨ (ਆਦਿਕ ਚੁਰਾਸੀ ਆਸਨ) ਕਰਕੇ ਭੀ ਆਪਣੇ ਆਤਮ ਸਥਾਨ ਨੂੰ ਨਿਸਚੇ ਨਹੀਂ ਕੀਤਾ ਹੈ (ਅਰਥਾਤ ਜੋਗੀ ਤੇ ਪੰਡਿਤ ਦਾ ਮਨ ਭੀ ਸੰਸੇ ਵਿਪਰਜੇ ਵਿਚ ਹੀ ਫਸਿਆ ਹੋਇਆ ਹੈ)।

**ਜੋਗ ਧਿਆਨੁ ਧਾਰਨ ਕੈ ਨਾਥਨ ਨ ਦੇਖੇ ਨਾਥ,**
**ਜਗਿ ਭੋਗ ਪੂਜਾ ਕੈ ਨ ਅਗਹੁ ਗਹਾਇਓ ਹੈ ॥**

***ਪਦ ਅਰਥ :*** ਜੋਗ ਧਿਆਨੁ ਧਾਰਨ ਕੈ—ਜੋਗ (ਜੋੜਨ ਵਾਲੇ) ਧਿਆਨ ਭੀ ਨਾਥਾਂ ਨੇ ਸਿੱਧ ਕੀਤੇ, ਪਰ ਨਾਥ (ਮਾਲਕ ਤ੍ਰਿਲੋਕੀ ਦਾ) ਦ੍ਰਿਸ਼ ਨਾ ਹੀ ਆਇਆ। ਜਗਿ—(ਦੇਵਤਿਆਂ ਪਰਥਾਇ ਹੋਮ) ਕਰ ਕਰ ਕੇ, ਵਾ ਭੋਗ—ਬ੍ਰਹਮ ਭੋਜ ਆਦਿ ਕਰਕੇ ਅਥਵਾ ਦੇਵਤਾ ਪੂਜਨ (ਠਾਕਰ ਪੂਜਾ ਆਦਿ ਕਰਮ ਕਰਕੇ। ਅਗਹੁ—ਨ ਗ੍ਰਹਿਨ ਕੀਤਾ ਜਾਣ ਵਾਲਾ—ਪਕੜੋਂ ਆਉਣੋਂ ਬਾਹਰ (ਬੁਧੀ) ਆਦਿ ਦੇ ਗਿਆਨ ਤੋਂ ਪਰੇ, ਬਾਹਰ।

***ਅਰਥ :***

ਜੋਗ (ਦੇ ਧਾਰਨਾ) ਧਿਆਨ (ਆਦਿਕ ਅੱਠ ਅੰਗਾਂ ਨੂੰ) ਧਾਰਨ ਕਰਕੇ ਭੀ ਨਾਥਾਂ ਨੇ ਨਾਥ (ਸੁਆਮੀ) ਨੂੰ ਨਹੀਂ ਵੇਖਿਆ, ਜੱਗ (ਹੋਮ) ਕਰਕੇ (ਜਾਂ ਬ੍ਰਹਮ) ਭੋਜ ਕਰਕੇ, (ਜਾਂ ਠਾਕਰ ਅਗੇ) ਭੋਗ (ਨਈਵੇਦ) ਅਰਪਨ ਕਰਕੇ (ਜਾਂ ਠਾਕਰ) ਪੂਜਾ (ਆਦਿਕ ਕਰਮ ਕਰਨ ਵਾਲਿਆਂ ਨੇ ਭੀ ਨਾ ਫੜੇ ਜਾਣ ਵਾਲੇ ਮਨ ਨੂੰ ਫੜਿਆ ਨਹੀਂ ਹੈ, (ਅਰਥਾਤ ਇਨ੍ਹਾਂ ਕਰਮਾਂ ਕਰਕੇ ਨ ਮਨ ਵੱਸ ਹੋਇਆ ਤੇ ਨਾ ਹੀ ਆਤਮ ਗਿਆਨ ਹੋਇਆ ਹੈ)।

**ਦੇਵੀ ਦੇਵ ਸੇਵ ਕੈ ਨ ਅਹੰਮੇਵ ਟੇਵ ਟਾਰੀ,**
**ਅਲਖ ਅਭੇਵ ਗੁਰਦੇਵ ਸਮਝਾਇਓ ਹੈ ॥੩੦॥**

***ਪਦ ਅਰਥ :*** ਦੇਵੀ ਦੇਵ ਸੇਵ ਕੈ—ਦੇਵੀ ਦੇਵਤਿਆਂ ਦੇ ਭੀ ਭਗਤ ਬਣ ਬਣ ਕੇ। ਸੇਵ—ਅਰਾਧਨਾ ਕੀਤੀ। ਅਹੰਮੇਵ—(ਮੈਂ ਹੀ ਹਾਂ) ਐਸੀ ਆਪਣੇ ਆਪ ਨੂੰ ਮੰਨਣ ਵਾਲੀ ਕੁਬੁਧੀ ਟੇਵ—ਖੋਟੀ ਬਾਣ ਨਾ ਹੀ। ਟਾਰੀ—ਟਾਲੀ ਜਾ ਸਕੀ। ਅਜਿਹੇ ਸਮੂੰਹ ਸਾਧਨਾਂ ਨੂੰ ਸਾਧ ਸਾਧ ਕੇ (ਜਫਰ ਜਾਲ ਕੇ) ਜਿਸਦੇ ਮਰਮ ਨੂੰ ਸਮਝਣ ਵਾਸਤੇ ਅਨਗਿਣਤ ਲੋਕ ਹਾਰ ਕੇ ਥੱਕ ਗਏ। ਅਲਖ—ਉਸ ਲਖਤਾ ਤੋਂ ਪਾਰ। ਅਭੇਵ—ਆਪਣਾ ਮਰਮ ਜਣੌਣੋ। (ਅਗਮ) ਸਰੂਪ ਅਕਾਲ ਪੁਰਖ ਵਾਹਿਗੁਰੂ ਨੂੰ। ਸਮਝਾਇਓ ਹੈ—ਪ੍ਰਕਾਸ਼ ਰੂਪ ਸਤਿਗੁਰੂ (ਅਸਾਂ ਨੂੰ ਸਮਝਾ ਦਿੱਤਾ) ਸਾਖਿਆਤ ਕਰਾ ਦਿੱਤਾ ਹੈ।

**ਅਰਥ :**

ਦੇਵੀਆਂ ਤੇ ਦੇਵਤਿਆਂ ਦੀ ਸੇਵਾ ਕਰਕੇ ਭੀ ਹੰਕਾਰ ਵਾਲੀ ਵਾਦੀ ਨਹੀਂ ਗਈ ਹੈ, ਸਗੋਂ ਇਨ੍ਹਾਂ ਕਰਮਾਂ ਦੇ ਕਰਨ ਕਰਕੇ ਹੰਕਾਰ ਵਧਦੇ ਤੋਂ ਵਧਦਾ ਹੀ ਗਿਆ, (ਜਬ ਹਮ ਹੋਤੇ ਤਬ ਤੂ ਨਾਹੀ) ਜਦ ਹੰਕਾਰ ਨਹੀਂ ਮਿਟਿਆ ਤਾਂ ਆਤਮ-ਗਿਆਨ ਕਦ ਹੋਣਾ ਹੋਇਆ, ਪਰ ਜਦ ਸਾਰੇ ਆਸਰੇ ਪਰਨੇ ਛੱਡ ਕੇ ਜੀਵ ਗੁਰੂ ਜੀ ਦੀ ਸ਼ਰਨੀ ਆ ਗਿਆ ਤਾਂ ਜੋ ਜਾਣਿਆ ਨਹੀਂ ਜਾਂਦਾ। ਜਿਸਦਾ ਭੇਦ ਨਹੀਂ ਪਾਇਆ ਜਾਂਦਾ, ਉਹ ਅਲੱਖ ਅਭੇਵ ਆਤਮ-ਗਿਆਨ ਗੁਰਦੇਵ (ਜੀ ਨੇ ਕ੍ਰਿਪਾ ਕਰਕੇ ਸਹਿਜੇ ਹੀ) ਸਮਝਾ ਦਿੱਤਾ ਹੈ।੩੦।

***ਭਾਵਾਰਥ :*** ਸਿਧਾਸਨ—ਯੋਗ ਦੇ ਚੌਰਾਸੀ ਆਸਨਾਂ ਵਿਚੋਂ ਪਦਮਾਸਨ ਤੇ 'ਸਿਧਾਸਨ' ਇਹ ਦੋ ਆਸਨ ਮੁਖ੍ਯ ਮੰਨੇ ਹਨ, ਇਸਦਾ ਰੂਪ ਇਉਂ ਹੈ :

> ਸੱਜੇ ਪੱਟ ਉਤੇ ਖੱਬਾ ਪੈਰ, ਖੱਬੇ ਪੱਟ ਉਪਰ ਸੱਜਾ ਪੈਰ ਰੱਖਣਾ, ਪਿੱਠ ਦਾ ਵਲ ਕੱਢ ਕੇ ਛਾਤੀ ਤਾਣ ਕੇ ਸਿੱਧੇ ਹੋ ਕੇ ਬੈਠ ਜਾਣਾ, ਪਿੱਠ ਪਿਛੋਂ ਬਾਹਾਂ ਲਿਜਾ ਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਤੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਫੜ ਲੈਣਾ, ਠੋਡੀ ਨੂੰ ਛਾਤੀ ਨਾਲੋਂ ਚਾਰ ਉਂਗਲ ਦੀ ਵਿੱਥ 'ਤੇ ਅਡੋਲ ਟਿਕਾ ਰੱਖਣਾ, ਅੱਖਾਂ ਦੀ ਨਜ਼ਰ ਨੂੰ ਭਰਵੱਟਿਆਂ ਦੇ ਵਿਚਕਾਰਲੀ ਥਾਂ ਤੇ ਟਿਕਾਈ ਰੱਖਣਾ, ਅਜਿਹੀ ਬੈਠਕ ਦਾ ਨਾਮ ਹੈ।

ਸਹਿਜ ਘਰ—ਸ਼ਾਂਤ ਰੂਪ ਘਰ, ਨਿਜ ਸਰੂਪ ਦੀ ਲਖਤਾ ਜਾਂ ਪਛਾਣ, ਆਪਣੇ ਰੂਪ ਨੂੰ ਨਿਸਚਾਤਮਕ ਜਾਣ ਲੈਣ ਦਾ ਨਾਮ ਹੈ।

ਨਿਜ ਆਸਨ—ਨਿਜ ਸਥਾਨ ਆਪਣੀ ਜਗ੍ਹਾ ਭਾਵ ਆਤਮ-ਗਿਆਨ।

ਅਗਹੁ—(ਗਹੁ—ਪਕੜਨਾ) ਨ ਫੜੇ ਜਾਣ ਵਾਲਾ, ਮਨ ਜਾਂ ਆਤਮਾ ਦੇਵ—ਪ੍ਰਕਾਸ਼ ਰੂਪ ਗਿਆਨ ਸਰੂਪ।

ਇਸ ਉਪ੍ਰੋਕਤ ਕਬਿੱਤ ਵਿਚ ਭਾਈ ਸਾਹਿਬ ਉਕਤ ਅਨੁਭਵੀ ਅਵਸਥਾ ਨੂੰ ਪ੍ਰਾਪਤ ਹੋਣ ਵਿਖੇ ਗੁਰੂ ਮਹਾਰਾਜ ਜੀ ਦਾ ਸ਼ੁਕਰਾਨਾ ਕਰਦੇ ਹੋਏ ਮਾਨੋਂ ਕ੍ਰਿਤਗਜਤਾ (ਅਹਿਸਾਨ-ਮੰਦੀ) ਸੂਚਤ ਕਰਾਉਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਤਾਂ ਗੁਰਮਤ ਦੇ ਧਾਰਨੀਆਂ ਬਾਰੇ ਹਰ ਪਖੋਂ ਗਿਆਨ ਰੱਖਦੇ ਹੋ, ਪਰ ਕੀ ਦੱਸੋਗੇ ਕਿ ਜਿਨ੍ਹਾਂ ਨੂੰ ਗੁਰਦੇਵ ਜੀ ਨੇ ਗੁਰਮਤ ਦੀ ਪੂਰਨ ਦਾਤ ਬਖ਼ਸ਼ਸ਼ ਕਰ ਦਿੱਤੀ ਹੈ, ਉਨ੍ਹਾਂ ਦੀ ਮਾਨਸਕ ਅਵਸਥਾ ਦੀ ਉਡਾਣ ਕਿਥੋਂ ਕੁ ਤੱਕ ਜਾ ਪੁੱਜਦੀ ਹੈ ਤੇ ਉਨ੍ਹਾਂ ਦੀ ਪਛਾਣ ਭੀ ਕਿਵੇਂ ਕੀਤੀ ਜਾ ਸਕਦੀ ਹੈ ?

**ਉ:** ਹੇ ਭਾਈਓ! ਗੁਰਬਾਣੀ ਦੀ ਵੀਚਾਰ ਕਰਦਿਆਂ ਮੈਨੂੰ ਤਾਂ ਇਹੋ ਸੋਝੀ ਮਿਲੀ ਹੈ ਕਿ ਗੁਰਮਤੀਆਂ ਦੀ ਮਾਨਸਕ ਅਵਸਥਾ ਦੀ ਉਡਾਣ ਇਤਨੀ ਉਚੇਰੀ ਸਿਖ਼ਰਾਂ 'ਤੇ ਜਾ ਪੁੱਜਦੀ ਹੈ, ਕਿ ਉਹ ਹਰ ਸਮੇਂ ਆਪਣੀ ਸੁਰਤੀ ਨੂੰ ਹਰ ਤਰ੍ਹਾਂ ਹੀ ਟਿਕਾ ਵਿਚ ਰੱਖਦੇ ਹਨ, ਕਦੀ ਭੀ ਡਾਵਾਂ ਡੋਲ ਨਹੀਂ ਹੁੰਦੇ, ਜਿਵੇਂ ਕਿ :

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ
ਕੰਚਨ ਮਾਟੀ ਮਾਨੈ॥੧॥ ਰਹਾਉ॥
ਨਹ ਨਿੰਦਿਆ ਨਹ ਉਸਤਤਿ ਜਾ ਕੈ
ਲੋਭੁ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ
ਨਾਹਿ ਮਾਨ ਅਪਮਾਨਾ॥੧॥
ਆਸਾ ਮਨਸਾ ਸਗਲ ਤਿਆਗੈ
ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ
ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ॥੩॥੧੧॥

*(ਸੋਰਠਿ ਮ : ੯, ਪੰਨਾ ੬੩੩)*

ਹਰਖ ਅਨੰਤ ਸੋਗ ਨਹੀ ਬੀਆ॥
ਸੋ ਘਰੁ ਗੁਰਿ ਨਾਨਕ ਕਉ ਦੀਆ॥

*(ਗਉੜੀ ਮ : ੫, ਪੰਨਾ ੧੮੬)*

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ
ਮੁਕਤਿ ਤਾਹਿ ਤੈ ਜਾਨਿ॥੧੫॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ
ਗਿਆਨੀ ਤਾਹਿ ਬਖਾਨਿ॥੧੬॥

*(ਸਲੋਕ ਮ : ੯, ਪੰਨਾ ੧੪੨੭)*

ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥

*(ਧਨਾਸਰੀ ਮ : ੯, ਪੰਨਾ ੬੮੫)*

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ
ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ ॥੧॥
ਉਸਤਤਿ ਨਿੰਦਾ ਦੋਊ ਤਿਆਗੈ
ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨ ਹੈ
ਕਿਨਹੂ ਗੁਰਮੁਖਿ ਜਾਨਾ ॥੨॥੧॥

*(ਗਉੜੀ ਮ : ੯, ਪੰਨਾ ੨੧੯)*

ਹਰਖ ਸੋਗ ਤੇ ਰਹਹਿ ਨਿਰਾਰਾ
ਤਾਂ ਤੂ ਪਾਵਹਿ ਪ੍ਰਾਨਪਤੇ ॥ *(ਪ੍ਰਭਾਤੀ ਮ : ੫, ਪੰਨਾ ੧੩੩੭)*

ਹਰਖ ਸੋਗ ਲੋਭ ਮੋਹ ਰਹਤ ਹਹਿ
ਨਿਰਮਲ ਹਰਿ ਕੇ ਸੰਤਾ ॥ *(ਮਾਰੂ ਮ : ੫, ਪੰਨਾ ੧੦੦੩)*

ਇਸ ਤੋਂ ਆਦਿ ਗੁਰਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਸਾਨੂੰ ਗੁਰਮਤ ਦੇ ਧਾਰਨੀ ਗੁਰਮਤੀਆਂ ਦੀ ਮਾਨਸਕ ਉਡਾਣਾਂ ਦਾ ਗਿਆਨ ਹੁੰਦਾ ਹੈ, ਇਸੇ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ :

ਪ੍ਰ: ਭਾਈ ਸਾਹਿਬ ਜੀਉ! ਗੁਰਮਤ ਦੇ ਧਾਰਨ ਕਰਨ ਵਾਲੇ ਗੁਰਮਤੀਆਂ ਦੀ ਮਾਨਸਕ ਉਡਾਣ ਦਾ ਖੁਲਾਸੇ ਰੂਪ ਵਿਚ ਨਿਰਣਯ ਕਰੋ ਤਾਕਿ ਸਾਨੂੰ ਭੀ ਉਨ੍ਹਾਂ ਦੀ ਪਛਾਣ ਹੋ ਸਕੇ, ਧੰਨਵਾਦੀ ਹੋਵਾਂਗੇ?

ਉ: ਮੂਲ ਰੂਪ ਵਿਚ ਕਬਿੱਤ ਅੰਕਤ ਕਰਦੇ ਹਨ :

**ਤ੍ਰਿਗੁਨ ਅਤੀਤ ਚਤੁਰਥ ਗੁਨ ਗੰਮਿਤਾ ਕੈ,**
**ਪੰਚ ਤਤ ਉਲੰਘਿ ਪਰਮ ਤਤ ਵਾਸੀ ਹੈ॥**

***ਪਦ ਅਰਥ :*** ਤ੍ਰਿਗੁਨ ਅਤੀਤ—ਰਜੋ, ਤਮੋ, ਸਤੋ ਗੁਣਾਂ ਦੇ ਪ੍ਰਭਾਵ ਤੋਂ ਰਹਿਤ। ਚਤੁਰਥ ਗੁਨ ਗੰਮਿਤਾ—ਚੌਥੇ ਗੁਣ ਰੂਪ ਅਫ਼ੁਰ ਭਾਵ (ਅਚਿੱਤ ਦਿਸ਼ਾ) ਵਿਚ ਗੰਮਤਾ ਹੋ ਜਾਂਦੀ ਹੈ। ਪੰਚ ਤਤ ਉਲੰਘਿ—ਪੰਜਾਂ ਤੱਤਾਂ ਦੀ ਰਚੀ ਹੋਈ ਦੇਹ ਨੂੰ ਉਲੰਘ (ਟੱਪ) ਜਾਈਦਾ ਹੈ, ਭਾਵ ਦੇਹ ਅਧਿਆਸ ਤੋਂ ਰਹਿਤ ਹੋ ਜਾਈਦਾ ਹੈ। ਪਰਮ ਤਤ ਵਾਸੀ ਹੈ—ਪਰਮ ਤੱਤ ਵਿਖੇ ਨਿਵਾਸ ਕਰਨ ਵਾਲੇ ਬਣ ਜਾਈਦਾ ਹੈ।

***ਅਰਥ :***

(ਗੁਰਸਿੱਖ ਦਾ ਮਨ) ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਚੌਥੇ ਤੁਰੀਆ ਗੁਣ ਵਿਚ ਪਹੁੰਚ ਕਰਦਾ ਹੈ ਤਾਂ ਪੰਜਾਂ ਤੱਤਾਂ ਦੀ ਰਚਨਾ ਰੂਪ ਦੇਹ (ਦੇਹ ਅਧਯਾਸ ਤੋਂ) ਟਪ ਕਰਕੇ ਪਰਮ ਤੱਤ ਰੂਪ ਸਾਖੀ ਚੇਤਨ ਦਾ ਵਾਸੀ ਹੋ ਜਾਂਦਾ ਹੈ।

**ਖਟ ਰਸ ਤਿਆਗਿ ਪ੍ਰੇਮ ਰਸ ਕਉ ਪ੍ਰਾਪਤਿ ਭਏ,**
**ਪੂਰਿ ਸੁਰ-ਸਪਤ ਅਨਹਦ ਅਭਿਆਸੀ ਹੈ॥**

***ਪਦ ਅਰਥ :*** ਖਟ ਰਸ ਤਿਆਗਿ—ਖਟ ਰਸ (ਮਿੱਠੇ, ਕੌੜੇ, ਕਸੈਲੇ, ਸਲੂਣੇ, ਖੱਟੇ ਅਰ ਚਰਪਰੇ) ਸਵਾਦਾਂ ਦੀ ਚਾਟ ਨੂੰ ਤਿਆਗ ਦੇਵੇ। ਪੂਰਿ ਸੁਰ-ਸਪਤ—ਸੱਤ ਸੁਰਾਂ ਜੋ ਰਾਗਾਂ ਦੀਆਂ ਹਨ, ਇਨ੍ਹਾਂ ਵਲੋਂ ਭੀ (ਕੰਨਾਂ) ਨੂੰ ਪੂਰ ਦੇਵੇ, ਭਾਵ ਰਾਗ ਨਾਦ ਦੀ ਚਾਟ ਵਾ ਕੰਨ ਰਸ ਵੱਲੋਂ ਸਭ ਪ੍ਰਕਾਰ ਪੂਰ (ਬੱਸ ਭਾਵ ਤੋਬਾ ਕਰੇ)। ਅਨਹਦ—(ਅੰਤਰ ਸ਼ਬਦ) ਦੀ ਧੁਨੀ ਦਾ ਅਭਿਆਸੀ ਹੋਇਆ ਜਾ ਸਕਦਾ ਹੈ।

***ਅਰਥ :***

(ਇਥੇ ਹੀ ਬੱਸ ਨਹੀਂ, ਫਿਰ ਉਹ) ਛੇ ਰਸ ਤਿਆਗ ਦੇਂਦਾ ਹੈ ਅਤੇ ਪ੍ਰੇਮ-ਰਸ ਨੂੰ ਪ੍ਰਾਪਤ ਕਰਕੇ, ਸਤਾਂ ਸੁਰਾਂ ਰੂਪ ਰਾਗ ਨਾਦ ਤੋਂ ਪੂਰਾ ਹੋ ਕੇ (ਭਾਵ ਸੰਸਾਰਕ ਰਾਗ ਨਾਦ ਵੱਲੋਂ ਮਰ ਕੇ) ਅਨਹਦ ਸ਼ਬਦ ਦਾ ਅਭਿਆਸੀ ਹੁੰਦਾ ਹੈ।

**ਅਸਟ ਸਿਧਾਂਤ ਭੇਦਿ ਨਾਥਨ ਕੈ ਨਾਥ ਭਏ,**
**ਦਸਮ ਸਥਾਨ ਸੁਖ-ਸਾਗਰ ਬਿਲਾਸੀ ਹੈ॥**

***ਪਦ ਅਰਥ :*** ਅਸਟ ਸਿਧਾਂਤ ਭੇਦਿ—ਅਠਾਰਾਂ ਸਿਧੀਆਂ ਵਿਚੋਂ ਅੱਠਾਂ ਮਹਾਂ ਸਿਧੀਆਂ ਦਾ (ਭਾਵ ਸਭਨਾਂ ਦਾ ਹੀ) ਅੰਤ ਕਰਕੇ (ਖਹਿੜਾ ਛੱਡ ਕੇ)। ਨਾਥਨ ਕੈ ਭੇਦਿ—ਨੌਂ ਦੁਆਰਿਆਂ ਦੇ ਨਾਥਾਂ (ਇੰਦ੍ਰੀਆਂ) ਨੂੰ ਭੇਦ ਕੇ (ਭੰਨ ਕਰਕੇ) ਇਨ੍ਹਾਂ ਦਾ ਬਲ ਤੋੜ ਕੇ। ਨਾਥ ਭਏ—ਇਨ੍ਹਾਂ ਦਾ ਸ੍ਵਾਮੀ (ਨੱਥਨ ਵਾਲਾ) ਬਣ ਜਾਵੇ। ਦਸਮ ਸਥਾਨ—(ਦਸਮੇਂ ਦੁਆਰ ਵਿਖੇ) ਸੁਖ ਦੇ ਸਮੁੰਦਰ (ਅਲੱਖ ਅਪਾਰ) ਭਗਵੰਤ ਵਿਖੇ ਬਿਲਾਸੀ—(ਅਨੰਦ ਮਾਨਣ ਵਾਲਾ) ਬਣ ਜਾਂਦਾ ਹੈ।

***ਅਰਥ :***

(ਇਸ ਤਰ੍ਹਾਂ ਉਹ) ਅੱਠਾਂ ਮਹਾਂ ਸਿਧੀਆਂ ਨੂੰ ਭੇਦ ਦੇਂਦਾ ਹੈ, ਨੌਂ ਇੰਦ੍ਰਿਆਂ ਦੇ ਸਵਾਮੀ ਹੋ ਕੇ ਮਨ ਸੁਖਾਂ ਦੇ ਸਮੁੰਦਰ ਵਿਚ (ਬਿਲਾਸੀ) ਮੌਜਾਂ ਮਾਣਦਾ ਹੈ।

**ਉਨਮਨ ਮਗਨ ਗਗਨ ਹੁਇ ਨਿਝਰ ਝਰੈ,**
**ਸਹਜ ਸਮਾਧਿ ਗੁਰ ਪਰਚੈ ਉਦਾਸੀ ਹੈ॥੩੧॥**

***ਪਦ ਅਰਥ :*** ਉਨਮਨ ਮਗਨ ਗਗਨ ਹੁਇ—ਗਗਨ ਮੰਡਲ ਦਸਮ ਦੁਆਰ ਵਿਖੇ ਉਨਮਨ—ਉਤਸਾਹਤ ਹੋਇਆ ਵਾ ਉਨਮਨੀ ਭਾਵ ਵਿਖੇ ਇਸਥਿਤੀ ਹੋ ਜਾਵਾਂ, ਮਗਨ ਹੋ ਜਾਂਦਾ ਹੈ। ਨਿਝਰ ਝਰੈ—(ਅੰਮ੍ਰਿਤ ਦਾ) ਝਰਨਾ ਝਰਨ ਲੱਗ ਪੈਂਦਾ ਹੈ। ਸਹਜ ਸਮਾਧਿ—ਜਿਸਨੂੰ ਛਕਦਾ ਹੋਇਆ ਸਹਜ ਸਰੂਪ ਵਿਖੇ ਸਮਾਧਿ ਇਸਥਿਤੀ ਵਾਨ ਹੋਇਆ। ਗੁਰ ਪਰਚੈ—ਪਾਰਬ੍ਰਹਮ ਵਿਖੇ ਪਰਚਿਆਂ ਲਿਵਲੀਨ ਰਹਿੰਦਾ ਹੈ। ਉਦਾਸੀ—ਸੰਸਾਰ ਵਿਚ ਵਰਤਦਾ ਭੀ (ਸੰਸਾਰ ਤੋਂ ਉਚਾ ਵਾ ਉਪਰਾਮ) ਅਲੋਪ ਰਿਹਾ ਕਰਦਾ ਹੈ।

***ਅਰਥ :***

(ਇਉਂ) ਪ੍ਰਮਾਰਥ ਦੀ ਵੀਚਾਰ ਕਰਨ ਵਾਲਾ ਮਸਤ ਹੋ ਕੇ ਬ੍ਰਹਮ ਰੂਪ ਹੋ ਜਾਂਦਾ ਹੈ ਤਾਂ ਗਗਨ ਤੋਂ ਅਖੰਡ ਧਾਰਾ ਦਾ ਝਰਨਾ ਬੱਦਲ ਰੂਪ ਹੋ ਕੇ ਨਿਝਰ ਝਰਦਾ ਹੈ, ਅਰਥਾਤ ਅਖੰਡ ਧਾਰਾ ਰੂਪ ਅੰਮ੍ਰਿਤ ਦੀ ਬਾਰਸ਼ ਇਕ-ਰਸ ਹੁੰਦੀ ਹੈ, ਇਸ ਤਰ੍ਹਾਂ ਦੀ 'ਸਹਿਜ ਸਮਾਧੀ' ਲਾਉਣ ਵਾਲਾ ਗੁਰਸਿੱਖ ਗ੍ਰਿਹਸਤ ਦੇ ਵਿਚ ਰਹਿੰਦਾ ਹੋਇਆ ਹੀ (ਗੁਰ) ਮਹਾਨ ਉਦਾਸੀ ਜਾਂ ਪੂਰਨ ਤਿਆਗੀ ਹੈ।੩੧।

***ਭਾਵਾਰਥ :*** ਤ੍ਰਿਗੁਨ—ਤ੍ਰੈਗੁਨ, ਰਜੋ, ਤਮੋ ਤੇ ਸਤੋ ਗੁਨ। ਪੰਚ ਤੱਤ—ਪ੍ਰਿਥਵੀ ਜਲ, ਅੱਗ, ਹਵਾ ਤੇ ਅਕਾਸ਼। ਪਰਮ ਤੱਤ—ਸਾਖੀ, ਚੇਤਨ, ਤੱਤਾਂ ਤੋਂ ਪਰ੍ਹਾਂ ਜਾਂ ਸੂਖਮ ਰੂਪ। ਖਟ ਰਸ—ਛੇ ਸਵਾਦ, ਖੱਟਾ, ਮਿੱਠਾ, ਕੌੜਾ, ਕਸੈਲਾ, ਤਿੱਖਾ ਤੇ ਚਰਪਰਾ। ਸੁਰ ਸਪਤ—ਸੱਤ ਸੁਰਾਂ ਸਰੂਪ ਰਾਗ, ਖੜਜ (ਸਾ) ਰਿਖਭ (ਰੇ) ਗੰਧਾਰ (ਗ) ਮਧਮ (ਸਾ) ਪੰਚਮ, (ਪਾ) ਧੈਵਤ (ਧਾ) ਨਿਖਾਧ (ਨੀ)।

ਅਸਟ ਸਿਧਾਨ—ਅੱਠ ਸਿੱਧੀਆਂ ਮਹਾਨ, ਅਠ ਮਹਾ ਸਿਧੀਆ—ਅਨੁਮਾ, ਮਹਿਮਾ, ਲਘਮਾ, ਗਰਮਾ, ਦੂਰਸਰਸਵਨ, ਪਰ ਕਾਇ ਪਰਵੇਸ, ਸਵਛੰਦ ਮ੍ਰਿਤੂ ਦੇਵ ਦਰਸਨ।

ਸਿਧੀਆਂ ਅਠਾਰ੍ਹਾਂ ਹਨ, ਪਰ ਇਨ੍ਹਾਂ ਅੱਠਾਂ ਨੂੰ ਮਹਾ ਸਿਧ ਕਿਹਾ ਜਾਂਦਾ ਹੈ।

ਨਾਥਨ ਕੇ ਨਾਥ—ਨਾਥ ਨੌਂ ਹਨ ਇਸ ਲਈ ਨੌਂ ਸਥਾਨੀ ਨਾਥਨ ਕਿਹਾ ਹੈ ਇਸਦਾ ਭਾਵ ਹੈ, ਨੌਂ ਦੁਆਰੇ ਜਾਂ ਨੌਂ ਦੁਆਰਿਆਂ ਦੇ ਸਵਾਮੀ ਰੂਪ ਨੌਂ ਇੰਦ੍ਰਯ, ਦੋ ਕੰਨ, ਦੋ ਹੱਥ, ਦੋ ਪੈਰ, ਗੁਦਾ ਲਿੰਗ ਤੇ ਕਰਮ ਇੰਦ੍ਰਯ ਤੇ ਗਿਆਨ ਇੰਦ੍ਰਯ ਸਰੂਪ। ਇਨ੍ਹਾਂ ਇੰਦ੍ਰਿਆਂ ਦੇ ਕਹਿਣ ਤੋਂ ਭਾਵ ਇਨ੍ਹਾਂ ਦੇ ਅਭਿਮਾਨੀ ਦੇਵਤੇ, ਮੂੰਹ ਵਿਚ ਦੋ ਇੰਦ੍ਰਯ ਹਨ। ਇਸ ਲਈ ਗੋਲਕਾਂ ਨੌਂ ਤੇ ਇੰਦ੍ਰਯ ਦਸ ਹਨ, ਪਰ ਭਾਈ ਸਾਹਿਬ ਜੀ ਨੇ ਇਥੇ ਨੌਂ ਕਹੇ ਹਨ, ਇਸ ਲਈ ਮੂੰਹ ਦੀ ਜਗ੍ਹਾ ਤੇ ਸਿਰ ਦਾ ਗ੍ਰਹਿਣ ਕੀਤਾ ਜਾਂਦਾ ਹੈ, ਸਿਰ ਦੇ ਅੰਤਰਗਤ ਹੀ ਭਾਵੇਂ ਨੱਕ, ਕੰਨ ਤੇ ਮੂੰਹ ਹਨ, ਪਰ ਇਥੇ ਸਿਰ ਕਹਿਣ ਤੋਂ ਭਾਵ ਅਹੰ ਬ੍ਰਿਤੀ ਦਾ ਹੈ।

ਦਸਮ ਸਥਾਨ—ਦਸਮਾਂ ਸਥਾਨ ਤੋਂ ਭਾਵ ਮਨ ਹੈ, ਜੋ ਇਨ੍ਹਾਂ ਨੌਆਂ ਦੇ ਉਪਰ ਕੰਟਰੋਲ ਰੱਖਦਾ ਹੈ ਤੇ ਫਿਰ ਆਪ ਇਨ੍ਹਾਂ ਤੋਂ ਸੁਤੰਤਰ ਭੀ ਵਿਚਰਦਾ ਹੈ, ਅਥਵਾ ਦਸਮਾਂ ਸਥਾਨ ਪ੍ਰੇਮਾ-ਭਗਤੀ ਜਾਂ ਸਾਧ ਸੰਗਤ ਹੈ।

ਉਨਮਨ—ਮਨ ਦੇ ਦੋ ਭੇਦ ਹਨ, ਇਕ ਮਨ ਤੇ ਦੂਜਾ ਉਨਮਨ। ਸੰਸਾਰਕ ਵਿਹਾਰਾਂ ਦੀ ਮਨੌਤ ਰੱਖਣ ਵਾਲਾ ਇਨਸਾਨ ਹੈ ਅਤੇ ਪ੍ਰਮਾਰਥਕ ਅਵਸਥਾ ਦੀ ਵੀਚਾਰ ਕਰਨ ਵਾਲਾ ਉਨਮਨ ਹੈ। ਗਗਨ ਹੁਇ—ਅਕਾਸ਼ ਹੋ ਕੇ ਭਾਵ ਅਕਾਸ਼ ਵਿਆਪਕ ਹੈ, ਬ੍ਰਹਮ ਭੀ ਵਿਆਪਕ ਹੈ, ਇਸ ਲਈ ਮਗਨ ਦਾ ਅਰਥ ਬ੍ਰਹਮ ਕੀਤਾ ਜਾਂਦਾ ਹੈ, ਭਾਵ ਬ੍ਰਹਮ ਰੂਪ ਹੋ ਕੇ ਅਥਵਾ ਗਗਨ ਦਾ ਅਰਥ ਅਕਾਸ਼ ਹੈ ਤੇ ਅਕਾਸ਼ ਭਾਵ ਬੱਦਲ ਲਿਆ ਜਾਂਦਾ ਹੈ। (ਗੁਰਸਿੱਖ ਦਾ ਮਨ) ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਚੌਥੇ ਤੁਰੀਆ ਗੁਣ ਵਿਚ ਪਹੁੰਚ ਕਰਦਾ ਹੈ ਤਾਂ ਪੰਜਾਂ ਤੱਤਾਂ (ਦੀ ਰਚਨਾ ਰੂਪ ਦੇਹ ਅਧਿਆਸ) ਤੋਂ ਟੱਪ ਕੇ ਸਾਖੀ ਚੇਤੰਨ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਪਿਛੇ ਆਪ ਨੇ ਸਹਿਜ ਸਮਾਧੀ ਵਾਲੇ ਗੁਰਮੁਖਾਂ ਦੀ ਮਾਨਸਕ ਅਵੱਸਥਾ ਦਾ ਜ਼ਿਕਰ ਕੀਤਾ ਹੈ ਕਿ ਉਹ ਸੰਸਾਰ ਵਿਚ ਰਹਿੰਦੇ ਹੋਏ ਭੀ ਤ੍ਰਿਗੁਣ ਅਤੀਤ ਅਵਸਥਾ ਵਿਚ ਨਿਰਲੇਪ ਰਹਿ ਕੇ ਜੀਵਨ ਬਿਤੀਤ ਕਰਦੇ ਹਨ, ਜਿਥੇ ਆਪ ਜੀ ਨੇ ਉਨ੍ਹਾਂ ਦੇ ਵਿਸ਼ੇਸ਼ ਗੁਣਾਂ ਦਾ ਕੁਝ ਜ਼ਿਕਰ ਕੀਤਾ ਹੈ, ਉਥੇ ਉਨ੍ਹਾਂ ਦੇ ਕੁਝ ਹੋਰ ਗੁਣਾਂ ਬਾਰੇ ਭੀ ਜਾਣਕਾਰੀ ਦਿਓ ਤਾਕਿ ਸਾਨੂੰ ਉਨ੍ਹਾਂ ਦੇ ਹੋਰ ਵਿਸ਼ੇਸ਼ ਗੁਣਾਂ ਦੀ ਭੀ ਸੋਝੀ ਹੋ ਸਕੇ ? ਤਾਂ ਭਾਈ ਸਾਹਿਬ ਜੀ ਪਿਛਲੇ ਕਥਨ ਕੀਤੇ ਸਿਧਾਂਤ ਨੂੰ ਹੀ ਮੁੜ ਦ੍ਰਿੜ੍ਹ ਕਰਾਉਂਦੇ ਹੋਏ ਕਥਨ ਕਰਦੇ ਹਨ :

**ਉ:** ਹੇ ਭਾਈਓ ! ਉਨ੍ਹਾਂ ਸਹਿਜ ਸਮਾਧੀ ਵਿਚ ਇਸਥਿਤ ਰਹਿਣ ਵਾਲੇ ਗੁਰਮੁਖਾਂ ਦੀ ਮਾਨਸਕ ਉਡਾਣ ਤਾਂ ਬਹੁਤ ਉਚੇਰੀ ਹੈ, ਜਿਸ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਉਜਾਗਰ ਕੀਤਾ ਹੈ, ਜਿਥੋਂ ਪ੍ਰੇਰਨਾ ਲੈ ਕੇ ਮੈਂ ਇਸ ਕਬਿੱਤ ਵਿਚ ਕੁਝ ਕੁ ਸਹਿਜ ਸਮਾਧੀ ਵਾਲੇ ਗੁਰਸਿੱਖਾਂ ਦਾ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਵਿਚ ਹੋਰ ਕਿਹੜੇ ਕਿਹੜੇ ਗੁਣਾਂ ਦੀ ਵਿਸ਼ੇਸ਼ਤਾ ਹੈ, ਜਿਵੇਂ ਕਿ :

**ਦੁਬਿਧਾ ਨਿਵਾਰਿ ਅਬਰਨ ਹੁਇ ਬਰਨ ਬਿਖੈ,**
**ਪਾਂਚ ਪਰਪੰਚ ਨ ਦਰਸ ਅਦਰਸ ਹੈ ॥**

***ਪਦ ਅਰਥ :*** ਦੁਬਿਧਾ—ਦ੍ਵੈਤ-ਭਾਵੀ ਦ੍ਰਿਸ਼ਟੀ। ਨਿਵਾਰਿ—ਨਵਿਰਤ ਹੋ ਜਾਂਦੀ ਹੈ। ਬਰਨ—ਬ੍ਰਾਹਮਣ, ਖਯਤ੍ਰੀ, ਵੈਸ਼, ਸ਼ੂਦਰ ਆਦਿ। ਅਬਰਨ—ਭਾਵ ਜਾਤੀ ਆਦਿ ਗੋਤਰਾਂ ਦੇ ਅਧਯਾਸ ਤੋਂ ਮੁਕਤ ਹੋ ਜਾਂਦਾ ਹੈ। ਪਾਂਚ ਪਰਪੰਚ ਨ—ਪੰਜਾਂ ਤੱਤਾਂ ਦਾ ਪ੍ਰਪੰਚ, ਪਸਾਰਾ ਨਹੀਂ ਰਹਿੰਦਾ। ਨ ਦਰਸ ਅਦਰਸ ਹੈ—ਦਰਸ, ਸਮੂੰਹ ਵੇਖਣ ਯੋਗ ਪਦਾਰਥ। ਅਦਰਸ—ਧਿਆਨ ਤੋਂ ਓਹਲੇ ਹੋ ਜਾਂਦੇ ਹਨ, ਭਾਵ ਸਮੂੰਹ ਦ੍ਵੈਤ ਦਾ ਅਭਾਵ ਹੋ ਜਾਂਦਾ ਹੈ।

***ਅਰਥ :***

(ਗੁਰਸਿੱਖ ਆਪੋ ਆਪਣੇ) ਵਰਨ ਵਿਚ (ਰਹਿੰਦੇ ਹੋਏ ਭੀ) ਦ੍ਵੈਤ ਮਿਟਾ ਕੇ ਵਰਨ ਭਾਵ ਤੋਂ ਰਹਿਤ ਹੋ ਗਏ ਹਨ, (ਇਸ ਲਈ ਉਨ੍ਹਾਂ ਨੂੰ) ਪੰਜਾਂ ਦੇ ਪ੍ਰਪੰਚ ਰੂਪ ਸੰਸਾਰ ਦਾ ਮੋਹ ਨਹੀਂ ਹੈ ਤੇ ਦਰਸ਼ਨਾਂ (ਸ਼ਾਸਤ੍ਰਾਂ) ਤੋਂ ਅਦਰਸ਼ ਹਨ (ਅਰਥਾਤ ਖਟ) ਦਰਸ਼ਨਾਂ ਤੋਂ ਪਰ੍ਹੇ ਹਨ।

**ਪਰਮ ਪਾਰਸ ਗੁਰ ਪਰਸਿ ਪਾਰਸ ਭਏ,**
**ਕਨਿਕ ਅਨਿਕ ਧਾਤ ਆਪਾ ਅਪਰਸ ਹੈ ॥**

***ਪਦ ਅਰਥ :*** ਪਰਮ ਪਾਰਸ—ਸਪਰਸ਼ ਦ੍ਵਾਰੇ ਸਾਖਯਾਤ (ਪਾਰਸ ਹੀ ਬਣਾ ਦੇਣ ਵਾਲੇ) ਗੁਰੂ ਨੂੰ ਪਰਸ (ਪਰਸਿਆਂ) ਭਾਵ ਆਪਾ ਭੇਟਿਆਂ। ਪਰਸਿ ਪਾਰਸ—(ਜਿਵੇਂ) ਪਰਸ (ਨਾਲ ਲੱਗ ਕੇ) ਪਾਰਸ ਦੇ। ਅਨਿਕ ਧਾਤ—ਲੋਹਾ ਤਾਂਬਾ, ਪਿਤਲ ਆਦਿ। ਭਏ ਕਨਿਕ—ਹੋ ਜਾਂਦੇ, ਬਣ ਜਾਂਦੇ ਹਨ ਸ੍ਵਰਨ ਰੂਪ (ਅਤੇ ਜਿਸ ਭਾਂਤ ਉਹ ਧਾਤਾਂ) ਸ੍ਵਰਨ ਰੂਪ ਸੁਧ ਹੋ ਜਾਂਦੀਆਂ ਹਨ। ਅਪਰਸ—ਅਲੇਪ ਬਣ ਜਾਇਆ ਕਰਦਾ ਹੈ।

***ਅਰਥ :***

(ਜਿਵੇਂ) ਪਾਰਸ ਨੂੰ ਪਰਸ ਕੇ ਅਨੇਕਾਂ ਧਾਤਾਂ ਸੋਨਾ ਹੋ ਜਾਂਦੀਆਂ ਹਨ, (ਇਵੇਂ) ਗੁਰੂ ਰੂਪ ਪਰਮ ਪਾਰਸ ਨੂੰ ਪਰਸ ਕੇ (ਸਿੱਖ) ਆਪੇ ਤੋਂ ਅਪਰਸ ਹੋ ਗਏ ਹਨ (ਅਰਥਾਤ ਗੁਰੂ ਨਾਲ ਮਿਲ ਕੇ ਆਪਾ ਭੁਲਾ ਕੇ ਗੁਰੂ ਰੂਪ ਹੋ ਗਏ ਹਨ)।

**ਨਵ ਦੁਆਰ ਪਾਰਿ ਬ੍ਰਹਮਾਸਨ ਸਿੰਘਾਸਨ ਮੈ,**
**ਨਿਝਰ ਝਰਨਿ ਰੁਚਤ ਨ ਅਨ ਰਸ ਹੈ ॥**

***ਪਦ ਅਰਥ :*** ਨਵ ਦੁਆਰ—ਨੌਂ ਦ੍ਵਾਰਿਆਂ (ਅੱਖੀਆਂ, ਕੰਨਾਂ, ਨਾਸਾਂ ਦੇ ਦੋ ਦੋ-ਸਾਰੇ ਛੀ ਅਰੁ ਮੂੰਹ ਤੇ ਮਲ ਮੂਤਰ ਦੇ ਦੋਨੋਂ ਇਹ ਜੋ ਨੌਂ ਦਵਾਰੇ ਸਰੀਰ ਅੰਦਰ ਹਨ) ਇਨ੍ਹਾਂ ਤੋਂ ਪਾਰਿ (ਪਰ੍ਹੇ) ਜੋ ਦਸਮਾਂ ਦ੍ਵਾਰ ਹੈ, ਉਸ ਵਿਖੇ—ਬ੍ਰਹਮਾਸਨ ਪਰਮਾਤਮਾ ਦੇ ਆਸਨ ਇਸਥਿਤੀ ਦਾ ਸਿੰਘਾਸਨ ਹੈ, ਉਹ ਪਰਮਾਤਮਾ ਦੇ ਬਿਰਾਜਮਾਨ ਹੋਣ ਦਾ ਟਿਕਾਣਾ ਹੈ। ਨਿਝਰ ਝਰਨਿ—ਇਕ ਰਸ ਝਰਨਾ ਝਰਦਾ ਹੈ। ਰੁਚਤ ਨ ਅਨ ਰਸ ਹੈ—ਮੁੜ ਅਨ ਰਸ (ਬਾਹਰ ਮੁਖੀ ਸ੍ਵਾਦ) ਵਿਖਿਆਂ ਦੇ ਰਸ ਰੁਚਦੇ ਨਹੀਂ ਭਾਵ (ਭਾਇਆ ਨਹੀਂ ਕਰਦੇ)।

***ਅਰਥ :***

ਨੌਂ ਦ੍ਵਾਰਿਆਂ ਤੇ ਪਰ੍ਹੇ ਜੋ (ਦਸਮਾਂ ਦ੍ਵਾਰ) ਬ੍ਰਹਮ ਦਾ ਸਥਾਨ ਹੈ (ਉਸ) ਤਖ਼ਤ 'ਤੇ (ਅਡੋਲ ਟਿਕ ਰਹੇ ਹਨ ਇਸ ਲਈ) ਇਕ ਰਸ ਅੰਮ੍ਰਿਤ ਦਾ ਝਰਨਾ ਝਰ ਰਿਹਾ ਹੈ (ਐਸੇ ਗੁਰਸਿੱਖਾਂ ਨੂੰ) ਹੋਰ (ਮਾਇਕੀ) ਰਸ ਰੁਚਦੇ ਨਹੀਂ ਹਨ।

**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ,**
**ਅਨਹਦ ਗਦ ਗਦ ਅਭਰ ਭਰਮ ਹੈ ॥੩੨॥**

***ਪਦ ਅਰਥ :*** (ਗੁਰ ਸਿਖ ਸੰਧਿ ਮਿਲੇ—ਇਥੇ ਪਹੁੰਚ ਕੇ ਹੀ) ਬੀਸ—ਦਸ ਇੰਦ੍ਰਿਆਂ+ਪੰਜ ਪ੍ਰਾਣ, ਚਾਰ ਅੰਤਾਕਰਣ ਤੇ ਇਕ ਜੀਵ ਇਕ ਈਸ (ਇਕੀਸਮੇ) ਈਸਰ ਵਿਚ ਲੀਨ ਹੋ ਕੇ। ਅਨਹਦ—ਨਾਮ ਰੂਪ ਦੀਆਂ ਹੱਦਾਂ ਵੱਲੋਂ ਅਨਹਦ (ਬੇਹੱਦ) ਸਰੂਪੀ ਹੋ। ਗਦ ਗਦ—ਅਨੰਦ ਹੀ ਅਨੰਦ ਪ੍ਰਗਟ ਹੁੰਦਾ ਹੈ। ਅਭਰ—ਅਤਿਪਤਾਂ ਨੂੰ। ਭਰਮ—ਤ੍ਰਿਪਤ ਕਰ ਦਿੰਦਾ ਹੈ।

***ਅਰਥ :***

(ਇਸ ਤਰ੍ਹਾਂ) ਗੁਰੂ ਤੇ ਸਿੱਖ ਦੀ ਸੰਧੀ ਦੇ ਮਿਲ ਜਾਣ ਕਰਕੇ ਵੀ ਇਕ ਈਸ਼੍ਵਰ (ਮਿਲ ਕੇ) ਈਸ਼ਰ ਰੂਪ ਹੋ ਗਏ ਹਨ, (ਇਸ ਲਈ) ਬੇਹੱਦ ਗਦ ਗਦ (ਹੋ ਕੇ) ਨਾ ਭਰੇ ਜਾਣ ਵਾਲੇ ਨੂੰ ਭਰ ਲਿਆ ਹੈ। ਤ੍ਰਿਪਤ ਕਰ ਲਿਆ ਹੈ।੩੨।

***ਭਾਵਾਰਥ :*** ਅਬਰਨ—ਵਰਨ ਭਾਵ ਤੋਂ ਰਹਿਤ ਹੋ ਕੇ। ਬਰਨ—ਬ੍ਰਾਹਮਣ, ਖਤ੍ਰੀ, ਵੈਸ਼ ਅਤੇ ਸ਼ੂਦਰ ਰੂਪ ਜਾਤਾਂ। ਦਰਸ—ਦਰਸ਼ਨ, ਦਿੱਸਣ ਵਾਲੇ ਪਦਾਰਥ। ਅਦਰਸ—ਨਾ ਦਿੱਸਣ ਵਾਲੇ ਹੋ ਕੇ। ਪਰਮ—ਵੱਡਾ ਪਵਿੱਤ੍ਰ। ਪਰਸ—ਛੋਹ ਕੇ, ਨਾਲ ਲਗ ਕੇ। ਪਾਰਸ—ਇਕ ਤਰ੍ਹਾਂ ਦਾ ਵਿਸ਼ੇਸ਼ ਪੱਥਰ, ਜੋ ਲੋਹੇ ਨੂੰ ਸੋਨਾ ਕਰ ਦਿੰਦਾ ਹੈ। ਕਨਿਕ—ਸੋਨਾ। ਅਪਰਸ—ਅਛੋਹ, ਨ ਛੋਹ ਯੋਗ ਪਦਾਰਥ। ਨਵ ਦੁਆਰ—ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਗੁਦਾ ਤੇ ਲਿੰਗ ਛੇਕ। ਬ੍ਰਹਮਾਸਨ—ਬ੍ਰਹਮ ਸਥਾਨ। ਸਿੰਘਾਸਨ—ਤਖ਼ਤ। ਰੁਚਤ—ਰੁਚਦਾ ਹੈ, ਭਾਉਂਦਾ ਹੈ। ਅਨ ਰਸ—ਹੋਰ ਸਵਾਦ। ਬੀਸ—

ਦਸ ਇੰਦ੍ਰੇ, ਪੰਜ ਪ੍ਰਾਣ, ਚਾਰ ਅੰਤਾਕਰਨ, ਜੀਵਾਤਮਾ ਤੇ ਈਸਰਾਤਮਾ।

ਜੋ ਗੁਰੂ ਤੇ ਸਿੱਖ ਦੀ ਸੰਧੀ ਮਿਲ ਗਈ ਹੈ, ਉਹ ਅਜਿਹਾ ਮਿਲੇ ਹਨ ਜੋ ਮਿਲਾਪ ਦਾ ਜੋੜ ਜਾਂ ਵਿੱਥ ਨਹੀਂ ਭਾਸਦੀ, ਜਿਵੇਂ ਪਾਣੀ ਵਿਚ ਮਿਲਿਆ ਪਾਣੀ ਜਾਂ ਦੁੱਧ ਵਿਚ ਮਿਲਿਆ ਪਾਣੀ, ਅਜਿਹਾ ਮਿਲਿਆ ਹੈ, ਜਿਸਦੀ ਸੰਧੀ ਵੱਖਰੀ ਨਹੀਂ ਰਹੀ, ਇਵੇਂ ਸਿੱਖ ਗੁਰੂ ਨਾਲ ਅਜਿਹਾ ਮਿਲਿਆ ਜੋ ਵੱਖਰਾ ਨਹੀਂ ਭਾਸਦਾ, ਵੀਹ ਹੁਣ ਵੀਹ ਨਹੀਂ ਰਹੇ ਇਕ ਹੀ ਇਕ ਰੂਪ ਹੋ ਕੇ ਸਭ ਪਾਸੇ ਈਸ਼੍ਵਰ ਹੀ ਈਸ਼੍ਵਰ ਦਿੱਸ ਰਿਹਾ ਹੈ, ਇਵੇਂ ਇੰਦ੍ਰੇ ਵੱਖਰੇ ਦਿੱਸਦੇ ਹਨ, ਨਾ ਪ੍ਰਾਣ, ਨਾ ਅੰਤਹ ਕਰਣ ਪ੍ਰਤੀਤ ਹੁੰਦਾ ਹੈ ਨ ਜੀਵ, ਹੁਣ ਤਾਂ ਉਹ ਦਸ਼ਾ ਹੈ, ਜਿਸ ਨੂੰ 'ਖੁਦੀ ਮਿਟੀ ਚੂਕਾ ਭੋਲਾਵਾ' ਤੇ 'ਖੁਦੀ ਮਿਟੀ ਤਬ ਸੁਖ ਹੁਆ' ਇਸ ਸੁਖ ਦਾ ਅਨੰਦ (ਗਦ ਗਦ) ਏਨਾ ਕੁ ਹੈ ਜਿਸ ਦੀ 'ਅਨਹਦ' ਹੱਦ ਨਹੀਂ ਹੈ, ਅੰਤ ਨਹੀਂ ਹੈ, ਓੜ ਨਹੀਂ, ਪਾਰਲਾ ਕੰਢਾ ਕੋਈ ਨਹੀਂ ਹੈ ਇਥੇ ਪੁੱਜ ਕੇ ਨਾ ਭਰੇ ਜਾਣ ਵਾਲਾ ਮਨ ਭਰ ਗਿਆ ਹੈ, ਹੁਣ ਤ੍ਰਿਸ਼ਨਾ ਬੁਝ ਗਈ ਹੈ, ਜੇਹੜੀ ਤ੍ਰਿਸ਼ਨਾ ਕਦੇ ਭੀ ਨਹੀਂ ਮਿਟਦੀ ਸੀ, ਉਹ ਹੁਣ ਬੁਝ ਗਈ ਹੈ, ਜਿਹੜਾ ਕਦੇ ਭੀ ਨਹੀਂ ਭਰਿਆ ਸੀ ਉਹ ਗਦ-ਗਦ ਨਾਲ ਅਨੰਦ ਹੀ ਅਨੰਦ ਨਾਲ ਭਰ ਗਿਆ ਹੈ, ਹੁਣ ਤਾਂ :

ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥

*(ਆਸਾ ਮ : ੫ ਛੰਤ, ਪੰਨਾ ੪੫੨)*

**ਪ੍ਰ:** ਭਾਈ ਸਾਹਿਬ ਜੀਉ! ਜੋ ਹਰ ਮਨੁੱਖ-ਮਾਤ੍ਰ ਦਾ ਹਿਰਦਾ ਕਮਲ ਸਦਾ ਹੀ ਮੁਰਝਾਇਆ ਰਹਿੰਦਾ ਹੈ, ਉਸਨੂੰ ਪ੍ਰਕਾਸ਼ ਕਰਨ ਲਈ ਭਿੰਨ ਭਿੰਨ ਫ਼ਿਰਕਿਆਂ ਦੇ ਲੋਕ ਵਖੋ ਵੱਖਰੇ ਅਨੇਕਾਂ ਸਾਧਨ ਕਰਦੇ ਹਨ, ਪਰ ਫਿਰ ਭੀ ਵੇਖਣ ਵਿਚ ਜਾਂ ਸੁਣਨ ਵਿਚ ਆਉਂਦਾ ਹੈ ਕਿ ਉਹ ਬਹੁਤ ਹੀ ਘੱਟ ਲੋਕ ਹਨ, ਜਿਨ੍ਹਾਂ ਦਾ ਹਿਰਦਾ ਕਮਲ ਪ੍ਰਕਾਸ਼ ਹੁੰਦਾ ਹੈ, ਪਰ ਇਹ ਦੱਸੋ ਗੁਰੂ ਦੇ ਸਿੱਖ ਉਹ ਕਿਹੜਾ ਸਾਧਨ ਕਰਦੇ ਹਨ, ਜਿਸ ਦੇ ਕਰਨ ਨਾਲ ਉਨ੍ਹਾਂ ਦਾ ਹਿਰਦਾ ਕਮਲ ਪ੍ਰਕਾਸ਼ ਰੂਪ ਵਿਚ ਬਦਲ ਆਉਂਦਾ ਹੈ, ਤੁਸੀਂ ਸਾਨੂੰ ਇਸ ਬਾਰੇ ਗੁਰਮਤ ਅਨੁਸਾਰ ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੀ ਵੀਚਾਰ ਕਰਨ ਦੁਆਰਾ ਇਹੋ ਸੋਝੀ ਮਿਲੀ ਹੈ ਕਿ ਜਿਥੇ ਅਨਮਤਾਂ ਦੇ ਲੋਕ ਭਿੰਨ ਭਿੰਨ ਸਾਧਨ ਕਰਦੇ ਹਨ, ਕੋਈ ਜੋਗ ਅਭਿਆਸ ਕਰਦਾ ਹੈ, ਕੋਈ ਤ੍ਰਾਕਟ ਸਾਧਨ ਦੀ ਮਸ਼ੱਕਤ ਕਰਦਾ ਹੈ, ਇਤਿਆਦਿਕ ਅਨੇਕਾਂ ਹੀ ਲੋਕ ਅਨੇਕਾਂ ਹੀ ਕਰਮ ਕਰਦੇ ਹਨ, ਪਰ ਫਿਰ ਭੀ ਉਹ ਬਹੁਤ ਘੱਟ ਲੋਕ ਹਨ, ਜਿਨ੍ਹਾਂ ਨੂੰ ਕਠਨ ਤੋਂ ਕਠਨ ਸਾਧਨ ਕਰਨ ਤੋਂ ਬਾਅਦ ਭੀ ਇਸ ਹਿਰਦੇ ਦੀ ਖਿੜਾਵਤ ਦੀ ਉੱਤਮ ਦਾਤ ਪ੍ਰਾਪਤ ਹੁੰਦੀ ਹੈ, ਇਸ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ :

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ
ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ
ਦੀਜੈ ਬੁਧਿ ਬਿਬੇਕਾ॥ ਰਹਾਉ॥
ਮੋਨਿ ਭਇਓ ਕਰ ਪਾਤੀ ਰਹਿਓ
ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ
ਦੁਬਿਧਾ ਛੁਟਕੈ ਨਾਹੀ॥੨॥
ਮਨ ਕਾਮਨਾ ਤੀਰਥ ਜਾਇ ਬਸਿਓ
ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ
ਜੇ ਲਖ ਜਤਨ ਕਰਾਏ॥੩॥
ਕਨਿਕ ਕਾਮਿਨੀ ਹੈਵਰ ਗੈਵਰ
ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ
ਨਹ ਮਿਲੀਐ ਹਰਿ ਦੁਆਰਾ॥੪॥
ਪੂਜਾ ਅਰਚਾ ਬੰਦਨ ਡੰਡਉਤ
ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ
ਨਹ ਮਿਲੀਐ ਇਹ ਜੁਗਤਾ॥੫॥
ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ॥੬॥

*(ਸੋਰਠਿ ਮ : ੫, ਘਰੁ ੨ ਅਸਟਪਦੀਆ, ਪੰਨਾ ੬੪੧)*

ਇਸ ਤੋਂ ਆਦਿ ਹੋਰ ਭੀ ਸਾਨੂੰ ਗੁਰਬਾਣੀ ਵਿਚੋਂ ਅਨੇਕਾਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਮਿਲਦੀ ਹੈ ਕਿ ਹਿਰਦੇ ਕਮਲ ਦਾ ਪ੍ਰਕਾਸ਼ ਗੁਰੂ ਦੀ ਸੰਗਤ ਦ੍ਵਾਰੇ ਗੁਰੂ ਦੇ ਚਰਨ ਕਮਲਾਂ ਦੀ ਸੇਵਾ ਕਰਨ ਨਾਲ ਹੀ ਮੁਰਝਾਏ ਹੋਏ

ਕਮਲ ਨੂੰ ਖਿੜਾਵਟ ਹਾਸਲ ਹੁੰਦੀ ਹੈ। ਸੋ, ਮੈਂ ਭੀ ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਗੁਰੂ ਦੇ ਚਰਨਾਂ ਕਮਲਾਂ ਦੀ ਮਹਾਨਤਾ ਦਰਸਾਈ ਹੈ।

**ਚਰਨ ਕਮਲ ਭਜਿ ਕਮਲ ਪ੍ਰਗਾਸ ਭਏ,**
**ਦਰਸ ਦਰਸਿ ਸਮ-ਦਰਸ ਦਿਖਾਏ ਹੈ॥**

***ਪਦ ਅਰਥ :*** ਭਜਿ—ਅਰਾਧਨ ਕਰਨ ਤੋਂ। ਕਮਲ ਪ੍ਰਗਾਸ ਭਏ—ਰਿਦਾ ਕਮਲ ਖਿੜ ਆਉਂਦਾ ਹੈ, ਪ੍ਰਫੁੱਲਿਤ ਹੋ ਆਉਂਦਾ ਹੈ। ਦਰਸ—ਸੂਰਜ ਸਮਾਨ (ਜਿਸਦਾ) ਦਰਸ਼ਨ ਹੈ। ਸਮ-ਦਰਸ—(ਬ੍ਰਹਮ ਦਰਸ਼ਨ ਰੂਪ) ਹੋ ਭਾਸਿਆ ਕਰਦਾ ਹੈ, ਯਾ ਚਰਨ ਕਮਲਾਂ ਦਾ ਧਯਾਨ ਕਰਦਿਆਂ ਹਿਰਦੇ ਕਮਲ ਦੇ ਖਿੜ ਆਉਣ ਪੁਰ ਦਰਸ (ਅੰਤਰਯਾਮੀ) ਅਕਾਲ ਪੁਰਖ ਦੇ ਦਰਸ਼ਨ ਨੂੰ (ਦਰਸਿ) ਦਰਸ ਕੇ ਦੇਖਣ 'ਤੇ, ਉਹ ਦਰਸ਼ਨ ਸਮ ਦਿਖਾਏ ਹੈ, (ਇਕ-ਰਸ ਰਮਿਆ ਦਿਖਾਈ ਦਿੱਤਾ ਅਨਭਉ ਹੋਇਆ ਕਰਦਾ ਹੈ)।

***ਅਰਥ :***

(ਗੁਰੂ ਜੀ ਦੇ) ਕਮਲਾਂ ਸਮਾਨ ਚਰਨਾਂ ਦਾ (ਭਜਿ) ਧਿਆਨ, ਵਾ ਸੇਵਾ ਕਰਨ ਕਰਕੇ (ਸਿੱਖ ਦੇ ਹਿਰਦੇ ਰੂਪ) ਕਮਲ ਵਿਚ ਪ੍ਰਕਾਸ਼ ਉਜਾਲਾ (ਵਾ ਖਿੜਾਉ ਹੋ ਗਿਆ ਹੈ, ਕਿਉਂਕਿ (ਦਰਸ) ਸੂਰਜ ਸਮਾਨ (ਜਿਸਦਾ) ਦਰਸ਼ਨ ਹੈ, ਉਹ ਸਿਮਰਨ ਗੁਰੂ ਜੀ ਨੇ (ਦਰਸ) ਪ੍ਰਤੱਖ ਵਿਖਾ ਦਿੱਤਾ ਹੈ, (ਅਰਥਾਤ ਜਿਵੇਂ ਸੂਰਜ ਨੂੰ ਵੇਖ ਕੇ ਕਮਲ ਖਿੜ ਪੈਂਦਾ ਹੈ, ਇਵੇਂ ਹੀ ਗੁਰੂ ਚਰਨਾਂ ਦੀ ਸੇਵਾ ਭਗਤੀ ਕਰਨ ਵਾਲੇ ਗੁਰੂ ਸਿੱਖ ਦੇ ਹਿਰਦੇ ਵਿਚ ਗੁਰੂ ਜੀ ਨੇ ਗਿਆਨ ਪ੍ਰਗਟ ਕਰ ਦਿੱਤਾ ਹੈ, ਜਿਸਦਾ ਪ੍ਰਤੱਖ ਦਰਸ਼ਨ ਕਰਕੇ ਸਿੱਖ ਦਾ ਹਿਰਦਾ ਕਮਲ ਖਿੜ ਪਿਆ ਹੈ)।

**ਸਬਦ ਸੁਰਤਿ ਅਨਹਦ ਲਿਵ-ਲੀਨ ਭਏ,**
**ਉਨਮਨ ਮਗਨ ਗਗਨ ਪੁਰ ਛਾਏ ਹੈ।**

***ਪਦ ਅਰਥ :*** ਸਬਦ ਸੁਰਤਿ ਅਨਹਦ—(ਅਨਹਦ ਧੁਨੀ) ਸ਼ਬਦ ਦੇ ਵਿਖੇ ਸੁਰਤ ਦੇ ਲਿਵਲੀਨ ਹੋਇਆਂ। ਮਗਨ—ਮਸਤ ਹੋ ਕੇ। ਉਨਮਨ—ਉਤਸ਼ਾਹ, ਪੂਰਵਕ, ਵਾ ਉਨਮਨੀ ਅਵਸਥਾ ਵਿਖੇ। ਗਗਨ ਪੁਰ—ਚੇਤੰਨ ਭਵਨ, ਬ੍ਰਹਮ ਸਥਲ—ਪਰਮਾਤਮਾ ਦੇ ਨਿਜ ਪ੍ਰਕਾਸ਼ ਰੂਪ ਲੋਕ ਵਿਖੇ ਛਾਏ ਹੈ, (ਸੁਭਾਏਮਾਨ ਹੋਇਆ ਕਰਦਾ ਹੈ)।

***ਅਰਥ :***

ਅਨਹਦ ਸ਼ਬਦ ਵਿਚ (ਸਿੱਖ ਦੀ) ਸੁਰਤਿ ਲਿਵ ਲੀਨ ਹੋ ਗਈ ਹੈ, ਅਤੇ ਉਨਮਨ ਮਗਨ ਹੋ ਕੇ ਗਗਨ (ਪੁਰ) ਪੁਰ ਵਿਚ (ਛਾਏ) ਇਸਥਿਤ ਹੋ ਰਿਹਾ ਹੈ, ਅਰਥਾਤ, ਗਿਆਨ ਦੇ ਉਦੇਕਾਲ ਵਿਚ ਪਹਿਲੀ ਚਿੜੀ ਦੀ ਚੁਹ ਚੁਹ ਵਰਗਾ ਸ਼ਬਦ ਸੁਣਾਈ ਦੇਂਦਾ ਹੈ, ਤੇ ਫਿਰ ਪੈਰੋ ਪੈਰ ਇਹ ਸ਼ਬਦ ਵਧਦਾ ਹੀ ਵਧਦਾ ਜਾਂਦਾ ਤੇ ਇਸ ਸ਼ਬਦ ਵਿਚ ਅਨੇਕਾਂ ਲਹਿਰਾਂ ਜਿਹੀਆਂ ਉਠਦੀਆਂ ਹਨ, ਜਿਨ੍ਹਾਂ ਨੂੰ ਸੁਣਦਾ ਸੁਣਦਾ ਪਰਮਾਰਥ ਦੀ ਵੀਚਾਰ ਕਰਨ ਵਾਲਾ ਮਨ ਮਸਤ ਹੋ ਕੇ ਅਜਿਹਾ ਆਪਾ ਭੁਲਦਾ ਹੈ, ਜਿਵੇਂ ਹਰਨ ਘੰਡਾ ਹੇੜੇ ਦਾ ਸ਼ਬਦ ਸੁਣਦਾ ਸੁਣਦਾ ਸਿਰ ਸੁਟ ਕੇ ਬੈਠ ਜਾਂਦਾ ਹੈ, ਇਵੇਂ ਹੀ ਉਨਮਨ ਸ਼ਬਦ ਨਾਲ ਲਿਵਲੀਨ (ਅਭੇਦ) ਹੋ ਕੇ ਮਸਤ ਹੋ ਜਾਂਦਾ ਹੈ ਤੇ ਬ੍ਰਹਮ ਰੂਪ ਸ਼ਹਿਰ ਵਿਚ ਅਚਲ ਹੋ ਜਾਂਦਾ ਹੈ, ਜਿਸ ਕਰਕੇ ਉਹ ਅਵਸਥਾ ਹੁੰਦੀ ਹੈ :

ਪਾਵਹੁ ਤੇ ਪਿੰਗੁਲ ਭਇਆ
ਮਾਰਿਆ ਸਤਿਗੁਰ ਬਾਨ॥੧੯੩)

*(ਸਲੋਕ ਕਬੀਰ ਜੀ, ਪੰਨਾ ੧੩੭੪)*

**ਪ੍ਰੇਮ ਰਸ ਬਸਿ ਹੋਇ ਬਿਸਮ ਬਿਦੇਹ ਭਏ,**
**ਅਤਿ ਅਸਚਰਜ-ਮੈ ਹੇਰਤ ਹਿਰਾਏ ਹੈ॥**

***ਪਦ ਅਰਥ :*** ਪ੍ਰੇਮ ਰਸ ਬਸਿ ਹੋਇ—ਪ੍ਰੇਮ ਰਸ, ਅਨੁਭਵੀ ਸੁਾਦ ਦੇ ਬਸਿ (ਅਧੀਨ) ਹੋ ਕੇ। ਬਿਸਮ—ਅਸਚਰਜ ਹੋਇਆ ਦੇਹ ਤੋਂ ਬਿਦੇਹ (ਸਰੀਰ ਦੀ ਸੁਧ ਬੁਧ ਤੋਂ ਰਹਿਤ) ਹੋ ਜਾਂਦਾ ਹੈ, ਔਰ ਅਸਚਰਜ-ਮਈ ਅਵੱਸਥਾ ਵਿਖੇ (ਦੈਵੀ ਪ੍ਰਕਾਸ਼ ਦੇ ਕੌਤਕ ਨੂੰ)। ਹੇਰਤ—ਦੇਖਦਾ ਹੋਇਆ। ਹਿਰਾਏ ਹੈ—ਆਪੇ ਨੂੰ ਭੀ ਖੋਹ ਬੈਠਦਾ ਹੈ ਭਾਵ ਅੰਦਰਲੇ ਬਾਹਰਲੇ ਗਿਆਨ ਸਭ ਬਿਸਿਮ੍ਰਿਤ ਹੋ ਜਾਇਆ ਕਰਦੇ ਹਨ।

***ਅਰਥ :***

(ਇਸ ਤਰ੍ਹਾਂ ਫਿਰ ਉਹ) ਪ੍ਰੇਮ-ਰਸ ਦੇ ਵੱਸ ਹੋ ਕੇ ਅਸਚਰਜ ਤੇ ਦੇਹ ਗਿਆਨ ਤੋਂ ਰਹਿਤ ਹੋ ਜਾਂਦਾ ਹੈ (ਇਸ ਅਵੱਸਥਾ ਵਿਚ ਪੁੱਜ ਕੇ ਮਨ) ਵੱਡੇ ਹੀ ਅਸਚਰਜ ਰੂਪ ਨੂੰ ਵੇਖਦਾ ਤੇ ਵਿਖਾਉਂਦਾ ਹੈ ਅਰਥਾਤ ਮਨ ਤਦ ਪਿੰਗਲਾ ਹੋ ਕੇ ਟਿਕ ਜਾਂਦਾ ਹੈ, ਜਦ ਇਹ ਪਹਿਲੇ ਪ੍ਰੇਮ-ਰਸ ਦੇ ਵੱਸ ਹੁੰਦਾ ਹੈ, ਉਸ ਵੇਲੇ ਇਸ ਨੂੰ ਸਭ ਪਾਸੇ ਵਾਹ! ਵਾਹ! ਦਿੱਸਦਾ ਹੈ, ਫਿਰ ਇਹ ਸਾਰੇ ਇੰਦ੍ਰਿਆਂ ਆਦਿਕਾਂ ਨੂੰ ਉਸੇ ਵਾਹ ਵਾਹ ਦਾ ਗਿਆਨ ਕਰਾਉਂਦਾ ਹੈ, ਭਾਵ ਇਹ ਜਦ ਇਸ ਵਿਚੋਂ ਹੰਗਤਾ, ਹੂੰ ਮਿਟ ਜਾਂਦੀ ਹੈ ਤਾਂ ਸਭ ਪਾਸੇ ਤੂੰ ਹੀ ਤੂੰ ਨਜ਼ਰ ਆਉਂਦਾ ਹੈ।

**ਗੁਰਮੁਖਿ ਸੁਖ ਫਲ ਮਹਿਮਾ ਅਗਾਧਿ ਬੋਧਿ,**
**ਅਕਥ ਕਥਾ ਬਿਨੋਦ,**
**ਕਹਤ ਨ ਆਏ ਹੈ ॥੩੩॥**

***ਪਦ ਅਰਥ :*** ਗੁਰਮੁਖਿ ਸੁਖ ਫਲ ਮਹਿਮਾ—ਸੋ, ਗੁਰਮੁਖੀ ਸੁਖ ਫਲ ਦੀ ਮਹਿਮਾ ਅਸੀਂ ਕੀਹ ਆਖੀਏ। ਅਗਾਧਿ ਬੋਧਿ—ਉਸ ਦਾ ਗਿਆਨ ਅਗਾਧ, ਨਹੀਂ ਗਾਹਿਆ ਜਾ ਸਕਦਾ। ਅਕਥ ਕਥਾ—ਉਸਦੀ ਕਥਾ ਵਾਰਤਾ ਚਲਾਣੀ ਕਥਨ ਤੋਂ ਰਹਿਤ ਹੈ। ਬਿਨੋਦ—ਉਹ (ਅਨੰਦ) ਕਿਸੇ ਤਰ੍ਹਾਂ ਭੀ ਕਹਿਣ ਵਿਚ ਨਹੀਂ ਆ ਸਕਦਾ।

***ਅਰਥ :***

ਗੁਰਸਿੱਖ ਨੇ (ਇਸ ਅਵਸਥਾ ਦੀ ਪ੍ਰਾਪਤੀ ਰੂਪ ਜੋ) ਸੁਖ ਫਲ ਪਾਇਆ ਹੈ, (ਉਸਦੀ) ਮਹਿਮਾ ਦਾ ਬੋਧ ਅਗਾਧ ਹੈ, ਕਥਾ ਅਕੱਥ ਹੈ (ਜੇਹੜੇ ਉਸ ਵੇਲੇ ਉਸਨੂੰ) ਬਿਨੋਦ (ਕੌਤਕ) ਨਜ਼ਰ ਆਉਂਦੇ ਹਨ (ਉਹ ਭੀ) ਕਹਿਣ ਵਿਚ ਨਹੀਂ ਆਉਂਦੇ ਅਥਵਾ ਗੁਰਸਿੱਖ ਨੇ (ਉਸ ਵੇਲੇ ਦੇ ਪ੍ਰਾਪਤ ਕੀਤੇ ਹੋਏ) ਸੁਖ ਫਲ ਦੀ ਮਹਿਮਾ ਦਾ (ਬੋਧ) ਜਾਨਣਾ ਅਗਾਧ ਅਤੇ ਬਿਨੋਦਾਂ ਦੀ ਕਥਾ ਅਕੱਥ ਹੈ, ਜੋ ਕਹਿਣ ਵਿਚ ਨਹੀਂ ਆਉਂਦਾ।੩੩।

ਇਸ ਅਦਭੁਤ ਅਨਭਉ ਨੂੰ ਹਰ ਕੋਈ ਹੀ ਪ੍ਰਾਪਤ ਕਰ ਸਕਦਾ ਹੈ, ਪਰ ਸਤਿਗੁਰਾਂ ਦੀ ਸਿੱਖੀ ਨੂੰ ਧਾਰਨ ਕਰਕੇ ਦੁਰਮਤ ਦਾ ਤਿਆਗ ਕਰ ਦੇਵੇ ਤੇ ਗੁਰਮਤ ਵਿਚ ਹੀ ਇਕ-ਰਸ ਇਕਾਗਰ ਚਿਤ ਹੋ ਕੇ ਆ ਜਾਵੇ। ਤਦੋਂ ਇਸ ਅਮੋਲਕ ਦਾਤ ਨੂੰ ਪ੍ਰਾਪਤ ਕਰ ਸਕੀਦਾ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਨ੍ਹਾਂ ਸਿੱਖਾਂ ਦੇ ਹਿਰਦੇ ਵਿਚ ਗੁਰੂ ਦੀ ਗੁਰਮਤ ਦਾ ਪ੍ਰਕਾਸ਼ ਹੋ ਆਇਆ ਹੈ, ਉਨ੍ਹਾਂ ਦੀ ਪਛਾਣ ਕੀ ਹੈ ? ਭਾਵ ਉਨ੍ਹਾਂ ਨੂੰ ਕਿਨ੍ਹਾਂ ਲੱਖਣਾਂ ਦੁਆਰੇ ਲਖਿਆ ਜਾ ਸਕਦਾ ਹੈ, ਇਸ ਪੱਖ ਨੂੰ ਗੁਰਬਾਣੀ ਦੁਆਰੇ ਦਰਸਾਉਣ ਦੀ ਕ੍ਰਿਪਾ ਕਰੋ ?

ਉ: ਹੇ ਭਾਈਓ ! ਇਸ ਪੱਖ ਨੂੰ ਜਦੋਂ ਮੈਂ ਗੁਰਬਾਣੀ ਰਾਹੀਂ ਵੀਚਾਰਦਾ ਹਾਂ ਤਾਂ ਇਹ ਪੱਖ ਸਾਰੇ ਪੱਖਾਂ ਤੋਂ ਕਠਨ ਹੈ, ਭਾਵ ਗੁਰਮਤ ਨੂੰ ਧਾਰਨ ਕਰਨ ਦੀ ਸਾਧਨਾ ਸਾਧਨੀ ਅਤਯੰਤ ਮੁਸ਼ਕਲ ਸਾਧਨ ਹੈ। ਭਾਵੇਂ ਹਰ ਪ੍ਰਾਣੀ ਮਾਤ੍ਰ ਨੂੰ ਗੁਰੂ ਨੇ ਇਹੋ ਪ੍ਰੇਰਨਾ ਦਿੱਤੀ ਹੈ ਕਿ "ਗੁਰ ਕੀ ਮਤਿ ਤੂ ਲੇਹਿ ਇਆਨੇ" ਭਾਵ ਹੇ ਅਜਾਣ ! ਤੂੰ ਮਨ ਦੀ ਮਨਮੱਤ ਨੂੰ ਛੱਡ ਕੇ ਗੁਰੂ ਦੀ ਗੁਰਮਤ ਨੂੰ ਧਾਰਨ ਕਰ, ਪਰ ਇਹ ਸਾਧਨ ਹੈ ਬਹੁਤ ਕਠਨ, ਜਿਵੇਂ ਗੁਰੂ ਦਾ ਫ਼ੁਰਮਾਨ ਹੈ:

ਮਨ ਕੀ ਮਤਿ ਤਿਆਗਹੁ ਹਰਿ ਜਨ
ਹੁਕਮੁ ਬੂਝਿ ਸੁਖੁ ਪਾਈਐ ਰੇ॥
*(ਗਉੜੀ ਮ: ੫, ਪੰਨਾ ੨੦੯)*

ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ॥
*(ਬਿਲਾਵਲੁ ਮ: ੫, ਪੰਨਾ ੮੧੪)*

ਮਨ ਕੀ ਮਤਿ ਤਿਆਗਹੁ ਹਰਿ ਜਨ
ਏਹਾ ਬਾਤ ਕਠੈਨੀ॥ *(ਬਿਲਾਵਲੁ ਮ: ੪, ਪੰਨਾ ੮੦੦)*

ਇਸ ਤੋਂ ਆਦਿ ਗੁਰਬਾਣੀ ਵਿਚੋਂ ਸਾਨੂੰ ਮਨ ਦੀ ਮੱਤ ਨੂੰ ਤਿਆਗ ਕੇ ਗੁਰੂ ਦੀ ਮੱਤ ਨੂੰ ਧਾਰਨ ਕਰਨ ਦੀ ਕਈ ਥਾਵਾਂ 'ਤੇ ਪ੍ਰੇਰਨਾ ਮਿਲਦੀ ਹੈ, ਪਰ ਇਹ ਸਾਧਨ ਬਹੁਤ ਕਠਨ ਹੈ, ਪਰ ਜਿਸ ਨੇ ਇਸ ਉਪਦੇਸ਼ ਨੂੰ ਧਾਰਨ ਕਰ ਲਿਆ ਹੈ, ਇਸ ਪੱਖ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ ਕਿ ਗੁਰਮਤ ਦੇ ਧਾਰਨੀਆਂ ਦੀ ਧਾਰਨਾ ਕੀ ਹੈ, ਉਨ੍ਹਾਂ ਦੀ ਪਛਾਣ ਕੀ ਹੈ।

**ਦੁਰਮਤਿ ਮੇਟਿ ਗੁਰਮਤਿ ਹਿਰਦੈ ਪ੍ਰਗਾਸੀ,**
**ਖੋਇ ਕੈ ਅਗਿਆਨ ਜਾਨੇ ਬ੍ਰਹਮ ਗਿਆਨੇ ਹੈ ॥**

***ਪਦ ਅਰਥ :*** ਦੁਰਮਤਿ—ਖੋਟੀ ਮਤ, ਦ੍ਵੈਤ ਭਾਵੀ ਬੁਧੀ, ਦੁਸ਼ਟਤਾ ਗ੍ਰਸੀ ਮੱਤ। ਮੇਟਿ—ਮੇਟ ਕੇ। ਗੁਰਮਤਿ—ਗੁਰੂ ਦੀ ਮੱਤ ਸਿਖਿਆ ਪ੍ਰਗਾਸ ਹੋ ਆਈ। ਖੋਇਕੈ—ਗਵਾ ਕੇ ਅਗਿਆਨ ਨੂੰ। ਜਾਨੇ—ਜਾਣ ਲੈਂਦਾ ਹੈ। ਬ੍ਰਹਮ ਗਿਆਨੇ ਹੈ—ਬ੍ਰਹਮ ਦੇ ਸ੍ਵੈ-ਸਰੂਪ ਨੂੰ ਜਾਣ ਲੈਂਦਾ ਹੈ।

***ਅਰਥ :***

ਗੁਰ ਸਿਖਿਆ ਨੇ (ਜਗਯਾਸੂ ਦੇ) ਹਿਰਦੇ ਵਿਚੋਂ ਖੋਟੀ ਬੁਧੀ ਦਾ ਮਲੀਆ ਮੇਟ ਹੀ ਕਰ ਦਿੱਤਾ ਤਾਂ (ਪ੍ਰਗਾਸੀ) ਗਿਆਨ ਰੂਪ ਉਜਾਲਾ ਹੋ ਜਾਣ ਕਰਕੇ ਅਗਿਆਨ ਨਾਸ ਹੋ ਗਿਆ, (ਜਿਸ ਕਰਕੇ ਸਿੱਖ ਨੇ) ਬ੍ਰਹਮ ਗਿਆਨ ਨੂੰ ਜਾਣ ਲਿਆ ਹੈ।

**ਦਰਸ ਧਿਆਨ ਆਨ ਧਿਆਨ ਬਿਸਿਮਰਨ ਕੈ,**
**ਸਬਦ ਸੁਰਤਿ ਮੋਨਿ ਬ੍ਰਤ ਪਰਵਾਨੇ ਹੈ ॥**

***ਪਦ ਅਰਥ :*** ਦਰਸ—ਸਾਖਯਾਤਕਾਰਤਾ ਦੇ ਪ੍ਰਾਪਤ ਹੋਇਆਂ। ਧਿਆਨ ਆਨ—ਹੋਰ ਧਿਆਨ (ਧਾਰਣੇ) ਭੁਲ ਜਾਂਦਾ ਹੈ। ਸਬਦ ਸੁਰਤਿ—ਕੁਛ ਹੋਰ ਸ਼ਬਦ ਸੁਨਣ, ਕਹਿਣ ਵੱਲੋਂ। ਮੋਨਿ ਬ੍ਰਤ—(ਚੁਪ ਦੀ ਪ੍ਰਤਿਗਿਆ) ਨੂੰ ਹੀ ਪ੍ਰਵਾਣ (ਕਬੂਲ) ਕਰ ਲਿਆ ਕਰਦਾ ਹੈ।

**ਅਰਥ :**

(ਦਰਸ) ਨਿਜ ਸਰੂਪ ਦਾ ਧਿਆਨ (ਧਰਨ) ਕਰਕੇ ਹੋਰ ਸਾਰੇ ਧਿਆਨਾਂ ਨੂੰ (ਬਿਸਿਮਰਨ ਕੈ) ਭੁਲ ਜਾਂਦਾ ਤੇ ਸ਼ਬਦ ਵਿਚ ਸੁਰਤਿ (ਜੁੜ ਜਾਣ ਕਰਕੇ, ਹੋਰਨਾਂ ਸ਼ਬਦਾਂ ਵੱਲੋਂ) ਮੋਨ ਬ੍ਰਤ ਪ੍ਰਵਾਨ ਕਰ ਲੈਂਦਾ ਹੈ (ਅਰਥਾਤ ਅਨਹਦ ਸ਼ਬਦ ਸੁਣਨ ਵਿਚ ਸੁਰਤ ਅਜਿਹੀ ਲੀਨ ਹੋ ਜਾਂਦੀ ਹੈ, ਕਿ ਉਸਨੂੰ ਹੋਰ ਕੁਝ ਸੁਣਾਈ ਹੀ ਨਹੀਂ ਦੇਂਦਾ, ਇਸ ਲਈ ਇਉਂ ਜਾਣੋ ਜੋ ਮਾਨੋ ਉਸਨੇ ਜਾਣ ਬੁਝ ਕੇ ਮੋਨ ਧਾਰੀ ਹੋਈ ਹੈ)।

**ਪ੍ਰੇਮ ਰਸ ਰਸਿਕ ਹੁਇ ਅਨ ਰਸ ਰਹਤ ਹੁਇ,**
**ਜੋਤੀ ਮਹਿ ਜੋਤਿ ਸਰੂਪ, ਸੋਹੰ ਸੁਰ ਤਾਨੇ ਹੈ ॥**

***ਪਦ ਅਰਥ :*** ਪ੍ਰੇਮ ਰਸ ਰਸਿਕ ਹੁਇ—ਪ੍ਰੇਮ ਰਸ ਦਾ ਰਸੀਆ ਹੋ ਕੇ, ਹੋਰ ਰਸਾਂ ਸ੍ਵਾਦਾਂ ਵੱਲੋਂ ਰਸ ਰਹਿਤ ਹੋ ਕੇ। ਜੋਤੀ ਮਹਿ—ਜੋਤੀ ਪ੍ਰਕਾਸ਼ ਰੂਪ ਹੀ ਹੋ ਜਾਂਦਾ ਹੈ। ਸੋਹੰ ਸੁਰ ਤਾਨੇ ਹੈ—ਸੋਹੰ ਸੋਹੰ ਦੀ ਸੁਰ (ਰਟ) ਦੀ ਤਾਨ (ਤਾਰ) ਅੰਦਰੇ ਅੰਦਰ ਬੰਨ੍ਹ ਲਿਆ ਕਰਦਾ ਹੈ। ਭਾਵ ਆਪਣੇ ਅੰਦਰ ਉਸੇ ਨੂੰ ਹੀ ਅਨੁਭਵ ਕਰਕੇ 'ਸੋਈ ਮੈਂ ਹਾਂ, ਸੋਈ ਮੈਂ ਹਾਂ' ਇਹ ਰਟ ਲਗਾਈ ਰੱਖਦਾ ਹੈ।

**ਅਰਥ :**

(ਉਹ ਫਿਰ) ਪ੍ਰੇਮ-ਰਸ ਦਾ ਰਸੀਆ ਹੋਣ ਕਰਕੇ ਹੋਰਨਾਂ ਰਸਾਂ ਤੋਂ ਰਹਿਤ ਹੋ ਗਿਆ ਹੈ (ਇਸ ਲਈ) ਜੋਤੀ ਸਰੂਪ ਵਿਚ ਜੋਤੀ ਸਰੂਪ (ਹੋ ਕੇ ਮਿਲ ਜਾਂਦਾ ਹੈ, ਕੇਵਲ ਇੱਕੋ) 'ਸੋਹੰ—ਸੋਹੰ' ਸੁਰ ਦੀ ਤਾਨ ਹੁੰਦੀ ਹੈ, (ਅਰਥਾਤ ਜਿਵੇਂ ਘੜਿਆਲ ਨੂੰ ਵਜਾ ਕੇ ਹਟ ਜਾਈਏ ਤਾਂ ਉਸ ਵਿਚੋਂ 'ਗੂੰਜ' ਹੁੰਦੀ ਹੀ ਰਹਿੰਦੀ ਹੈ, ਇਵੇਂ ਹੀ ਗੁਰਸਿੱਖ ਭਾਵੇਂ ਜੋਤੀ ਸਰੂਪ ਹੋ ਕੇ ਜੋਤ ਨਾਲ ਮਿਲ ਹੀ ਜਾਂਦਾ ਹੈ, ਪਰ ਸੋਹੰ, ਸੋਹੰ ਸੁਰ ਦੀ ਤਾਨ ਛਿੜੀ ਹੀ ਰਹਿੰਦੀ ਹੈ, ਇਹ ਤਾਨ ਬੰਦ ਨਹੀਂ ਹੁੰਦੀ)।

**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ,**
**ਪੂਰਨ ਬਿਬੇਕ ਟੇਕ ਏਕ ਹੀਯੇ ਆਨੇ ਹੈ ॥੩੪॥**

***ਪਦ ਅਰਥ :*** ਗੁਰ ਸਿਖ ਸੰਧਿ ਮਿਲੇ—ਗੁਰ ਸਿੱਖ ਦਾ (ਮੇਲ) ਇਸੇ ਅਵਸਥਾ ਵਿਚ ਹੁੰਦਾ ਹੈ। ਬੀਸ ਇਕ ਈਸ ਈਸ—ਬੀਹਾਂ ਦੇ ਵਰਤਾਰੇ ਵਿਚ ਵਰਤਨਹਾਰਾ ਇਹ ਲੋਕ ਤੇ ਇਕੀਸਵੇਂ ਭਾਵ ਵਿਖੇ ਵਰਤਨਹਾਰਾ ਪਰਲੋਕ (ਪਿੰਡ ਔਰ ਬ੍ਰਹਮੰਡ) ਸਮੂੰਹ (ਸ੍ਰਿਸ਼ਟੀ) ਈਸ (ਈਸਰ ਮਈ) ਹੋਣ ਦਾ ਪੂਰਨ ਬਿਬੇਕ—(ਪੂਰਾ ਪੂਰਾ ਗਿਆਨ) ਹੁੰਦਾ ਹੈ ਤੇ ਇਸ ਹੀ ਇਕ ਮਾਤ੍ਰ (ਏਕਤਾ) ਦੀ ਟੇਕ (ਨਿਸਚਾ) ਹਿਰਦੇ ਅੰਦਰ ਲਿਆਉਂਦਾ (ਧਾਰਨ ਕਰਦਾ) ਹੈ।

**ਅਰਥ :**

ਜੋ ਗੁਰ ਸਿੱਖ ਦੀ ਸੰਧੀ ਵਿਚ (ਬੀਸ) ਨਿਸਚਾ ਕਰਕੇ ਮਿਲੇ ਹਨ, ਉਹ ਈਸ—ਈਸ ਦੀ ਏਕਤਾ ਦੀ ਪੂਰਨ ਬਿਬੇਕ ਦੀ ਇਕ ਓਟ ਨੂੰ ਹਿਰਦੇ ਵਿਚ ਲਿਆਉਂਦੇ ਹਨ।੩੪।

***ਭਾਵਾਰਥ :*** ਜੀਵ ਰਾਮ ਦੀ ਅੰਸ ਹੈ, ਅੰਸ ਤੇ ਅੰਸੀ ਵਿਚ ਫ਼ਰਕ ਨਹੀਂ ਹੁੰਦਾ, ਦੋਵੇਂ ਇਕੋ ਹੀ ਹੁੰਦੇ ਹਨ, ਫਿਰ 'ਜੀਵ ਈਸ ਮਹਿ ਭੇਦ ਨ ਜਾਨੋ' ਤਾਂ ਫਿਰ ਇਹ ਨਿਸਚਾ ਦ੍ਰਿੜ੍ਹ ਕਰੋ ਜੋ ਮੈਂ ਰਾਮ ਦੀ ਅੰਸ ਹੋਣ ਕਰਕੇ ਰਾਮ ਰੂਪ ਹਾਂ ਤੇ ਰਾਮ ਦੇ ਨਾਲ ਅਭੇਦ ਹੋ ਕੇ ਹੀ ਮਿਲ ਜਾਣਾ ਹੈ, ਮੈਨੂੰ ਕੋਈ ਭੀ ਤਾਕਤ ਉਸ ਤੋਂ ਵੱਖਰੇ ਰੱਖਣ ਵਾਲੀ ਨਹੀਂ ਹੈ, ਗੁਰਸਿੱਖ ਦੀ ਸੰਧੀ ਵਿਚ ਮਿਲਿਆਂ ਹੀ ਪਹਿਲੀ ਕਹੀ ਹੋਈ ਪੂਰਨ ਬਿਬੇਕ ਦੀ ਓਟ ਸਿੱਖ ਹਿਰਦੇ ਵਿਚ ਲਿਆਉਂਦਾ ਹੈ, ਜਿਸ ਦਾ ਫਲ ਸਿੱਖ ਰਾਮ ਨਾਲ ਰਾਮ ਸਰੂਪ ਹੋ ਕੇ ਮਿਲ ਜਾਂਦਾ ਹੈ।

***ਨੋਟ :*** ਇਥੋਂ ਤਕ ਜਾਂ ਪਿੱਛੇ ਆ ਚੁਕੇ ੩੪ ਛੰਦਾਂ ਜਾਂ ਕਬਿੱਤਾਂ ਵਿਚ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੇ ਪ੍ਰੋਗਰਾਮ ਦਾ ਅਰੰਭ ਭੂਮਿਕਾ ਤੇ ਗ੍ਰੰਥ ਰਚਨਾ ਦੇ ਅਰੰਭ ਰੂਪ ਮੰਗਲ ਵਿਚ ਹੀ ਵਰਣਨ ਕੀਤਾ ਹੈ, ਇਸ ਤੋਂ ਅੱਗੇ ਕਾਸ਼ੀ ਦੇ ਪੰਡਤਾਂ ਨੂੰ ਜੈਸਾ ਜੈਸਾ ਸਮਾਂ ਤੇ ਪ੍ਰਸ਼ਨ ਹੋਵੇਗਾ ਤੈਸਾ ਉਪਦੇਸ਼ ਅਤੇ ਉੱਤਰ ਸਰੂਪ ਗ੍ਰੰਥ ਦੀ ਰਚਨਾ ਕਰਦੇ ਹਨ, ਇਸੇ ਗੱਲ ਨੂੰ ਸੂਚਨ ਕਰਾਉਣ ਵਾਸਤੇ ਆਪ ਜੀ ਨੇ ੩੫ ਅੰਕ ਤੋਂ ਪਹਿਲੇ ਇਕ ਅੰਕ ਨਾਲ ਲਗਾ ਕੇ ਸੂਚਨ ਕੀਤਾ ਹੈ ਕਿ ਇਸ ਗ੍ਰੰਥ ਦਾ ਇਹ ਪਹਿਲਾ ਹੀ ਛੰਦ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਸ ਤਰ੍ਹਾਂ ਦੇ ਗੁਰੂ ਜੀ ਦਾ ਤੁਸਾਂ ਵਰਣਨ ਕੀਤਾ ਹੈ, ਜਿਨ੍ਹਾਂ ਦੀ ਸੰਧੀ ਵਿਚ ਮਿਲ ਕੇ ਸਿੱਖ ਨੂੰ ਪਿਛੇ ਵਰਣਨ ਕੀਤੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਇਸ ਤਰ੍ਹਾਂ ਦਾ ਗੁਰੂ ਜਾਂ ਸਤਿਗੁਰੂ ਅੱਜ ਕੱਲ੍ਹ ਮਨੁੱਖਾਂ ਵਿਚ ਭੀ ਹੈ ਜਾਂ ਨਹੀਂ ?

ਜੇ ਕੋਈ ਹੈ ਤਾਂ ਕੌਣ ਤੇ ਕਿਥੇ ਹੈ ? ਇਸ ਤਰ੍ਹਾਂ ਦੇ ਉੱਤਰ ਵਿਚ ਅਗੇ ਫ਼ੁਰਮਾਨ ਕਰਦੇ ਹਨ :

ਐਹੋ ਜਿਹੇ ਉੱਤਮ ਗਤੀ ਪ੍ਰਦਾਤੇ ਗੁਰੂ ਧਰਤੀ ਮੰਡਲ ਵਿਚ ਹੀ ਇਨ੍ਹਾਂ ਮਨੁੱਖਾਂ ਅੰਦਰ ਮਿਲ ਸਕਦੇ ਹਨ, ਜਿਵੇਂ ਸ੍ਰੀ ਗੁਰੂ ਨਾਨਕ ਦੇਵ, ਹਰਿਗੋਬਿੰਦ ਸਾਹਿਬ ਜੀ ਦਾ ਮਾਨਵ ਰੂਪ ਹੋ ਪ੍ਰਗਟਨਾ ਵਰਣਨ ਕਰਦੇ ਹਨ :

ਪ੍ਰ: ਭਾਈ ਸਾਹਿਬ ਜੀਉ! ਕ੍ਰੋੜਾਂ ਬ੍ਰਹਮੰਡਾਂ ਦਾ ਮਾਲਕ ਮਨੁੱਖਤਾ ਦਾ ਰੂਪ ਧਾਰ ਕੇ ਗੁਰੂ ਰੂਪ ਹੋ ਦਰਸ਼ਨ ਵਿਖਾ ਰਿਹਾ ਹੈ, ਉਸਦੀ ਰੂਪ-ਰੇਖਾ ਦਾ ਚਿਤ੍ਰਨ ਵਰਣਨ ਕਰੋ ਤਾਕਿ ਅਸੀਂ ਭੀ ਇਸ ਸੰਬੰਧੀ ਕੁਝ ਜਾਣਕਾਰੀ ਹਾਸਲ ਕਰ ਸਕੀਏ ?

ਉ: ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੀ ਖੋਜ ਦੁਆਰੇ ਇਹੋ ਸੂਝ ਬੂਝ ਮਿਲ ਸਕੀ ਹੈ ਕਿ ਉਸ ਪਰੀਪੂਰਨ ਪ੍ਰਮੇਸ਼ਰ ਨੇ ਮਨੁੱਖਤਾ ਦਾ ਰੂਪ ਧਾਰ ਕੇ ਪ੍ਰਤੱਖ ਦਰਸ਼ਨ ਵਿਖਾਏ ਤੇ ਸ੍ਰੀ ਮੁਖ ਤੋਂ ਉਪਦੇਸ਼ ਸੁਣਾ ਕੇ ਮਨੁੱਖਾਂ ਦਾ ਉਧਾਰ ਕੀਤਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਾਵ ਨੂੰ ਇਸ ਕਬਿੱਤ ਰਾਹੀਂ ਅੰਕਤ ਕੀਤਾ ਹੈ:

**ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ,**
**ਮਾਨਸ ਅਉਤਾਰ ਧਾਰਿ ਦਰਸੁ ਦਿਖਾਏ ਹੈ ॥**

***ਪਦ ਅਰਥ :*** ਰੋਮ ਰੋਮ—ਵਾਲ ਵਾਲ ਵਿਖੇ। ਨਿਵਾਸ—ਨਿਵਾਸ ਹੈ। ਮਾਨਸ ਅਉਤਾਰ ਧਾਰਿ—ਮਨੁੱਖੀ ਸਰੂਪ ਧਾਰ ਕੇ ਦਰਸ਼ਨ ਦਿਖਾਇਆ ਹੋਇਆ ਹੈ (ਭਾਵ ਇਸ ਕਾਲ ਵਿਖੇ ਮਨੁੱਖ ਮੰਡਲ ਅੰਦਰ ਦਰਸ਼ਨ ਦੇ ਰਹੇ ਹਨ)।

***ਅਰਥ :***

ਜਿਸ (ਕਰਤਾਰ) ਦੇ ਇਕ ਇਕ ਲੂੰ ਲੂੰ ਵਿਚ ਕ੍ਰੋੜਾਂ ਬ੍ਰਹਮੰਡਾਂ ਦਾ ਨਿਵਾਸ ਹੈ, ਜਿਵੇਂ, 'ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ' ਉਹ (ਕਰਤਾਰ ਹੀ) ਮਨੁੱਖ ਅਵਤਾਰ, ਭਾਵ ਉਹ (ਕਰਤਾਰ ਹੀ ਗੁਰੂ ਸਰੂਪ) ਧਾਰਨ ਕਰਕੇ (ਆਪਣਾ) ਦਰਸ਼ਨ ਵਿਖਾ ਰਿਹਾ ਹੈ।

**ਜਾ ਕੈ ਓਅੰਕਾਰ ਕੇ ਅਕਾਰ ਹੈ ਨਾਨਾ ਪ੍ਰਕਾਰ,**
**ਸ੍ਰੀਮੁਖ ਸਬਦੁ ਗੁਰਸਿਖਨ ਸੁਨਾਏ ਹੈ ॥**

***ਪਦ ਅਰਥ :*** ਓਅੰਕਾਰ—ਸ਼ਬਦ ਬ੍ਰਹਮ ਦੇ ਹੀ। ਅਕਾਰ ਹੈ ਨਾਨਾ ਪ੍ਰਕਾਰ—ਨਾਨਾ ਪ੍ਰਕਾਰ ਦੇ (ਨਿਆਰੇ ਨਿਆਰੇ ਸਰੂਪਾਂ ਵਾਲੇ) ਅਕਾਰ ਸ੍ਰਿਸ਼ਟੀ ਰੂਪ ਪਸਰੇ ਹੋਏ ਹਨ। ਸ੍ਰੀਮੁਖ—ਸੁਭਾਏਮਾਨ ਮੁਖ ਕਮਲ ਦ੍ਵਾਰੇ। ਸਬਦੁ—ਉਪਦੇਸ਼। ਸੁਨਾਏ ਹੈ—ਸੁਣਾ ਰਿਹਾ ਹੈ।

***ਅਰਥ :***

ਜਿਸਦੇ ਫੁਰਨੇ ਮਾਤ੍ਰ ਦੇ (ਨਾਮ ਹੀ) ਅਨੇਕ ਤਰ੍ਹਾਂ ਅਕਾਰ (ਜਗਤ) ਵਿਚ ਪੈਦਾ ਹੋਏ ਹੋਏ ਹਨ, ਉਹੋ ਹੀ (ਗੁਰੂ ਰੂਪ ਹੋ ਕੇ) ਆਪਣੇ ਅੰਤਰ ਮੁਖ ਤੋਂ ਉਪਦੇਸ਼ ਗੁਰਸਿੱਖਾਂ ਨੂੰ ਸੁਣਾ ਰਿਹਾ ਹੈ।

**ਜਗ ਭੋਗ ਨਈਬੇਦ ਜਗਤ ਭਗਤ ਜਾਹਿ,**
**ਅਸਨ ਬਸਨ ਗੁਰਸਿਖਨ ਲਡਾਏ ਹੈ ॥**

***ਪਦ ਅਰਥ :*** ਜਗ—ਬੇਦਾਂ ਦੇ ਕਰਮ ਕਾਂਡ ਦ੍ਵਾਰੇ ਨਿਰੂਪਨ ਕੀਤੀਆਂ ਗੀਤੀਆਂ ਦ੍ਵਾਰੇ। ਯਗਜ—ਬ੍ਰਹਮ ਯਗਜ ਆਦਿ ਹੋਮ ਕਰ ਕਰਕੇ ਜਿਸਨੂੰ ਕਰਮਕਾਂਡੀ ਅਰਾਧਦੇ ਹਨ। ਨਈਬੇਦ ਭੋਗ—ਅਨੇਕ ਪ੍ਰਕਾਰ ਦੇ ਭੋਗ-ਭੋਜਨ ਜੋਗ—ਮੋਹਨ ਭੋਗ ਆਦਿ (ਪਦਾਰਥਾਂ ਨੂੰ) ਅਰਪਣ ਕਰਕੇ। ਜਗਤ ਭਗਤ ਜਾਹਿ—ਜਗਤ ਵਿਚ ਭਗਤ ਜਨ (ਉਪਾਸਨਾ ਕਾਂਡ ਅਨੁਸਾਰੀ ਢੰਗਾਂ ਦ੍ਵਾਰੇ ਜਿਸਨੂੰ (ਪੂਜਦੇ ਹਨ)। ਅਸਨ ਬਸਨ—(ਖਾਨ ਪਾਨ ਅਰੁ ਪਹਿਰਾਨ ਜੋਗ ਪਦਾਰਥ) ਆਦਿ ਦੀਆਂ ਬਖ਼ਸ਼ਸ਼ਾਂ ਬਖ਼ਸ਼ ਬਖ਼ਸ਼ ਕੇ (ਆਪਣਿਆਂ ਸਿੱਖਾਂ ਨੂੰ ਲਾਡ ਲਡਾਉਂਦੇ ਹਨ, (ਦੁਲਾਰ ਰਹੇ) ਹਨ।

***ਅਰਥ :***

ਜਿਸ ਨੂੰ (ਪ੍ਰਸੰਨ ਕਰਨ ਲਈ) ਜਗਤ ਵਿਚ (ਹੋਮ) ਜਗ (ਆਦਿਕ ਕਰਮਕਾਂਡ ਦੀ ਪ੍ਰਕ੍ਰਿਯਾ ਕਰਮ ਕਾਂਡੀ ਕਰਦੇ ਹਨ, ਅਤੇ) ਜਿਸਨੂੰ (ਖ਼ੁਸ਼ ਕਰਨ ਲਈ) ਜਗਤ ਵਿਚ (ਮੋਹਨ) ਭੋਗ (ਆਦਿਕ ਪਦਾਰਥ) ਨਈਵੇਦ (ਅਰਪਨ ਕਰਕੇ) ਭਗਤ ਲੋਕ (ਪੂਜਦੇ ਹਨ, ਓਹੋ ਹੀ ਅਨੇਕ ਤਰ੍ਹਾਂ ਦੇ) ਅਸਨ-ਬਸਨ (ਖਾਨ-ਪਹਿਰਾਨ) ਦੇ ਪਦਾਰਥ ਬਖ਼ਸ਼ ਕੇ (ਗੁਰਸਿੱਖਾਂ ਨੂੰ) ਲਾਡ ਲਡਾ ਰਿਹਾ ਹੈ।

**ਨਿਗਮ ਸੇਖਾਦਿਕ ਕਥਤ ਨੇਤਿ ਨੇਤਿ ਕਰਿ,**
**ਪੂਰਨ ਬ੍ਰਹਮ ਗੁਰਸਿਖਨ ਲਖਾਏ ਹੈ ॥੧॥੩੫॥**

***ਪਦ ਅਰਥ :*** ਨਿਗਮ—ਬੇਦ, ਸ਼ਾਸਤ੍ਰ ਵਾ ਬੇਦ ਸ਼ਾਸਤ੍ਰ ਵੇਤਾ (ਬ੍ਰਹਮਾ ਆਦਿਕ)। ਸੇਖਾਦਿਕ—ਸ਼ੇਸ਼ਨਾਗ (ਪਤੰਜਲੀ) ਆਦਿਕ ਰਿਖੀ ਮੁਨੀ। ਨੇਤਿ ਨੇਤਿ—ਨ+ਇਤੀ ਨ+ਇਤੀ= ਨਹੀਂ (ਬਸ ਬਸ—ਅੰਤ ਜਿਸਦਾ) ਅਨੰਤ ਅਨੰਤ ਕਰਕੇ ਜਿਸਨੂੰ ਕਥਨ ਕਰਦੇ ਹਨ। ਪੂਰਨ ਬ੍ਰਹਮ—ਉਸ ਪੂਰਨ ਬ੍ਰਹਮ ਨੇ ਹੀ ਗੁਰੂ ਸਰੂਪ ਹੋ ਕੇ ਸਿੱਖਾਂ ਨੂੰ।

***ਅਰਥ :***

ਵੇਦ ਸ਼ਾਸਤ੍ਰ ਜਾਂ ਵੇਦ ਸ਼ਾਸਤ੍ਰਾਂ (ਦੇ ਗਿਆਤੇ ਲੋਕ ਬ੍ਰਹਮ ਵਰਗੇ) ਅਤੇ ਸ਼ੇਖਨਾਗ ਵਰਗੇ (ਸਿਮਰਨ ਕਰਨ ਵਾਲੇ, ਜਿਸਨੂੰ) ਬੇਅੰਤ ਬੇਅੰਤ ਕਰਕੇ ਕਥਨ ਕਰਦੇ ਹਨ, (ਓਹੋ ਪਾਰਬ੍ਰਹਮ) ਪੂਰਨ ਬ੍ਰਹਮ (ਗੁਰੂ ਸਰੂਪ) ਹੋ ਕੇ ਗੁਰਸਿੱਖਾਂ (ਨੂੰ ਆਪਣਾ ਆਪ) ਜਣਾ ਰਿਹਾ ਹੈ।੧।੩੫।

**ਭਾਵਾਰਥ :** ਜੋ ਪਰੀਪੂਰਨ ਪ੍ਰਮੇਸ਼ਰ ਖੰਡਾਂ ਬ੍ਰਹਮੰਡਾਂ ਦੀ ਰਚਨਾ ਰਚ ਕੇ ਹਰੇਕ ਰੋਮ ਰੋਮ ਵਿਚ ਵਿਆਪਕ ਹੋ ਰਿਹਾ ਹੈ, ਉਹੋ ਬ੍ਰਹਮ ਸਰੂਪ ਗੁਰੂ ਰੂਪ ਧਾਰ ਕੇ ਮਨੁੱਖਾਂ ਦਾ ਉਧਾਰ ਕਰਨ ਲਈ ਸਤਿ ਦੀ ਪ੍ਰਾਪਤੀ ਦਾ ਉਪਦੇਸ਼ ਦੇ ਸਿੱਖਾਂ ਦਾ ਕਲਿਆਣ ਕਰਤਾ ਭੀ ਹੋਇਆ ਹੈ।

ਪ੍ਰ: ਭਾਈ ਸਾਹਿਬ ਜੀਓ! ਜਿਸ ਨਿਰੰਕਾਰ ਦੇ ਸਰੂਪ ਸਤਿਗੁਰੂ ਦਾ ਆਪ ਜੀ ਜ਼ਿਕਰ ਕਰਦੇ ਹੋ ਕਿ ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਆਪਣੇ ਸਰੂਪ ਦੀ ਲਖਤਾ ਕਰਾਉਂਦੇ ਹਨ, ਕੀ ਦੱਸੋਗੇ ਕਿ ਉਨ੍ਹਾਂ ਸਿੱਖਾਂ ਨੂੰ ਲਖਤਾ ਕਰਾਉਣ ਦੀ ਸਤਿਗੁਰਾਂ ਦੀ ਰੂਪ-ਰੇਖਾ ਕੀ ਹੈ, ਜਿਸ ਨੂੰ ਅਪਨਾ ਕੇ ਸਿੱਖ ਗੁਰੂ ਦੇ ਸਾਦਕ ਬਣਦੇ ਹਨ। ਤਾਂ ਭਾਈ ਸਾਹਿਬ ਜੀ ਇਸ ਅਗਲੇ ਕਬਿੱਤ ਵਿਚ ਇਸ ਭਾਵ ਨੂੰ ਹੀ ਦਰਸਾ ਰਹੇ ਹਨ?

**ਨਿਰਗੁਨ ਸਰਗੁਨ ਕੈ ਅਲਖ ਅਬਿਗਤ ਰੂਪ,**
**ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈ ॥**

**ਪਦ ਅਰਥ :** ਨਿਰਗੁਨ—ਨਿਰਾਕਾਰ ਸਰੂਪ ਨੂੰ। ਸਰਗੁਨ—ਸਰਗੁਣ-ਅਕਾਰ ਧਾਰੀ ਬਣ ਕੇ। ਅਲਖ—ਨਾ ਲਖਿਆ ਜਾਣ ਵਾਲਾ ਹੋਣ ਕਰਕੇ। ਅਬਿਗਤ—ਜਿਸਦੀ ਗਤਿ, (ਗਿਆਨ) ਅਬਿਗਤ ਅਬਜਕ੍ਰ—(ਅਪ੍ਰਗਟ) ਸਰੂਪ ਹੈ। ਪੂਰਨ ਬ੍ਰਹਮ—ਐਸੇ ਪੂਰਨ ਬ੍ਰਹਮ ਨੇ ਹੀ। ਪ੍ਰਗਟਾਏ ਹੈ—ਆਪਣੇ ਆਪ ਨੂੰ ਗੁਰੂ ਰੂਪ ਵਿਖੇ ਪ੍ਰਗਟਾਇਆ ਹੈ।

**ਅਰਥ :**

(ਜੋ) ਨਿਰਗੁਨ ਅਲਖ ਹੋਣ ਕਰਕੇ ਜਾਣਿਆ ਨਹੀਂ ਜਾਂਦਾ ਅਤੇ ਅਬਿਗਤ ਹੋਣ ਕਰਕੇ ਜਿਸ ਦੀ ਪ੍ਰਾਪਤੀ ਕਠਨ ਹੈ, ਓਹੀ ਪੂਰਨ ਗਤੀ ਵਾਲਾ ਬ੍ਰਹਮ ਸਰਗੁਨ (ਬਣ ਕੇ) ਗੁਰੂ ਰੂਪ ਹੋ ਕੇ ਪ੍ਰਗਟ ਹੋਇਆ ਹੈ।

**ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ,**
**ਅਕੁਲ ਅਕਾਲ ਗੁਰਸਿਖਨ ਦਿਖਾਏ ਹੈ ॥**

**ਪਦ ਅਰਥ :** ਸਰਗੁਨ—(ਮਨੁੱਖ ਦੇਹ ਧਾਰੀ) ਸ੍ਰੀ (ਕਲਿਆਨ ਰੂਪ) ਗੁਰੂ ਮਹਾਰਾਜ ਜੀ ਨੂੰ। ਧਿਆਨ—ਕੀਤਾ ਹੈ। ਅਕਲ—ਅਕਾਲ ਰੂਪ, ਸਤਿ ਸਰੂਪ (ਅਬਿਨਾਸੀ ਰੂਪ)। ਦਿਖਾਏ—ਦਿਖਾਇਆ (ਅਨੁਭਵ ਕਰਾਇਆ) ਹੈ।

**ਅਰਥ :**

ਸ੍ਰੀ ਗੁਰੂ ਜੀ ਸਰਗੁਨ (ਸਰੂਪ ਇਸ ਤਰ੍ਹਾਂ ਹਨ ਕਿ ਜਿਨ੍ਹਾਂ) ਗੁਰ ਸਿੱਖਾਂ ਨੇ ਸ੍ਰੀ ਗੁਰੂ ਜੀ ਦੇ ਦਰਸ਼ਨ ਦਾ ਧਿਆਨ (ਧਾਰਨਾ) ਕੀਤਾ ਹੈ (ਉਨ੍ਹਾਂ) ਗੁਰਸਿੱਖਾਂ ਨੂੰ ਗੁਰੂ ਜੀ (ਨੇ ਆਪਣਾ) ਰੂਪ ਅਕਲ (ਮਾਯਾ ਤੇ ਅਵਿਦਿਆ ਤੋਂ ਰਹਿਤ) ਤੇ ਅਕਾਲ (ਸਮੇਂ ਦੇ ਗੇੜ ਤੇ ਮੌਤ ਤੋਂ ਰਹਿਤ) ਵਿਖਾਇਆ ਹੈ, (ਅਰਥਾਤ ਧਿਆਨ ਧਰਨ ਵਾਲੇ ਗੁਰਸਿੱਖਾਂ ਨੇ ਮਾਇਆ ਅਵਿਦਿਆ ਤੇ ਮੌਤ ਤੋਂ ਰਹਿਤ ਸਰੂਪ ਗੁਰੂ ਜੀ ਦਾ ਨਿਸਚੇ ਕਰਕੇ ਜਾਣਿਆ ਹੈ)।

**ਨਿਰਗੁਨ ਸ੍ਰੀ ਗੁਰ ਸਬਦ ਅਨਹਦ ਧੁਨਿ,**
**ਸਬਦ-ਬੇਧੀ ਗੁਰਸਿਖਨ ਸੁਨਾਏ ਹੈ ॥**

**ਪਦ ਅਰਥ :** ਨਿਰਗੁਨ—ਨਿਰਗੁਨ ਸਰੂਪ ਸ੍ਰੀ ਗੁਰੂ ਮਹਾਰਾਜ ਜੀ ਨੇ। ਅਨਹਦ ਸਬਦ ਧੁਨਿ—ਅਨਹਦ ਸ਼ਬਦ ਦੀ ਧੁਨੀ ਦੇ ਰੂਪ ਵਿਚ। ਸਬਦ-ਬੇਧੀ—ਜਿਨ੍ਹਾਂ ਦੇ ਚਿੱਤ ਨੂੰ ਸਤਿਗੁਰਾਂ ਦੇ ਉਪਦੇਸ਼ ਨੇ ਵਿੰਨ੍ਹ ਦਿੱਤਾ ਹੈ, ਭਾਵ ਸ਼ਬਦ ਜਿਨ੍ਹਾਂ ਦੇ ਅੰਦਰ ਧਸ ਚੁੱਕਾ ਹੈ।

**ਅਰਥ :**

(ਬ੍ਰਹਮ ਦਾ) ਨਿਰਗੁਨ ਸਰੂਪ ਦਾ ਨਿਰਗੁਨ (ਸਰੂਪ) ਸ੍ਰੀ ਗੁਰੂ ਜੀ ਦਾ ਸ਼ਬਦ ਹੈ, (ਜਿਸ ਦੀ) ਧੁਨੀ ਅਨਹਦ ਹੈ (ਸਰੋਤਿਆਂ ਦੇ ਮਨਾਂ ਨੂੰ) ਵਿੰਨ੍ਹ ਦੇਣ ਵਾਲਾ ਸ਼ਬਦ ਗੁਰੂ ਜੀ ਨੇ ਸਿੱਖਾਂ ਨੂੰ ਸੁਣਾਇਆ ਹੈ, (ਅਰਥਾਤ ਜਿਸਨੇ ਭੀ ਸ਼ਬਦ ਸੁਣਿਆ ਹੈ, ਓਹੀ ਘਾਇਲ ਹੋ ਕੇ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਿਆ ਹੈ, ਇਸ ਤਰ੍ਹਾਂ ਦਾ ਜੋ ਸ਼ਬਦ ਹੈ, ਉਹ ਸ਼ਬਦ ਹੀ ਨਿਰਗੁਨ ਬ੍ਰਹਮ ਦਾ ਰੂਪ ਹੈ)।

**ਚਰਨ ਕਮਲ ਮਕਰੰਦ ਨਿਹਕਾਮ ਧਾਮ,**
**ਗੁਰਸਿਖ ਮਧੁਕਰ ਗਤਿ ਲਪਟਾਏ ਹੈ ॥੩੬॥**

**ਪਦ ਅਰਥ :** ਚਰਨ ਕਮਲ ਮਕਰੰਦ—ਉਨ੍ਹਾਂ ਨੇ ਚਰਨ ਕਮਲਾਂ ਦੀ ਮਕਰੰਦ—ਸੁਗੰਧੀ ਦੀ (ਸਾਰ ਰੂਪ ਧੂੜੀ ਨਾਲ) ਰਜ ਨਾਲ। ਮਧੁਕਰ ਗਤਿ—ਭੌਰੇ ਵਾਂਙੂ। ਲਪਟਾਏ ਹੈ—(ਲੰਪਟ ਹੁੰਦੇ—ਪ੍ਰੇਮ ਕਰਦੇ, ਵਾ ਉਸ ਵਿਖੇ ਲਿਵ ਲੀਣ ਹੁੰਦੇ ਹਨ)।

**ਅਰਥ :**

(ਸਤਿਗੁਰੂ ਜੀ ਦੇ) ਚਰਨ ਹੀ ਕਮਲ ਹਨ, ਕਮਲ ਵਿਚ ਮਕਰੰਦ ਜਾਂ ਧੂੜੀ ਹੁੰਦੀ ਹੈ, ਜਿਸ ਉਤੇ ਭੌਰਾ ਮੋਹਿਤ ਹੁੰਦਾ ਹੈ, (ਇਸ ਤਰ੍ਹਾਂ ਜੋ) ਕਾਮਨਾ ਤੋਂ ਰਹਿਤ (ਅਵਸਥਾ ਹੈ, ਇਹੋ ਹੀ) ਚਰਨਾਂ ਰੂਪ ਕਮਲਾਂ ਦੀ ਮਕਰੰਦ ਜਾਂ ਧੂੜੀ ਹੈ, ਇਸ ਨਿਹਕਾਮ ਰੂਪ ਮਕਰੰਦ ਦਾ ਘਰ ਸਤਿਗੁਰੂ ਜੀ ਦੇ ਚਰਨ ਕਮਲ ਹਨ (ਜਿਨ੍ਹਾਂ ਚਰਨਾਂ ਕਮਲਾਂ ਉਤੇ) ਗੁਰਸਿੱਖ (ਮਧੁਕਰ) ਭੌਰਿਆਂ ਵਾਂਗੂੰ ਲਿਪਟੇ ਹੋਏ ਹਨ।੩੬।

**ਪ੍ਰ:** ਬਨਾਰਸ ਦੇ ਪੰਡਤਾਂ ਵੱਲੋਂ ਭਵਿੱਖਤ ਦੇ ਸੰਬੰਧ ਵਿਚ ਭਾਈ ਸਾਹਿਬ ਜੀ ਤੋਂ ਇਹ ਪੁੱਛ ਕੀਤੀ ਗਈ ਕਿ ਭਾਈ ਜੀਉ ! ਗੁਰੂ ਨਾਨਕ ਦੇਵ ਜੀ ਤੋਂ ਬਾਅਦ ਵਿਚ ਦੇਹ ਧਾਰੀ ਆਦਿ ਗੁਰੂਆਂ ਦੀ ਪਰੰਪਰਾ ਦੀ ਰੂਪ-ਰੇਖਾ ਕਿਵੇਂ ਪ੍ਰਚਲਤ ਰਹੀ, ਤਾਂ ਭਾਈ ਸਾਹਿਬ ਜੀ ਭਵਿੱਖਤ ਨੂੰ ਤੱਕਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਤੋਂ ਅੱਗੇ ਗੁਰਮੁਖੀ ਮਾਰਗ ਪਰਵਿਰਤ ਹੋਣ ਦਾ ਨਿਰਣਾ ਇਉਂ ਦਰਸਾਉਂਦੇ ਹਨ, ਜਿਸ ਨੂੰ ਆਪ ਜੀ ਨੇ ਅਗਲੇ ਕਬਿੱਤ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਸ ਵਿਚ ਕਈ ਪ੍ਰਤੱਖ ਵਰਤੋਂ ਵਿਚ ਆਉਣ ਵਾਲੇ ਉਦਾਹਰਣ ਦਰਸਾਏ ਹਨ :

**ਉ: ਪੂਰਨ ਬ੍ਰਹਮ ਗੁਰੁ ਬੇਲ ਹੁਇ ਚੰਬੇਲੀ ਗਤਿ,**
**ਮੂਲ ਸਾਖਾ ਪਤ੍ਰ ਕਰਿ ਬਿਬਿਧਿ ਬਿਥਾਰ ਹੈ ॥**

***ਪਦ ਅਰਥ :*** ਪੂਰਨ ਬ੍ਰਹਮ ਗੁਰੁ—ਪੂਰਨ ਬ੍ਰਹਮ ਸਰੂਪ ਸਤਿਗੁਰੂ ਨੇ। ਬੇਲ ਹੁਇ ਚੰਬੇਲੀ ਗਤਿ—ਚੰਬੇਲੀ ਦੀ ਬੇਲ ਵਾਂਗੂੰ, (ਭਾਵ ਜਿਸ ਪ੍ਰਕਾਰ ਚੰਬੇਲੀ ਦੀ ਬੇਲ ਝੁਕ ਕੇ ਧਰਤੀ ਉਪਰ ਆਈ ਸ਼ਾਖ਼ ਜਿਥੇ ਭੀ ਧਰਤੀ ਵਿਚ ਧਸ ਕੇ ਗੱਡੀ ਜਾਂਦੀ ਹੈ)। ਬਿਬਿਧ—ਅਨੇਕ ਪ੍ਰਕਾਰ ਦੇ ਰੂਪਾਂ ਵਿਚ ਵਿਸਥਾਰ ਪਾਇਆ ਹੈ। ਮੂਲ ਸਾਖਾ—ਮੁੱਢ (ਜੜ੍ਹ) ਪ੍ਰਗਟ ਕਰਕੇ ਟਾਹਣੀਆਂ ਆਦਿ ਦਾ। ਬਿਥਾਰ ਹੈ—ਅਨੇਕ ਪ੍ਰਕਾਰ ਦਾ ਬਿਥਾਰ (ਪਸਾਰਾ) ਕਰ ਲੈਂਦੀ ਹੈ।

***ਅਰਥ :***

ਪੂਰਨ ਬ੍ਰਹਮ (ਦਾ ਰੂਪ) ਗੁਰੂ ਚੰਬੇਲੀ ਦੀ ਵੇਲ ਦੀ (ਗਤਿ) ਤਰ੍ਹਾਂ ਹੈ, (ਜਿਸ ਵੇਲ ਨੇ) ਜੜ੍ਹ ਟਾਹਣੀਆਂ ਤੇ ਪੱਤ੍ਰ (ਆਦਿਕ) ਬਹੁਤ ਤਰ੍ਹਾਂ ਦਾ ਫੈਲਾਵ ਕੀਤਾ ਹੋਇਆ ਹੈ।

**ਗੁਰਸਿਖ ਪੁਹਪ ਸੁਬਾਸ ਨਿਜ ਰੂਪ ਤਾ ਮੈ,**
**ਪ੍ਰਗਟ ਹੁਇ ਕਰਤ ਸੰਸਾਰ ਕੋ ਉਧਾਰ ਹੈ॥**

***ਪਦ ਅਰਥ :*** ਸੁਬਾਸ—ਜੈ ਜੈਕਾਰ ਰੂਪ ਕੀਰਤੀ ਦਾ ਸੁਬਾਸ, (ਸ੍ਰੇਸ਼ਟ ਵਾਸ਼ਨਾ) ਸੁਗੰਧੀ ਦੀਆਂ ਲਪਟਾਂ ਪਸਾਰੀਆਂ ਜਿਨ੍ਹਾਂ ਨੇ। ਪ੍ਰਗਟ ਹੁਇ—ਪਰਗਟ ਹੋ ਕਰਕੇ ਸੰਸਾਰ ਦਾ ਉਧਾਰ (ਕਲਿਆਣ) ਕੀਤਾ ਹੈ।

***ਅਰਥ :***

(ਗੁਰੂ ਰੂਪ ਵੇਲ ਦੇ) ਫੁੱਲ ਗੁਰਸਿੱਖ ਹਨ, ਉਨ੍ਹਾਂ ਵਿਚ (ਜੋ) ਨਿਜ ਰੂਪ ਦੀ ਲਖਤਾ ਹੈ, (ਇਹੋ) ਸ਼ੁਭ ਵਾਸ਼ਨਾ ਹੈ (ਜਿਨ੍ਹਾਂ ਨੇ) ਪ੍ਰਗਟ ਹੋ ਕੇ ਜਗਤ ਦਾ ਉਧਾਰ ਕੀਤਾ ਹੈ (ਅਰਥਾਤ ਜਿਸ ਤਰ੍ਹਾਂ ਗੁਰੂ ਜੀ ਨੇ ਲੋਕਾਂ ਦੇ ਭਲੇ ਲਈ ਆਪ ਉਤੇ ਅਨੇਕਾਂ ਕਸ਼ਟ ਝੱਲੇ ਸਨ, ਇਸੇ ਤਰ੍ਹਾਂ ਜਿਨ੍ਹਾਂ ਗੁਰਸਿੱਖਾਂ ਨੇ ਜਗਤ ਵਿਚ ਪ੍ਰਗਟ ਹੋ ਕੇ ਲੋਕਾਂ ਦਾ ਭਲਾ ਕੀਤਾ ਹੈ, ਉਹ ਗੁਰਸਿੱਖ ਫੁੱਲ ਹਨ, ਉਨ੍ਹਾਂ ਨੂੰ ਜੋ ਆਤਮ-ਗਿਆਨ ਹੋਇਆ ਹੈ, ਏਹੀ ਉਨ੍ਹਾਂ ਦੀ ਸ਼ੁਭ-ਵਾਸ਼ਨਾ ਹੈ)।

**ਤਿਲ ਮਿਲਿ ਬਾਸਨਾ ਸੁਬਾਸ ਕੋ ਨਿਵਾਸ ਕਰਿ,**
**ਆਪਾ ਖੋਇ ਹੋਇ ਹੈ ਫੁਲੇਲ ਮਹਿਕਾਰ ਹੈ॥**

(ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੀਰਤੀ ਨੂੰ ਮਹਿਕਾਨ ਵਾਲੇ ਦੇਸੀਂ ਪ੍ਰਦੇਸੀਂ ਵੱਸਨਹਾਰੇ ਸਿੱਖ ਸੰਗਤਾਂ ਰੂਪ ਫੁੱਲਾਂ ਨਾਲ) ਤਿਲਾਂ ਦੀ ਨਿਆਈਂ (ਅੰਦਰੋਂ ਬਾਹਰੋਂ ਇਕ) ਹੋ ਕੇ ਜਿਹੜੇ ਲੋਕ ਆਣ ਆਣ ਮਿਲੇ, ਉਨ੍ਹਾਂ ਅੰਦਰ ਭੀ ਉਹੀ ਸੁਗੰਧੀ ਰੂਪ ਵਾਸ਼ਨਾ (ਖੁਸ਼ਬੂ—ਸ੍ਰੀ ਗੁਰੂ ਮਹਾਰਾਜ ਦੀ ਕੀਰਤੀ) ਦਾ ਨਿਵਾਸ ਉਨ੍ਹਾਂ ਨੇ ਕਰ ਦਿੱਤਾ—ਭਾਵ ਗੁਰੂ ਮਹਾਰਾਜ ਜੀ ਦੇ ਨਾਮ ਲੇਵਾ ਸਿੱਖ ਬਣਾ ਦਿਤੇ। (ਜਿਨ੍ਹਾਂ ਨੇ ਸੱਚਮੁੱਚ ਤਿਲਾਂ ਵਾਂਙੂ ਹੀ) ਆਪਾ ਗਵਾ ਕੇ (ਜਾਤੀ ਗੋਤ ਆਦਿ ਦਾ ਅਭਿਮਾਨ) ਤਿਆਗ ਕੇ (ਫੁਲੇਲ ਵਾਂਗੂੰ ਪੂਰਨ ਪ੍ਰੇਮੀ ਬਣ ਕੇ। ਅਗੇ ਮਹਿਕਾਰ (ਸੁਗੰਧੀ) ਨੂੰ ਪਸਾਰਨਾ ਅਰੰਭ ਕਰ ਦਿੱਤਾ।

***ਅਰਥ :***

ਜਿਹੜੇ ਜੀਵ ਤਿਲ (ਵਾਂਗੂੰ ਗੁਰਸਿੱਖ ਰੂਪ ਫੁੱਲ ਨਾਲ) ਮਿਲ (ਗਏ ਹਨ, ਉਨ੍ਹਾਂ ਵਿਚ ਏਹੋ ਹੀ) ਸ਼ੁਭ ਵਾਸ਼ਨਾ ਨੇ ਨਿਵਾਸ ਕੀਤਾ ਹੈ ਜੋ ਉਨ੍ਹਾਂ ਨੇ ਆਪਾ-ਭਾਵ ਨਾਸ ਕਰ ਲਿਆ ਹੈ, (ਇਸ ਤਰ੍ਹਾਂ) ਫੁਲੇਲ ਹੋ ਕੇ (ਜਗਤ ਨੂੰ) ਮਹਿਕਾਉਂਦੇ ਹਨ, ਜਿਹੜੇ ਜਾਤ ਗੋਤ ਜਾਂ ਵਿਦਿਆ ਆਦਿਕ ਦੇ ਅਭਿਮਾਨ ਵਾਲੇ ਜੀਵ ਗੁਰਸਿੱਖਾਂ ਵਿਚ ਮਿਲ ਗਏ ਤੇ ਉਨ੍ਹਾਂ ਨੇ ਆਪਣਾ ਅਭਿਮਾਨ ਦੂਰ ਕਰ ਦਿੱਤਾ ਸੀ, ਉਹ ਮਾਨੋ ਗੁਰਸਿੱਖਾਂ ਰੂਪ ਚੰਬੇਲੀ ਦੇ ਫੁੱਲਾਂ ਨਾਲ ਤਿਲਾਂ ਵਾਂਗੂੰ ਮਿਲੇ ਸਨ, ਜਿਵੇਂ ਤਿਲ ਆਪਾ ਗਵਾ ਕੇ ਫੁੱਲਾਂ ਦੀ ਵਾਸ਼ਨਾ ਲੈ ਲੈਂਦਾ ਹੈ, ਇਵੇਂ ਉਨ੍ਹਾਂ ਨੇ ਭੀ ਆਪਣਾ ਆਪ ਨਾਸ ਕਰਕੇ, ਸੁਗੰਧੀ ਹਾਸਲ ਕਰ ਲਈ ਹੈ ਤੇ ਉਹ ਸੁਗੰਧੀ ਜਗਤ ਵਿਚ ਖਲੇਰ ਦਿੱਤੀ ਹੈ।

**ਗੁਰਮੁਖਿ ਮਾਰਗ ਮੈ ਪਤਿਤ ਪੁਨੀਤ ਰੀਤਿ,**
**ਸੰਸਾਰੀ ਹੁਇ ਨਿਰੰਕਾਰੀ ਪਰਉਪਕਾਰ ਹੈ ॥੩੭॥**

***ਪਦ ਅਰਥ :*** ਗੁਰਮੁਖਿ ਮਾਰਗ ਮੈ—ਗੁਰਮੁਖੀ ਪੰਥ (ਸਿੱਖੀ ਮਾਰਗ) ਵਿਚ ਆ ਗਿਆ। ਪਤਿਤ—ਪ੍ਰਮਾਰਥ ਤੋਂ ਡਿਗਿਆਂ (ਵਾ ਮਨੁੱਖੀ ਜੀਵਨ ਦੇ ਮਹੱਤ ਤੋਂ ਡਿਗਿਆਂ

ਸਭ) ਨੂੰ ਹੀ ਪਵਿੱਤ੍ਰ ਕਰਨ ਵਾਲੀ ਰੀਤੀ (ਮਰਯਾਦਾ) ਨਾਲ। ਸੰਸਾਰੀ ਹੁਇ—ਸੰਸਾਰੀ ਹੁੰਦਿਆਂ ਨੂੰ ਭੀ। ਨਿਰੰਕਾਰੀ— ਨਿਰੰਕਾਰ ਵਾਲਾ, ਨਾਨਕ (ਪੰਥੀਆ) ਬਣਾ ਲਿਆ ਗਿਆ ਯਾ ਬਣਾ ਲਿਆ ਜਾਂਦਾ ਹੈ। ਪਰ—ਵਿਸ਼ੇਸ਼ ਕਰਕੇ। ਉਪਕਾਰ ਉਪ-ਕਾਰ—ਉਸਦਾ ਸਮੀਪੀ ਬਣਾ ਦੇਣ ਵਾਲਾ ਚਾਲਾ। ਵਰਤਨ—ਹਰ ਇਕ ਗੁਰਸਿੱਖ ਦਾ (ਵਾ ਸਿੱਖੀ ਮਾਰਗ) ਦਾ ਧਰਮ ਹੈ।

**ਅਰਥ :**

(ਜਿਵੇਂ ਫੁੱਲਾਂ ਦੀ ਸੰਗਤ ਕਰਨ ਵਾਲਾ ਤਿਲ, ਆਪਣੀ ਨੀਚਤਾ ਨੂੰ ਮਿਟਾ ਕੇ, ਫੁਲੇਲ ਰੂਪ ਹੋ ਕੇ ਰਾਜੇ ਮਹਾਰਾਜਿਆਂ ਅਤੇ ਸੰਤਾਂ, ਭਗਤਾਂ, ਗ੍ਰੰਥ ਪੁਸਤਕ ਤੇ ਠਾਕਰਾਂ ਦੇ ਸਿਰਾਂ 'ਤੇ ਚੜ੍ਹ ਜਾਂਦਾ ਹੈ ਇਸੇ ਤਰ੍ਹਾਂ) ਸਿੱਖ ਪੰਥ ਵਿਚ ਪਤਿਤ ਨੂੰ ਪਵਿੱਤ੍ਰ (ਨੀਚ ਨੂੰ ਊਚ) ਕਰਨ ਦੀ ਰੀਤੀ ਹੈ, (ਕਿਉਂਕਿ ਜਿਹੜਾ ਵੀ) ਸੰਸਾਰੀ (ਜੀਵ ਗੁਰੂ ਮਾਰਗ ਵਿਚ ਮਿਲਦਾ ਹੈ ਉਹ) ਨਿਰੰਕਾਰੀ ਹੋ ਕੇ, ਲੋਕਾਂ ਦੇ ਭਲੇ ਦੀ ਕਾਰ ਕਰਦਾ ਹੈ (ਅਰਥਾਤ ਜਿਵੇਂ ਭੂਮੀਆ ਚੋਰ ਗੁਰੂ ਜੀ ਨੂੰ ਮਿਲਣ ਮਗਰੋਂ ਸਾਰੀ ਉਮਰ ਪਰਉਪਕਾਰੀ ਹੀ ਰਿਹਾ ਸੀ)।੩੭।

***ਭਾਵਾਰਥ :*** ਪੂਰਨ ਬ੍ਰਹਮ ਪਰਮਾਤਮਾ ਸ੍ਰੀ ਗੁਰੂ ਨਾਨਕ ਦੇਵ ਦੇ ਸਰੂਪ ਵਿਖੇ ਪ੍ਰਗਟ ਹੋ, ਜਿਥੇ ਭੀ ਸ੍ਰੀ ਲਹਿਣੇ ਜੀ ਆਦਿ ਦੀ ਰਿਦੇ ਭੂਮੀ ਵਿਖੇ ਗੱਡ ਗਏ (ਧਸ ਗਏ) ਉਥੇ ਹੀ ਆਪਣਾ ਨਿਜ-ਭਾਵ ਰੂਪ ਮੁੱਢ ਪ੍ਰਗਟ ਕਰਕੇ ਸੰਪ੍ਰਦਾਇ ਪਰਵਿਰਤ ਕਰਣਹਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਆਦਿ ਦੇ ਸਰੂਪ ਵਿਖੇ ਸਾਖਾ ਰੂਪ ਹੋ ਪ੍ਰਵਿਰਤੇ। ਪਿੱਛੋਂ ਆਪਣੇ ਤੋਂ ਸਾਖਯਾਤ ਸਾਜੇ ਪ੍ਰਚਾਰਕ ਰੂਪ ਭਾਈ ਮਨਸੁਖ, ਬਾਬਾ ਬੁੱਢਾ ਜੀ, ਅਥਵਾ ਸ੍ਰੀ ਗੁਰੂ ਅੰਗਦ ਜੀ, ਸ੍ਰੀ ਗੁਰੂ ਅਮਰਦਾਸ ਜੀ ਆਦਿ ਤੋਂ ਸਾਜੇ ਪ੍ਰਚਾਰਕ ਸਿੱਖਾਂ ਦੀਆਂ ਪੜਸਾਖਾਂ ਸਾਖਾਂ ਵਿਚੋਂ ਨਿਕਲੀਆਂ ਸੂਖਮ ਸ਼ਾਖਾਂ ਟਾਹਣੀਆਂ ਪ੍ਰਗਟਾਈਆਂ, ਭਾਈ ਪਾਰੋ ਆਦਿ, ਮੰਜੀਆਂ ਇਹ ਮਾਨੋਂ ਫੁੱਲ ਉਤਪੰਨ ਕੀਤੇ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਪੜ੍ਹਦੇ ਤੇ ਸੁਣਦੇ ਹਾਂ ਕਿ ਸੰਸਾਰ ਵਿਚ ਕਿਤਨੇ ਹੀ ਭਿੰਨ ਭਿੰਨ ਰੂਪਾਂ ਵਿਚ ਅਵਤਾਰ ਹੋਏ ਹਨ, ਜਿਨ੍ਹਾਂ ਨੇ ਵੱਖੋ ਵੱਖ ਦੇਸਾਂ ਵਿਚ ਵੱਖ ਵੱਖ ਫ਼ਿਰਕਿਆਂ ਨੂੰ ਉਪਦੇਸ਼ ਦੇਣ ਦਾ ਉਪਰਾਲਾ ਕੀਤਾ ਹੈ, ਦੱਸੋਗੇ ਕਿ ਕੀ ਗੁਰੂ ਨਾਨਕ ਦੇਵ ਜੀ ਭੀ ਕਿਸੇ ਸੰਸਾਰ ਦੇ ਖ਼ਾਸ ਹਿੱਸੇ ਲਈ ਜਾਂ ਕਿਸੇ ਫ਼ਿਰਕੇ ਲਈ ਹੀ ਆਏ ਸਨ, ਇਸ ਬਾਰੇ ਸਾਨੂੰ ਕੁਝ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੇ ਅਨੁਸਾਰ ਹੋ ਤੱਕਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਨਿਰੰਕਾਰ ਨੇ ਸਾਰੇ ਸੰਸਾਰ ਦੇ ਜੀਵਾਂ ਦਾ ਉਧਾਰ ਕਰਨ ਲਈ ਨਾਨਕ ਦਾ ਜਾਮਾ ਧਾਰ ਕੇ ਆਉਣਾ ਕੀਤਾ ਸੀ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ, ਜਿਵੇਂ ਕਿ :

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰ੍ਹਿਉ
ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ
ਜਨਮ ਜਨਮ ਪਾ ਸਰਣਿ ਤੁਅ ॥੨॥੧੬॥

*(ਸਵਈਏ ਮ : ੩ ਕੇ, ਪੰਨਾ ੧੩੯੫)*

ਇਸ ਤਰ੍ਹਾਂ ਹੋਰ ਭੀ ਬਹੁਤ ਸਾਰੇ ਗੁਰਬਾਣੀ ਵਿਚੋਂ ਸਾਨੂੰ ਉਦਾਹਰਣ ਮਿਲਦੇ ਹਨ ਕਿ ਨਿਰੰਕਾਰ ਨੇ ਨਾਨਕ ਦੇਵ ਜੀ ਦਾ ਅਵਤਾਰ ਧਾਰ ਕੇ ਚੌਹਾਂ ਚੱਕਾਂ ਤੇ ਚੌਹਾਂ ਮਜ਼੍ਹਬਾਂ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਂਝਾ ਉਪਦੇਸ਼ ਦਿੱਤਾ, ਕਿਉਂਕਿ ਹੁਕਮ ਹੈ :

ਖਤ੍ਰੀ, ਬ੍ਰਾਹਮਣ, ਸੂਦ, ਵੈਸ,
ਉਪਦੇਸੁ ਚਹੁ ਵਰਨਾ ਕਉ ਸਾਝਾ ॥

*(ਸੂਹੀ ਮ : ੫, ਪੰਨਾ ੭੪੮)*

ਇਸ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਸਾਂਝੀਵਾਲਤਾ ਦੇ ਹੀ ਹਾਮੀ ਸਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਮੁਖ ਰੱਖ ਕੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ :

**ਪੂਰਨ ਬ੍ਰਹਮ ਗੁਰੁ ਬਿਰਖ ਬਿਥਾਰ ਧਾਰ,**
**ਮੂਲ ਕੰਦ ਸਾਖਾ ਪਤ੍ਰ ਅਨਿਕ ਪ੍ਰਕਾਰ ਹੈ॥**

***ਪਦ ਅਰਥ :*** ਪੂਰਨ ਬ੍ਰਹਮ—ਪੂਰਨ ਬ੍ਰਹਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ। ਬਿਰਖ—ਬ੍ਰਿਛ ਦੇ ਸਮਾਨ ਵਿਸਥਾਰ ਨੂੰ ਧਾਰਨ ਕਰਕੇ। ਮੂਲ—ਕਿਤੇ ਮੂਲ ਰੂਪ ਹੋ (ਮੂਲ ਫਲ ਉਹ ਹੁੰਦੇ ਹਨ ਜਿਨ੍ਹਾਂ ਦੇ ਪੱਤ੍ਰ ਜੜ ਉਪਰ ਹੀ ਰਹਿੰਦੇ ਹਨ ਤੇ ਛਕਣ ਵਾਲਾ ਫਲ ਰੂਪ ਪਦਾਰਥ ਥੱਲੇ ਹੁੰਦਾ ਹੈ, ਭਾਵ ਇਉਂ ਮੁਢੋਂ ਹੀ ਆਪ ਨੇ ਰੂਪਵਾਨ ਹੋ) ਸਿੱਖਾਂ ਨੂੰ ਨਿਹਾਲ ਕੀਤਾ। ਮੂਲ—ਕਿਤੇ ਕੰਦ ਰੂਪ ਹੋ (ਸਿਵ ਨਾਭ ਰਾਜੇ ਵਰਗਿਆਂ ਨੂੰ ਅੰਦਰੇ ਅੰਦਰ ਹੀ ਜਾ ਤਾਰਿਆ ਹੈ। ਕੰਦ ਫਲ ਧਰਤੀ ਦੇ ਵਿਚੋਂ ਹੀ ਉਗਮ ਪੈਣ ਵਾਲੇ ਹੁੰਦੇ)

ਹਨ। (ਸਾਖਾ—ਕਿਧਰੇ ਸ਼ਾਸਤ੍ਰ ਆਦਿ ਦੇ ਅਨੇਕਾਂ ਢੰਗਾਂ ਦੁਆਰੇ ਸ੍ਰਿਸ਼ਟੀ ਨੂੰ ਤਾਰਿਆ, ਜਿਸਦੇ ਵਿਚ ਬਰਕਤਾਂ, ਬਖ਼ਸ਼ਸ਼ਾਂ, ਬਖ਼ਸ਼ ਕੇ, ਵਾ ਆਪਣੇ ਉਪਰ ਅਨੇਕਾਂ ਪ੍ਰਕਾਰ ਦੇ ਕਸ਼ਟ ਸਹਿ ਸਹਿ ਕੇ ਕੀਤੇ ਉਪਕਾਰਾਂ ਦਾ ਵੀਚਾਰ ਹੈ)।

**ਅਰਥ :**

ਪੂਰਨ ਬ੍ਰਹਮ (ਸਰੂਪ) (ਗੁਰੂ ਨਾਨਕ ਜੀ ਨੇ) ਬ੍ਰਿਛ (ਸਮਾਨ ਹੋ ਕੇ ਜਗਤ ਵਿਚ) ਫੈਲਾਵ ਧਾਰਿਆ ਹੈ (ਕਿਧਰੇ) ਮੂਲ ਜੜ (ਰੂਪ ਹੋ ਕੇ ਕਿਧਰੇ) ਕੰਦ (ਰੂਪ ਹੋ ਕੇ, ਕਿਧਰੇ ਸਾਖਾ ਰੂਪ ਹੋ ਕੇ ਤੇ ਕਿਧਰੇ) ਪਤ੍ਰ (ਰੂਪ ਹੋ ਕੇ) ਅਨੇਕ ਤਰ੍ਹਾਂ (ਨਾਲ ਦਰਸ਼ਨ ਦਿੱਤਾ) ਹੈ।

**ਤਾ ਮੈ ਨਿਜ ਰੂਪ ਗੁਰਸਿਖ ਫਲ ਕੌ ਪ੍ਰਗਾਸ,**
**ਬਾਸਨਾ ਸੁਬਾਸ ਅਉ ਸ੍ਵਾਦ ਉਪਕਾਰ ਹੈ ॥**

**ਪਦ ਅਰਥ :** ਤਿਨ੍ਹਾਂ ਵਿਚੋਂ ਹੀ ਕਿਤੇ ਨਿਜ ਰੂਪ ਗੁਰਸਿੱਖ ਫਲ ਸਰੂਪ (ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਆਦਿ ਲੈ ਸਮੂੰਹ ਗੁਰੂ ਸਰੂਪ ਆਪ ਹੀ ਹੋ ਕੇ) ਪ੍ਰਗਾਸ ਕਰਕੇ, ਭਾਵ ਦੂਸਰੇ ਸਰੂਪਾਂ ਵਿਖੇ ਜੋਤ ਜਗਾ ਕੇ ਨਿਸਤਾਰਿਆ। ਸੁਬਾਸ ਅਉ ਸ੍ਵਾਦ, ਜਾਂ ਸੁਗੰਧੀ ਰੂਪ ਬਾਸ਼ਨਾ ਰਸਤੇ ਲੋਕਾਂ ਦੇ ਅੰਦਰ ਨੂੰ ਖੇੜਿਆਂ ਅਤੇ ਸ੍ਵਾਦ (ਅਨੁਭਵ ਰਸ) ਨਾਮ ਦੀ ਪ੍ਰਾਪਤੀ ਦੁਆਰੇ ਸਭ ਕਿਸੇ ਉਪਰ ਉਪਕਾਰ ਹੀ ਉਪਕਾਰ (ਉਨ੍ਹਾਂ ਨੇ ਪਾ ਲਿਆ) ਹੈ।

**ਅਰਥ :**

ਉਸ (ਗੁਰੂ ਰੂਪ ਬ੍ਰਿਛ) ਵਿਚ (ਸ੍ਰੀ ਲਹਿਣਾ ਜੀ ਆਦਿਕ, ਗੁਰੂ ਜੀ ਦਾ) ਨਿਜ ਰੂਪ ਗੁਰਸਿੱਖਾਂ (ਰੂਪ) ਫਲਾਂ ਦਾ ਪ੍ਰਗਾਸ ਹੋਇਆ ਹੈ। (ਉਨ੍ਹਾਂ ਫਲਾਂ ਵਿਚ) ਸਤਿਗੁਰੂ ਜੀ ਦੀ (ਬਾਸਨਾ) ਸੁਕੀਰਤੀ (ਜਾਂ ਭਗਤੀ) ਰੂਪ ਸ਼ੁਭ ਵਾਸ਼ਨਾ ਹੈ, ਅਤੇ (ਉਪਕਾਰ ਕਰਨ ਰੂਪ ਕਰਮ) ਸਵਾਦ ਹੈ (ਅਰਥਾਤ ਜਿਵੇਂ ਦਰਖ਼ਤ ਨਾਲ ਫਲ ਲੱਗਦਾ ਹੈ, ਉਸ ਫਲ ਵਿਚ ਵਾਸ਼ਨਾ ਤੇ ਸ੍ਵਾਦ ਹੁੰਦਾ ਹੈ, ਇਸੇ ਤਰ੍ਹਾਂ ਗੁਰੂ ਰੂਪ ਬ੍ਰਿਛ ਨੇ ਜਿਨ੍ਹਾਂ ਵਿਚ ਨਿਜ ਰੂਪ ਦਾ ਪ੍ਰਕਾਸ਼ ਕੀਤਾ ਸੀ, ਉਹ ਸ੍ਰੀ ਲਹਿਣਾ ਜੀ ਵਰਗੇ ਸਿੱਖ ਫਲ ਲੱਗੇ, ਜਿਨ੍ਹਾਂ ਸਿੱਖਾਂ ਰੂਪ ਫਲਾਂ ਵਿਚ ਭਗਤੀ ਰੂਪ ਵਾਸ਼ਨਾ ਤੇ ਪਰਉਪਕਾਰ ਦੇ ਕਰਮ ਹੀ ਸਵਾਦ ਭਰਿਆ ਹੋਇਆ ਹੈ।

**ਚਰਨ ਕਮਲ ਮਕਰੰਦ ਰਸ ਰਸਿਕ ਹੁਇ,**
**ਚਾਖੇ ਚਰਨਾਮ੍ਰਿਤ ਸੰਸਾਰ ਕੌ ਉਧਾਰ ਹੈ ॥**

**ਪਦ ਅਰਥ :** ਚਰਨ ਕਮਲ ਮਕਰੰਦ ਰਸ ਰਸਿਕ ਹੁਇ—ਉਨ੍ਹਾਂ ਦੇ ਚਰਨ ਕਮਲਾਂ ਦੀ ਧੂੜੀ ਦੇ ਰਸ ਦਾ ਰਸਿਕ (ਰਸੀਆ ਪ੍ਰੇਮੀ) ਬਣ ਕੇ ਜਿਸ ਕਿਸੇ ਨੇ ਭੀ ਸਤਿਗੁਰੂ ਦੇ ਚਰਨਾਂ ਦਾ ਅੰਮ੍ਰਿਤ ਚੱਖਿਆ ਹੈ, ਉਸਦਾ ਉਨ੍ਹਾਂ ਨੇ ਸੰਸਾਰ ਤੋਂ (ਜਨਮ ਮਰਨ ਵਿਚ ਰੁੜ੍ਹਦੇ ਰਹਿਣ ਤੋਂ) ਉਧਾਰ (ਨਿਸਤਾਰਾ) ਕਰ ਦਿੱਤਾ ਹੈ।

**ਅਰਥ :**

(ਜਿਨ੍ਹਾਂ ਨੇ ਗੁਰੂ ਦੇ) ਚਰਨ ਕਮਲਾਂ ਦੀ ਮਕਰੰਦ ਧੂੜੀ ਦੇ ਰਸ ਦਾ ਰਸੀਆ ਹੋ ਕੇ ਚਰਨਾਮ੍ਰਿਤ ਪੀਤਾ ਹੈ, (ਉਨ੍ਹਾਂ ਦਾ) ਸੰਸਾਰ ਤੋਂ ਉਧਾਰ ਹੋਇਆ ਹੈ (ਜਾਂ ਜਿਨ੍ਹਾਂ ਗੁਰੂ ਦੇ ਚਰਨਾਂ ਕਮਲਾਂ ਦੇ ਰਸ ਦੇ ਰਸੀਆਂ ਨੇ ਗੁਰੂ ਜੀ ਦਾ ਚਰਨਾਮ੍ਰਿਤ ਚਖਿਆ ਹੈ, ਉਨ੍ਹਾਂ ਨੇ ਸੰਸਾਰ ਦਾ ਉਧਾਰ ਕੀਤਾ ਹੈ)।

**ਗੁਰਮੁਖਿ ਮਾਰਗ ਮਹਾਤਮ ਅਕਥ ਕਥਾ,**
**ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ ॥੩੮॥**

**ਪਦ ਅਰਥ :** ਗੁਰਮੁਖਿ ਮਾਰਗ—(ਸਿੱਖੀ ਪੰਥ) ਦੇ ਮਹਾਤਮ (ਪ੍ਰਭਾਵ) ਦੀ ਕਥਾ ਅਕੱਥ ਰੂਪ (ਕਹਿਣ ਤੋਂ ਪਾਰ) ਹੈ, ਜਿਸ ਕਰਕੇ ਤਿੰਨ ਵਾਰ ਨੇਤਿ ਨੇਤਿ ਨੇਤਿ ਦੀ ਪ੍ਰਤੱਗਿਆ ਕਰਦਾ ਹੋਇਆ ਬਾਰ ਬਾਰ ਨਮਸਕਾਰ ਹੀ ਨਮਸਕਾਰ ਕਰਦਾ ਹਾਂ।

**ਅਰਥ :**

ਭਾਈ ਸਾਹਿਬ ਜੀ ਆਪਣਾ ਨਿਸਚਾ ਅੰਕਤ ਕਰਦੇ ਹਨ, ਕਿ ਤਾਂ ਤੇ ਕਹਿਣਾ ਪੈਂਦਾ ਹੈ ਕਿ ਗੁਰਸਿੱਖ ਪੰਥ ਦੇ ਮਹਾਤਮ ਦੀ ਕਥਾ ਅਕੱਥ ਹੈ, (ਇਸ ਲਈ ਮੈਂ) ਬੇਅੰਤ ਵਾਰੀ (ਗੁਰੂ ਨੂੰ) ਨਮਸਕਾਰ ਕਰਦਾ ਹਾਂ, ਬੇਅੰਤ ਵਾਰੀ (ਗੁਰੂ ਦੇ) ਪੰਥ (ਸਿੱਖੀ ਮਾਰਗ ਨੂੰ) ਨਮਸਕਾਰ ਕਰਦਾ ਹਾਂ ਬੇਅੰਤ ਵਾਰੀ (ਗੁਰੂ ਦੇ ਸਿੱਖ ਨੂੰ) ਨਮਸਕਾਰ ਕਰਦਾ ਹਾਂ।੩੮।

**ਭਾਵਾਰਥ :** ਜਿਨ੍ਹਾਂ ਗੁਰੂ ਦੇ ਅਨਿੰਨ ਗੁਰਸਿੱਖਾਂ ਨੇ ਗੁਰੂ ਤੋਂ ਉਪਦੇਸ਼ ਦੀ ਦਾਤ ਪ੍ਰਾਪਤ ਕਰਕੇ ਨਾਮ ਚਿੰਤਨ ਕਰਨ ਦਾ ਅਭਿਆਸ, ਸਿਮਰਨ ਕੀਤਾ ਹੈ, ਉਨ੍ਹਾਂ ਨੇ ਹੀ ਗਿਆਨ ਦੀ ਪ੍ਰਾਪਤੀ ਦਾ ਫਲ ਹਾਸਲ ਕੀਤਾ, ਉਨ੍ਹਾਂ ਤੋਂ ਅੱਗੇ ਤੋਂ ਅੱਗੇ ਸੀਨੇ-ਬ-ਸੀਨੇ ਨਾਮ ਸਿਮਰਨ ਕਰਨ ਵਾਲਿਆਂ ਦੀ ਪਰੰਪਰਾ ਸੰਪ੍ਰਦਾ ਚਲਦੀ ਆ ਰਹੀ ਹੈ ਅਤੇ ਸਦਾ ਹੀ ਚਲਦੀ ਰਵ੍ਹੇਗੀ। ਸੋ, ਭਾਈ ਸਾਹਿਬ ਜੀ ਉਨ੍ਹਾਂ ਗੁਰੂ ਦੇ ਸਿੱਖਾਂ ਦਾ ਮਾਣ ਸਤਿਕਾਰ ਕਰਦੇ ਹੋਏ ਉਨ੍ਹਾਂ ਨੂੰ ਮਨ ਬਾਣੀ ਸਰੀਰ ਕਰਕੇ ਬਾਰ ਬਾਰ ਨਮਸਕਾਰ ਕਰਦੇ ਹਨ, ਜਿਸ ਤੋਂ ਹਰ

ਪ੍ਰਾਣੀ ਮਾਤ੍ਰ ਨੂੰ ਸਤਿਕਾਰ ਕਰਦੇ ਰਹਿਣ ਦੀ ਪ੍ਰੇਰਨਾ ਮਿਲਦੀ ਹੈ।

**ਪ੍ਰ:** ਭਾਈ ਗੁਰਦਾਸ ਜੀ ਨੇ ਇਹ ਵਧੇਰੇ ਕਬਿੱਤ ਬਨਾਰਸ ਦੇ ਪੰਡਤਾਂ ਵੱਲੋਂ ਕੀਤੇ ਗਏ ਪ੍ਰਸ਼ਨਾਂ ਦੇ ਉੱਤਰ ਰੂਪ ਵਿਚ ਉਚਾਰਨ ਕੀਤੇ ਹਨ, ਪੰਡਤ ਭੀ ਉਹ ਜੋ ਬੇਦ-ਵਕਤਾ ਤੇ ਸ਼ਾਸਤ੍ਰ-ਗਿਆਤਾ ਲੋਕ ਸਨ, ਉਨ੍ਹਾਂ ਦੇ ਪ੍ਰਸ਼ਨ ਭੀ ਕੋਈ ਸਧਾਰਨ ਰੂਪ ਵਿਚ ਨਹੀਂ ਸਨ, ਸਗੋਂ ਉਚ-ਕੋਟੀ ਦੇ ਸਨ, ਜਿਨ੍ਹਾਂ ਦਾ ਉੱਤਰ ਦੇਣਾ ਭੀ ਕਿਸੇ ਸਾਧਾਰਨ ਮਨੁੱਖ ਦੀ ਗਿਆਤ ਤੋਂ ਪਰ੍ਹੇ ਸੀ, ਕਿਉਂਕਿ ਉਨ੍ਹਾਂ ਸ਼ਾਸਤ੍ਰ-ਗਿਆਤਾ ਪੰਡਿਤਾਂ ਦੀ ਸੋਚਨੀ ਉਚੇਰੀ ਸੀ, ਇਸ ਲਈ ਉਨ੍ਹਾਂ ਦੇ ਪ੍ਰਸ਼ਨ ਭੀ ਉੱਚੀ-ਕੋਟੀ ਦੇ ਹੀ ਸਨ, ਜਿਨ੍ਹਾਂ ਦੇ ਉੱਤਰ ਭਾਈ ਸਾਹਿਬ ਗੁਰਦਾਸ ਜੀ ਜੈਸੇ ਹੀ ਤੱਤ-ਬੇਤਾ ਦੇਣ ਦੀ ਯੋਗਤਾ ਰਖਦੇ ਸਨ, ਪੰਡਤਾਂ ਵੱਲੋਂ ਜੋ ਜੋ ਭੀ ਵੱਖੋ ਵੱਖ ਪੱਖਾਂ ਦੇ ਭਿੰਨ ਭਿੰਨ ਪ੍ਰਸ਼ਨ ਕੀਤੇ ਗਏ ਭਾਈ ਸਾਹਿਬ ਜੀ ਉਨ੍ਹਾਂ ਦੇ ਯੋਗ ਉੱਤਰ ਦੇ ਕੇ ਉਨ੍ਹਾਂ ਦੀ ਪੂਰਨ ਰੂਪ ਵਿਚ ਤਸੱਲੀ ਕਰਾਉਂਦੇ ਰਹੇ, ਹੁਣ ਉਨ੍ਹਾਂ ਦਾ ਪ੍ਰਸ਼ਨ ਸੀ ਕਿ ਭਾਈ ਸਾਹਿਬ ਜੀਉ! ਤੁਸੀਂ ਆਪਣੇ ਵੀਚਾਰ ਦਿਓ ਕਿ ਜੋ ਸੰਸਾਰ ਦੀ ਭਿੰਨ ਭਿੰਨ ਰਚਨਾ ਹੈ, ਇਸ ਵਿਚ ਤੁਸੀਂ ਇਕੋ ਪ੍ਰਮੇਸ਼ਰ ਨੂੰ ਸਮਾਨ ਰੂਪ ਵਿਚ ਕਿਵੇਂ ਅਨੁਭਵ ਕਰਦੇ ਹੋ ?

**ਉ:** ਹੇ ਪੰਡਿਤ ਜੀਉ! ਇਸ ਬਾਰੇ ਮੈਂ ਆਪਣੇ ਵੀਚਾਰ ਨਹੀਂ, ਸਗੋਂ ਜੋ ਮੈਨੂੰ ਗੁਰਬਾਣੀ ਦੁਆਰਾ ਵੀਚਾਰ ਪ੍ਰਾਪਤ ਹੋਏ ਹਨ, ਉਹ ਮੈਂ ਆਪ ਜੀ ਦੇ ਹਾਜ਼ਰ ਕਰਦਾ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੁਰਮਾਨ ਹੈ ਕਿ:

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ॥੧॥
ਸੰਤਹੁ ਘਟਿ ਘਟਿ ਰਹਿਓ ਸਮਾਹਿਓ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ॥....
ਸਰਬ ਨਿਵਾਸੀ ਸਦਾ ਅਲੇਪਾ
ਸਭ ਮਹਿ ਰਹਿਆ ਸਮਾਇਓ॥੨॥੧॥੨੯॥

*(ਸੋਰਠਿ ਮ: ੫, ਪੰਨਾ ੬੨੭)*

ਭਾਵ ਜਿਵੇਂ ਸਾਰੀ ਬਨਾਸਪਤੀ ਅੰਦਰ ਅੱਗ ਹੈ, ਸਾਰੇ ਦੁੱਧਾਂ ਵਿਚ ਘਿਓ ਹੈ, ਇਸੇ ਤਰ੍ਹਾਂ ਉਸ ਜੋਤੀ ਸਰੂਪ ਦੀ ਜੋਤ ਹਰ ਘਟ ਘਟ ਵਿਚ ਸਮਾਈ ਹੋਈ ਹੈ, ਪਰ ਸਾਰਿਆਂ ਵਿਚ ਵਿਆਪਕ ਹੁੰਦੀ ਉਹ ਜੋਤ ਸਭ ਤੋਂ ਨਿਰਲੇਪ ਹੈ। ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਅਨੇਕਾਂ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਤੋਂ ਸੋਝੀ ਮਿਲਦੀ ਹੈ ਕਿ ਉਸ ਜੋਤੀ ਸਰੂਪ ਪ੍ਰਭੂ ਦੀ ਜੋਤ ਸਾਰਿਆਂ ਵਿਚ ਵਿਆਪਕ ਹੁੰਦੀ ਹੋਈ ਭੀ ਸਭ ਤੋਂ ਨਿਆਰੀ ਹੈ। ਇਸ ਲਈ ਮੈਂ ਭੀ ਗੁਰਬਾਣੀ ਦੇ ਉਪ੍ਰੋਕਤ ਸ਼ਬਦਾਂ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਇਸ ਅਗੇ ਲਿਖੇ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ:

**ਬਰਨ ਬਰਨ ਬਹੁ ਬਰਨ ਗੋ-ਬੰਸ ਜੈਸੇ,**
**ਏਕ ਹੀ ਬਰਨ ਦੁਹੇ ਦੂਧ ਜਗ ਜਾਨੀਐ॥**

***ਪਦ ਅਰਥ :*** ਬਰਨ ਬਰਨ—ਰੰਗ ਰੰਗ ਦੀ (ਰੰਗ ਬਰੰਗੀ ਨਿਆਰੇ ਨਿਆਰੇ ਰੰਗਾਂ ਦੀ) ਹੋਣ ਕਰਕੇ। ਬਹੁ ਬਰਨ—(ਬਹੁਤ ਰੰਗਾਂ) ਦੀ। ਗੋ-ਬੰਸ—ਗਊ ਜਾਤੀ। ਜੈਸੇ—ਜਿਸ ਤਰ੍ਹਾਂ। ਬਹੁ ਬਰਨ—(ਬਹੁਤ ਰੰਗਾਂ) ਦੀ ਆਖਣ ਵਿਚ ਆ ਰਹੀ ਹੈ, ਦੁਹੇ ਦੂਧ (ਪ੍ਰੰਤੂ) ਦੁਧ ਚੋਇਆਂ (ਸਭ ਦਾ ਹੀ)। ਏਕ ਹੀ—ਇਕੋ ਰੰਗ ਦਾ ਹੁੰਦਾ ਹੈ। ਜਗ ਜਾਨੀਐ—ਇਹ ਗੱਲ ਸਾਰਾ ਜਗਤ ਹੀ ਜਾਣਦਾ ਹੈ।

***ਅਰਥ :***

ਜਿਸ ਤਰ੍ਹਾਂ ਰੰਗ ਬਰੰਗੀ ਬਹੁਤੇ ਰੰਗਾਂ ਵਾਲੀ (ਗੋ-ਬੰਸ) ਗਊਆਂ ਦੀ ਉਲਾਦ (ਭਾਵ ਗਊਆਂ) ਹੈ, (ਉਨ੍ਹਾਂ ਸਭਨਾਂ ਨੂੰ) ਚੋ ਲਿਆ ਜਾਏ, (ਤਾਂ ਸਭਨਾਂ ਦਾ) ਦੁਧ ਇਕੋ (ਚਿੱਟੇ) ਰੰਗ ਦਾ ਹੁੰਦਾ ਹੈ, (ਇਸ ਗੱਲ ਨੂੰ) ਸਾਰਾ ਜਗਤ ਜਾਣਦਾ ਹੈ, ਇਸੇ ਤਰ੍ਹਾਂ ਹੀ ਗੁਣ ਕਰਮ ਦੇ ਅਨੁਸਾਰ ਮਨੁੱਖ ਜਾਤੀ ਨੂੰ ਸਮਝੋ, ਬ੍ਰਾਹਮਣ, ਖਤਰੀ, ਵੈਸ਼, ਅਰ ਸ਼ੂਦਰ ਸੰਗਿਆ ਇਸੇ ਤਰ੍ਹਾਂ ਹੀ ਪਈ ਹੋਈ ਹੈ (ਗਊਆਂ ਦੇ ਦੁਧ ਵਾਂਗ ਪਰਮਾਤਮਾ ਦੀ ਸੱਤਿਆ ਸਭ ਪ੍ਰਾਣੀ ਮਾਤ੍ਰ ਅੰਦਰ ਇਕੋ ਸਰੂਪ ਹੀ ਹੈ)।

**ਅਨਿਕ ਪ੍ਰਕਾਰ ਫਲ ਫੂਲ ਕੈ ਬਨਾਸਪਤੀ,**
**ਏਕੈ ਰੂਪ ਅਗਨਿ ਸਰਬ ਮੈ ਸਮਾਨੀਐ॥**

***ਪਦ ਅਰਥ :*** (ਹੋਰ ਦ੍ਰਿਸ਼ਟਾਂਤ) ਜਿਵੇਂ ਫਲ ਫੁੱਲ ਆਦਿ ਦੇ (ਅੱਡੋ ਅੱਡ) (ਭੇਦ ਭਾਵ) ਦਿਖਾਈ ਦੇਣ ਕਰਕੇ। ਬਨਾਸਪਤੀ ਅਨੇਕ ਪ੍ਰਕਾਰ ਦੀ ਕਹੀ ਜਾਂਦੀ ਹੈ। ਏਕੈ ਰੂਪ ਅਗਨਿ—(ਪਰ) ਅਗਨੀ ਇਕ ਰੂਪ ਹੈ। ਸਮਾਨੀਐ—ਸਭ ਵਿਖੇ ਸਮਾਈ ਹੋਈ ਹੈ। (ਇਸੇ ਤਰ੍ਹਾਂ ਪਰਮਾਤਮਾ ਦਾ ਪ੍ਰਕਾਸ਼ ਸਭ ਜੀਵ-ਮਾਤ੍ਰ ਵਿਚ ਇਕੋ ਸਮਾਨ ਹੀ ਰਮਿਆ ਹੋਇਆ ਹੈ)।

**ਅਰਥ :**

ਸਾਰੀ ਬਨਾਸਪਤੀ ਅਨੇਕਾਂ ਤਰ੍ਹਾਂ ਦੀ ਫਲਾਂ ਤੇ ਫੁੱਲਾਂ (ਵਾਲੀ) ਹੈ, (ਪਰ) ਅੱਗ ਇਕ ਰੂਪ ਵਾਲੀ (ਹੈ ਜੋ ਸਭ ਤਰ੍ਹਾਂ ਦੀ ਬਨਾਸਪਤੀ ਵਿਚ ਸਮਾਈ ਹੋਈ) ਹੈ।

**ਚਤੁਰ ਬਰਨ ਪਾਨ ਚੂਨਾ ਅਉ ਸੁਪਾਰੀ ਕਾਥਾ,**
**ਆਪਾ ਖੋਇ ਮਿਲਤ ਅਨੂਪ ਰੂਪ ਠਾਨੀਐ॥**

***ਪਦ ਅਰਥ :*** ਚਤੁਰ ਬਰਨ—ਚਾਰ ਪ੍ਰਕਾਰ ਦਾ ਰੰਗ ਹੈ। ਪਾਨ, ਚੂਨਾ, ਸੁਪਾਰੀ ਅਤੇ ਕੱਥ—ਇਨ੍ਹਾਂ ਚੌਹਾਂ ਦਾ ਹੀ (ਅੱਡੋ ਅੱਡ)। ਆਪਾ ਖੋਇ ਮਿਲਤ—ਜਦੋਂ ਆਪੋ ਵਿਚ ਮਿਲ ਕੇ ਆਪਾ ਗੁਵਾ ਦਿੰਦੇ ਹਨ। ਅਨੂਪ ਰੂਪ ਠਾਨੀਐ—ਉਪਮਾਂ ਤੋਂ ਰਹਿਤ (ਸੁੰਦਰ ਲਾਲ ਗੁਲਾਲ) ਰੰਗ ਬਣ ਜਾਇਆ ਕਰਦਾ ਹੈ। (ਇਹੋ ਹੀ ਹਾਲਤ ਅੱਡ ਅੱਡ ਕਰਣੀ ਕਰਮ ਆਦਿਕਾਂ ਦੇ ਅਭਿਮਾਨ ਕਰਕੇ ਬ੍ਰਾਹਮਣ ਆਦਿ ਚਾਰ ਵਰਣ ਜਾਂ ਅਨੇਕ ਜਾਤੀਆਂ ਦੇ ਕਹੇ ਜਾਣ ਦੀ ਹੈ; ਪਰੰਤੂ ਆਤਮ ਸੱਤਾ ਉਪਰ ਨਿਗ੍ਹਾ ਪਸਾਰਿਆਂ ਕੋਈ ਭਿੰਨ ਭੇਦ ਨਹੀਂ ਪ੍ਰਤੀਤ ਹੁੰਦਾ)।

**ਅਰਥ :**

(ਜਿਵੇਂ) ਪਾਨ (ਸਾਵਾ) ਚੂਨਾ (ਚਿੱਟਾ) ਸੁਪਾਰੀ (ਚਿਤਮਤਾਲੀ) ਅਤੇ ਕੱਥ (ਭੂਸਲੀ)। (ਇਨ੍ਹਾਂ ਦੇ) ਚਾਰ ਰੰਗ ਹਨ (ਪਰ ਜਦੋਂ ਇਹ ਚਾਰੇ) ਆਪੋ ਆਪਣਾ ਰੰਗ ਨਾਸ ਕਰਕੇ ਮਿਲਦੇ ਹਨ, (ਤਦ ਉਨ੍ਹਾਂ ਦਾ) ਉਪਮਾ ਤੋਂ ਰਹਿਤ ਰੂਪ ਹੋ ਜਾਂਦਾ ਹੈ, (ਅਰਥਾਤ ਚੌਹਾਂ ਦੇ ਮੇਲ ਤੋਂ ਉਹ ਲਾਲ ਰੰਗ ਨਿਕਲਦਾ ਹੈ, ਜਿਸਦੇ ਮੁਕਾਬਲੇ ਉਤੇ ਕੋਈ ਉਪਮਾ ਨਹੀਂ ਮਿਲ ਸਕਦੀ)।

**ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ,**
**ਸਬਦ ਸੁਰਤਿ ਉਨਮਨ ਉਨਮਾਨੀਐ॥੩੯॥**

***ਪਦ ਅਰਥ :*** ਲੋਗਨ ਮੈ ਲੋਗਾਚਾਰ—ਲੋਕਾਚਾਰ ਦ੍ਰਿਸ਼ਟੀ ਨਾਲ ਚਾਹੇ ਲੋਕ ਨਿਆਰੇ ਨਿਆਰੇ ਹੋਣ, ਪ੍ਰੰਤੂ ਗੁਰਮੁਖਿ—ਭਾਵ (ਗੁਰਸਿੱਖੀ ਭਾਵ) ਵਿਖੇ। ਏਕੰਕਾਰ ਸਬਦ—ਇਕੋ ਅਕਾਰ (ਇਕ ਸਰੂਪ) ਹੀ ਹੋ ਜਾਇਆ ਕਰਦੇ ਹਨ। ਸੁਰਤਿ ਉਨਮਨ—ਸੁਰਤ ਜੇਕਰ ਸ਼ਬਦ (ਗੁਰੂ ਦੇ ਉਪਦੇਸ਼) ਵਿਚ ਉਨਮਨ—(ਉਤਕੰਠਾ ਵਾਲੀ ਬਣ ਜਾਵੇ) ਮਗਨ ਹੋ ਜਾਵੇ ਤਾਂ। ਉਨਮਾਨੀਐ—(ਇਸ ਏਕਤਾ ਦੇ ਭਾਵ ਨੂੰ) ਵੀਚਾਰ ਵਿਚ ਲਿਆਂਦਾ ਯਾ ਅਨੁਭਵ ਕੀਤਾ ਜਾ ਸਕਦਾ ਹੈ।

**ਅਰਥ :**

(ਇਸੇ ਤਰ੍ਹਾਂ) ਗੁਰਸਿੱਖ ਲੋਕਾਂ ਵਿਚ (ਰਹਿੰਦੇ ਹੋਏ) ਲੋਕਾਂ ਵਾਲੇ ਕਰਮ ਕਰਦੇ ਹਨ (ਪਰ ਉਨ੍ਹਾਂ ਦੀ) ਸੁਰਤ ਸ਼ਬਦ ਵਿਚ ਤੇ ਉਨ੍ਹਾਂ ਦਾ ਮਨ 'ਏਕੰਕਾਰ' ਦੀ (ਉਨਮਾਨੀਐ) ਵੀਚਾਰ ਵਿਚ ਲੱਗਾ ਰਹਿੰਦਾ ਹੈ।੩੯।

***ਭਾਵਾਰਥ :*** ਜਿਸ ਤਰ੍ਹਾਂ ਰੰਗ ਬਰੰਗੀ ਗਊਆਂ ਵਿਚ ਦੁੱਧ ਕੇਵਲ ਇੱਕੋ ਰੰਗ ਵਾਲਾ ਚਿੱਟਾ ਹੈ, ਜਿਸ ਤਰ੍ਹਾਂ ਅਨੇਕ ਕਿਸਮਾਂ ਦੀ ਬਨਾਸਪਤੀ ਫਲਾਂ ਤੇ ਫੁੱਲਾਂ ਵਾਲੀ ਵਿਚ ਅੱਗ ਕੇਵਲ ਇਕੋ ਕਿਸਮ ਦੀ ਰਹਿੰਦੀ ਹੈ, ਇਸੇ ਤਰ੍ਹਾਂ ਸੰਸਾਰ ਦੀਆਂ ਅਨੇਕ ਤਰ੍ਹਾਂ ਦੀਆਂ ਜਾਤਾਂ ਬਰਨਾਂ ਜਾਂ ਊਚ ਨੀਚ ਜੂਨਾਂ ਵਿਚ ਚੇਤਨ ਸੱਤਾ ਇਕੋ ਹੀ ਨਿਵਾਸ ਕਰ ਰਹੀ ਹੈ। ਫਿਰ ਜਿਸ ਤਰ੍ਹਾਂ ਪਾਨ ਚੂਨਾ ਆਦਿਕ ਚੌਹਾਂ ਦੇ ਰੰਗਾਂ ਨੇ ਆਪਾ ਗਵਾਇਆ ਹੈ ਤਾਂ ਹੀ ਅਨੁਪਮ ਰੂਪ ਪਾਇਆ ਹੈ, ਇਸੇ ਤਰ੍ਹਾਂ ਜਿਨ੍ਹਾਂ ਜਿਨ੍ਹਾਂ ਨੇ ਆਪੋ ਆਪਣੀ ਹੋਂਦ ਦਾ ਖ਼ਾਤਮਾ ਕੀਤਾ ਹੈ, ਉਨ੍ਹਾਂ ਨੇ ਗੁਰਸਿੱਖੀ ਪਾਈ ਹੈ ਤੇ ਗੁਰਸਿੱਖ ਦਾ ਕਰਮ ਇਹ ਹੈ ਕਿ ਲੋਕਾਚਾਰ ਕਰਦੇ ਹੋਏ ਸੁਰਤ ਤੇ ਮਨ ਨੂੰ ਨਿਰੰਕਾਰ ਵਿਚ ਜੋੜੀ ਰੱਖਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਕੀ ਇਸੇ ਉਪ੍ਰੋਕਤ ਭਾਵ ਨੂੰ ਦ੍ਰਿੜ੍ਹ ਕਰਾਉਣ ਲਈ ਕੁਝ ਹੋਰ ਭੀ ਉਦਾਹਰਣ ਦੇਣ ਦੀ ਖੇਚਲਾ ਕਰੋਗੇ ਤਾਕਿ ਸਾਡੀ ਜਾਣਕਾਰੀ ਵਿਚ ਹੋਰ ਭੀ ਵਾਧਾ ਹੋ ਸਕੇ?

**ਉ:** ਉਪਰਲੀ ਵਾਰਤਾ ਨੂੰ ਹੀ ਭਾਈ ਸਾਹਿਬ ਜੀ ਹੋਰ ਦ੍ਰਿੜ੍ਹ ਕਰਾਉਣ ਲਈ ਅਗਲੇ ਕਬਿੱਤ ਵਿਚ ਹੋਰ ਕਈ ਪ੍ਰਮਾਣ ਅੰਕਤ ਕਰਦੇ ਹਨ, ਜਿਵੇਂ ਕਿ:

**ਸੀਂਚਤ ਸਲਿਲ ਬਹੁ ਬਰਨ ਬਨਾਸਪਤੀ,**
**ਚੰਦਨ ਸੁਬਾਸ ਏਕੈ ਚੰਦਨ ਬਖਾਨੀਐ॥**

***ਪਦ ਅਰਥ :*** ਸਲਿਲ—ਪਾਣੀ। ਸੀਂਚਤ—ਸਿੰਜੀ ਹੋਈ ਬਨਾਸਪਤੀ (ਘਾਹ ਤ੍ਰਿਣ, ਬਿਰਛ, ਬੇਲ ਆਦਿ) ਅਨੰਤ ਰੂਪਾਂ ਵਿਚ ਹੋ ਰਹੀ ਸੀ। ਚੰਦਨ ਸੁਬਾਸ—ਚੰਦਨ ਦੀ ਸੁਬਾਸ (ਸੁਗੰਧੀ) ਕਰਕੇ ਇਕੋ ਚੰਦਨ ਕਹੀ ਜਾਣ ਲੱਗ ਪੈਂਦੀ ਹੈ।

**ਅਰਥ :**

(ਜਿਸ ਤਰ੍ਹਾਂ) ਬਹੁਤ ਰੰਗਾਂ ਦੀ ਬਨਾਸਪਤੀ (ਇਕੋ) ਪਾਣੀ ਨਾਲ ਸਿੰਜੀ ਜਾਂਦੀ ਹੈ (ਅਤੇ ਉਹ ਬਹੁ-ਰੰਗੀ ਬਨਾਸਪਤੀ) ਇਕੋ ਚੰਦਨ ਦੀ ਸ਼ੁਭ ਵਾਸ਼ਨਾ (ਪ੍ਰਾਪਤ ਕਰਕੇ) ਇਕੋ ਚੰਦਨ ਹੀ ਕਹੀ ਜਾਂਦੀ ਹੈ।

**ਪਰਬਤ ਬਿਖੈ ਉਤਪਤ ਹੁਇ ਅਸਟ ਧਾਤ,**
**ਪਾਰਸ ਪਰਸਿ ਏਕੈ ਕੰਚਨ ਕੈ ਜਾਨੀਐ ॥**

***ਪਦ ਅਰਥ :*** ਪਰਬਤ—ਪਰਬਤਾਂ ਵਿਚ। ਅਸਟ ਧਾਤ—ਅੱਠ ਧਾਤਾਂ (ਲੋਹਾ, ਤਾਂਬਾ, ਚਾਂਦੀ, ਕਲੀ, ਜਿਸਤ, ਸਿੱਕਾ, ਪਾਰਾ, ਸੋਨਾ) ਉਪਜਿਆ ਕਰਦੀਆਂ ਹਨ। ਪਾਰਸ ਪਰਸਿ—ਪਾਰਸ ਨੂੰ ਪਰਸਨ (ਛੋਹਨ) ਨਾਲ ਹੀ ਇਕ ਸੋਨਾ ਕਰਕੇ ਹੀ ਜਾਨਣ ਵਿਚ ਆਇਆ ਕਰਦਾ ਹੈ।

***ਅਰਥ :***

ਪਹਾੜਾਂ ਵਿਚ ਅੱਠ ਧਾਤਾਂ ਪੈਦਾ ਹੁੰਦੀਆਂ ਹਨ, (ਜੋ) ਪਾਰਸ ਨਾਲ ਛੋਹ ਜਾਣ ਕਰਕੇ ਇਕੋ ਸੋਨਾ ਕਰਕੇ ਹੀ ਜਾਣੀਆਂ ਜਾਂਦੀਆਂ ਹਨ।

**ਨਿਸ ਅੰਧਕਾਰ ਤਾਰਾ ਮੰਡਲ ਚਮਤਕਾਰ,**
**ਦਿਨ ਦਿਨਕਰ ਜੋਤਿ ਏਕੈ ਪਰਵਾਨੀਐ ॥**

***ਪਦ ਅਰਥ :*** ਨਿਸ ਅੰਧਕਾਰ—ਰਾਤ੍ਰੀ ਸਮੇਂ ਅੰਧਕਾਰ (ਹਨੇਰਾ ਪਸਰਨ ਸਮੇਂ)। ਤਾਰਾ ਮੰਡਲ—ਤਾਰਿਆਂ ਦਾ ਮੰਡਲ (ਅਣਗਿਣਤ ਤਾਰਿਆਂ ਦਾ ਘੇਰਾ)। ਚਮਤਕਾਰ—ਚਮਤਕਾਰ ਵਿਚ ਆਇਆ ਕਰਦਾ ਹੈ, ਭਾਵ ਪ੍ਰਗਟਿਆ ਕਰਦਾ ਹੈ। ਦਿਨ ਦਿਨਕਰ—ਦਿਨ ਦੇ ਸਮੇਂ। ਦਿਨਕਰ—(ਸੂਰਜ) ਦੀ ਜੋਤ ਪ੍ਰਗਟ ਹੁੰਦੀ ਹੈ ਤਾਂ ਓਹੀ ਤਾਰੇ ਭੀ ਆਪਣੇ ਪ੍ਰਕਾਸ਼ ਦੀ ਅਨੇਕਤਾਈ ਨੂੰ ਤਿਆਗ ਕੇ। ਏਕੈ ਪਰਵਾਨੀਐ—ਇਕੋ ਮਾਤ੍ਰ ਪ੍ਰਕਾਸ਼ ਨੂੰ ਹੀ ਪ੍ਰਵਾਣ ਕਰ ਲੈਂਦੇ ਹਨ (ਭਾਵ ਏਕਤਾ ਵਿਚ ਲੀਨ ਹੋ ਜਾਂਦੇ ਹਨ)।

***ਅਰਥ :***

(ਜਿਸ ਤਰ੍ਹਾਂ) ਰਾਤ ਦੇ ਹਨੇਰੇ ਵਿਚ ਤਾਰਾ ਮੰਡਲ (ਭਾਵ ਸਾਰੇ ਤਾਰੇ) ਆਪਣਾ ਚਮਤਕਾਰ ਕਰਦੇ ਹਨ (ਪਰ) ਦਿਨ ਦੇ (ਹੁੰਦਿਆਂ) ਇਕੋ ਸੂਰਜ ਦਾ ਚਾਨਣਾ ਹੀ ਪ੍ਰਵਾਨ ਕੀਤਾ ਜਾਂਦਾ ਹੈ।

**ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ,**
**ਸਬਦ ਸੁਰਤਿ ਉਨਮਨ ਉਨਮਾਨੀਐ ॥੪੦॥**

***ਪਦ ਅਰਥ :*** ਲੋਗਨ ਮੈ ਲੋਗਾਚਾਰ—ਲੋਕਾਂ ਅੰਦਰ ਲੋਕਾਚਾਰੀ ਵਿਚ ਵਰਤਦਿਆਂ ਹੋਇਆਂ। ਗੁਰਮੁਖਿ ਏਕੰਕਾਰ—ਗੁਰਮੁਖੀ ਭਾਵ ਵਿਖੇ। ਏਕੰਕਾਰ—ਇਕੋ ਸਰੂਪ (ਗੁਰਸਿੱਖ) ਹੀ ਹੋ ਜਾਇਆ ਕਰਦੇ ਹਨ ਇਸ ਮਰਮ ਦਾ ਉਨਮਾਨ—(ਵੀਚਾਰ) ਤਦੋਂ ਹੀ ਪਤਾ ਲੱਗਿਆ ਕਰਦਾ ਹੈ ਜਦੋਂ ਸ਼ਬਦ ਸੁਰਤ ਵਿਖੇ ਉਨਮਨ (ਵੀਚਾਰ) ਉਨਮਨੀ ਦਸ਼ਾ ਵਿਚ ਆਈ ਹੋਈ—ਪਰਚੇ ਨੂੰ ਪ੍ਰਾਪਤ ਹੋ ਮਗਨ ਹੋ ਜਾਵੇ।

***ਅਰਥ :***

(ਇਸੇ ਹੀ ਤਰ੍ਹਾਂ) ਗੁਰਸਿੱਖ ਲੋਕਾਂ ਵਿਚ (ਰਹਿੰਦਾ ਹੋਇਆ) ਲੋਗਾਂ ਵਾਲੇ ਕਰਮ ਕਰਦਾ ਹੈ (ਪਰ ਉਸਦੀ) ਸੁਰਤ ਸ਼ਬਦ ਵਿਚ ਜੁੜੀ ਰਹਿੰਦੀ ਹੈ, ਅਤੇ (ਮਨ) ਏਕੰਕਾਰ ਦੀ ਵੀਚਾਰ ਨੂੰ ਹੀ ਵੀਚਾਰਦਾ ਰਹਿੰਦਾ ਹੈ।੪੦।

***ਭਾਵਾਰਥ :*** ਇਸੇ ਹੀ ਤਰ੍ਹਾਂ ਬਨਾਸਪਤੀ, ਧਾਤੂਆਂ ਅਤੇ ਸਿਤਾਰਿਆਂ ਦੇ ਉਪ੍ਰੋਕਤ ਢੰਗ ਨਾਲ ਏਕਤਾ ਵਿਚ ਆ ਜਾਣ ਸਮਾਨ ਹੀ, ਗੁਰਮੁਖ ਲੋਕਾਂ ਅੰਦਰ ਲੋਕਾਚਾਰੀ ਵਿਚ ਵਰਤਦਿਆਂ ਹੋਇਆਂ ਭੀ ਗੁਰਮੁਖੀ ਭਾਵ ਵਿਖੇ ਏਕੰਕਾਰ ਦਾ ਸਰੂਪ ਗੁਰਸਿੱਖ ਹੋ ਜਾਇਆ ਕਰਦੇ ਹਨ। ਉਨ੍ਹਾਂ ਗੁਰਸਿੱਖਾਂ ਦਾ ਜੀਵਨ ਸੰਸਾਰ ਦੇ ਮਾਇਕੀ ਪਦਾਰਥਾਂ ਤੋਂ ਇਵੇਂ ਹੀ ਨਿਰਲੇਪ ਰਹਿੰਦਾ ਹੈ, ਜਿਵੇਂ ਮੁਰਗਾਈ ਦੇ ਖੰਭ ਪਾਣੀ ਵਿਚ ਰਹਿੰਦਿਆਂ ਹੋਇਆਂ ਭੀ ਅਭਿੱਜ ਰਹਿੰਦੇ ਹਨ ਜਾਂ ਜਿਵੇਂ ਕਵਲ ਪਾਣੀ ਵਿਚ ਰਹਿੰਦਾ ਹੋਇਆ ਨਿਰਲੇਪ ਰਹਿੰਦਾ ਹੈ।

ਇਸੇ ਉਪਰਲੀ ਵਾਰਤਾ ਨੂੰ ਹੋਰ ਉਦਾਹਰਣ ਦਿੰਦੇ ਹੋਏ ਪੁਸ਼ਟੀ ਕਰਦੇ ਹਨ ਕਿ ਗੁਰਮੁਖੀ ਮਾਰਗ ਵਿਚ ਪ੍ਰਵਿਰਤ ਹੋ ਕੇ ਗੁਰਸਿੱਖ ਸਮੇਂ ਅਨੁਸਾਰ ਦੇਸ ਦੀ ਚਾਲੀ ਵਿਚ ਵਰਤਦੇ ਹਨ, ਪਰ ਅੰਦਰੋਂ ਪੂਰਨ ਭਾਵਨਾ ਉਨ੍ਹਾਂ ਦੀ ਸਤਿਗੁਰੂ ਉਪਰ ਹੀ ਹੋਇਆ ਕਰਦੀ ਹੈ, ਇਸੇ ਭਾਵ ਨੂੰ ਸਿੱਧ ਕਰਨ ਲਈ ਭਾਈ ਸਾਹਿਬ ਜੀ ਕਬਿੱਤ ਵਿਚ ਅੰਕਤ ਕਰਦੇ ਹਨ, ਜਿਵੇਂ ਕਿ :

**ਜੈਸੇ ਕੁਲਾ-ਬਧੂ ਗੁਰ-ਜਨ ਮੈ ਘੂੰਘਟ-ਪਟ,**
**ਸਿਹਜਾ ਸੰਜੋਗ ਸਮੈ ਅੰਤਰੁ ਨ ਪੀਅ ਸੈ ॥**

***ਪਦ ਅਰਥ :*** ਕੁਲਾ ਬਧੂ—ਘਰ ਦੀ ਨੂੰਹ। ਗੁਰ ਜਨ—ਜਠੇਰਿਆਂ ਵਡੇਰਿਆਂ, (ਸੱਸ ਸਹੁਰੇ ਆਦਿਕਾਂ) ਵਿਖੇ। ਘੂੰਘਟ ਪਟ—ਘੁੰਡ ਦਾ ਪਰਦਾ ਕਰਦੀ ਹੈ। ਸਿਹਜਾ ਸੰਜੋਗ ਸਮੈ—ਸਿਹਜਾ ਸੰਜੋਗ ਦੇ ਸਮੇਂ ਪਰਦਾ ਨਹੀਂ ਰਖਦੀ। ਪੀਅ ਸੈ—ਭਰਤਾ ਕੋਲੋਂ।

***ਅਰਥ :***

ਜਿਸ ਤਰ੍ਹਾਂ ਘਰ ਦੀ ਨੂੰਹ ਘਰ ਦੇ ਵੱਡੇ ਪੁਰਸ਼ਾਂ ਦੇ (ਸਾਹਮਣੇ ਪਤੀ ਪਾਸੋਂ) ਘੁੰਡ ਕੱਢ ਲੈਂਦੀ ਹੈ (ਪਰ) ਸੇਜ

(ਬਿਸਤਰੇ) ਉਤੇ (ਤੇ ਖ਼ਾਸ ਕਰਕੇ) ਸੰਜੋਗ ਦੇ ਸਮੇਂ ਪਤੀ ਪਾਸੋਂ (ਕੋਈ ਭੀ) ਪਰਦਾ ਨਹੀਂ ਰੱਖਦੀ।

**ਜੈਸੇ ਮਣਿ ਅਛਤ ਕੁਟੰਬ ਹੀ ਸਹਿਤ ਅਹਿ,**
**ਬੰਕ ਤਨ ਸੂਧੋ ਬਿਲ ਪੈਸਤ ਹੁਇ ਜੀਅ ਸੈ॥**

***ਪਦ ਅਰਥ :*** ਮਣਿ ਅਛਤ—ਜਿਸ ਤਰ੍ਹਾਂ ਮਣੀ ਅਛਤ (ਮਣਕੇ ਦੇ ਮੌਜੂਦ ਹੁੰਦਿਆਂ ਭੀ) ਅਹਿ—ਸੱਪ। ਕੁਟੰਬ ਹੀ ਸਹਿਤ—ਆਪਣੇ ਟੱਬਰ ਵਿਚ। ਬੰਕ ਤਨ—(ਟੇਢਾ ਸਰੀਰ) ਕੁੰਡਲ ਹੀ ਮਾਰੀ ਰੱਖਦਾ ਹੈ। ਬਿਲ ਪੈਸਤ—(ਖੁੱਡ ਵਿਚ) ਪ੍ਰਵੇਸ਼ ਕਰਦਿਆਂ, ਧਸਦਿਆਂ ਹੋਇਆਂ। ਸੂਧੋ—ਸਿੱਧਾ ਹੋ ਕੇ (ਸਰਲਤਾ ਭਾਵ ਨਾਲ)। ਜੀਅ ਸੈ—ਇਕ ਇਕੱਲਾ ਮਾਤ੍ਰ ਹੀ) ਹੁਇ (ਹੋਇਆ ਕਰਦਾ ਹੈ)।

***ਅਰਥ :***

ਜਿਸ ਤਰ੍ਹਾਂ ਮਣੀ ਦੇ ਹੁੰਦਿਆਂ ਫਣ ਦੇ ਸਹਿਤ (ਭਾਵ ਫਣੀਅਰ) ਸੱਪ (ਜਾਂ ਸੱਪਨੀ ਬੱਚੇ ਆਦਿ ਕੁਟੰਬ ਦੇ ਸਮੇਤ ਸੱਪ ਮਣੀ ਦੇ ਹੁੰਦਿਆਂ) ਸਰੀਰ ਕਰਕੇ ਟੇਢਾ ਰਹਿੰਦਾ ਹੈ (ਪਰ) ਖੁੱਡ ਵਿਚ ਵੜਨ ਲੱਗਦਾ ਹੈ (ਤਾਂ) ਮਨ ਕਰਕੇ ਹੀ ਸਿੱਧਾ ਹੋ ਜਾਂਦਾ ਹੈ।

**ਮਾਤ ਪਿਤਾ ਅਛਤ ਨ ਬੋਲੈ ਸੁਤ ਬਨਿਤਾ ਸੈ,**
**ਪਾਛੈ ਕੈ ਦੈ ਸਰਬਸ ਮੋਹੁ ਸੁਤ ਤੀਅ ਸੈ॥**

***ਪਦ ਅਰਥ :*** ਅਛਤ—(ਮੌਜੂਦ ਹੁੰਦੇ ਭਾਵ, ਸਾਮ੍ਹਣੇ) ਪੁੱਤ੍ਰ (ਆਪਣੀ) ਇਸਤ੍ਰੀ ਨਾਲ। ਨ ਬੋਲੈ—ਨਹੀਂ ਬੋਲਿਆ ਕਰਦਾ, ਭਾਵ ਬਚਨ-ਬਿਲਾਸ ਨਹੀਂ ਕਰਦਾ। ਪਾਛੈ ਕੈ—(ਪ੍ਰੰਤੂ) ਪਿਛੋਂ। ਸਰਬਸ—ਉਹੋ ਪੁੱਤ੍ਰ ਹੀ। ਮੋਹੁ—ਪਿਆਰ ਦੇ ਅਧੀਨ ਹੋਇਆ ਹੋਇਆ। ਦੈ—ਦਿਆ ਕਰਦਾ ਹੈ। ਸਰਬੰਸ ਹੀ (ਜੋ ਕੁਛ ਭੀ ਉਸਦੇ ਪਾਸ ਹੁੰਦਾ ਹੈ)। ਤੀਅ—ਤ੍ਰੀਮਤ ਤਾਈਂ।

***ਅਰਥ :***

(ਜਿਸ ਤਰ੍ਹਾਂ) ਮਾਤਾ ਪਿਤਾ ਦੇ (ਸਾਹਮਣੇ) ਹੁੰਦਿਆਂ ਪੁੱਤ੍ਰ ਵਹੁਟੀ ਨਾਲ ਗੱਲ ਭੀ ਨਹੀਂ ਕਰਦਾ ਹੈ, (ਪਰ ਮਾਪਿਆਂ ਤੋਂ) ਪਿਛੋਂ ਮੋਹ ਕਰਕੇ ਇਸਤ੍ਰੀ ਪੁੱਤ੍ਰ ਨੂੰ ਸਰਬੰਸ ਹੀ ਦੇ ਦੇਂਦਾ ਹੈ।

**ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ,**
**ਸਬਦ ਸੁਰਤਿ ਉਨਮਨ ਮਨ ਹੀਅ ਸੈ॥੪੧॥**

***ਪਦ ਅਰਥ :*** ਲੋਗਾਚਾਰ—ਪ੍ਰਵਾਰ, ਵਾ ਭਾਈਚਾਰੇ ਵਿਚ ਜਿਵੇਂ ਜਿਵੇਂ ਲੋਕਾਚਾਰੀ ਦਾ ਵਿਹਾਰ ਵਾਹ ਪਿਆ ਕਰਦਾ ਹੈ, ਤਿਵੇਂ ਤਿਵੇਂ ਹੀ ਵਰਤਿਆ ਕਰਦਾ ਹੈ ਗੁਰਮੁਖਿ ਏਕੰਕਾਰ—ਗੁਰੂ ਕਾ ਸਿੱਖ ਏਕੰਕਾਰ (ਇਕ ਅਕਾਰ ਮਾਤ੍ਰ ਸਿੱਖ) ਹੀ ਨਿਰੋਲ ਹੋਇਆ ਕਰਦਾ ਹੈ। ਸਬਦ ਸੁਰਤਿ—ਮਨ ਚਿਤ ਕਰਕੇ ਸ਼ਬਦ ਵਿਖੇ ਸੁਰਤ ਓਸਦੀ ਉਨਮਨ (ਮਗਨ ਹੋਈ) ਪਰਚੀ ਹੋਈ ਹੁੰਦੀ ਹੈ।

***ਅਰਥ :***

(ਇਸੇ ਤਰ੍ਹਾਂ) ਲੋਕਾਂ ਵਿਚ (ਰਹਿੰਦਾ ਹੋਇਆ) ਸਿੱਖ ਲੋਗਾਂ ਵਾਲੇ ਕਰਮ ਕਰਦਾ ਹੈ, (ਪਰ ਉਸਦੀ) ਸੁਰਤ ਸ਼ਬਦ ਦੀ ਵੀਚਾਰ ਤੇ ਮਨ ਏਕੰਕਾਰ ਦੀ ਵੀਚਾਰ ਕਰਨ ਵਿਚ ਹੀਅ ਸੈ—ਦਿਲ ਨਾਲ (ਲੱਗਾ) ਹੁੰਦਾ ਹੈ।੪੧।

***ਭਾਵਾਰਥ :*** ਭਾਈ ਸਾਹਿਬ ਜੀ ਇਨ੍ਹਾਂ ਉਪ੍ਰੋਕਤ ਪੰਗਤੀਆਂ ਵਿਚ ਗੁਰਸਿੱਖ ਦੀ ਉਚੇਰੀ ਮਾਨਸਕ ਅਵੱਸਥਾ ਦਾ ਜ਼ਿਕਰ ਕਰਦੇ ਹਨ ਕਿ ਗੁਰੂ ਦਾ ਸਿੱਖ ਗੁਰੂ ਦੁਆਰੇ ਉਪਦੇਸ਼ ਗ੍ਰਹਿਣ ਕਰਕੇ ਆਪਣਾ ਜੀਵਨ ਸੰਸਾਰ ਦੇ ਮਾਇਕੀ ਪਦਾਰਥਾਂ ਵਿਚ ਰਹਿੰਦਾ ਹੋਇਆ ਹੀ ਨਿਰਲੇਪ ਗੁਜ਼ਾਰਦਾ ਹੈ। ਸਰੀਰ ਕਰਕੇ ਭਾਵੇਂ ਸੰਸਾਰ ਦੇ ਸਾਰੇ ਕਾਰੋਬਾਰ ਕਰਦਾ ਹੈ, ਪਰ ਮਨ ਕਰਕੇ ਉਨ੍ਹਾਂ ਵਿਵਹਾਰਾਂ ਵਿਚ ਖੱਚਤ ਨਹੀਂ ਹੁੰਦਾ।

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸਾਰੇ ਸੰਸਾਰ ਭਰ ਦੇ ਮੱਤ ਮਤਾਂਤ੍ਰਾਂ ਵੱਲ ਨਜ਼ਰ ਮਾਰਦੇ ਹਾਂ ਤੇ ਹਰ ਇਕ ਫ਼ਿਰਕੇ ਬਾਰੇ ਵਿਚਾਰ ਵਿਟਾਂਦਰਾ ਕਰਦੇ ਹਾਂ ਤਾਂ ਹਰ ਬੰਦਾ ਹੀ ਆਪਣੇ ਆਪਣੇ ਮੱਤ ਨੂੰ ਬਾਕੀ ਦੇ ਮੱਤਾਂ ਤੋਂ ਉੱਤਮ, ਉਚੇਰਾ ਦਰਸਾਉਣ ਦਾ ਯਤਨ ਕਰਦਾ ਹੈ, ਪਰ ਤੁਸੀਂ ਦੱਸੋ ਆਪਣੇ ਗੁਰਮੁਖ ਮੱਤ ਨੂੰ ਕਿਸਦੀ ਤੁਲਨਾ ਦੇਂਦੇ ਹੋ ? ਭਾਵ ਕਿਸ ਦੇ ਬਰਾਬਰ ਅਨੁਭਵ ਕਰਦੇ ਹੋ ?

ਉ: ਹੇ ਭਾਈਓ ! ਮੈਨੂੰ ਭੀ ਬਹੁਤ ਸਾਰੇ ਮੱਤਾਂ ਦੀ ਪੜਚੋਲ ਕਰਦੇ ਰਹਿਣ ਦਾ ਸਮਾਂ ਮਿਲਿਆ ਹੈ, ਪਰ ਹਰ ਮੱਤ ਹੀ ਆਪੋ ਆਪਣੀ ਸਿਫ਼ਤੋ-ਸਾਲਾਹ ਕਰਦਾ ਨਜ਼ਰ ਆਇਆ ਹੈ, ਇਸ ਭਾਵ ਨੂੰ ਗੁਰਬਾਣੀ ਦੁਆਰੇ ਭੀ ਜਾਣਿਆ ਗਿਆ ਹੈ ਕਿ ਹਰ ਜੋਗੀ, ਜੰਗਮ, ਸ੍ਰੇਵੜੇ ਆਦਿ ਆਪਣੇ ਮੱਤ ਨੂੰ ਹੀ ਸਭ ਤੋਂ ਉੱਚਾ ਤੇ ਭਲਾ ਮੰਨਦਾ ਹੈ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ :

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥
ਰੁੰਡਿਤ ਮੁੰਡਿਤ ਏਕੈ ਸਬਦੀ
ਏਇ ਕਹਹਿ ਸਿਧਿ ਪਾਈ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ॥

*(ਗਉੜੀ, ਪੰਨਾ ੩੩੪)*

ਧਿਆਨੀ ਧਿਆਨੁ ਲਾਵਹਿ ॥
ਗਿਆਨੀ ਗਿਆਨੁ ਕਮਾਵਹਿ ॥
ਪ੍ਰਭੁ ਕਿਨਹੀ ਜਾਤਾ ॥੧॥
ਭਗਉਤੀ ਰਹਤ ਜੁਗਤਾ ॥
ਜੋਗੀ ਕਹਤ ਮੁਕਤਾ ॥
ਤਪਸੀ ਤਪਹਿ ਰਾਤਾ ॥੨॥
ਮੋਨੀ ਮੋਨਿ ਧਾਰੀ ॥
ਸਨਿਆਸੀ ਬ੍ਰਹਮਚਾਰੀ ॥
ਉਦਾਸੀ ਉਦਾਸਿ ਰਾਤਾ ॥੩॥
ਭਗਤਿ ਨਵੈ ਪਰਕਾਰਾ ॥
ਪੰਡਿਤੁ ਵੇਦੁ ਪੁਕਾਰਾ ॥
ਗਿਰਸਤੀ ਗਿਰਸਤਿ ਧਰਮਾਤਾ ॥੪॥
ਇਕ ਸਬਦ ਬਹੁ ਰੂਪਿ ਅਵਧੂਤਾ ॥
ਕਾਪੜੀ ਕਉਤੇ ਜਾਗੂਤਾ ॥
ਇਕਿ ਤੀਰਥਿ ਨਾਤਾ ॥੫॥
ਨਿਰਾਹਾਰ ਵਰਤੀ ਆਪਰਸਾ ॥
ਇਕਿ ਲੂਕ ਨ ਦੇਵਹਿ ਦਰਸਾ ॥
ਇਕਿ ਮਨ ਹੀ ਗਿਆਤਾ ॥੬॥
ਘਾਟਿ ਨ ਕਿਨਹੀ ਕਹਾਇਆ ॥
ਸਭ ਕਹਤੇ ਹੈ ਪਾਇਆ ॥
ਜਿਸੁ ਮੇਲੇ ਸੋ ਭਗਤਾ ॥੭॥ *(ਸ੍ਰੀ ਰਾਗੁ ਮ: ੫, ਪੰਨਾ ੭੧)*

ਇਸ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਹਰੇਕ ਮੱਤ ਹੀ ਆਪਣੇ ਆਪ ਨੂੰ ਸ਼੍ਰੋਮਣੀ ਹੋਣ ਦਾ ਦਾਅਵਾ ਕਰਦਾ ਹੈ ਤੇ ਆਪਣੇ ਮੱਤ ਤੋਂ ਬਿਨਾ ਹੋਰ ਕਿਸੇ ਵੀ ਫ਼ਿਰਕੇ ਦੇ ਧਾਰਨੀ ਨੂੰ ਮੁਕਤ ਨਾ ਹੋਣ ਦਾ ਨਿਸਚਾ ਰੱਖਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਹੋ ਭਾਵ ਦਰਸਾਉਣ ਦਾ ਜਤਨ ਕੀਤਾ ਹੈ ਕਿ ਗੁਰਮੁਖੀ ਮੱਤ ਹੀ ਸਭਨਾਂ ਮੱਤਾਂ ਤੋਂ ਨਿਆਰਾ ਹੈ, ਜਾਂ ਇਉਂ ਸਮਝੋ ਕਿ ਜਿਥੇ ਜਾ ਕੇ ਸਾਰੇ ਮੱਤਾਂ ਦਾ ਅੰਤ ਹੁੰਦਾ ਹੈ, ਉਥੋਂ ਗੁਰਮਤ ਅਗੇ ਅਰੰਭ ਹੁੰਦੀ ਹੈ।

**ਜੋਗ ਬਿਖੈ ਭੋਗ ਅਰੁ ਭੋਗ ਬਿਖੈ ਜੋਗ ਜਤ,**
**ਗੁਰਮੁਖਿ ਪੰਥ ਜੋਗ ਭੋਗ ਸੈ ਅਤੀਤ ਹੈ ॥**

***ਪਦ ਅਰਥ :*** ਜੋਗ ਬਿਖੈ ਭੋਗ—ਜੋਗ ਦੀ ਸਾਧਨਾ ਵਿਚ ਰਿਧੀਆਂ ਸਿਧੀਆਂ ਆਦਿ ਦਾ ਭੋਗ (ਪ੍ਰਾਪਤ ਹੋਣਾ) ਮੰਨਿਆ ਹੈ। ਅਰੁ ਭੋਗ ਬਿਖੈ ਜੋਗ ਜਤ—ਯਗਯ ਆਦਿ ਭੋਗ ਵਿਭੂਤੀ (ਵਿਖੇ ਪ੍ਰਵਿਰਤੀਆਂ) ਜੋਗ ਵਿਖੇ ਜੁੜਨਾ ਫਲ ਪ੍ਰਵਾਣ ਕੀਤਾ ਜਾਂਦਾ ਹੈ। ਗੁਰਮੁਖਿ ਪੰਥ ਜੋਗ ਭੋਗ ਸੈ ਅਤੀਤ ਹੈ—ਪਰ ਰਿਧੀਆਂ ਸਿਧੀਆਂ ਨੂੰ ਚੇਟਕ ਰੂਪ, ਯਗਯ ਆਦਿ ਸਾਧਨਾਂ ਰਾਹੀਂ ਸੁਰਗ ਆਦਿ ਲੋਕ ਦੇ ਸਮਾਂ ਪਾ ਕੇ ਨਾਸ ਹੋ ਜਾਣ ਵਾਲੇ ਭੋਗਾਂ ਦੀ ਪ੍ਰਾਪਤੀ ਨੂੰ ਛਿਨ-ਭੰਗਰ ਛਿਨ ਵਿਚ ਨਾਸ ਹੋਣ ਵਾਲੇ ਚਕ੍ਰ ਦਾ ਕਾਰਣ (ਮੰਨਣ ਵਾਲੇ) ਗੁਰਮੁਖ ਪੰਥ, ਜੋਗ ਤਥਾ ਭੋਗ (ਦੋਹਾਂ) ਤੋਂ ਹੀ ਅਤੀਤ (ਅਸੰਗ) ਨਿਆਰਾ ਹੈ।

***ਅਰਥ :***

ਜੋਗ (ਸਾਧਨਾ) ਵਿਚ ਲਗੇ ਜਗਿਆਸੂ ਨੂੰ (ਰਿਧੀਆਂ ਸਿਧੀਆਂ ਰੂਪ) ਭੋਗ ਪ੍ਰਾਪਤ ਹੋ ਜਾਂਦੇ ਹਨ, ਜੋ ਮਨੁੱਖ ਦੇ ਗਿਰਾਉ ਦਾ ਕਾਰਣ ਹਨ, ਅਤੇ ਭੋਗਾਂ ਵਿਚ ਲੱਗਾ (ਸੰਸਾਰੀ ਨਾਰੀ ਬ੍ਰਤ ਰੂਪ) ਜਤ ਧਾਰਨ ਕਰੇ ਤਾਂ ਉਸਨੂੰ ਜੋਗ (ਦਾ ਫਲ ਮਿਲ ਜਾਂਦਾ ਹੈ, ਇਸ ਕਾਰਨ ਕਰਕੇ) ਗੁਰਸਿੱਖ ਪੰਥ ਜੋਗ ਤੇ ਭੋਗ (ਦੋਹਾਂ) ਤੋਂ ਅਤੀਤ (ਵਿਰਕਤ) ਹੈ।

**ਗਿਆਨ ਬਿਖੈ ਧਿਆਨ**
**ਅਰੁ ਧਿਆਨ ਬਿਖੈ ਬੇਧੇ ਗਿਆਨ,**
**ਗੁਰਮਤਿ ਗਤਿ ਗਿਆਨ**
**ਧਿਆਨ ਕੈ ਅਜੀਤ ਹੈ ॥**

***ਪਦ ਅਰਥ :*** ਗਿਆਨ ਬਿਖੈ ਧਿਆਨ—ਗਿਆਨ (ਵੀਚਾਰ ਦੇ ਉਤਪੰਨ ਕਰਨਹਾਰੇ) ਸਾਂਖ੍ਯ ਸ਼ਾਸਤ੍ਰ ਦੇ ਅਨੁਸਾਰ ਵਰਤਣ ਵਾਲੇ ਨੂੰ ਧਿਆਨ ਦਾ (ਜੋਗ ਸਾਧਨ ਵਾਲਾ ਹੀ) ਫਲ ਪ੍ਰਾਪਤ ਹੋਣਾ ਕਿਹਾ ਜਾਂਦਾ ਹੈ। ਅਰੁ ਧਿਆਨ ਬਿਖੈ ਬੇਧੇ ਗਿਆਨ—ਅਰੁ ਧਿਆਨ—ਅਤੇ ਧਿਆਨ (ਜੋਗ ਦੀ ਸਾਧਨਾ ਸਾਧਨ) ਵਿਖੇ ਹੀ ਗਿਆਨ ਅੰਦਰ ਨੂੰ ਵਿੰਨ੍ਹ ਦਿੰਦਾ (ਭਾਵ ਗਿਆਨ ਚਿੱਤ ਅੰਦਰ ਆਣ ਪ੍ਰਾਪਤ ਹੋਣਾ) ਸ਼ਾਸਤ੍ਰਕਾਰ ਕਹਿੰਦੇ ਹਨ—ਪ੍ਰੰਤੂ। ਗੁਰਮਤਿ ਗਤਿ—ਗੁਰੂ ਮਹਾਰਾਜ ਦੇ ਮਤਿ (ਸਿਧਾਂਤ) ਵਾਲਾ (ਗਤਿ) ਗਿਆਨ, ਅਥਵਾ ਗਤਿ—ਰਹਿਣੀ। ਗਿਆਨ ਧਿਆਨ ਕੈ ਅਜੀਤ ਹੈ—ਉਕਤ ਸਾਂਖ੍ਯ ਅਰੁ ਯੋਗ ਦੁਆਰਾ ਨਹੀਂ ਜਿੱਤੀ ਜਾਣ ਵਾਲੀ ਉਨ੍ਹਾਂ ਤੋਂ ਸ਼੍ਰੋਮਣੀ ਹੈ।

***ਅਰਥ :***

ਗਿਆਨ ਪ੍ਰਾਪਤੀ ਵਾਸਤੇ ਵੀਚਾਰ ਨੂੰ ਪੈਦਾ ਕਰਨ ਵਾਲੇ (ਸਾਂਖ੍ਯ ਸ਼ਾਸਤ੍ਰ) ਵਿਚ (ਲਗੇ ਹੋਏ ਨੂੰ) ਧਿਆਨ ਰੂਪ ਜੋਗ ਦਾ ਫਲ ਪ੍ਰਾਪਤ ਹੋਣਾ ਮੰਨਿਆ ਹੈ, ਅਤੇ ਚਿੱਤ ਦੀ (ਇਕਾਗ੍ਰਤਾ ਰੂਪ) ਧਿਆਨ ਤੋਂ (ਪੈਦਾ ਹੋਇਆ) ਗਿਆਨ (ਬਿਖੈ) ਅੰਦਰਲੇ ਨੂੰ ਵਿੰਨ੍ਹ ਦੇਂਦਾ ਹੈ (ਪਰ) ਗੁਰ ਸਿਖਿਆ

ਪ੍ਰਾਪਤ ਹੋਣ ਵਾਲੀ (ਅਵਸਥਾ) ਗਿਆਨ (ਸਾਂਖ ਸ਼ਾਸਤ੍ਰ) ਤੇ ਧਿਆਨ (ਯੋਗ ਸ਼ਾਸਤ੍ਰ ਤੋਂ ਅਜਿੱਤ ਹੈ (ਅਰਥਾਤ) ਸਾਂਖ ਸ਼ਾਸਤ੍ਰ ਤੇ ਯੋਗ ਸ਼ਾਸਤ੍ਰ ਕਰਕੇ ਉਹ ਅਵਸਥਾ ਪ੍ਰਾਪਤ ਨਹੀਂ ਹੁੰਦੀ, ਜਿਸ ਉਤੇ ਗੁਰ ਸਿਖਿਆ ਪਹੁੰਚਾ ਦੇਂਦੀ ਹੈ।

**ਪ੍ਰੇਮ ਕੈ ਭਗਤਿ ਅਰ ਭਗਤਿ ਕੈ ਪ੍ਰੇਮ ਨੇਮ,**
**ਅਲਖ ਭਗਤਿ ਪ੍ਰੇਮ ਗੁਰਮੁਖਿ ਗੀਤਿ ਹੈ ॥**

***ਪਦ ਅਰਥ :*** (ਇਕਨਾ ਦਾ ਮੱਤ ਹੈ ਕਿ) ਪ੍ਰੇਮ ਕੈ ਭਗਤਿ—ਪ੍ਰੇਮ ਕਰਕੇ ਭਗਤੀ ਦਾ ਨੇਮ ਧਾਰਿਆਂ (ਪ੍ਰਮੇਸ਼ਰ ਮਿਲਦਾ ਹੈ)। (ਅਰੁ ਇਕਨਾਂ ਦਾ ਮੱਤ ਹੈ ਕਿ) ਭਗਤਿ ਕੈ ਪ੍ਰੇਮ ਨੇਮ—ਭਗਤੀ ਦੇ ਖ਼ਾਸ ਨਿਯਮਾਂ ਦੇ ਪਾਲਣ ਕੀਤਿਆਂ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। (ਪ੍ਰੰਤੂ) ਗੁਰਮੁਖਿ ਗੀਤਿ—ਗੁਰਮੁਖਾਂ ਵਾਲਾ ਚਾਲਾ (ਉਕਤ ਪ੍ਰਕਾਰ ਦੇ ਪ੍ਰੇਮਾ-ਭਗਤੀ ਵਾਲੇ ਮੱਤ ਤੋਂ) ਅਲਖ (ਨਹੀਂ ਲਖਿਆ ਜਾਣ ਵਾਲਾ) ਹੈ, ਭਾਵ ਉਹ ਲੋਗ ਗੁਰਮੁਖਾਂ ਦੇ ਪ੍ਰੇਮ ਨੂੰ ਨਹੀਂ ਪੁਗ ਸਕਦੇ।

***ਅਰਥ :***

(ਕਈ ਕਹਿੰਦੇ ਹਨ, ਕਿ) ਪ੍ਰੇਮ ਕਰਕੇ ਭਗਤੀ ਪ੍ਰਾਪਤ ਹੁੰਦੀ ਹੈ, ਅਤੇ (ਕਈ ਕਹਿੰਦੇ ਹਨ, ਜੋ) ਭਗਤੀ ਦੇ ਨਿਯਮ ਧਾਰਨ ਕਰਕੇ ਪ੍ਰੇਮ (ਪ੍ਰਾਪਤ ਹੁੰਦਾ ਹੈ)। ਜਿਸ ਤੋਂ ਭਗਵਾਨ ਮਿਲਦਾ ਹੈ, (ਪਰ) ਗੁਰਸਿੱਖੀ ਦੀ ਗੀਤੀ ਪ੍ਰੇਮ ਤੇ ਭਗਤੀ ਤੋਂ ਅਲੱਖ ਹੈ (ਅਰਥਾਤ ਗੁਰਸਿੱਖੀ ਦੀ ਗੀਤੀ ਪ੍ਰੇਮ ਤੇ ਭਗਤੀ ਕਰਕੇ ਜਾਣੀ ਨਹੀਂ ਜਾਂਦੀ, ਇਹ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ)।

**ਨਿਰਗੁਨ ਸਰਗੁਨ ਬਿਖੈ ਬਿਸਮ ਬਿਸ੍ਵਾਸ ਰਿਦੈ,**
**ਬਿਸਮ ਬਿਸ੍ਵਾਸ ਪਾਰਿ ਪੂਰਨ ਪ੍ਰਤੀਤਿ ਹੈ ॥੪੨॥**

***ਪਦ ਅਰਥ :*** ਨਿਰਗੁਨ ਸਰਗੁਨ—ਰਿਦੇ ਅੰਦਰ ਨਿਰਗੁਨ ਦਾ। ਬਿਸਮ ਬਿਸ੍ਵਾਸ—ਅਨੋਖਾ ਨਿਸਚਾ। ਇਕਨਾ ਦੇ ਅੰਦਰ ਸਰਗੁਨ ਦਾ। ਪਾਰਿ ਪੂਰਨ ਪ੍ਰਤੀਤਿ—ਪ੍ਰੰਤੂ ਇਸ ਦੋਨੋਂ ਤਰ੍ਹਾਂ ਦੇ ਅਨੋਖੇ ਨਿਸਚੇ ਤੋਂ ਗੁਰਮੁਖਾਂ ਦਾ ਪੂਰਨ ਪ੍ਰਤੀਤ ਭਰਿਆ ਨਿਸਚਾ। ਪਾਰਿ—ਟਪਿਆ ਹੋਇਆ ਹੈ, ਭਾਵ ਨਿਰਗੁਨ ਸਰਗੁਨ ਤੋਂ ਗੁਰੂ ਕੇ ਸਿੱਖ ਬਹੁਤ ਦੂਰ ਪ੍ਰਗਟੇ ਹਨ।

***ਅਰਥ:***

(ਕਈਆਂ ਦੇ) ਹਿਰਦੇ ਵਿਚ ਨਿਰਗੁਨ ਸਰੂਪ ਦਾ ਅਸਚਰਜ ਭਰੋਸਾ ਹੈ। (ਅਤੇ ਕਈਆਂ ਦੇ) ਹਿਰਦੇ ਵਿਚ ਸਰਗੁਨ ਸਰੂਪ ਦਾ ਅਸਚਰਜ ਭਰੋਸਾ ਹੈ। ਪਰ ਗੁਰਸਿੱਖਾਂ ਦੇ ਹਿਰਦੇ ਵਿਚ ਜੋ (ਨਿਰਗੁਨ ਤੇ ਸਰਗੁਨ ਤੋਂ) ਪਰ੍ਹੇ ਹੈ। (ਉਸ ਵਾਹਿਗੁਰੂ ਦੀ) ਪੂਰਨ ਪ੍ਰਤੀਤੀ (ਜਾਂ ਪੂਰਾ ਪੂਰਾ ਭਰੋਸਾ) ਹੈ।੪੨।

***ਭਾਵਾਰਥ :*** ਸੰਸਾਰ ਅੰਦਰ ਜਿਤਨੇ ਭੀ ਨਿਰਗੁਨ ਤੇ ਸਰਗੁਨ ਦੇ ਉਪਾਸ਼ਕ ਹਨ, ਇਨ੍ਹਾਂ ਦੇ ਅੰਤਰ-ਆਤਮੇ ਭਿੰਨ ਭਿੰਨ ਭਰੋਸਾ ਹੈ, ਪਰ ਗੁਰਸਿੱਖਾਂ ਦੇ ਹਿਰਦੇ ਵਿਚ ਗੁਰਬਾਣੀ ਅਨੁਸਾਰ ਪੂਰਨ ਵਿਸ਼ਵਾਸ ਹੈ, ਜਿਸਦਾ ਸਦਕਾ ਉਨ੍ਹਾਂ ਨੂੰ ਤੱਤ ਸਰੂਪ ਦਾ ਸਾਖਯਾਤ ਗਿਆਨ ਪ੍ਰਗਟ ਹੋ ਆਉਂਦਾ ਹੈ, ਗੁਰੂ ਫ਼ੁਰਮਾਨ ਭੀ ਇਸੇ ਭਾਵ ਨੂੰ ਪ੍ਰਗਟ ਕਰਦਾ ਹੈ, ਜਿਵੇਂ ਕਿ :

ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

*(ਸੁਖਮਨੀ, ਪੰਨਾ ੨੮੫)*

**ਪ੍ਰ:** ਭਾਈ ਸਾਹਿਬ ਜੀਉ ! ਸੰਸਾਰ ਅੰਦਰ ਜਿਤਨੇ ਭੀ ਮੱਤ ਪ੍ਰਚੱਲਤ ਹਨ, ਉਨ੍ਹਾਂ ਨੂੰ ਧਾਰਨ ਕਰਨ ਵਾਲੇ ਮਨੁੱਖ ਨੂੰ ਕਈ ਪ੍ਰਕਾਰ ਦੇ ਸਰੀਰਕ ਕਸ਼ਟ ਸਹਾਰਨੇ ਪੈਂਦੇ ਹਨ, ਬਹੁਤੇ ਲੋਕ ਤਾਂ ਉਨ੍ਹਾਂ ਕਸ਼ਟਾਂ ਵੱਲੋਂ ਮਜਬੂਰ ਹੋ ਅਗੇ ਵਧਣ ਦੀ ਬਜਾਏ ਪਿੱਛੇ ਹੀ ਮੁੜ ਆਉਂਦੇ ਹਨ, ਪਰ ਦੱਸੋਗੇ ਕਿ ਗੁਰਮੱਤੀਆਂ ਦੇ ਮੱਤ ਨੂੰ ਧਾਰਨ ਕਰਨ ਲਈ ਕੀ ਸਾਧਨ ਕਰਨਾ ਪੈਂਦਾ ਹੈ ਤੇ ਇਹ ਕਿਸ ਪ੍ਰਕਾਰ ਪ੍ਰਾਪਤ ਹੁੰਦਾ ਹੈ ?

**ਉ:** ਹੇ ਭਾਈਓ ! ਇਸ ਪੱਖ ਨੂੰ ਮੈਂ ਜਦੋਂ ਗੁਰਬਾਣੀ ਦੁਆਰੇ ਵੀਚਾਰਦਾ ਹਾਂ ਤਾਂ ਮੈਨੂੰ ਇਹੋ ਸੋਝੀ ਮਿਲਦੀ ਹੈ ਕਿ ਗੁਰਮੱਤ ਦੀ ਦਾਤ ਪ੍ਰਾਪਤ ਕਰਨ ਲਈ ਵਧੇਰੇ ਗੁਰੂ ਦੀ ਕ੍ਰਿਪਾ ਕਟਾਖ ਅਵਲੋਕਨੀ ਦੀ ਲੋੜ ਹੈ, ਕਿਉਂਕਿ ਜੇ ਕੋਈ ਵਧੇਰੇ ਸਾਧਨ ਕਰਕੇ ਭੀ ਇਹ ਮਾਣ ਕਰੇ ਕਿ ਮੈਂ ਇਤਨੀ ਸੇਵਾ ਕੀਤੀ ਹੈ ਅਤੇ ਇਤਨੀ ਘਾਲ ਕਮਾਈ ਕੀਤੀ ਹੈ ਮੈਨੂੰ ਤਾਂ ਗੁਰੂ ਦੀ ਗੁਰਮਤ ਅਵੱਸ਼ ਹੀ ਮਿਲੇਗੀ, ਬੱਸ! ਇਹੋ ਹੰਗਤਾ ਭਰੀ ਟੇਢਤਾਈ ਉਸਨੂੰ ਗੁਰੂ ਦੀ ਰਹਿਮਤ ਦੀ ਦਾਤ ਤੋਂ ਸੱਖਣਾ ਰਖੇਗੀ, ਕਿਉਂਕਿ ਜੇ ਕੋਈ ਗੁਰੂ ਤੋਂ ਗੁਰਮੱਤ ਦੀ ਦਾਤ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਉਹ ਹਰ ਪ੍ਰਕਾਰ ਦੀ ਸੇਵਾ ਕਰਕੇ ਨਿਰ-ਅਭਿਮਾਨ ਹੋ ਨਿਰਇਛਤਾ ਦਾ ਪੱਲੂ ਪਕੜੀ ਰਖੇ, ਕਿਉਂਕਿ ਗੁਰੂ ਫ਼ੁਰਮਾਨ ਹੈ :

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥

ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਪੰਨਾ ੨੮੬)*

ਅਤੇ ਹੋਰ ਭੀ ਹੁਕਮ ਹੈ ਕਿ :
ਘਾਲ ਨ ਮਿਲਿਓ ਸੇਵ ਨ ਮਿਲਿਓ
ਮਿਲਿਓ ਆਇ ਅਚਿੰਤਾ॥

*(ਧਨਾਸਰੀ ਮ : ੫, ਪੰਨਾ ੬੭੨)*

ਇਸ ਤੋਂ ਆਦਿ ਸਾਨੂੰ ਗੁਰਬਾਣੀ ਵਿਚੋਂ ਇਸ ਭਾਵ ਦੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹ ਸਾਫ਼ ਪ੍ਰਗਟ ਹੁੰਦਾ ਹੈ ਕਿ ਗੁਰਮਤ ਦੀ ਪ੍ਰਾਪਤੀ ਦਾ ਇਕੋ ਹੀ ਸਾਧਨ ਗੁਰੂ ਦੀ ਕ੍ਰਿਪਾ ਹੈ। ਸੋ, ਗੁਰੂ ਦੀ ਰਹਿਮਤ-ਭਰੀ ਨਜ਼ਰ ਹਾਸਲ ਕਰਨ ਲਈ ਨਿਸ਼ਕਾਮਤਾ ਭਰੀ ਸੇਵਾ ਹੀ ਵੱਡਾ ਸਾਧਨ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਕਿੰਚਤ ਕਟਾਛ ਦਿਬਿ ਦੇਹ ਦਿਬਿ ਦ੍ਰਿਸਟਿ ਹੁਇ,**
**ਦਿਬਿ ਜੋਤਿ ਕੋ ਧਿਆਨ ਦਿਬਿ ਦ੍ਰਿਸਟਾਂਤ ਕੈ॥**

***ਪਦ ਅਰਥ :*** ਕਿੰਚਤ ਕਟਾਛ—ਥੋੜ੍ਹਾ ਭਰ, ਅੱਖ ਭਰ ਕੇ ਉਨ੍ਹਾਂ ਤੱਕ ਲਿਆ। ਕਟਾਛ [ਕਟ+ਆਛ=ਅੱਖ] ਅੱਖ ਦਾ ਕੰਡਾ, ਅੱਖ ਦਾ ਸੰਕੇਤਕ ਇਸ਼ਾਰੇ ਮਾਤ੍ਰ ਵੇਖਣਾ। ਦਿਬਿ ਦੇਹ ਦਿਬਿ ਦ੍ਰਿਸਟਿ—ਅਵਲੋਕਨ—ਗਿਆਨ ਸੰਪੰਨ ਰਮਜ਼ਾਂ ਸਮਝਣ ਵਾਲਾ ਹੋ ਜਾਂਦਾ ਹੈ। ਦਿਬਿ ਜੋਤਿ ਕੋ ਧਿਆਨ—(ਈਸ਼ੁਰ ਪ੍ਰਕਾਸ਼ ਦੇ) ਧਿਆਨ (ਕਰਕੇ) ਦਿਬਿ ਦ੍ਰਿਸ਼ਟਾਂਤ ਕੈ—ਦਿਬ ਦ੍ਰਿਸ਼ਟਾਂਤ—ਦਿਬ ਸਰੂਪ (ਭਗਵੰਤ) ਦ੍ਰਿਸ਼ਟ ਆ ਜਾਂਦਾ (ਸਾਖਯਾਤਕਾਰ ਨੂੰ ਪ੍ਰਾਪਤ ਹੋ ਜਾਂਦਾ) ਹੈ।

***ਅਰਥ :***

(ਸਿੱਖ ਉਤੇ ਗੁਰੂ ਜੀ ਦੀ) ਰਤਾ ਜਿੰਨੀ ਕ੍ਰਿਪਾ ਦ੍ਰਿਸ਼ਟੀ (ਹੋ ਜਾਣ ਕਰਕੇ) ਸਿੱਖ ਨੂੰ ਦਿਬ ਦੇਹ ਤੇ ਦਿਬ ਦ੍ਰਿਸ਼ਟੀ (ਪ੍ਰਾਪਤ) ਹੋ ਜਾਂਦੀ ਹੈ, ਅਤੇ ਦਿਬ ਜੋਤੀ ਦੇ ਧਿਆਨ ਕਰਕੇ (ਸਭ ਕੁਝ) ਦਿਬ ਹੀ ਦਿਬ ਰੂਪ ਨਜ਼ਰ ਆਉਂਦਾ ਹੈ।

**ਸਬਦ ਬਿਬੇਕ ਟੇਕ ਪ੍ਰਗਟ ਹੁਇ ਗੁਰਮਤਿ,**
**ਅਨਹਦ ਗੰਮਿ ਉਨਮਨੀ ਕੋ ਮਤਾਂਤ ਕੈ॥**

***ਪਦ ਅਰਥ :*** ਸਬਦ—(ਸਤਿਗੁਰਾਂ ਦੇ ਉਪਦੇਸ਼) ਦਾ ਬਿਬੇਕ—ਜਿਉਂ ਕਾ ਤਿਉਂ ਵੀਚਾਰ ਹੋ ਆਉਂਦਾ ਹੈ ਤੇ ਉਸਦੀ ਟੇਕ—ਸਹਾਰਾ ਮਿਲਦੇ ਸਾਰ ਹੀ। ਪ੍ਰਗਟ ਹੁਇ ਗੁਰਮਤਿ—ਗੁਰਮਤਿ (ਪ੍ਰਕਰਣ ਅਨੁਸਾਰੀ ਗੁਰਮੁਖੀ ਮਤਿ) ਪ੍ਰਗਟ ਹੋ ਆਉਂਦੀ ਹੈ। ਅਨਹਦ ਗੰਮਿ—ਬੇਹਦ ਮੰਡਲ ਵਿਖੇ (ਵਾ ਅਨਹਦ ਗੰਮ ਬੇਹੱਦ ਮੰਡਲ ਵਿਖੇ) (ਵਾ ਅਨਹਦ ਧੁਨੀ ਦੇ ਸ੍ਰਵਣ ਦੀ) ਗੰਮਿ (ਪਹੁੰਚ) ਪ੍ਰਾਪਤ ਹੋ ਜਾਂਦੀ ਹੈ।

***ਅਰਥ :***

ਗੁਰੂ ਦੇ ਉਪਦੇਸ਼ ਦਵਾਰਾ (ਮਨ ਵਿਚ) ਸ਼ਬਦ ਦੀ ਵੀਚਾਰ ਦੀ ਓਟ ਪ੍ਰਗਟ ਹੁੰਦੀ ਹੈ (ਤਾਂ) ਉਨਮਨੀ—ਤੁਰੀਆ ਦੇ ਸਿਧਾਂਤ (ਰੂਪ) ਅਨਹਦ ਮੰਡਲ (ਵਿਚ ਜੀਵ ਆਤਮਾ) ਦੀ (ਗੰਮਿ) ਪਹੁੰਚ ਹੋ ਜਾਂਦੀ ਹੈ (ਅਰਥਾਤ ਗੁਰ ਉਪਦੇਸ਼ ਦੀ ਵੀਚਾਰ ਦੇ ਆਸਰੇ ਹੋ ਕੇ ਮਨ ਉਸ ਅਸਥਾਨ 'ਤੇ ਪੁੱਜ ਜਾਂਦਾ ਹੈ, ਜਿਥੇ 'ਅਨਹਦ ਸਬਦ ਵਜੰਤਾ' ਜਹ ਰਤਨ ਕਮਲ ਕੋਠੜੀ॥ ਚਮਤਕਾਰ ਬੀਜਲ ਤਹੀ॥)

**ਗਿਆਨ ਧਿਆਨ ਕਰਨੀ ਕੈ ਉਪਜਤ ਪ੍ਰੇਮ ਰਸੁ,**
**ਗੁਰਮੁਖਿ ਸੁਖ ਪ੍ਰੇਮ ਨੇਮ ਨਿਜ ਕ੍ਰਾਂਤਿ ਕੈ॥**

***ਪਦ ਅਰਥ :*** ਗਿਆਨ ਧਿਆਨ ਕਰਨੀ ਕੈ—ਸ਼ਬਦ ਗਿਆਨ ਵਾ ਧਿਆਨ (ਅਭਿਆਸ ਰੂਪ) ਕਰਣੀ ਕਰਕੇ। ਉਪਜਤ—ਉਪਜ ਆਉਂਦਾ ਹੈ, ਪ੍ਰੇਮ ਰਸ। ਗੁਰਮੁਖਿ—ਗੁਰਮੁਖ ਨੂੰ ਸੁਖ। ਪ੍ਰੇਮ—(ਅਨੁਭਵੀ ਭਾਵ ਵਿਚ ਟਿਕਨ) ਦੀ ਚਾਟ ਲੱਗ ਜਾਂਦੀ ਹੈ ਤੇ ਏਸੇ ਹੀ। ਨੇਮ—ਇਕ ਤਾਰ ਖਿੱਚ (ਟੀਚੇ) ਕਾਰਣ ਵਾ ਨੇਮ—ਨਿਸਚੇ ਕਰਕੇ। ਨਿਜ ਕ੍ਰਾਂਤਿ ਕੈ—ਆਤਮਕ ਤੇਜਨਾ—ਆਤਮਕ ਓਜ ਕਰਕੇ।

***ਅਰਥ :***

(ਜੋ) ਪ੍ਰੇਮ ਰਸ ਗਿਆਨ ਧਿਆਨ ਤੇ (ਕਰਨੀ) ਭਗਤੀ ਕਰਕੇ ਪੈਦਾ ਹੁੰਦਾ ਹੈ, ਗੁਰਸਿੱਖ (ਨੂੰ ਉਹ) ਸੁਖ ਤੇ ਪ੍ਰੇਮ ਦਾ ਨੇਮ (ਨਿਜ ਕ੍ਰਾਂਤਿ) ਆਤਮ ਪ੍ਰਕਾਸ਼ ਤੋਂ ਮਿਲ ਜਾਂਦਾ ਹੈ।

**ਚਰਨ ਕਮਲ ਦਲ ਸੰਪਟ ਮਧੁਪ ਗਤਿ,**
**ਸਹਜ ਸਮਾਧਿ ਮਧੁ-ਪਾਨ ਪ੍ਰਾਨ ਸਾਂਤਿ ਕੈ॥੪੩॥**

***ਪਦ ਅਰਥ :*** ਚਰਨ ਕਮਲ—ਸਤਿਗੁਰੂ ਕਰਤਾਰ ਦੇ ਚਰਨਾਂ ਕਮਲਾਂ ਵਿਖੇ। ਕਮਲ ਦਲ—ਕਮਲ ਦਲ

ਸੰਪਟ—ਕੌਲ ਫੁਲ ਦੇ ਪੱਤ੍ਰ (ਪੰਖੜੀਆਂ) ਦੇ ਡੱਬੇ ਵਿਚ। ਮਧੁਪ ਗਤਿ—(ਭੌਰੇ ਦੇ ਸਮਾਨ) ਭੌਰੇ ਵਾਂਗੂੰ। ਮਧੁ ਪਾਨ—ਅੰਮ੍ਰਿਤ ਰਸ (ਅਨੁਭਵ ਰਸ) ਨੂੰ ਛਕਦਾ ਹੋਇਆ। ਪ੍ਰਾਨ—ਮਨ ਵਾ ਸਵਾਸਾਂ ਦੀ ਗਤੀ ਨੂੰ ਵਿਸਾਰ। ਸਾਂਤਿ ਕੈ—ਸ਼ਾਂਤੀ ਪੂਰਬਕ (ਅਡੋਲ)। ਸਹਜ ਸਮਾਧਿ—(ਸੁਭਾਵਿਕੀ ਇਸਥਿਤੀ) ਵਿਖੇ ਇਸਥਿਤ ਹੋਇਆ ਰਹਿੰਦਾ ਹੈ।

**ਅਰਥ :**

(ਜਿਵੇਂ) ਕਮਲ ਦਲ ਦੇ ਸੰਪਟ ਵਿਚ ਭੌਰੇ ਦੇ ਪ੍ਰਾਣਾਂ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ, (ਇਵੇਂ ਹੀ ਗੁਰੂ ਦੇ) ਚਰਨਾਂ ਕਮਲਾਂ ਦੇ (ਧਿਆਨ ਰੂਪ) ਸਹਜ ਸਮਾਧੀ ਤੇ ਚਰਨ ਮਧੁ ਪਾਨ—ਚਰਣਾਮ੍ਰਿਤ (ਪੀਣ ਕਰਕੇ ਸਿੱਖ ਦੇ) ਪ੍ਰਾਣਾਂ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ।੪੩।

***ਭਾਵਾਰਥ :*** ਗੁਰਬਾਣੀ ਦੀ ਵੀਚਾਰ ਕਰਨ ਤੋਂ ਇਹੋ ਸੂਝ ਬੂਝ ਮਿਲਦੀ ਹੈ ਕਿ ਹਰ ਦਾਤ ਗੁਰੂ ਦੀ ਬਖ਼ਸ਼ਸ਼ ਦੁਆਰੇ ਹਾਸਲ ਹੁੰਦੀ ਹੈ, ਪਰ ਗੁਰੂ ਦੀ ਰਹਿਮਤ ਭੀ ਉਸੇ ਸਿੱਖ 'ਤੇ ਹੁੰਦੀ ਹੈ ਜੋ (ਤਨੁ, ਮਨੁ, ਧਨੁ, ਸਭੁ ਸਉਪਿ ਗੁਰ ਕਉ) ਗੁਰੂ ਨੂੰ ਅਰਪਨ ਕਰ ਦੇਵੇ।

ਪ੍ਰ: ਭਾਈ ਸਾਹਿਬ ਜੀਉ! ਸਾਡਾ ਤਾਂ ਇਹੋ ਨਿਸਚਾ ਹੈ ਕਿ ਸਨਾਤਨ ਮੱਤ ਅਨੁਸਾਰ ਕੰਠੀ ਛਾਪਾ ਧਾਰਨ ਤੋਂ ਬਿਨਾ ਅਤੇ ਰਾਮ ਦਾ ਨਾਮ ਜਪਣ ਤੋਂ ਸੱਖਣੇ ਮਨੁੱਖ ਦੀ ਮੁਕਤ ਨਹੀਂ ਹੋ ਸਕਦੀ। ਇਸ ਬਾਰੇ ਤੁਸੀਂ ਆਪਣਾ ਨਿਸਚਾ ਕਿਵੇਂ ਰੱਖਦੇ ਹੋ? ਸੋ, ਇਸ ਤਰ੍ਹਾਂ ਦੀ ਤਰਕਨਾ ਦੀ ਨਵਿਰਤੀ ਵਾਸਤੇ ਭਾਈ ਸਾਹਿਬ ਜੀ ਗੁਰਬਾਣੀ ਦੀ ਪ੍ਰੇਰਨਾ ਅਨੁਸਾਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਗੁਰੂ ਦੀ ਚਰਨ ਸਰਨ ਦੁਆਰੇ ਸਾਧ ਸੰਗਤ ਦੇ ਮਿਲਾਪ ਤੋਂ ਬਿਨਾਂ ਕਿਸੇ ਭੀ ਪ੍ਰਾਣੀ ਨੂੰ ਮੁਕਤ ਹਾਸਲ ਨਹੀਂ ਹੋ ਸਕਦੀ, ਕੋਈ ਭਾਵੇਂ ਲੋਕ ਦਿਖਾਵੇ ਲਈ ਕੰਠੀ ਛਾਪਾ ਪਹਿਨ ਕੇ ਤੋਤਾ ਰਟਨੀ ਰਾਮ ਰਾਮ ਰਟਦਾ ਰਵ੍ਹੇ, ਉਸ ਦਾ ਇਹ ਰਟਨ ਰੱਬੀ-ਦਰਬਾਰ ਵਿਚ ਕਬੂਲਿਆ ਨਹੀਂ ਜਾਵੇਗਾ, ਇਸ ਲੋਕ ਵਿਖਾਵੇ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਖੰਡਨ ਕੀਤਾ ਹੈ :

ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥
ਲੋਗਨ ਰਾਮੁ ਖਿਲਉਨਾ ਜਾਨਾਂ ॥੧॥

*(ਭੈਰਉ ਕਬੀਰ ਜੀ, ਪੰਨਾ ੧੧੫੮)*

ਲੋਕ ਪਤੀਆਰੈ ਕਛੂ ਨ ਪਾਈਐ ॥
ਸਾਚਿ ਲਗੈ ਤਾ ਹਉਮੈ ਜਾਈਐ ॥੨॥

*(ਸੂਹੀ ਮ: ੫, ਪੰਨਾ ੭੩੬)*

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥

*(ਆਸਾ, ਪੰਨਾ ੪੮੪)*

ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥
ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
ਗਲਿ ਪਾਥਰ ਕੈਸੇ ਤਰੈ ਅਥਾਹ ॥ *(ਸੁਖਮਨੀ, ਪੰਨਾ ੨੬੭)*

ਭਾਵ ਹੈ ਲੋਕ ਵਿਖਾਵਾ ਕਰਕੇ ਲੋਕਾਂ ਨੂੰ ਤਾਂ ਭਰਮਾਇਆ ਜਾ ਸਕਦਾ ਹੈ, ਪਰ ਉਹ ਪਰੀਪੂਰਨ ਪ੍ਰਮੇਸ਼ਰ ਲੋਕਾਂ ਵਾਂਗ ਕੋਈ ਅਨਜਾਣ ਨਹੀਂ ਹੈ। ਸੋ, ਮੈਂ ਭੀ ਗੁਰਬਾਣੀ ਦੀ ਪ੍ਰੇਰਨਾ ਲੈ ਕੇ ਅਗੇ ਲਿਖੀਆਂ ਚੰਦ ਸਤਰਾਂ ਉੱਕਰੀਆਂ ਹਨ :

**ਸੂਆ ਗਹਿ ਨਲਿਨੀ ਕਉ ਉਲਟਿ ਗਹਾਵੈ ਆਪੁ**
**ਹਾਥ ਸੈ ਛਡਾਏ ਛਾਡੈ ਪਰ-ਬਸਿ ਆਵਈ ॥**

***ਪਦ ਅਰਥ :*** ਸੂਆ—ਤੋਤਾ। ਗਹਿ—ਪਕੜ ਕੇ। ਉਲਟਿ—(ਜਿਵੇਂ) ਉਲਟਦਾ ਹੋਇਆ। ਗਹਾਵੈ ਆਪੁ—ਆਪਣੇ ਆਪ ਨੂੰ ਗਹਾਵੈ—ਫੜਾ ਲੈਂਦਾ ਹੈ। ਹਾਥ ਸੈ ਛਡਾਏ ਛਾਡੈ—ਹੱਥ ਨਾਲ ਛੁਡਾਇਆਂ ਹੀ ਓਸ ਨਲਕੀ ਨੂੰ ਛੱਡ ਕੇ। ਪਰ-ਬਸਿ ਆਵਈ—ਪਰਾਏ (ਚਿੜੀਮਾਰ) ਦੇ ਵੱਸ (ਅਧੀਨਗੀ) ਵਿਚ ਆ ਜਾਂਦਾ ਹੈ।

ਸ਼ਿਕਾਰੀ ਲੋਕ ਦੋ ਲੱਕੜਾਂ ਗੱਡ ਕੇ ਉਨ੍ਹਾਂ ਦੋਹਾਂ ਦੇ ਵਿਚਾਲੇ ਇਕ ਤਾਰ ਬੰਨ੍ਹ ਲੈਂਦੇ ਹਨ, ਉਸ ਤਾਰ ਵਿਚ ਨੜਾ ਜਾਂ ਵਾਂਸ ਦੀ ਪੋਰੀ ਪਰੋਈ ਹੁੰਦੀ ਹੈ। ਉਸਦੇ ਹੇਠਾਂ ਪਾਣੀ ਦਾ ਬੱਠਲ ਧਰ ਦੇਂਦੇ ਹਨ ਤੇ ਦੋਹਾਂ ਲੱਕੜਾਂ ਦੇ ਸਿਰਿਆਂ ਉਤੇ ਮਿਰਚਾਂ ਆਦਿਕ ਤੋਤੇ ਦੀ ਖ਼ੁਰਾਕ ਲਾ ਦੇਂਦੇ ਹਨ। ਤੋਤਾ ਭਿਤੀ ਦੇ ਲਾਲਚ ਵੱਸ ਹੋਇਆ ਖ਼ੁਰਾਕ ਨੂੰ ਖਾਣ ਦੇ ਇਰਾਦੇ ਨਾਲ ਉਸ ਨੜੇ ਉਪਰ ਆਣ ਕੇ ਬੈਠਦਾ ਹੈ, ਉਸਦੇ ਬੈਠਣ ਕਰਕੇ ਭਾਰ ਨਾਲ ਨੜਾ ਫਿਰ ਜਾਂਦਾ ਹੈ, ਤੋਤਾ ਉਲਟ ਕੇ ਮੂਧਾ ਹੋ ਜਾਂਦਾ ਹੈ, ਹੇਠਾਂ ਬੱਠਲ ਦੇ ਪਾਣੀ ਵਿਚ ਆਪਣਾ ਪ੍ਰਛਾਵਾਂ ਵੇਖ ਕੇ ਜਾਣਦਾ ਹੈ ਕਿ ਕੋਈ ਤੋਤਾ ਪਾਣੀ ਵਿਚ ਡਿੱਗ ਪਿਆ ਹੈ, ਆਪਣੇ ਆਪ ਨੂੰ ਡਿੱਗਣ ਤੋਂ ਬਚਾਣ ਲਈ ਨੜੇ ਨੂੰ ਘੁਟ ਕੇ ਫੜੀ ਰੱਖਦਾ ਹੈ ਤੇ ਟੀਂ-ਟੀਂ ਬੋਲਣ ਲੱਗਦਾ ਹੈ, ਉਸਦੀ ਅਵਾਜ਼ ਨੂੰ ਸੁਣ ਕੇ ਸ਼ਿਕਾਰੀ (ਜੋ ਉਥੇ ਕਿਤੇ ਨੇੜੇ ਹੀ ਲੁੱਕਿਆ ਹੁੰਦਾ ਹੈ) ਆਣ ਕੇ ਤੋਤੇ ਨੂੰ ਫੜ ਲੈਂਦਾ ਹੈ ਅਤੇ ਤੋਤੇ ਦੇ

ਹੱਥਾਂ ਵਿਚੋਂ ਨਲਕੀ ਛੁਡਾ ਕੇ ਤੋਤੇ ਨੂੰ ਪਿੰਜਰੇ ਵਿਚ ਪਾ ਲੈਂਦਾ ਹੈ।

**ਅਰਥ :**

ਜਿਵੇਂ ਤੋਤਾ ਕੁੜਿੱਕੀ ਨੂੰ ਫੜਦਾ ਹੈ, (ਤਾਂ) ਉਲਟਾ ਆਪਣੇ ਆਪ ਨੂੰ (ਸ਼ਿਕਾਰੀ ਦੇ ਹੱਥ) ਫੜਾ ਦੇਂਦਾ ਹੈ, (ਸ਼ਿਕਾਰੀ ਆਪਣੇ) ਹੱਥ ਨਾਲ (ਤੋਤੇ ਪਾਸੋਂ ਨੜਾ) ਛੁਡਾਂਦਾ ਹੈ (ਤਾਂ) ਛੱਡਦਾ ਹੈ ਅਤੇ ਪਰਾਏ ਦੇ ਵੱਸ ਆ ਪੈਂਦਾ ਹੈ।

**ਤੈਸੇ ਬਾਰੰਬਾਰ ਟੇਰਿ-ਟੇਰਿ ਕਹੇ ਪਠੋ-ਪਠੋ,**
**ਆਪਨੋ ਹੀ ਨਾਉ ਸੀਖਿ ਆਪ ਹੀ ਪੜਾਵਈ ॥**

***ਪਦ ਅਰਥ :*** ਤੈਸੇ ਬਾਰੰਬਾਰ—ਮੁੜ ਮੁੜ ਕੇ। ਟੇਰਿ ਟੇਰਿ ਕਹੇ ਪਠੋ ਪਠੋ—ਹਾਕਾਂ ਮਾਰ ਮਾਰ ਕੇ ਕਹਿੰਦਾ ਹੈ ਪੜ੍ਹੋ ਪੜ੍ਹੋ (ਪੜ੍ਹੋ ਗੰਗਾਰਾਮ ਪੜ੍ਹੋ ਰਾਮ ਰਾਮ) ਆਪਨੋ ਹੀ ਨਾਉ ਸੀਖਿ ਆਪ ਹੀ ਪੜਾਵਈ—ਅਤੇ ਇਉਂ ਆਪਣਾ ਹੀ ਨਾਮ 'ਗੰਗਾ ਰਾਮ' ਸਿੱਖ ਕੇ ਅਗੇ ਦੂਸਰਿਆਂ ਨੂੰ ਭੀ (ਪੜ੍ਹਾਉਣ ਵਾਲਾ ਬਣ ਕੇ) ਪੜ੍ਹਾਉਣ ਲੱਗ ਪੈਂਦਾ ਹੈ।

**ਅਰਥ :**

(ਜਿਸ ਤਰ੍ਹਾਂ ਕੋਈ ਬੋਲਦਾ ਹੈ, ਤੋਤਾ ਭੀ) ਉਸੇ ਤਰ੍ਹਾਂ ਮੁੜ ਮੁੜ ਕੇ ਬੋਲ ਕੇ ਕਹਿੰਦਾ ਹੈ, (ਹੇ ਗੰਗਾ ਰਾਮ!) ਪੜ੍ਹੋ ਪੜ੍ਹੋ (ਗੰਗਾ ਰਾਮ) ਆਪਣਾ ਹੀ ਨਾਉਂ ਸਿਖ ਕੇ ਆਪ ਨੂੰ ਹੀ ਪੜ੍ਹਾਉਂਦਾ ਹੈ।

**ਰਘੁਬੰਸੀ ਰਾਮ ਨਾਮ ਗਾਲ ਜਾਮਨੀ ਸੁ ਭਾਖਾ,**
**ਸੰਗਤਿ ਸੁਭਾਵ ਗਤਿ ਬੁਧਿ ਪ੍ਰਗਟਾਵਈ ॥**

***ਪਦ ਅਰਥ :*** ਰਘੁਬੰਸੀ ਰਾਮ ਨਾਮ—[ਅਸਲ ਵਿਚ ਇਹ ਨਾਮ ਲੈਂਦੇ ਹਨ] ਰਘੁਬੰਸੀ ਰਾਮ ਦਾ ਨਾਮ। ਗਾਲ ਜਾਮਨੀ ਸੁ ਭਾਖਾ—ਜਿਹੜੀ ਕਿ ਗਾਲ੍ਹੀ ਹੁੰਦੀ ਹੈ। ਜਾਮਨੀ ਸੁ ਭਾਖਾ—ਜਮਨੀ ਸੁਭਾਖਾ—ਜਮਨ ਲੋਕਾਂ ਤੁਰਕਾਂ ਦੀ ਅਪਣੀ ਭਾਖਾ (ਬੋਲੀ ਫ਼ਾਰਸੀ) ਵਿਚ—ਕਿਉਂਕਿ 'ਰਾਮ' ਸ਼ਬਦ ਦੇ ਅਰਥ ਹਨ, ਇਸ ਬੋਲੀ ਵਿਚ ਲੌਂਡਾ ਯਾ ਗ਼ੁਲਾਮ। ਸੰਗਤਿ ਸੁਭਾਵ ਗਤਿ ਬੁਧਿ ਪ੍ਰਗਟਾਵਈ—ਸੋ ਸੱਚ ਮੁੱਚ ਤੋਤਾ ਜਿਉਂ ਜਿਉਂ ਬੇ-ਸਮਝੀ ਦੇ ਕਾਰਨ ਰਾਮ ਰਾਮ—ਲੌਂਡਾ ਲੌਂਡਾ ਦਾ ਭਜਨ ਕਰਕੇ ਪਿੰਜਰੇ ਵਿਚ ਲੋਕਾਂ ਨੂੰ ਭੀ ਇਹੋ ਸਿਖਾਲਦਾ, ਸਿਖਾਲਦਾ ਮਾਨੋ ਅਪਨੇ ਹੀ ਬੰਧਨਾਂ ਨੂੰ ਪਸਾਰਦਾ ਹੈ, ਤਿਉਂ ਤਿਉਂ ਹੀ ਦਸਰਥ ਸੁਤ ਰਾਮ ਦੇ ਨਾਮ ਦੀਆਂ ਆਪ ਟਾਰਾਂ ਲਗਾ ਲਗਾ ਕੇ ਤੇ ਦੂਸਰਿਆਂ ਨੂੰ ਭੀ ਇਸੇ ਹੀ ਵਤੀਰੇ ਦਾ ਬੰਧੂਆ ਬਣਾ ਬਣਾ ਕੇ ਇਸ ਕਰਮ ਦੇ ਬਦਲੇ ਐਸੇ ਲੋਕ ਆਪਣੇ ਹੀ ਬੰਧਨਾਂ ਨੂੰ ਅਧਿਕ ਪਸਾਰਦੇ ਹਨ। (ਕਿਉਂ ਜੋ) ਸੰਗਤਿ ਸੁਭਾਵ ਗਤਿ—ਸੰਗਤ ਦੇ ਸੁਭਾਵ ਮੂਜਬ ਹੀ ਗਤਿ—(ਗਤਿ—ਮੋਖ) ਹੁੰਦੀ ਹੈ ਤੇ ਉਸੇ ਮੁਤਾਬਕ। ਬੁਧਿ—ਬੋਧ (ਗਿਆਨ) ਭੀ ਪ੍ਰਗਟ ਹੋਇਆ ਕਰਦਾ ਹੈ। ਭਾਵ ਬੰਧੂਏ ਪੁਰਖਾਂ ਦੀ ਸੰਗਤ ਵਿਚ ਮੋਖ ਨਹੀਂ ਹੋ ਸਕਦੀ।

**ਅਰਥ :**

(ਕਿਧਰੇ) ਰਘੁਵੰਸ਼ੀ ਰਾਮ ਦਾ ਨਾਮ (ਪੜ੍ਹਦਾ ਹੈ ਕਿਧਰੇ ਗਾਲ੍ਹਾਂ ਕੱਢਦਾ ਹੈ, ਅਤੇ ਕਿਧਰੇ) ਉਹ ਯਮਨਾਂ ਦੀ ਬੋਲੀ (ਪਾਰਸੀ) ਬੋਲਦਾ ਹੈ, ਜੇਹੋ ਜਿਹੀ ਸੰਗਤ (ਗਤਿ) ਪ੍ਰਾਪਤ ਹੁੰਦੀ ਹੈ, (ਉਸੇ ਤਰ੍ਹਾਂ ਦਾ) ਸੁਭਾਵ ਤੇ ਬੁਧੀ (ਉਸਨੂੰ) ਪ੍ਰਗਟ ਹੋ ਆਉਂਦੀ ਹੈ।

**ਤੈਸੇ ਗੁਰ ਚਰਨ ਸਰਨਿ ਸਾਧ ਸੰਗ ਮਿਲੇ,**
**ਆਪਾ ਆਪੁ ਚੀਨਿ**
**ਗੁਰਮੁਖਿ ਸੁਖ ਪਾਵਈ ॥੪੪॥**

***ਪਦ ਅਰਥ :*** ਤੈਸੇ ਗੁਰ ਚਰਨ ਸਰਨਿ—(ਸੋ, ਜਿਸ ਤਰ੍ਹਾਂ ਬੰਧੂ ਪੁਰਖਾਂ ਦੀ ਸੰਗਤ ਬੰਧਨਕਾਰੀ ਹੈ ਭਾਵ ਬੰਧੂਏ ਪੁਰਖਾਂ ਦੀ ਸੰਗਤ ਵਿਚ ਮੋਖ ਨਹੀਂ ਹੋ ਸਕਦੀ) ਪਰ ਸਤਿਗੁਰਾਂ ਦੀ ਸੰਗਤ ਮੋਖ ਕਰਤਾ ਹੈ, ਕਿਉਂਕਿ ਗੁਰੂ ਮਹਾਰਾਜ ਦੇ ਚਰਨਾਂ ਦੀ ਸਰਨ ਆਇਆਂ ਸਤਿ ਸੰਗਤ ਪ੍ਰਾਪਤ ਹੋਇਆ ਕਰਦੀ ਹੈ। ਆਪਾ ਆਪੁ ਚੀਨਿ—ਸਤਿ ਸੰਗਤ ਦੇ ਪ੍ਰਭਾਵ ਕਰਕੇ ਸਭ ਦੇ ਆਪ ਰੂਪ ਨੂੰ ਆਪਣੇ ਅੰਦਰ ਚੀਨਿ—(ਪਛਾਣ ਕੇ) ਗੁਰਮੁਖ ਨੂੰ ਸੁਖ ਦੀ ਪ੍ਰਾਪਤੀ ਹੋਇਆ ਕਰਦੀ ਹੈ।

**ਅਰਥ :**

ਉਸੇ ਤਰ੍ਹਾਂ (ਹੀ ਜਦ ਜੀਵ ਰੂਪ ਤੋਤੇ ਨੂੰ) ਗੁਰੂ ਦੇ ਚਰਨਾਂ ਦੀ ਸਰਨ ਤੇ ਸੰਗਤ ਮਿਲ ਜਾਵੇ (ਤਾਂ) ਗੁਰਸਿੱਖ ਹੋ ਕੇ ਆਪਣੇ ਆਪ ਨੂੰ ਪਛਾਣ ਕੇ (ਆਤਮ) ਸੁਖ ਪਾ ਲੈਂਦਾ ਹੈ।੪੪।

***ਭਾਵਾਰਥ :*** ਭਾਈ ਸਾਹਿਬ ਦਾ ਉਪ੍ਰੋਕਤ ਸਤਰਾਂ ਅੰਕਤ ਕਰਨ ਦਾ ਸਮੁੱਚਾ ਭਾਵ ਇਹੋ ਹੈ ਕਿ ਤੋਤਿਆਂ ਵਾਂਗੂੰ ਨਾਮ ਦੀਆਂ ਰਟਾਂ ਲਾਉਣ ਨਾਲ ਕੁਝ ਨਹੀਂ ਹਾਸਲ ਹੁੰਦਾ, ਜਦ ਤੱਕ ਗੁਰੂ ਦੀ ਸਤਿ ਸੰਗਤ ਵਿਚ ਮਿਲ ਕੇ ਭਾਵਨਾ ਸਹਿਤ ਸ੍ਵਾਸ ਸ੍ਵਾਸ ਨਾਮ ਦਾ ਸਿਮਰਨ ਨਹੀਂ ਕੀਤਾ ਜਾਂਦਾ।

ਪ੍ਰ: ਭਾਈ ਸਾਹਿਬ ਜੀਉ! ਸੰਸਾਰ ਦੇ ਆਮ ਫ਼ਿਰਕਿਆਂ ਦੇ ਭਿੰਨ ਭਿੰਨ ਸਾਧਨ ਵੇਖਣ ਵਿਚ ਆਉਂਦੇ ਹਨ, ਉਨ੍ਹਾਂ ਨੂੰ ਸਾਧਨ ਦਾ ਤਰੀਕਾ ਭੀ ਵਖੋ ਵੱਖ ਹੈ, ਪਰ ਜੋ ਤੁਸੀਂ ਹਰ ਮਨੁੱਖ-ਮਾਤ੍ਰ ਨੂੰ ਗੁਰੂ ਦੀ ਚਰਨ ਸਰਨ ਵਿਚ ਆਉਣ ਦੀ ਪ੍ਰੇਰਨਾ ਕਰਦੇ ਹੋ, ਦੱਸੋਗੇ ਕਿ

ਬਾਕੀ ਦੇ ਸਾਧਨਾਂ ਨਾਲੋਂ ਗੁਰਮਤ ਦੇ ਸਾਧਨਾਂ ਵਿਚ ਕੀ ਅੰਤਰਾ ਹੈ ਤੇ ਉਨ੍ਹਾਂ ਸਾਧਨਾਂ ਨੂੰ ਕਿਸ ਪ੍ਰਕਾਰ ਸਾਧਿਆ ਜਾਂਦਾ ਹੈ, ਜਿਨ੍ਹਾਂ ਦੁਆਰੇ ਆਪ ਕਹਿੰਦੇ ਹੋ ਕਿ ਆਤਮਕ ਸੁਖ ਪ੍ਰਾਪਤ ਹੁੰਦਾ ਹੈ ? ਹੁਣ ਭਾਈ ਸਾਹਿਬ ਜੀ ਅਨ ਮਤ ਤੇ ਗੁਰਮਤ ਦੇ ਸਾਧਨਾਂ ਦਾ ਟਾਕਰਾ ਕਰਦੇ ਹੋਏ ਅਗਲੀਆਂ ਚੰਦ ਸਤਰਾਂ ਵਿਚ ਬਾਕੀ ਦੇ ਮੱਤਾਂ ਨਾਲੋਂ ਗੁਰਮਤ ਦੇ ਸਾਧਨਾਂ ਦੀ ਵਿਸ਼ੇਸ਼ਤਾ ਦਰਸਾਉਣ ਦਾ ਯਤਨ ਕਰਦੇ ਹਨ ਕਿ ਹੇ ਭਾਈਓ ! ਇਸ ਪੱਖ ਦੇ ਸੰਬੰਧ ਵਿਚ ਮੈਨੂੰ ਗੁਰਬਾਣੀ ਵਿਚੋਂ ਬਹੁਤ ਉਦਾਹਰਣ ਮਿਲੇ ਹਨ, ਜਿਨ੍ਹਾਂ ਤੋਂ ਇਹੋ ਸਾਬਤ ਹੁੰਦਾ ਹੈ ਕਿ ਹਰ ਫ਼ਿਰਕਾ ਹੀ ਆਪਣੇ ਆਪਣੇ ਫ਼ਿਰਕੇ ਨੂੰ ਉੱਚਾ ਦਰਜਾ ਦੇਂਦਾ ਹੈ, ਜਿਵੇਂ ਕਿ ਮੇਰੇ ਪੜ੍ਹਨ ਵਿਚ ਆਇਆ ਹੈ :

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ
ਏਇ ਕਹਹਿ ਸਿਧਿ ਪਾਈ ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥

*(ਗਉੜੀ, ਪੰਨਾ ੩੩੪)*

ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥
ਏ ਸੂਤੇ ਅਪਣੈ ਅਹੰਕਾਰੀ ॥੧॥

*(ਭੈਰਉ ਮ : ੩, ਪੰਨਾ ੧੧੨੮)*

ਜੋਗੀ ਗਿਰਹੀ ਜਟਾ ਬਿਭੂਤ ॥
ਆਗੈ ਪਾਛੈ ਰੋਵਹਿ ਪੂਤ ॥
ਜੋਗੁ ਨ ਪਾਇਆ ਜੁਗਤਿ ਗਵਾਈ ॥
ਕਿਤੁ ਕਾਰਣਿ ਸਿਰਿ ਛਾਈ ਪਾਈ ॥

*(ਸਲੋਕੁ ਮ : ੧, ਪੰਨਾ ੯੫੧)*

ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
ਤੀਨੇ ਓਜਾੜੇ ਕਾ ਬੰਧੁ ॥੨॥

*(ਧਨਾਸਰੀ ਮ : ੧, ਪੰਨਾ ੬੬੨)*

ਇਸ ਤਰ੍ਹਾਂ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ (ਘਾਟ ਨ ਕਿਨਹੀ ਕਹਾਇਆ। ਸਭ ਕਹਿਤੇ ਹੈ ਪਾਇਆ।) ਭਾਵ ਸਾਰੇ ਮੱਤ ਹੀ ਆਪਣੇ ਆਪ ਵਿਚ ਰੱਬ ਨੂੰ ਪਾਉਣ ਦੇ ਦਾਅਵੇਦਾਰ ਮੰਨਦੇ ਹਨ, ਪਰ ਗੁਰਮਤ ਦੀ ਧਾਰਨਾ ਤੋਂ ਸੱਖਣੇ ਰੱਬੀ-ਮਾਰਗ ਦਾ ਸਫ਼ਰ ਤਹਿ ਨਹੀਂ ਕਰ ਸਕਦੇ। ਇਸ ਲਈ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਸ ਵਿਚ ਇਹੋ ਭਾਵ ਉੱਕਰਿਆ ਹੈ ਕਿ ਸਾਰੇ ਮੱਤਾਂ ਦਾ ਸਿਧਾਂਤ ਜਿਥੇ ਜਾ ਕੇ ਰੁਕ ਜਾਂਦਾ ਹੈ, ਗੁਰੂ ਦੀ ਗੁਰਮਤ ਉਥੋਂ ਅਗੇ ਅਰੰਭ ਹੁੰਦੀ ਹੈ, ਇਸ ਲਈ ਗੁਰਮਤ ਨੂੰ ਧਾਰਨ ਕਰਨ ਵਾਲਾ ਆਤਮਕ ਸੁਖ ਦੀ ਪ੍ਰਾਪਤੀ ਕਰ ਸਕਦਾ ਹੈ, ਜਿਵੇਂ ਕਿ ਮੈਂ ਅਗੇ ਕੁਝ ਪੰਗਤੀਆਂ ਅੰਕਤ ਕੀਤੀਆਂ ਹਨ :

**ਦ੍ਰਿਸਟਿ ਮਹਿ ਦਰਸ,**
**ਦਰਸ ਮਹਿ ਦ੍ਰਿਸਟਿ ਦ੍ਰਿਗ,**
**ਦ੍ਰਿਸਟਿ ਦਰਸ ਅਦਰਸ ਗੁਰ ਧਿਆਨ ਹੈ ॥**

***ਪਦ ਅਰਥ :*** ਦ੍ਰਿਸਟਿ ਮਹਿ—ਨੇਤ੍ਰਾਂ ਦੇ ਧਿਆਨ ਵਿਚ। ਦਰਸ—ਦ੍ਰਿਸ਼ਯ, (ਦਰਸ਼ਨ ਜੋਗ ਸਮੂੰਹ ਪਦਾਰਥ ਯਾ ਸੰਸਾਰ) ਦਾ ਵਾਸਾ ਹੈ। ਦ੍ਰਿਸਟਿ ਦ੍ਰਿਗ—ਨੇਤ੍ਰ ਦੀ ਧਾਰ (ਧਿਆਨ) ਇਹ ਹੈ ਆਮ ਲੌਕਿਕ ਵਰਤਾਰਾ ਸੰਸਾਰ ਅੰਦਰ, ਪ੍ਰੰਤੂ, ਦ੍ਰਿਗ—(ਨੇਤ੍ਰ) ਦ੍ਰਿਸਟਿ (ਨੇਤ੍ਰਾਂ ਦੀ ਤਾਰ, ਯਾ ਧਿਆਨ) ਅਰੁ (ਦ੍ਰਿਸ਼ਯ)—ਭਾਵ ਤਨਕ ਵਾਲੀ ਵਸਤੂ ਤੇ ਜਿਸ ਅੰਤਰ ਵਰਤੀ ਉਕਤ ਤਾਰ ਦੁਆਰਾ ਤੱਕਣ ਯੋਗ ਵਸਤੂ ਤੱਕੀ ਜਾਂਦੀ ਹੈ, ਅਤੇ ਉਹ ਵਸਤੂ ਜਿਸਨੂੰ ਤੱਕਿਆ ਜਾਂਦਾ ਹੈ। ਅਦਰਸ—ਅਦ੍ਰਿਸ਼ ਭਾਵ ਹਾਲਤ ਵਿਖੇ (ਇਸਥਿਤ ਹੋ ਕੇ) ਗੁਰ ਧਿਆਨ ਹੈ—ਸਤਗੁਰੂ ਦੇ ਵਾਸਤਵਿਕ ਧ੍ਯਾਨ ਨੂੰ ਗੁਰਮੁਖ ਪ੍ਰਾਪਤ ਹੁੰਦਾ ਹੈ।

***ਅਰਥ :***

ਦ੍ਰਿਸ਼ਟੀ (ਨਜ਼ਰ) ਵਿਚ ਦ੍ਰਿਸ਼ਯ (ਦਿੱਸਣ ਜੋਗ ਵਸਤੂ) ਤੇ ਦ੍ਰਿਸ਼ਯ ਵਿਚ ਅੱਖਾਂ ਦੀ ਦ੍ਰਿਸ਼ਟੀ (ਦੀ ਏਕਤਾ ਹੋਵੇ) ਤਦ ਪਦਾਰਥ ਦਾ ਦਰਸ਼ਨ ਜਾਂ ਗਿਆਨ ਹੁੰਦਾ ਹੈ, ਪਰ ਗੁਰੂ ਗਿਆਨ ਦ੍ਰਿਸ਼ਯ ਤੋਂ ਅਦ੍ਰਿਸ਼ਯ ਹੈ, (ਫਿਰ ਬਿਨਾ ਅੱਖ ਨਾਲ ਗੁਰ ਦਰਸ਼ਨ ਕਿਵੇਂ ਹੋ ਸਕਦਾ ਹੈ), ਤਦੇ ਤਾਂ ਸਤਿਗੁਰੂ ਜੀ ਨੇ ਗੁਰ ਦਰਸ਼ਨ ਕਰਨ ਵਾਲੇ ਲਈ ਫ਼ੁਰਮਾਇਆ ਹੈ :

'ਅਖੀ ਬਾਝਹੁ ਵੇਖਣਾ' ਹੁੰਦਾ ਹੈ।

**ਸਬਦ ਮਹਿ ਸੁਰਤਿ, ਸੁਰਤਿ ਮਹਿ ਸਬਦ ਧੁਨਿ,**
**ਸਬਦ ਸੁਰਤਿ ਅਗਮਿਤਿ ਗੁਰ ਗਿਆਨ ਹੈ ॥**

***ਪਦ ਅਰਥ :*** ਸਬਦ ਮੈ ਸੁਰਤਿ—(ਐਸੇ ਹੀ) ਸ਼ਬਦ ਵਿਖੇ ਸੁਰਤਿ (ਸੁਣਨ ਵ੍ਹਾਲੀ ਸ਼ਕਤੀ) ਅਰੁ ਸੁਣਨ ਵਾਲੀ ਸ਼ਕਤੀ ਦੀ ਧੁਨੀ (ਇਹ ਸੰਸਾਰ ਵਿਖੇ ਲੌਕਿਕ ਬਿਵਹਾਰ ਹੈ)। ਸਬਦ ਸੁਰਤਿ—ਸ਼ਬਦ ਅਰੁ ਸੁਰਤ ਦੇ। ਅਗਮਿਤਿ

ਗੁਰ ਗਿਆਨ ਹੈ—ਅਗਮਿਤਿ—(ਅਗਮਜ) ਪਹੁੰਚਣ ਤੋਂ ਪਰ੍ਹੇ—ਭਾਵ ਸ਼ਬਦ ਸੁਣਨ ਵੱਲੋਂ ਕੰਨਾਂ ਨੂੰ ਸਮੇਟਿਆਂ ਤੇ ਕੰਨਾਂ ਅੰਦਰਲੀ ਸੁਣਨ ਸ਼ਕਤੀ ਨੂੰ ਭੀ ਉਲੰਘ ਕੇ ਜਿਸ (ਉਕਤ) ਸ਼ਕਤੀ ਪ੍ਰਦਾਤੀ ਸ਼ਕਤੀ ਵਿਚ ਗੁਰਮੁਖ ਪੁੱਜਦਾ ਹੈ, ਉਹ ਲੌਕਿਕ ਵਰਤਾਰੇ ਤੋਂ ਅਗੰਮ ਅਰ ਗੁਰੂ ਗਿਆਨ ਹੈ।

**ਅਰਥ :**

ਸ਼ਬਦ ਵਿਚ ਸੁਰਤ (ਸਰੋਤ ਸ਼ਕਤੀ) ਤੇ ਸੁਰਤ ਵਿਚ ਸ਼ਬਦ ਦੀ ਧੁਨੀ (ਵੱਸ ਜਾਵੇ ਤਾਂ ਸ਼ਬਦ ਗਿਆਨ ਹੁੰਦਾ ਹੈ, ਪਰ) ਗੁਰ ਸ਼ਬਦ ਦਾ ਗਿਆਨ ਤਾਂ ਸੁਰਤ ਦੀ (ਅਗਮਿਤਿ) ਪਹੁੰਚ ਤੋਂ ਬਹੁਤ ਹੀ ਪਰ੍ਹੇ ਹੈ, ਇਸ ਲਈ ਕੰਨਾਂ ਨਾਲ ਸ਼ਾਬਦਿਕ ਗਿਆਨ ਕਿਵੇਂ ਹੋਵੇਗਾ, ਸਤਿਗੁਰੂ ਜੀ ਨੇ ਇਸੇ ਵਾਸਤੇ ਹੀ 'ਵਿਣ ਕੰਨਾ ਸੁਣਨਾ' ਉਚਾਰਿਆ ਹੈ।

**ਗਿਆਨ ਧਿਆਨ ਕਰਨੀ ਕੈ ਪ੍ਰਗਟਤ ਪ੍ਰੇਮ ਰਸੁ,**
**ਗੁਰਮਤਿ ਗਤਿ ਪ੍ਰੇਮ ਨੇਮ ਨਿਰਬਾਨ ਹੈ ॥**

***ਪਦ ਅਰਥ :*** (ਇਸ ਪ੍ਰਕਾਰ ਦੀ) ਗਿਆਨ ਅਰ ਧਿਆਨ-ਮਈ ਕਰਣੀ (ਅਭਿਆਸ) ਨੂੰ ਕਰਕੇ। ਪ੍ਰਗਟਤ—ਪ੍ਰਗਟ ਹੁੰਦਾ ਹੈ ਪ੍ਰੇਮ ਰਸ (ਅਨੁਭਵ)। ਗੁਰਮਤਿ ਗਤਿ ਪ੍ਰੇਮ—ਉਹੀ (ਅਸਲ) ਗੁਰਮਤਿ ਗਤਿ—ਗੁਰਮਤ ਦੀ ਪ੍ਰਾਪਤੀ (ਕਹੀ ਜਾਂਦੀ ਹੈ)। ਨੇਮ ਨਿਰਬਾਨ ਹੈ—(ਇਹੋ ਹੀ) ਗਤਿ—ਅਵਸਥਾ (ਦਸ਼ਾ) ਪ੍ਰੇਮ ਦੀ ਹੁੰਦੀ ਹੈ, ਜਿਸਦੇ ਅਗੇ ਸਭ ਪ੍ਰਕਾਰ ਦਾ, ਨੇਮ ਨਿਰਬਾਨ ਹੈ—ਅਰਥਾਤ—ਨਵਿਰਤ ਹੋ ਜਾਂਦਾ ਹੈ, ਭਾਵ ਇਹ ਉਹ ਅਵਸਥਾ ਹੈ, ਜਿਥੇ ਨੇਮ ਦੀਆਂ ਹੱਦਾਂ (ਵੱਟਾਂ) ਟੁੱਟ ਜਾਂਦੀਆਂ ਹਨ।

**ਅਰਥ :**

ਗਿਆਨ ਧਿਆਨ ਦੀ ਕਰਨੀ ਕਰਕੇ ਪ੍ਰੇਮ-ਰਸ ਪ੍ਰਗਟ ਹੁੰਦਾ ਹੈ, (ਪਰ) ਗੁਰਮਤ ਦੀ ਪ੍ਰਾਪਤੀ ਦਾ ਪ੍ਰੇਮ ਨਿਯਮਾਂ ਦੀ ਬਾਨ ਤੋਂ ਰਹਿਤ ਹੈ, (ਅਰਥਾਤ ਗੁਰਮਤ ਦੀ ਪ੍ਰਾਪਤੀ ਪ੍ਰੇਮ ਦੇ ਨਿਯਮਾਂ ਨਾਲ ਨਹੀਂ ਹੁੰਦੀ, ਇਹ ਤਾਂ ਗੁਰੂ ਦੀ ਮੇਹਰ ਨਾਲ ਮਿਲਦੀ ਹੈ)।

**ਪਿੰਡ ਪ੍ਰਾਨ ਪ੍ਰਾਨਪਤਿ ਬੀਸ ਕੋ ਬਰਤਮਾਨ,**
**ਗੁਰਮੁਖਿ ਸੁਖ ਇਕ-ਈਸ ਮੋ ਨਿਧਾਨ ਹੈ ॥੪੫॥**

***ਪਦ ਅਰਥ :*** ਪਿੰਡ—ਸਰੀਰ, ਅਰ ਪ੍ਰਾਨ—ਸੁਆਸ (ਜਾਨ) ਅਤੇ ਪ੍ਰਾਨਪਤਿ—(ਪ੍ਰਾਨਾਂ ਦਾ ਪਤੀ) ਸੁਆਮੀ ਮਨ। ਬੀਸ ਕੋ ਬਰਤਮਾਨ—ਇਹ ਸਭ ਵੀਹਾਂ ਦਾ ਵਰਤਾਰਾ (ਸੰਸਾਰੀ ਪ੍ਰਵਿਰਤੀ) ਹੁੰਦੀ ਹੈ। ਗੁਰਮੁਖਿ ਸੁਖ—ਪਰ, ਗੁਰਮੁਖ ਨੂੰ ਪ੍ਰਾਪਤ ਹੋਣ ਜੋਗ ਸੁਖ (ਸਰਬ ਪ੍ਰਕਾਰ ਕਰਕੇ ਸੰਸਾਰੀ ਦ੍ਰਿਸ਼ਟੀ ਤੋਂ ਦੂਰ)। ਇਕ-ਈਸ ਮੋ ਨਿਧਾਨ ਹੈ—ਇਕੀਸਵਾਂ ਨਿਧਾਨ (ਘਰ—ਠੌਰ—ਖ਼ਜ਼ਾਨਾ) ਹੁੰਦਾ ਹੈ, ਭਾਵ ਗੁਰਮੁਖ ਇਕੀਸਵੇਂ ਟਿਕਾਣੇ ਹੁੰਦਾ ਹੈ, ਅਥਵਾ ਗੁਰਮੁਖੀ ਸੁਖ ਨਿਧਾਨ (ਖ਼ਜ਼ਾਨਾ) ਇਕੀਸਮੋ ਇਕੀਸਵੇਂ ਅੰਗ ਪੁਰ ਗਿਣੇ ਜਾਣ ਜੋਗ ਹੈ, ਹੱਦੋਂ ਟੱਪਿਆ ਹੋਇਆ ਬੇਹੱਦ ਰੂਪ।

**ਅਰਥ :**

ਦੇਹ ਪ੍ਰਾਣ ਤੇ (ਪ੍ਰਾਣਪਤਿ) ਮਨ (ਇਹ ਤਿੰਨੇ ਵੀਹਾਂ ਦੇ ਵਰਤਾਰੇ ਵਿਚ ਵਰਤਣ ਵਾਲੇ ਹਨ, (ਪਰ) ਗੁਰਸਿੱਖੀ ਰੂਪ ਸੁਖ ਇਕੀਹਵਾਂ ਖ਼ਜ਼ਾਨਾ ਹੈ (ਅਰਥਾਤ ਵੀਹਾਂ ਦੇ ਵਰਤਾਰੇ ਦਾ ਸਿਧਾਂਤ ਹੈ ਕਿ ਦੇਹ ਪ੍ਰਾਣ ਤੇ ਮਨ ਸੰਸਾਰ ਦੀ ਰਚਨਾ ਵਿਚ ਰਚੇ ਹੋਏ ਹਨ ਪਰ ਗੁਰਸਿੱਖੀ ਮਾਰਗ ਸੰਸਾਰ ਤੋਂ ਉਪਰ ਦੀ ਖੇਡ ਹੈ, ਤਦੇ ਤਾਂ ਸਤਿਗੁਰੂ ਜੀ ਨੇ ਫ਼ੁਰਮਾਇਆ ਹੈ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
*(ਪੰਨਾ ੧੪੫)*

***ਭਾਵਾਰਥ :*** ਉਪਰਲੀ ਵੀਚਾਰ ਅੰਕਤ ਕਰਕੇ ਭਾਈ ਸਾਹਿਬ ਜੀ ਇਹ ਭਾਵ ਅੰਕਤ ਕਰਦੇ ਹਨ ਕਿ ਗੁਰਮੁਖ ਪਿੰਡ, ਪ੍ਰਾਣ, ਮਨ ਰੂਪ ਬੀਸ, ਈਸ਼ਵਰ ਪਰਮਾਤਮਾ ਤੇ ਦੂਏ ਅਨਾਤਮ ਪਦਾਰਥਾਂ ਤੋਂ ਉਲੰਘ ਕੇ, ਨਿਧਾਨ ਨਿਧੀਆਂ ਦੇ ਆਨ ਅਸਥਾਨ ਰੂਪ ਇਕੀਸਮਾ, ਇਕ ਈਸਮੋ ਹੀ ਇਸਥਿਤ ਹੋ ਕੇ ਪਰਮ ਸੁਖੀ ਰਹਿੰਦਾ ਹੈ। ਸੋ, ਈਸ ਨਾਮ ਹੈ ਮਹਾਰਾਜ ਦਾ ਤੇ ਗੁਰੂ ਮਹਾਰਾਜ ਜੀ ਨੇ :

ਜਿਸ ਨੋ ਬਖਸੇ ਸਿਫਤਿ ਸਲਾਹ ॥
ਨਾਨਕ ਪਾਤਿਸਾਹੀ ਪਾਤਸਾਹੁ ॥੨੫॥ *(ਜਪੁਜੀ)*

ਇਸ ਲਈ ਐਸੀ ਅਵੱਸਥਾ ਪ੍ਰਾਪਤ ਗੁਰਸਿੱਖਾਂ ਨੂੰ ਭਾਈ ਸਾਹਿਬ ਪਾਤਿਸ਼ਾਹ ਕਰਕੇ ਵਰਣਨ ਕਰਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਤੁਸਾਂ ਆਤਮਕ ਸੁਖ ਦੀ ਪ੍ਰਾਪਤੀ ਵਾਲੇ ਗੁਰਮੁਖਾਂ ਨੂੰ ਪਾਤਸ਼ਾਹਾਂ ਦੇ ਭੀ ਪਾਤਸ਼ਾਹਾਂ ਦਾ ਦਰਜਾ ਦਿੱਤਾ ਹੈ। ਪਰ ਪਾਤਸ਼ਾਹਾਂ ਦੇ ਜੀਵਨਾਂ ਵੱਲ ਤਾਂ ਜਦੋਂ ਨਜ਼ਰ ਮਾਰਦੇ ਹਾਂ ਤਾਂ ਉਨ੍ਹਾਂ ਦਾ ਤਾਂ ਸ਼੍ਰੋਮਣੀ ਸਿੰਘਾਸਨ ਹੋਇਆ ਕਰਦਾ ਹੈ ਤੇ ਉਨ੍ਹਾਂ ਦੇ ਰਾਜ ਠਾਟ ਦਾ ਬੜਾ ਵਿਸਥਾਰ ਹੁੰਦਾ ਹੈ ਅਤੇ ਓਨ੍ਹਾਂ ਦੇ ਵੱਡੇ ਵਿਸਥਾਰ ਵਾਲੇ ਕਿਲ੍ਹੇ ਅਤੇ ਰਾਜਸੀ ਠਾਟ ਭੀ ਵਿਸਥਾਰ ਰੂਪ ਵਿਚ ਫੈਲਿਆ ਹੋਇਆ ਹੁੰਦਾ ਹੈ, ਅਤੇ ਉਨ੍ਹਾਂ ਦਾ ਸਾਰੀ ਪਰਜਾ 'ਤੇ

ਅਮੋੜ ਹੁਕਮ ਭੀ ਚਲਿਆ ਕਰਦਾ ਹੈ, ਉਨ੍ਹਾਂ ਦੇ ਹੁਕਮ ਦੀ ਹੁਕਮ-ਅਦੂਲੀ ਭੀ ਕੋਈ ਨਹੀਂ ਕਰ ਸਕਦਾ, ਪਰ ਜਿਨ੍ਹਾਂ ਗੁਰਮੁਖਾਂ ਨੂੰ ਤੁਸੀਂ ਸ਼੍ਰੋਮਣੀ ਪਾਤਸ਼ਾਹਾਂ ਦਾ ਦਰਜਾ ਦਿੰਦੇ ਹੋ, ਉਨ੍ਹਾਂ ਪਾਸ ਤਾਂ ਇਹ ਬਿਰੂਨੀ ਸਮੱਗ੍ਰੀ ਉੱਕਾ ਹੀ ਨਜ਼ਰ ਨਹੀਂ ਆਉਂਦੀ ਪਰ, ਕੀ ਦੱਸੋਗੇ ਕਿ ਆਪ ਜੀ ਉਨ੍ਹਾਂ ਨੂੰ ਪਾਤਸ਼ਾਹਾਂ ਦੇ ਪਾਤਸ਼ਾਹ ਕਿਸ ਪੱਖ ਨੂੰ ਲੈ ਕੇ ਕਹਿੰਦੇ ਹੋ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ! ਮੈਨੂੰ ਤਾਂ ਦੇਰਕਾਲ ਤੋਂ ਬਾਣੀ ਦੀ ਵੀਚਾਰ ਕਰਦੇ ਰਹਿਣ ਤੋਂ ਇਹੋ ਬੋਧ ਮਿਲਿਆ ਹੈ ਕਿ ਗੁਰਬਾਣੀ ਨੇ ਤਾਂ ਉਨ੍ਹਾਂ ਰਾਜਿਆਂ ਨੂੰ ਰਾਜੇ ਹੀ ਨਹੀਂ ਮੰਨਿਆ, ਜਿਨ੍ਹਾਂ ਮਾਇਕੀ ਸਮੱਗ੍ਰੀ ਵਾਲਿਆਂ ਨੂੰ ਤੁਸੀਂ ਰਾਜੇ ਅਨੁਭਵ ਕਰਦੇ ਹੋ, ਇਸ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ :

ਰਾਜੇ ਓਇ ਨ ਆਖੀਅਹਿ
ਭਿੜਿ ਮਰਹਿ ਫਿਰਿ ਜੂਨੀ ਪਾਹਿ ॥
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ
ਸੋਭਾ ਮੂਲਿ ਨ ਪਾਹਿ ॥੧॥ *(ਸਲੋਕੁ ਮ : ੩, ਪੰਨਾ ੫੯੦)*

ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ
ਤੇਰਾ ਚਿਤਿ ਨ ਆਵੈ ਨਾਉ ॥੪॥੧॥
*(ਸ੍ਰੀ ਰਾਗੁ ਮ : ੧, ਪੰਨਾ ੧੪)*

ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥
ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥
*(ਗਉੜੀ ਮ : ੧, ਪੰਨਾ ੨੨੭)*

ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ
ਦਿਲ ਸਮਝੁ ਤੂੰ ਭਿ ਪਹੂਚੁ ॥੪॥
*(ਸ੍ਰੀ ਰਾਗੁ ਮ : ੧, ਪੰਨਾ ੬੪)*

ਕੋਊ ਹਰਿ ਸਮਾਨਿ ਨਹੀ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥
*(ਬਿਲਾਵਲੁ, ਪੰਨਾ ੮੫੬)*

ਇਸ ਤੋਂ ਆਦਿ ਬਾਣੀ ਦੁਆਰੇ ਹੋਰ ਭੀ ਕਈ ਥਾਵਾਂ ਤੋਂ ਬੋਧ ਮਿਲਦਾ ਹੈ ਕਿ ਇਹ ਦੁਨਿਆਵੀ ਰਾਜੇ ਆਪੋ ਆਪਣੇ ਚਾਰ ਦਿਨਾਂ ਦੇ ਕੂੜੇ ਹਕੂਮਤ ਦੇ ਨਗਾਰੇ ਵਜਾ ਵਜਾ ਚਲੇ ਗਏ ਤੇ ਟੁਰੀ ਜਾ ਰਹੇ ਹਨ, ਪਰ ਜਿਨ੍ਹਾਂ ਗੁਰਮੁਖਾਂ ਨੂੰ ਆਪਣੇ ਸ੍ਵੈ-ਸਰੂਪ ਦਾ ਰਾਜ ਤਖ਼ਤ ਹਾਸਲ ਹੋਇਆ ਹੈ, ਉਨ੍ਹਾਂ ਦਾ ਇਹ ਸੱਚਾ ਤਖ਼ਤ ਸਦੀਵੀ-ਕਾਲ ਸਥਿਰ ਤੇ ਅਡੋਲ, ਅਚੱਲ ਰਹਿੰਦਾ ਹੈ।

ਪ੍ਰ: ਕਿਉਂ ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਨੂੰ ਸਰੂਪ ਰੂਪੀ ਸੱਚਾ ਰਾਜ ਤਖ਼ਤ ਹਾਸਲ ਹੋਇਆ ਹੈ, ਉਨ੍ਹਾਂ ਦੀ ਅੰਤਰੀਵ ਸੱਚੀ ਸਮੱਗ੍ਰੀ ਦੀ ਰੂਪ-ਰੇਖਾ ਦੀ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਉਨ੍ਹਾਂ ਸੱਚੇ ਤਖ਼ਤ 'ਤੇ ਨਿਵਾਸ ਕਰਨ ਵਾਲੇ ਸੱਚੇ ਪਾਤਸ਼ਾਹਾਂ ਬਾਰੇ ਬੋਧ ਮਿਲ ਸਕੇ। ਹੁਣ ਭਾਈ ਸਾਹਿਬ ਅਗਲੇ ਕਬਿੱਤ ਵਿਚ ਬਾਣੀ ਤੋਂ ਪ੍ਰੇਰਨਾ ਲੈ ਕੇ ਸੱਚੀ ਦੈਵੀ-ਗੁਣਾਂ ਦੀ ਸਮੱਗ੍ਰੀ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਦੀ ਵਰਤੋਂ ਗੁਰਮੁਖ ਸਦੀਵੀ-ਕਾਲ ਕਰਦੇ ਹਨ :

**ਉ: ਮਨ ਬਚ ਕ੍ਰਮ ਹੁਇ ਇਕਤ੍ਰ ਛਤ੍ਰਪਤਿ ਭਏ,**
**ਸਹਜ ਸਿੰਘਾਸਨ ਕੈ ਨਿਹਚਲ ਰਾਜ ਹੈ ॥**

***ਪਦ ਅਰਥ :*** ਮਨ, ਬਚ, ਕ੍ਰਮ ਹੁਇ—ਮਨ ਬਾਣੀ ਅਰੁ ਸਰੀਰ—ਜਦ ਇਕੱਤ੍ਰ ਹੋ ਜਾਣ (ਭਾਵ ਇਕ ਘਾਟ 'ਤੇ ਕੰਮ ਕਰਨ ਲੱਗ ਜਾਣ) ਭਾਵ—ਸਰੀਰ ਇੰਦ੍ਰੀਆਂ ਦਾ ਅਸਥਾਨ ਉਹ ਕੁਝ ਕਰੇ ਜੋ ਬਾਣੀ (ਮੂੰਹੋਂ) ਨਿਕਲ ਚੁਕੀ ਹੋਵੇ ਅਰੁ ਬਾਣੀ ਉਹ ਮੂੰਹੋਂ ਨਿਕਲੇ ਜੋ ਮਨ ਦੇ ਮਨਨ ਵਿਚ ਆ ਗਈ ਹੋਵੇ, ਅਰਥਾਤ ਜਿਹੜੀ ਐਨ ਨਿਸਚੇ ਵਿਚ ਆ ਚੁੱਕੀ ਹੋਵੇ, ਤਾਂ ਇਸ ਪ੍ਰਕਾਰ ਸੰਕਲਪ ਕਥਨੀ ਅਰ ਕਰਣੀ ਦੇ ਇਕ ਸਮਾਨ ਵਰਤਾਰੇ ਦਾ ਸੁਭਾਵ ਪ੍ਰਪੱਕ ਹੋ ਜਾਵੇ ਤਾਂ ਗੁਰਮੁਖ—ਛਤ੍ਰਪਤਿ—ਸੱਚਾ ਪਾਤਸ਼ਾਹ ਬਣ ਜਾਂਦਾ ਹੈ। ਸਹਜ ਸਿੰਘਾਸਨ—(ਐਸੀ ਰਹਿਣੀ ਵਾਲਾ ਹੋ ਕੇ) ਸਹਜ ਸਿੰਘਾਸਨ—ਸਹਜ ਭਾਵੀ ਇਸਥਿਤੀ ਵਿਖੇ ਇਸਥਿਤ ਬਿਸ੍ਰਾਮ ਨੂੰ ਪਾਉਂਦਾ ਹੋਇਆ। ਕੈ ਨਿਹਚਲ ਰਾਜ ਹੈ—ਨਿਹਚਲ ਰਾਜ—ਅਡੋਲ ਅਕੰਟਕ (ਇਕਰਸ) ਰਾਜ ਸੋਭਾ—(ਪ੍ਰਭਾਵ) ਨੂੰ ਮਾਣਿਆ ਕਰਦਾ ਹੈ।

***ਅਰਥ :***

(ਜਿਸਦਾ) ਮਨ, ਬਾਣੀ ਤੇ ਸਰੀਰ ਇਕੱਤ੍ਰ ਹੋਇਆ ਹੈ (ਅਰਥਾਤ ਸਰੀਰ ਉਹ ਕਰਮ ਕਰਦਾ ਹੈ, ਜਿਸ ਨਾਲ ਬਾਣੀ ਨੂੰ ਝੂਠ ਬੋਲਣ ਰੂਪ ਕਲੰਕ ਨਾ ਲਗੇ ਬਾਣੀ ਉਹ ਬੋਲਦੀ ਹੈ, ਜਿਸ ਕਰਕੇ ਸਰੀਰ ਨੂੰ ਕੋਈ ਦੂਸ਼ਣ ਨਾ ਵਿਆਪੇ ਤੇ ਮਨ ਉਹ ਸੰਕਲਪ ਕਰਦਾ ਹੈ, ਜਿਸ ਕਰਕੇ ਬਾਣੀ ਤੇ ਸਰੀਰ ਦੋਹਾਂ ਵਿਚ ਕੋਈ ਦੋਖ ਨ ਲਗੇ, ਇਸ ਤਰ੍ਹਾਂ ਆਪੋ ਵਿਚ ਦੀ ਨੇਕੀ ਤੇ ਭਲਿਆਈ ਦਾ ਵੀਚਾਰ ਕਰਦੇ ਹੋਏ, ਜਿਸਦੇ ਇਹ ਤਿੰਨ ਇਕੱਤ੍ਰ ਹੋ ਗਏ ਹਨ, ਉਹ ਪੁਰਸ਼) ਰਾਜਾ ਹੈ (ਸਹਜ) ਆਤਮਾ ਸੁਖ (ਦੀ ਪ੍ਰਾਪਤੀ ਰੂਪ) ਤਖ਼ਤ (ਨੂੰ

ਪ੍ਰਾਪਤ ਕਰਨ) ਕਰਕੇ (ਉਸਦਾ) ਰਾਜ ਅਚਲ ਹੋਇਆ ਹੈ, (ਅਰਥਾਤ ਉਸਦਾ ਰਾਜ ਕਦੇ ਭੀ ਨਸ਼ਟ ਨਹੀਂ ਹੋਵੇਗਾ)।

ਪ੍ਰ: ਉਨ੍ਹਾਂ ਦੀ ਸਦਾ ਵਰਤਨ ਵਿਚ ਆਉਣ ਵਾਲੀ ਸਾਮੱਗ੍ਰੀ ਦੀ ਰੂਪ-ਰੇਖਾ ਕੈਸੀ ਹੈ ?

ਉ: **ਸਤਜ ਅਉ ਸੰਤੋਖ ਦਇਆ**
**ਧਰਮ ਅਰਥ ਮੇਲਿ,**
**ਪੰਚ ਪਰਵਾਨ ਕੀਏ ਗੁਰਮਤਿ ਸਾਜ ਹੈ ॥**

***ਪਦ ਅਰਥ :*** ਸਤਜ—ਮਨ ਬਾਣੀ ਸਰੀਰ ਕਰਕੇ (ਸੱਚ) ਦਾ ਪਾਲਣ ਕਰਨਾ। ਸੰਤੋਖ—ਜੈਸੀ ਪ੍ਰਾਲਬਦ ਹੋਵੇ, (ਉਸ ਪਰ ਪ੍ਰਸੰਨ ਰਹਿਣਾ)। ਦਇਆ—(ਦੁਖੀਏ ਦੀ ਸਹਾਇਤਾ ਕਰਣੀ)। ਧਰਮ—ਸੱਚੇ ਭਰੋਸੇ ਉੱਤੇ ਪਹਿਰਾ ਦੇਣਾ। ਅਰਥਾਤ ਗੁਰਮਤ (ਸਿਧਾਂਤ ਉਪਰ ਨਿਸਚਾ ਰੱਖਣਾ। ਮੇਲਿ ਪੰਚ ਪਰਵਾਨ ਕੀਏ—ਇਨ੍ਹਾਂ ਪੰਜਾਂ ਨੂੰ (ਆਪਣੀ ਸਮੂੰਹ ਵਰਤਣ ਵਿਖੇ) ਮੇਲਿ (ਇਕ ਸਮ ਵਿਹਾਰ ਵਿਚ ਲਿਆਉਣਾ) ਪਰਵਾਨ, ਕਬੂਲ ਕਰਕੇ ਮਾਨੋਂ ਏਸ ਪੰਜ ਕੌਂਸਲੀ ਰਾਹੀਂ। ਗੁਰਮਤਿ ਸਾਜ ਹੈ—ਗੁਰਮਤ ਦੀ ਸਾਜਨਾ—ਪ੍ਰਵਿਰਤੀ (ਨੂੰ ਉਹ) ਨਿਭਾਇਆ ਕਰਦਾ ਹੈ।

***ਅਰਥ :***

(ਜੋ) ਸਤਜ, ਸੰਤੋਖ, ਦਇਆ, ਧਰਮ, ਅਰਥ ਦਾ (ਮੇਲ) ਇਕੱਠ ਹੈ, ਗੁਰਮਤ ਦੁਆਰੇ (ਇਨ੍ਹਾਂ) ਪੰਜਾਂ ਨੂੰ ਪ੍ਰਵਾਨ ਕੀਤਾ ਹੈ, ਇਹੋ ਹੀ ਉਸਦੀ ਰਾਜਧਾਨੀ ਦਾ ਸਾਜੋ (ਸਮਾਨ) ਹੈ।

**ਸਕਲ ਪਦਾਰਥ ਅਉ ਸਰਬ ਨਿਧਾਨ ਸਭਾ,**
**ਸਿਵ ਨਗਰੀ ਸੁਬਾਸ ਕੋਟ ਛਬਿ ਛਾਜ ਹੈ ॥**

***ਪਦ ਅਰਥ :*** ਸਕਲ ਪਦਾਰਥ—ਧਰਮ, ਅਰਥ, ਕਾਮ, ਮੋਖ, ਰੂਪ ਚਾਰੋਂ ਹੀ ਪਦਾਰਥਾਂ ਦੀ ਪ੍ਰਾਪਤੀ ਰਹਿਣੀ। ਅਉ ਸਰਬ ਨਿਧਾਨ—ਅਤੇ ਸਮੂੰਹ ਨਿਧਾਨ (ਭੰਡਾਰੇ—ਵੈਰਾਗ ਭਗਤੀ ਆਦਿ ਗੁਣਾਂ ਦੇ) ਭੀ ਪ੍ਰਾਪਤ ਹੋਏ ਰਹਿੰਦੇ ਹਨ। (ਐਸੇ ਉਸ ਗੁਰਮੁਖ ਦੀ) ਸਭਾ (ਕਚਹਿਰੀ) ਲੱਗੀ ਰਹਿੰਦੀ ਹੈ। (ਅਰਥਾਤ—ਇਸੀ ਪ੍ਰਕਾਰ ਦੇ ਸਾਧਨਾਂ ਸਪੰਨ ਗੁਣਾਂ ਦੇ ਹੋਣ ਕਰਕੇ ਉਸਦੇ ਅੰਤਾਕਰਣ ਦਾ ਜੋ ਮੂਲੋਂ ਹੀ ਅਫੁਰ ਭਾਵ ਵਿਖੇ ਹੋ ਜਾਣਾ ਹੈ—ਸੋ ਇਹ ਨਵਿਰਤੀ ਭਾਵ ਰੂਪ) ਅਰਥਾਤ ਸਭ ਸੰਕਲਪ ਭਾਵਨਾ, ਬਾਸਨਾ ਆਦਿ ਦੇ ਅਭਾਵ ਹੋ ਜਾਣੇ ਉਪ੍ਰੰਤ (ਜੋ ਭਾਵ ਰੂਪ) ਪਦ (ਅਵਸਥਾ) ਹੈ, ਉਸਦੀ ਏਹੋ ਸਭਾ ਜਾਣੋ।

***ਅਰਥ :***

(ਜਦੋਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕੀਏ ਤਾਂ) ਸਾਰੇ ਪਦਾਰਥ ਧਰਮ, ਅਰਥ, ਕਾਮ, ਮੋਖ ਅਤੇ (ਸਾਰੀਆਂ ਰਿਧੀਆਂ ਸਿਧੀਆਂ ਉਸਦੇ) ਖ਼ਜ਼ਾਨੇ ਹਨ, ਸਾਧ ਸੰਗਤ ਉਸਦਾ ਸਭਾ (ਸਥਾਨ ਹੈ)। ਸ੍ਰੇਸ਼ਟ ਸੋਭਾ (ਉਸਦੇ ਰਾਜਧਾਨੀ ਦਾ) ਕੋਟ (ਫਸੀਲ) ਹੈ (ਇਸ ਤਰ੍ਹਾਂ ਦੀ) ਛਬ ਨਾਲ (ਉਹ) ਸੋਭਾ ਪਾ ਰਿਹਾ ਹੈ।

**ਰਾਜਨੀਤਿ ਰੀਤਿ ਪ੍ਰੀਤਿ ਪਰਜਾ ਕੈ ਸੁਖੈ ਸੁਖ,**
**ਪੂਰਨ ਮਨੋਰਥ ਸਫਲ ਹੋਤ ਕਾਜ ਹੈ ॥੪੬॥**

***ਪਦ ਅਰਥ :*** ਰਾਜਨੀਤਿ ਰੀਤਿ ਪ੍ਰੀਤਿ—ਪ੍ਰੀਤ ਦੀ ਰੀਤ (ਸਭ ਨਾਲ ਪ੍ਰੀਤੀ ਵਾਲਾ ਚਾਲਾ ਹੀ) ਵਰਤਣਾ ਉਸਦੀ ਰਾਜਨੀਤੀ ਹੁੰਦੀ ਹੈ। ਪਰਜਾ ਕੈ ਸੁਖੈ ਸੁਖ—ਜੋ ਸਤਸੰਗੀ ਜਗਯਾਸੀ ਵਾ ਗੁਰਮੁਖਤਾ ਦੇ ਢੂੰਡਾਉ ਸੰਗੀ ਅਥਵਾ ਵਿਦਿਆਰਥੀ ਆਦਿ ਸਮੀਪਤਾ ਦਾ ਸਮਾਗਮ ਪਾਉਣ, ਉਨ੍ਹਾਂ ਨੂੰ ਸੁਖੈਨ (ਸੁਖ ਅਸਥਾਨੀ—ਸੁਖ ਦਾ ਬਾਸੀ ਬਣਾਉਣ ਵਿਚ ਹੀ ਸੁਖ) ਅਨੰਦ ਤੇ ਸਾਰੇ ਹੀ ਕਾਰਜ ਰਾਸ ਹੋ ਚੁੱਕੇ ਹਨ ਜਿਸਦੇ ਇਸ ਪ੍ਰਕਾਰ ਦਾ ਸੱਚਾ ਮਹਾਰਾਜ ਬਣ ਜਾਇਆ ਕਰਦਾ ਹੈ।

***ਅਰਥ :***

(ਜੋ ਸਭਨਾਂ ਨਾਲ) ਪ੍ਰੀਤੀ ਦੀ ਰੀਤੀ (ਹੈ) ਇਹੋ (ਉਸਦੀ) ਰਾਜਨੀਤੀ ਹੈ ਜਿਸ ਕਰਕੇ (ਜਗਿਆਸੂਆਂ ਤੇ ਸਤਿਸੰਗੀਆਂ ਰੂਪ) ਪਰਜਾ ਨੂੰ ਸੁਖ ਹੀ ਸੁਖ ਪ੍ਰਾਪਤ ਹੋ ਜਾਂਦਾ ਹੈ, (ਕਿਉਂਕਿ ਉਨ੍ਹਾਂ ਦੇ) ਕਾਰਜ ਪੂਰੇ ਤੇ ਮਨੋਰਥ ਸਫਲ ਹੁੰਦੇ ਹਨ।੪੬।

***ਭਾਵਾਰਥ :*** ਇਨ੍ਹਾਂ ਉਪ੍ਰੋਕਤ ਚੰਦ ਲਾਇਨਾਂ ਵਿਚ ਭਾਈ ਸਾਹਿਬ ਜੀ ਨੇ ਆਤਮਕ ਸੁਖ ਦੀ ਪ੍ਰਾਪਤੀ ਵਾਲੇ ਗੁਰਮੁਖਾਂ ਨੂੰ ਦੁਨਿਆਵੀ ਰਾਜਿਆਂ ਤੋਂ ਉਚੇਰੇ ਸ੍ਰੇਸ਼ਟ ਰਾਜੇ ਦਰਸਾਇਆ ਹੈ, ਕਿਉਂਕਿ ਜਿਥੇ ਸੰਸਾਰੀ ਰਾਜਿਆਂ ਦਾ ਮਨ ਮਾਇਕੀ ਪਦਾਰਥਾਂ ਵਿਚ ਖੱਚਤ ਹੈ, ਉਥੇ ਗੁਰਮੁਖਾਂ ਦਾ ਮਨ ਸਦਾ ਹੀ ਨਾਮ ਰਸ ਵਿਚ ਲਿਵਲੀਨ ਰਹਿੰਦਾ ਹੈ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ :

ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
*(ਪਉੜੀ, ਪੰਨਾ ੭੦੭)*

ਭਾਵ, ਜਿਨ੍ਹਾਂ ਗੁਰਮੁਖਾਂ ਦਾ ਮਨ ਸਦਾ ਹੀ ਹਰੀ ਦੇ ਨਾਮ ਰਸ ਵਿਚ ਮਸਤ ਰਹਿੰਦਾ ਹੈ, ਉਹ ਗੁਰਮੁਖ ਸਾਰੀ ਸ੍ਰਿਸ਼ਟੀ ਦੇ ਸ਼੍ਰੋਮਣੀ ਰਾਜੇ ਹਨ, ਜਿਥੇ ਸੰਸਾਰੀ ਰਾਜਿਆਂ ਦੀ ਮਾਇਕੀ

ਸਮੱਗ੍ਰੀ ਖਿਨ ਭੰਗਰ ਹੁੰਦੀ ਹੈ, ਉਥੇ ਗੁਰਮੁਖ ਰਾਜਿਆਂ ਦੀ ਦੈਵੀ ਗੁਣਾਂ ਦੀ ਐਸ਼੍ਵਰਜ ਲੋਕ-ਪ੍ਰਲੋਕ ਵਿਚ ਸਦਾ ਹੀ ਅੰਗ ਸੰਗ ਰਹਿੰਦੀ ਹੈ, ਇਸੇ ਲਈ ਭਾਈ ਸਾਹਿਬ ਨੇ ਉਪ੍ਰੋਕਤ ਪੰਗਤੀਆਂ ਵਿਚ ਗੁਰਮੁਖਾਂ ਦੇ ਅੰਤਰੀਵ ਦੈਵੀ ਗੁਣਾਂ ਦੀ ਪ੍ਰਸੰਸਾ ਕੀਤੀ ਹੈ, ਜੋ ਹਰ ਪ੍ਰਾਣੀ ਮਾਤ੍ਰ ਦੇ ਧਾਰਨ ਕਰਨੇ ਜੋਗ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਤਰ੍ਹਾਂ ਇਕ ਦੁਨਿਆਵੀ ਤਖ਼ਤ ਪਰ ਬੈਠੇ ਰਾਜੇ ਨੂੰ ਉਸਦੀ ਰਾਜਧਾਨੀ ਵਿਚ ਜੋ ਵੀ ਦੇਸ ਦਿਸੰਤ੍ਰਾਂ ਵਿਚ ਕੁਝ ਵਰਤਾਰਾ ਵਰਤ ਰਿਹਾ ਹੈ, ਉਸ ਨੂੰ ਸੰਪੂਰਣ ਵਰਤ ਰਹੇ ਵਰਤਾਰੇ ਦਾ ਹਰ ਸਮੇਂ ਪਤਾ ਰਹਿੰਦਾ ਹੈ, ਜੋ ਵੇਲੇ ਕੁਵੇਲੇ ਘਟਨਾਵਾਂ ਵਰਤਦੀਆਂ ਹਨ, ਉਨ੍ਹਾਂ ਸਭਨਾਂ ਦਾ ਉਸਨੂੰ ਪਤਾ ਲਗਦਾ ਰਹਿੰਦਾ ਹੈ, ਪਰ ਜਿਨ੍ਹਾਂ ਆਤਮਕ-ਦਰਸ਼ੀ ਗੁਰਮੁਖਾਂ ਨੂੰ ਤੁਸੀਂ ਸੰਪੂਰਣ ਰਾਜਿਆਂ ਤੋਂ ਭੀ ਉਚੇਰੇ ਦਰਸਾ ਰਹੇ ਹੋ ਕੀ ਦੱਸੋਗੇ ਕਿ ਉਨ੍ਹਾਂ ਨੂੰ ਭੀ ਕਿਸੇ ਪ੍ਰਕਾਰ ਦਾ ਕੋਈ ਆਪਣੇ ਆਪ ਵਿਚ ਚਾਨਣਾ ਹੁੰਦਾ ਹੈ, ਇਸ ਸੰਬੰਧੀ ਤੁਸੀਂ ਕੁਝ ਆਪਣੇ ਵੀਚਾਰ ਦਿਓ, ਤਾਕਿ ਸਾਨੂੰ ਭੀ ਇਸ ਬਾਰੇ ਕੁਝ ਸੂਝ ਬੂਝ ਹੋ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਆਤਮ-ਦਰਸ਼ੀ ਗੁਰਮੁਖਾਂ ਦੇ ਸੰਬੰਧ ਵਿਚ ਗੁਰਬਾਣੀ ਦੀ ਰੋਸ਼ਨੀ ਵਿਚ ਨਜ਼ਰ ਮਾਰਦਾ ਹਾਂ ਤਾਂ ਕਈ ਥਾਵਾਂ ਪਰ ਇਹੋ ਪੜ੍ਹਨ ਵਿਚ ਆਉਂਦਾ ਹੈ ਕਿ ਪ੍ਰਭੂ ਦਾ ਸਿਮਰਨ ਕਰਦਿਆਂ ਕਰਦਿਆਂ ਗੁਰਮੁਖਾਂ ਦੀ ਮਾਨਸਕ ਅਵਸਥਾ ਸਹਿਜੇ ਸਹਿਜੇ ਅਜਿਹੀ ਉਚੇਰੀ ਹੋ ਜਾਂਦੀ ਹੈ ਕਿ ਉਨ੍ਹਾਂ ਦੀ ਮਨ ਦੀ ਹਰ ਪ੍ਰਕਾਰ ਦੀ ਮੈਲ ਨਵਿਰਤ ਹੋ ਜਾਂਦੀ ਹੈ, ਗੁਰੂ ਫ਼ੁਰਮਾਨ ਹੈ :

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥

*(ਸੁਖਮਨੀ, ਪੰਨਾ ੨੬੩))*

ਭਾਵ ਹੈ, ਕਿ ਪ੍ਰਭੂ ਦਾ ਸਿਮਰਨ ਕਰਦਿਆਂ ਗੁਰਮੁਖਾਂ ਦੇ ਮਨ ਦੀ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ, ਕਿਉਂਕਿ ਉਨ੍ਹਾਂ ਦੇ ਅੰਤਰ-ਆਤਮੇ ਨਾਮ ਅੰਮ੍ਰਿਤ ਸਦਾ ਹੀ ਸਮਾਇਆ ਰਹਿੰਦਾ ਹੈ, ਇਸੀ ਕਰਕੇ ਉਹ ਆਤਮਕ-ਦਰਸ਼ੀ ਹੋ ਜਾਂਦੇ ਹਨ, ਜਿਸਦਾ ਸਦਕਾ ਉਨ੍ਹਾਂ ਨੂੰ ਤ੍ਰਿਕਾਲ-ਦਰਸ਼ੀ ਭਾਵ ਤਿੰਨਾਂ ਭਵਨਾਂ ਦੀ ਸੋਝੀ ਹੋ ਆਉਂਦੀ ਹੈ, ਇਸ ਭਾਵ ਨੂੰ ਭੀ ਗੁਰਬਾਣੀ ਵਿਚ ਅੰਕਤ ਕੀਤਾ ਹੈ :

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥

*(ਸੁਖਮਨੀ, ਪੰਨਾ ੨੬੩)*

ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥੩॥

*(ਸ੍ਰੀਰਾਗੁ ਮ : ੧, ਪੰਨਾ ੫੭)*

ਇਸ ਤੋਂ ਆਦਿ ਗੁਰਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਦੀ ਸੁਰਤੀ ਨਾਮ ਸਿਮਰਨ ਦੁਆਰਾ ਜਾਗ ਪਈ ਹੈ, ਉਨ੍ਹਾਂ ਨੂੰ ਤਿੰਨਾਂ ਲੋਕਾਂ ਵਿਚ ਜੋ ਵਰਤਾਰਾ ਵਰਤ ਰਿਹਾ ਹੈ, ਉਸ ਬਾਰੇ ਹਰ ਪ੍ਰਕਾਰ ਦੀ ਸੋਝੀ ਹੋਇਆ ਕਰਦੀ ਹੈ, ਇਸ ਤਰ੍ਹਾਂ ਦੀ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ ਕਿ ਗੁਰਮੁਖਾਂ ਦੀ ਮਾਨਸਕ ਅਵਸਥਾ ਸਿਮਰਨ ਦੀ ਸ਼ਿਖ਼ਰਾਂ 'ਤੇ ਪੁੱਜੀ ਹੋਈ ਸਭ ਕੁਝ ਤੱਕ ਰਹੀ ਹੈ। ਪਰ ਫਿਰ ਵੀ ਉਹ ਗੁਪਤ ਰੂਪ ਵਿਚ ਰਹਿੰਦੇ ਹਨ।

**ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ,**
**ਗੰਮਿਤਾ ਤ੍ਰਿਕਾਲ ਤ੍ਰਿਭਵਨ ਸੁਧਿ ਪਾਈ ਹੈ॥**

***ਪਦ ਅਰਥ :*** ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ—ਸਤਿਗੁਰਾਂ ਦੇ ਚਰਨਾਂ ਦੀ ਸਰਨ ਵਿਚ ਮਨ ਬਾਣੀ ਸਰੀਰ ਕਰਕੇ ਜੋ ਇਕੱਤ੍ਰ ਹੋ ਜਾਂਦਾ ਹੈ, ਭਾਵ ਸਰਬ ਪ੍ਰਕਾਰ ਕਰਕੇ ਅੰਦਰੋਂ ਬਾਹਰੋਂ ਜੋ ਸਤਿਗੁਰੂ ਪਰਾਇਣ ਹੋ ਜਾਂਦਾ ਹੈ। ਗੰਮਿਤਾ ਤ੍ਰਿਕਾਲ—ਉਸਨੂੰ ਬਾਲ, ਯੁਵਾ, ਅਰ ਬਿਰਧ ਅਵਸਥਾ ਰੂਪ ਤਿੰਨਾਂ ਕਾਲਾਂ ਅੰਦਰ : ਕਿਵੇਂ ਜੀਵ ਭਰਮਣ ਕਰਦਾ ਹੈ, ਵਾ, ਕੀ ਕੀ ਦਸ਼ਾ ਇਸ ਨਾਲ ਬੀਤੀ, ਬੀਤ ਰਹੀ ਯਾ ਬੀਤਣ ਵਾਲੀ ਹੈ। ਇਹ (ਗੰਮਿਤਾ) ਗਿਆਤ ਇਸਨੂੰ ਪ੍ਰਾਪਤ ਹੋ ਆਉਂਦੀ ਹੈ।

***ਅਰਥ :***

ਗੁਰੂ ਦੀ ਚਰਨ ਸਰਨ ਪ੍ਰਾਪਤ ਹੋਣ ਕਰਕੇ, ਜਿਸਦਾ ਮਨ, ਬਾਣੀ ਤੇ ਸਰੀਰ ਇਕੱਤ੍ਰ (ਇਕ ਸੁਰ ਵਿਚ ਇਕ-ਰੂਪ) ਹੋਇਆ ਹੈ (ਉਸਨੇ) ਤਿੰਨਾਂ ਕਾਲਾਂ ਭੂਤ, ਭਵਿੱਖਤ ਤੇ ਵਰਤਮਾਨ ਵਿਚ ਗੰਮਿਤਾ (ਪਹੁੰਚ) ਪ੍ਰਾਪਤ ਕਰਕੇ ਤਿੰਨਾਂ ਲੋਕਾਂ—ਮਾਤ ਲੋਕ, ਪਤਾਲ ਲੋਕ ਤੇ ਸ੍ਵਰਗ ਲੋਕ ਦੀ ਖ਼ਬਰ ਪਾ ਲਈ ਹੈ।

**ਸਹਜ ਸਮਾਧਿ ਸਾਧਿ ਅਗਮ ਅਗਾਧਿ ਕਥਾ,**
**ਅੰਤਰਿ ਦਿਸੰਤਰੁ ਨਿਰੰਤਰੀ ਜਤਾਈ ਹੈ॥**

***ਪਦ ਅਰਥ :*** ਸਹਜ ਸਮਾਧਿ ਸਾਧਿ—ਸਾਧ (ਸਿੱਖ-

ਗੁਰਮੁਖ) ਦੀ ਸਹਿਜ ਸਮਾਧੀ ਦੀ। ਅਗਮ—ਗੰਮਤਾ-(ਗਿਆਨ ਤੋਂ ਪਾਰ)। ਅਗਾਧਿ—(ਨਾ ਸਹੀ ਜਾ ਸਕਣ ਵਾਲੀ) ਅਥਾਹ ਕਥਾ ਹੈ। ਅੰਤਰਿ ਦਿਸੰਤਰੁ—ਸੋ ਉਸ ਸਮਾਧੀ ਰੂਪ ਇਸਥਿਤੀ ਦੇ ਪ੍ਰਭਾਵ ਕਰਕੇ। ਅੰਤਰਿ—(ਆਪਣੇ ਅੰਤਾਕਰਣ) ਵਿਚ। ਦਿਸੰਤਰੁ (ਅੰਨ੍ਯਤਰ ਦੇਸਾਂ—ਦੂਸਰਿਆਂ ਦਿਲਾਂ ਅੰਦਰ) ਕੀ ਕੀ ਫੁਰਨਿਆਂ ਤੇ ਅਫੁਰਨਿਆਂ ਦਾ ਵਰਤਾਰਾ ਵਰਤਦਾ ਹੈ। ਨਿਰੰਤਰੀ—(ਲਗਾਤਾਰ) ਜਤਾਈ ਹੈ—ਪਤਾ ਲੱਗਦਾ ਰਹਿੰਦਾ ਹੈ।

**ਅਰਥ :**

(ਜੋ ਉਸਨੇ) ਸਹਿਜ ਸਮਾਧੀ ਦੀ ਸਾਧਨਾ (ਕਰ ਲਈ ਹੈ, ਉਸਦੀ) ਕਥਾ ਅਗਮ ਤੇ ਅਗਾਧ ਹੈ, (ਇਸ ਕਰਕੇ ਉਸਨੂੰ ਆਪਣੇ) ਅੰਦਰੋਂ ਹੀ ਦਿਸੰਤ੍ਰੀ (ਵਾਰਦਾਤਾਂ ਦੀ ਸੂਝ) ਇਕਰਸ ਜਤਾ ਦਿੱਤੀ ਹੈ। (ਅਰਥਾਤ ਉਸਨੇ ਜੋ ਸਹਿਜ ਸਮਾਧੀ ਦੀ ਅਵਸਥਾ ਪ੍ਰਾਪਤ ਕਰ ਲਈ ਹੈ, ਇਸ ਕਰਕੇ ਜੋ ਕੁਝ ਉਸਨੂੰ ਮਿਲਿਆ ਹੈ, ਉਸਦੀ ਵਾਰਤਾ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ) ਸਹਿਜ ਭਾਵ ਦੀ ਇਹੋ ਗੱਲ ਹੈ ਕਿ ਦੇਸਾਂ ਪ੍ਰਦੇਸਾਂ ਵਿਚ ਵਰਤ ਰਹੀਆਂ ਗੱਲਾਂ ਦਾ ਗਿਆਨ ਉਸਨੂੰ ਅੰਦਰੋਂ ਹੀ ਮਿਲ ਰਿਹਾ ਹੈ ਅਤੇ ਇਸ ਗੱਲ ਨੂੰ ਜਾਣਨ ਲਈ ਕਿਤੇ ਇਕਾਂਤ ਬੈਠ ਕੇ ਕੁਝ ਸਾਧਨਾ ਕਰਨ ਦੀ ਲੋੜ ਨਹੀਂ, ਇਹ ਸਹਿਜੇ ਹੀ ਇਕ-ਰਸ ਸਦਾ ਹੀ ਉਸਨੂੰ ਹੋ ਰਿਹਾ ਹੈ, ਜਿਵੇਂ ਕਿ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ "ਤੁਲਸਾਂ ਦਾਸੀ ਨੇ ਮਾਤਾ ਜੀ ਨੂੰ ਕਹਿ ਦਿੱਤਾ ਸੀ ਕਿ ਨਾਨਕ ਜੀ ਤਾਂ ਸਮੁੰਦਰ ਵਿਚੋਂ ਜਹਾਜ਼ ਬੰਨੇ ਲਾ ਰਹੇ ਹਨ ਸੁੱਤੇ ਹੋਣ ਤਾਂ ਜਗਾ ਲਵਾਂ," ਅਜਿਹੀਆਂ ਅਨੇਕਾਂ ਵਾਰਤਾ ਆਉਂਦੀਆਂ ਹਨ।

**ਖੰਡ ਬ੍ਰਹਮੰਡ ਪਿੰਡ ਪ੍ਰਾਨ ਪ੍ਰਾਨਪਤਿ ਗਤਿ,**
**ਗੁਰ ਸਿਖ ਸੰਧਿ ਮਿਲੇ ਸੋਹੰ ਲਿਵ ਲਾਈ ਹੈ ॥**

***ਪਦ ਅਰਥ :*** ਖੰਡ ਬ੍ਰਹਮੰਡ—(ਖੰਡ ਸਰੀਰ ਦੇ) ਪਿੰਡ ਕਾਰਜ ਸਾਧਕ ਸੁਰਤਿ ਦੇ ਕੇਂਦਰਾਂ—(ਹੇਠਲੇ ਮੰਡਲਾਂ) ਵਿਚ ਅਰੁ ਬ੍ਰਹਮੰਡ (ਊਰਧ ਮੰਡਲੀਕ ਉਕਤ ਕੇਂਦਰਾਂ ਵਿਖੇ ਅਰਥਾਤ ਦਿਲ ਦੀਆਂ ਅਰੁ ਦਿਮਾਗ਼ ਦੀਆਂ ਤਹਿਆਂ ਪਰ ਤਹਿਆਂ ਵਿਖੇ। ਪਿੰਡ ਪ੍ਰਾਨ—ਸਭ ਪਿੰਡ (ਦੇਹ) ਪ੍ਰਾਨ ਅਰ ਪ੍ਰਾਨਪਤਿ (ਮਨ) ਪ੍ਰਯੰਤ ਉਸਦੀ ਗੰਮਤਾ ਹੁੰਦੀ ਹੈ—ਤਾਤਪਰਯ ਇਹ ਹੈ ਕਿ ਉਸਦੀ ਹੀ ਅੰਦਰ ਸਾਰੇ ਦੁਹਾਈ (ਧੁੰਮ) ਮਚੀ ਹੁੰਦੀ ਹੈ। ਕਿਉਂਕਿ ਗੁਰ ਸਿਖ ਸੰਧਿ ਮਿਲੇ—ਗੁਰੂ (ਸ਼ਬਦ) ਤੇ ਸਿੱਖ (ਸੁਰਤ) ਦੀ ਸਿਧੀ ਮਿਲਣ ਕਰਕੇ ਏਕਤਾ ਹੋ ਜਾਣ ਕਾਰਣ। ਸੋਹੰ ਲਿਵ ਲਾਈ ਹੈ—ਗੁਰਮੁਖ ਨੇ ਸੋਹੰ—ਸੋ ਪਦ ਵਾਚੀ ਪਰਮਾਤਮਾ ਅਰੁ ਹੇ ਪਦ ਵਾਚੀ (ਜੀਵ ਆਤਮੇ) ਆਪੋ ਦੀ ਅਭੇਦਤਾ ਨੂੰ ਸਾਮਰਤਖ ਅਨੁਭਵ ਕਰਕੇ ਸੋਹੰ, ਸੋਹੰ ਦੀ ਰਟ ਲਗਾਈ ਹੁੰਦੀ ਹੈ ਤੇ ਇਸੇ ਭਾਵ ਵਿਚ ਹੀ ਲਿਵ ਲਗਾਈ ਉਹ ਮਗਨ ਰਹਿੰਦਾ ਹੈ।

**ਅਰਥ :**

(ਜੋ) ਖੰਡ ਬ੍ਰਹਮੰਡ, ਸਰੀਰ, ਪ੍ਰਾਣ ਤੇ ਮਨ ਵਿਚ ਪ੍ਰਾਪਤ ਹੈ, ਗੁਰਸਿੱਖਾਂ ਦੀ ਸੰਧੀ ਵਿਚ ਮਿਲੇ (ਹੋਏ ਜਗਯਾਸੂ ਨੇ) 'ਸੋਹੰ' (ਪਦ ਕਹਿ ਕੇ ਉਸ ਵਿਚ) ਲਿਵ ਲਾਈ ਹੈ, (ਅਰਥਾਤ ਸੋਹੰ 'ਸੋ ਜਾ ਕੋ ਹੈ ਜਾਪੁ' ਜੋ ਦੇਹ, ਪ੍ਰਾਣ ਮਨ ਤੇ ਖੰਡ ਬ੍ਰਹਮੰਡ ਵਿਚ ਵਿਆਪਕ ਹੈ, ਉਸਦਾ ਨਾਮ ਹੈ, 'ਸੋ' ਤੇ ਜੀਵ ਸੂਚਕ ਪਦ ਹੈ, 'ਹੰ' ਇਸ ਤਰ੍ਹਾਂ 'ਸੋਹੰ' ਪਦ ਅਭੇਦਤਾ ਨੂੰ ਸੂਚਨ ਕਰਨ ਵਾਲਾ ਹੈ, ਇਸਦਾ ਜਾਪ ਹੁੰਦਾ ਹੁੰਦਾ 'ਸੋਹੰ' 'ਸੋਹੰ' ਦੀ ਜਗ੍ਹਾ ਤੇ 'ਸੋਹੰ ਹੰਸਾ' ਹੋ ਜਾਂਦਾ ਹੈ ਤਾਂ ਸਮਝੋ ਜੀਵ ਬ੍ਰਹਮ ਦੀ ਏਕਤਾ ਹੋ ਗਈ ਹੈ, ਉਸੇ ਏਕਤਾ ਨੂੰ ਜਤਾਉਂਦੇ ਹਨ।

**ਦਰਪਨ ਦਰਸ ਅਉ ਜੰਤ੍ਰ ਧੁਨਿ ਜੰਤ੍ਰੀ ਬਿਧਿ,**
**ਓਤਿ ਪੋਤਿ ਸੂਤ ਏਕੈ**
**ਦੁਬਿਧਾ ਮਿਟਾਈ ਹੈ ॥੪੭॥**

***ਪਦ ਅਰਥ :*** ਦਰਪਨ ਦਰਸ—(ਜਿਸ ਤਰ੍ਹਾਂ) ਦਰਪਨ—ਸ਼ੀਸ਼ੇ ਵਿਚ। ਦਰਸ—ਦਰਸ਼ਨ (ਜੋਗ ਪਦਾਰਥ) ਅੰਦਰ ਬਾਹਰ ਇਕ ਰੂਪ ਹੁੰਦਾ ਹੈ। ਅਉ ਜੰਤ੍ਰ ਧੁਨਿ—ਵਾਜੇ ਵਿਚ ਦੀ ਅਵਾਜ਼ ਅਤੇ ਜੰਤ੍ਰੀ (ਵਜਾਉਣ ਵਾਲੇ ਦੀ) ਅਵਾਜ਼ ਦੀ। ਬਿਧਿ—ਦਸ਼ਾ, ਯਾ ਰੀਤੀ ਅੰਦਰੋਂ ਬਾਹਰੋਂ ਇਕੋ ਸਰੂਪ ਹੀ ਹੋਈ ਹੁੰਦੀ ਹੈ। ਇਸੇ ਤਰ੍ਹਾਂ ਬਸਤ੍ਰ ਵਿਖੇ ਤਾਣੇ ਪੇਟੇ ਦੀ ਤਾਰ ਇਕੋ ਰੂਪ ਹੈ। (ਇਸੇ ਤਰ੍ਹਾਂ) ਗੁਰਮੁਖ ਨੇ ਓਸ ਵਾਹਿਗੁਰੂ ਨਾਲ ਇਕ ਰੂਪ ਹੋ, ਦੁਬਿਧਾ ਦ੍ਵੈਤ ਭਾਵਨਾ ਮਿਟਾ ਦਿੱਤੀ ਕਿ ਨਵਿਰਤ ਕਰ ਦਿੱਤੀ ਹੁੰਦੀ ਹੈ।

**ਅਰਥ :**

(ਜਿਵੇਂ) ਸ਼ੀਸ਼ੇ ਵਿਚ ਦਰਸ਼ਨ ਅਤੇ ਵਾਜੇ ਦੀ ਅਵਾਜ਼ ਵਿਚ ਵਜਾਉਣ ਵਾਲੇ ਦੀ ਅਵਾਜ਼ ਅਤੇ (ਕੱਪੜੇ ਦੇ) ਤਾਣੇ ਪੇਟੇ ਦੇ ਸੂਤ੍ਰ ਦੀ ਜਿਸ ਬਿਧੀ ਕਰਕੇ ਏਕਤਾ ਹੈ, (ਇਸ ਤਰੀਕੇ ਨਾਲ ਗੁਰਸਿੱਖਾਂ ਨੇ ਅਭੇਦਤਾ ਰੂਪ ਏਕਤਾ ਪ੍ਰਾਪਤ ਕਰਕੇ) ਦੁਬਿਧਾ ਮਿਟਾ ਲਈ ਹੈ।੪੭।

***ਭਾਵਾਰਥ :*** ਜਿਨ੍ਹਾਂ ਗੁਰਮੁਖਾਂ ਨੇ ਤਨੁ, ਮਨੁ, ਧਨੁ, ਸਭੁ ਸਉਪਿ ਗੁਰ ਕਉ) ਭਾਵ ਆਪਣਾ ਸਰਬੰਸ ਅਰਪਨ ਕਰਕੇ ਗੁਰੂ ਨਾਲ ਅਭੇਦਤਾ ਪ੍ਰਾਪਤ ਕਰ ਲਈ ਹੈ, ਉਹ ਸਰੀਰ

ਕਰਕੇ ਵੱਖਰੇ ਪ੍ਰਤੀਤ ਹੁੰਦੇ ਹਨ, ਪਰ ਵਾਸਤਵ ਰੂਪ ਵਿਚ ਉਨ੍ਹਾਂ ਦੀ ਪ੍ਰਤੱਖ ਜੋਤ ਅਦਵੈਤਾਨੰਦ ਵਿਚ ਸਮਾ ਗਈ ਹੈ, ਉਹ ਵੇਖਣ ਵਿਚ ਭਾਵੇਂ ਸ਼ੀਸ਼ੇ ਵਿਚ ਦਾ ਅਤੇ ਬਾਹਰਲਾ ਅਕਾਰ ਭਿੰਨ ਭਿੰਨ ਦਿੱਸਦੇ ਹਨ ਪਰ ਵਾਸਤਵ ਵਿਚ ਉਹ ਇਕੋ ਸਰੂਪ ਹੈ, ਇਸੇ ਤਰ੍ਹਾਂ ਵਾਜੇ ਵਿਚੋਂ ਨਿਕਲਦੀ ਅਵਾਜ਼ ਅਤੇ ਵਜਾਉਣ ਵਾਲੇ ਦੀ ਅਵਾਜ਼ ਇਕੋ ਹੋਇਆ ਕਰਦੀ ਹੈ, ਅਤੇ ਕਿਸੇ ਉਣੇ ਹੋਏ ਕੱਪੜੇ ਦਾ ਤਾਣਾ-ਪੇਟਾ ਇਕੋ ਸਮਾਨ ਹੋਇਆ ਕਰਦਾ ਹੈ, ਇਸੇ ਹੀ ਤਰ੍ਹਾਂ ਗੁਰਮੁਖ ਭਾਵੇਂ ਸਰੀਰ ਕਰਕੇ ਤਾਂ ਵੱਖਰੇ ਨਜ਼ਰ ਆਉਂਦੇ ਹਨ, ਪਰ ਉਹ ਅੰਦਰੋਂ ਇਉਂ ਹੀ ਅਭੇਦ ਹਨ, ਜਿਵੇਂ ਕਿ:

ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥ *(ਸੁਖਮਨੀ, ਪੰਨਾ ੨੭੮)*

ਕਿਉਂਕਿ ਉਨ੍ਹਾਂ ਦੇ ਅੰਦਰੋਂ ਦ੍ਵੈਤ-ਭਾਵ ਮਿਟ ਗਈ ਹੈ।

ਪ੍ਰ: ਬਨਾਰਸ ਦੇ ਸ਼ਾਸਤ੍ਰ ਗਿਆਤਿਆਂ ਪੰਡਿਤਾਂ ਵਲੋਂ ਇਕ ਇਹ ਭੀ ਪ੍ਰਸ਼ਨ ਕੀਤਾ ਗਿਆ ਕਿ ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਦੇਸ ਦੇ ਕੋਨੇ ਕੋਨੇ ਵਿਚ ਜੋਗ ਮੱਤ ਦਾ ਬੜਾ ਪ੍ਰਭਾਵ ਫੈਲ ਰਿਹਾ ਹੈ, ਪਰ ਜਦੋਂ ਭੀ ਕਿਸੇ ਜੋਗੀ ਨਾਲ ਜੋਗਮੱਤ ਬਾਰੇ ਵੀਚਾਰ ਵਿਟਾਂਦਰਾ ਕਰੀਦਾ ਹੈ ਤਾਂ ਉਹ ਲੋਕ ਸਭਨਾਂ ਮੱਤਾਂ ਨਾਲੋਂ ਜੋਗਮੱਤ ਨੂੰ ਹੀ ਸ਼੍ਰੋਮਣੀ ਦਰਜਾ ਦਿੰਦੇ ਹਨ, ਉਨ੍ਹਾਂ ਦਾ ਇਹੋ ਹੀ ਵੀਚਾਰ ਹੈ ਕਿ ਅਜੋਕੇ ਸਮੇਂ ਵਿਚ ਕੇਵਲ ਜੋਗ ਮੱਤ ਹੀ ਮੁਕਤੀ ਪ੍ਰਾਪਤ ਕਰਨ ਦਾ ਵੱਡਾ ਸਾਧਨ ਹੈ, ਉਹ ਜੋਗ ਦਾ ਅਰਥ ਭੀ ਇਹੋ ਕਰਦੇ ਹਨ ਕਿ (ਜੋਗਾਸ ਬ੍ਰਿਤੀ ਨਿਰੋਧਾ) ਭਾਵ ਚਿਤ, ਮਨ ਬ੍ਰਿਤੀਆਂ ਦਾ ਨਿਰੋਧ ਕਰਨਾ, ਭਾਵ ਰੋਕਨਾ ਹੀ ਜੋਗ ਕਿਹਾ ਜਾਂਦਾ ਹੈ, ਪਰ ਤੁਸੀਂ ਇਸ ਜੋਗ ਬਾਰੇ ਗੁਰਮੱਤ ਅਨੁਸਾਰ ਕੀ ਵੀਚਾਰ ਰੱਖਦੇ ਹੋ, ਇਸ ਬਾਰੇ ਕੁਝ ਜਾਣਕਾਰੀ ਦਿਓ? ਤਾਕਿ ਸਾਨੂੰ ਭੀ ਸੋਝੀ ਹੋ ਸਕੇ ਕਿ ਜਿਸ ਗੁਰਮੁਖਾਂ ਦੇ ਮੱਤ ਦਾ ਆਪ ਜੀ ਵੀਚਾਰ ਦੇਂਦੇ ਆ ਰਹੇ ਹੋ, ਇਸ ਗੁਰਮੁਖ ਮੱਤ ਅਤੇ ਜੋਗ ਮੱਤ ਵਿਚ ਆਪ ਜੀ ਕੀ ਅੰਤਰਾ ਅਨੁਭਵ ਕਰਦੇ ਹੋ?

ਉ: ਪੰਡਿਤ ਜੀਉ! ਜਦੋਂ ਮੈਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਜੋਗ ਮੱਤ ਤੇ ਗੁਰਮੱਤ ਵਿਚ ਬੜਾ ਹੀ ਅੰਤਰਾ ਨਜ਼ਰ ਆਉਂਦਾ ਹੈ, ਕਿਉਂਕਿ ਜੋਗ ਦਾ ਵੱਡਾ ਫਲ ਵਡੇਰੀ ਉਮਰ ਕਰ ਲੈਣੀ ਹੈ, ਜਾਂ ਕਿਸੇ ਨੂੰ ਵਰ ਜਾਂ ਕਿਸੇ ਨੂੰ ਸਰਾਪ ਦੇ ਕੇ ਆਪਣੀ ਹੰਗਤਾ ਨੂੰ ਪੱਠੇ ਪਾਉਣਾ ਹੈ, ਪਰ ਜੋਗ ਦਾ ਅਸਲ ਅਰਥ ਹੈ ਜੁੜਨਾ। ਜੇ ਕਿਸੇ ਜੋਗ ਦੀ ਸੁਰਤ ਨਿਰੰਕਾਰ ਨਾਲ ਨਹੀਂ ਜੁੜ ਸਕੀ ਤਾਂ ਉਸਦੇ ਜੋਗ ਨਾਲ ਗੁਰਮੱਤ ਸਹਿਮਤ ਨਹੀਂ, ਕਿਉਂਕਿ ਲੰਮੀ ਉਮਰ ਕਰ ਲੈਣ ਨਾਲ ਭੀ ਗੁਰਬਾਣੀ ਸਹਿਮਤ ਨਹੀਂ, ਗੁਰੂ ਨਾਨਕ ਦੇਵ ਜੀ ਦਾ ਜਪੁਜੀ ਸਾਹਿਬ ਵਿਚ ਫ਼ੁਰਮਾਨ ਹੈ ਕਿ:

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
*(ਜਪੁਜੀ ਸਾਹਿਬ ਜੀ, ਪੰਨਾ ੨)*

ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗ ਨ ਗਹਿਆ॥੬॥
*(ਸੋਰਠਿ ਮ: ੫, ਪੰਨਾ ੬੪੨)*

ਬਿਨੁ ਸਿਮਰਨ ਜੋ ਜੀਵਨੁ ਬਲਨਾ
ਸਰਪ ਜੈਸੇ ਅਰਜਾਰੀ॥ *(ਟੋਡੀ ਮ: ੫, ਪੰਨਾ ੭੧੨)*

ਇਸ ਤੋਂ ਭਾਵ ਸਿੱਧ ਹੁੰਦਾ ਹੈ ਕਿ ਨਾਮ ਸਿਮਰਨ ਤੋਂ ਸੱਖਣਾ ਜੋਗ ਰੱਬੀ-ਦਰਬਾਰ ਵਿਚ ਨਹੀਂ ਕਬੂਲਿਆ ਜਾਂਦਾ। ਇਸ ਲਈ ਗੁਰਮੱਤ ਅਨੁਸਾਰ ਮੈਂ ਤਾਂ ਗੁਰਮੁਖ ਦੇ ਜੋਗ ਨੂੰ ਹੀ ਜੋਗੀ ਰਾਜ ਦਾ ਦਰਜਾ ਦਿੰਦਾ ਹਾਂ, ਇਸ ਭਾਵ ਦੀ ਪੂਰਤੀ ਕਰਨ ਲਈ ਮੈਂ ਅਗੇ ਚੰਦ ਸਤਰਾਂ ਅੰਕਤ ਕੀਤੀਆਂ ਹਨ:

**ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ,**
**ਤਨ ਤ੍ਰਿਭਵਨ ਗਤਿ ਅਲਖ ਲਖਾਈ ਹੈ॥**

***ਪਦ ਅਰਥ:*** ਚਰਨ ਸਰਨਿ—ਚਰਨਾਂ ਦੀ ਸਰਨ (ਅੰਦਰ ਵਰਤਦਿਆਂ) ਮਨ ਬਾਣੀ ਸਰੀਰ (ਜੇਕਰ) ਇਕੱਤ੍ਰ ਹੋਣ ਤਾਂ ਤ੍ਰਿਭਵਨ—(ਤ੍ਰਿਲੋਕੀ) ਦੀ ਗਤਿ (ਦਿਸ਼ਾ) ਜੋ ਅਲਖ ਰੂਪ ਸੀ। ਤਨ—ਸਰੀਰ ਦੇ ਅੰਦਰ ਹੀ ਲਖਤਾ ਵਿਚ ਆ ਜਾਂਦੀ ਹੈ (ਪ੍ਰਤੀਤ ਹੋਣ ਲੱਗ ਪਿਆ ਕਰਦੀ ਹੈ)।

***ਅਰਥ:***

(ਗੁਰੂ ਜੀ ਦੀ) ਚਰਨ ਸਰਨ ਵਿਚ (ਜੇ) ਮਨ, ਬਾਣੀ ਤੇ ਸਰੀਰ ਇਕੱਤ੍ਰ ਹੋ ਜਾਏ (ਤਾਂ) ਤਿੰਨਾਂ ਭਵਨਾਂ ਦੀ ਅਲੱਖ ਗਤੀ ਸਰੀਰ ਦੇ ਅੰਦਰੋਂ ਹੀ ਜਾਣੀ ਜਾਂਦੀ ਹੈ।

**ਮਨ ਬਚ ਕਰਮ, ਕਰਮ ਮਨ ਬਚਨ ਕੈ,**
**ਬਚਨ ਕਰਮ ਮਨ ਉਨਮਨੀ ਛਾਈ ਹੈ॥**

***ਪਦ ਅਰਥ :*** ਮਨ ਬਚ ਕਰਮ—ਜੋ ਕੁਛ ਮਨ ਦੇ ਅੰਦਰ ਹੋਵੇ, ਉਹ ਬਚ—ਬਚਨ (ਬਾਣੀ) ਤੇ ਆਵੇ, ਉਹੋ ਹੀ ਫੇਰ ਸਰੀਰ ਦੁਆਰੇ ਕਰਣੀ ਰੂਪ ਹੋ ਵਰਤੇ—(ਅਰਥਾਤ ਸਰੀਰ) ਮਨ ਬਾਣੀ ਕਰਕੇ (ਕਥਨੀ) ਕਰਣੀ (ਅਰੁ ਸੰਕਲਪ ਸਾਧਨਾ ਦੁਆਰੇ ਆਪਣੇ ਆਪ ਨੂੰ) ਐਸਾ ਸਾਧੇ। ਕਰਮ ਮਨ ਬਚਨ ਕੈ—ਬਾਣੀ ਬੋਲਦਿਆਂ, ਕੰਮ ਕਾਜ ਕਰਦਿਆਂ, ਸੰਕਲਪਾਂ ਦੀ ਤਹਿ ਵਿਖੇ (ਇਕ-ਮਾਤ੍ਰ) ਉਨਮਨੀ ਦਸ਼ਾ ਹੀ ਵਰਤੀ ਰਹੇ।

***ਅਰਥ :***

ਮਨ ਬਾਣੀ ਤੇ ਸਰੀਰ (ਦੀ ਅਜਿਹੀ ਏਕਤਾ ਹੋਵੇ ਕਿ) ਸਰੀਰ ਦੀ ਕਰਣੀ, ਬਾਣੀ ਦੀ ਕਥਨੀ (ਅਨੁਸਾਰ ਹੋਵੇ ਤੇ ਬਾਣੀ ਦੀ ਕਥਨੀ) ਮਨ ਦੇ ਮੁਤਾਬਕ ਹੋਵੇ, ਅਰਥਾਤ ਬਾਣੀ, ਸਰੀਰ ਤੇ ਮਨ (ਉਤੇ ਹਰ ਸਮੇਂ) ਉਨਮਨੀ (ਅਵਸਥਾ ਹੀ) ਛਾਈ ਹੋਈ ਹੋਵੇ, (ਭਾਵ ਇਹ ਕਿ ਮਨ, ਬਾਣੀ, ਸਰੀਰ ਉਤੇ ਹਰ ਵੇਲੇ ਤੁਰੀਆ ਪਦ ਦਾ ਅਸਰ ਬਣਿਆ ਰਹੇ)।

**ਗਿਆਨੀ ਧਿਆਨੀ ਕਰਨੀ**
**ਜਿਉ ਗੁਰ ਮਹੂਆ ਕਮਾਦ,**
**ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ॥**

***ਪਦ ਅਰਥ :*** ਗਿਆਨੀ—(ਤ੍ਰਿਲੋਕੀ ਦੀ ਹੀ ਦਸ਼ਾ ਨੂੰ ਆਪਣੇ ਅੰਦਰ ਜਾਨਣ ਵਾਲੇ ਗੁਰਮੁਖ) ਗੁਰਮੁਖ ਦਾ ਗਿਆਨ। ਧਿਆਨੀ—(ਮਨ ਦੇ ਘਾਟ ਪੁਰ ਸੋਚਾਂ-ਵਿਚਾਰਾਂ ਨੂੰ ਕਰਦੇ) ਵਰਤਦੇ ਹੋਏ ਉਸਦਾ ਉਨਮਨੀ ਧਿਆਨ। ਕਰਨੀ—ਸਰੀਰਕ ਯਾਤ੍ਰਾ ਦੇ ਨਿਬਾਹੁਨ ਸੰਬੰਧੀ ਸਮੂੰਹ ਕਾਰ ਵਿਹਾਰ ਰੂਪ ਕਰਨੀ ਉਸਦੀ ਉਨਮਨੀ ਭਾਵ ਰੂਪ ਕਰਣੀ ਹੀ ਹੁੰਦੀ ਹੈ। ਇਹ ਤਿੰਨੇ (ਗਿਆਨ, ਧਿਆਨ ਅਰੁ ਕਰਣੀ) ਗੁੜ ਮਹੂਏ ਤਥਾ ਕਮਾਦ ਸਮਾਨ ਸਮਝ ਕੇ ਜਿਹੜਾ ਕੋਈ ਇਨ੍ਹਾਂ ਤਿੰਨਾਂ ਸਾਧਨਾਂ ਨੂੰ (ਸਰੀਰ ਕਰਣੀ ਸੰਪੰਨ ਹੋਣ ਅਰਥ ਤੇ ਬਾਣੀ ਕਰਕੇ ਗਿਆਨ ਸੰਯੁਕਤ ਤਥਾ ਮਨ ਕਰਕੇ ਧਿਆਨ ਪਰਾਇਣ ਹੋਣ ਦੇ ਅਭਯਾਸ ਨੂੰ) ਇਕ ਸਮ ਅਭਿਆਸੇ, ਤਾਂ ਇਸ ਅਭਯਾਸ ਰੂਪ ਭੱਠ ਦੁਆਰੇ ਅਪਾਰ ਧਾਰਾ (ਅੰਮ੍ਰਿਤ ਦੀ) ਨਿਝਰ—ਇਕ-ਰਸ ਚੁਆਈ—ਚੋ ਆਇਆ ਕਰਦੀ ਹੈ।

***ਅਰਥ :***

ਗਿਆਨ ਦੀ ਕਰਣੀ, ਧਿਆਨ ਦੀ ਕਰਣੀ ਤੇ (ਗੁਰ ਸੇਵਾ ਰੂਪ) ਕਰਣੀ (ਇਹ ਤਿੰਨੇ) ਗੁੜ, ਮਹੂਆ ਤੇ ਕਮਾਦ ਵਾਂਗੂੰ ਹਨ (ਇਸ ਤੋਂ ਸਾਧਨਾ ਰੂਪ) ਭੱਠੀ ਕਰਕੇ ਅਪਾਰ ਧਾਰਾ ਸਰੂਪ ਆਤਮਾ ਰਸ ਇਕ-ਰਸ ਚੋ ਆਇਆ ਹੈ। (ਅਰਥਾਤ ਜਿਵੇਂ ਗੁੜ, ਮਹੂਆ ਤੇ ਕਮਾਦ ਦੇ ਮਿਲਾਪ ਰੂਪ ਲਾਹਨ ਤੋਂ ਭੱਠੀ ਦੁਆਰੇ ਸ਼ਰਾਬ ਚੁਆਈ ਜਾ ਸਕਦੀ ਹੈ ਇਸੇ ਤਰ੍ਹਾਂ ਗਿਆਨ ਦੀ, ਧਿਆਨ ਦੀ ਤੇ ਕਰਣੀ ਦੀ ਲਾਹਨ ਤੋਂ ਸਾਧਨਾ ਰੂਪ ਭੱਠੀ ਤੋਂ ਆਤਮ-ਰਸ ਅੰਮ੍ਰਿਤ ਚੁਆਇਆ ਜਾ ਸਕਦਾ ਹੈ, ਜਿਸਦੀ ਮਸਤੀ ਨਾਲ ਆਪਾ ਭੁੱਲ ਜਾਂਦਾ ਹੈ)।

**ਪ੍ਰੇਮ ਰਸ ਅੰਮ੍ਰਿਤ-ਨਿਧਾਨ ਪਾਨ ਪੂਰਨ ਹੁਇ,**
**ਗੁਰਮੁਖਿ ਸੰਧਿ ਮਿਲੇ ਸਹਜ ਸਮਾਈ ਹੈ ॥੪੮॥**

***ਪਦ ਅਰਥ :*** ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ—ਤਿਸ ਅੰਮ੍ਰਿਤ ਦੇ ਨਿਧਾਨ—ਭੰਡਾਰ ਰੂਪ ਪ੍ਰੇਮ-ਰਸ (ਅਨੁਭਵ) ਨੂੰ ਪਾਨ (ਛਕ) ਕਰਕੇ। ਪੂਰਨ ਹੁਇ—ਪੂਰਨ (ਤ੍ਰਿਪਤ) ਹੋ ਜਾਇਆ ਕਰਦਾ ਹੈ। ਗੁਰਮੁਖਿ ਸੰਧਿ ਮਿਲੇ—ਜਦ ਕਿ ਗੁਰਮੁਖ ਦੀ (ਸਤਿਗੁਰੂ—ਅੰਤਰਜਾਮੀ) ਅਕਾਲ ਪੁਰਖ ਨਾਲ ਸੰਧੀ ਮਿਲ ਜਾਂਦੀ ਹੈ। ਸਹਜ ਸਮਾਈ ਹੈ—ਜਿਸ ਕਰਕੇ ਉਹ ਸਹਿਜ ਸਰੂਪ (ਸ਼ਾਂਤ ਪਦ) ਵਿਖੇ ਸਮਾਈ (ਲਿਵਲੀਨਤਾ) ਨੂੰ ਪ੍ਰਾਪਤ ਹੋ ਜਾਂਦਾ ਹੈ।

***ਅਰਥ :***

(ਇਸ ਤਰ੍ਹਾਂ) ਉਸ ਅੰਮ੍ਰਿਤ ਦੇ ਧਿਆਨ ਰੂਪ ਪ੍ਰੇਮ-ਰਸ ਨੂੰ ਪਾਨ ਕਰਕੇ (ਜੋ ਗੁਰਸਿੱਖ) ਪੂਰਨ (ਅਨੰਦ) ਹੋਏ ਹਨ (ਉਨ੍ਹਾਂ) ਗੁਰਮੁਖਾਂ ਦੀ ਸੰਧੀ (ਵਿਚ ਜੋ ਜਗਿਆਸੂ) ਮਿਲੇ ਹਨ, ਉਨ੍ਹਾਂ ਦੀ ਆਤਮ ਸਰੂਪ ਵਿਚ ਸਹਿਜੇ ਹੀ ਸਮਾਈ ਹੋਈ ਹੈ।੪੮।

***ਭਾਵਾਰਥ :*** ਗੁਰਮਤ ਨੇ ਕਿਸੇ ਫ਼ਿਰਕੇ ਦੇ ਬਾਹਰਲੇ ਵਿਖਾਵੇ ਮਾਤ੍ਰ ਦੇ ਚਿੰਨ੍ਹਾਂ ਨੂੰ ਉੱਕਾ ਹੀ ਮਹਾਨਤਾ ਨਹੀਂ ਦਿੱਤੀ, ਜਿਤਨੀ ਕਿ ਉਸਦੇ ਅੰਤ੍ਰੀਵ ਭਾਵਾਂ ਨੂੰ ਧਾਰਨ ਕਰਨ ਦੀ ਅਵੱਸ਼ ਲੋੜ ਹੈ, ਜਿਸ ਤਰ੍ਹਾਂ ਕੋਈ ਜੋਗੀ ਜੋਗ ਦੇ ਸਰੀਰਕ ਚਿੰਨ੍ਹਾਂ ਨੂੰ ਧਾਰ ਕੇ ਆਪਣੇ ਆਪ ਨੂੰ ਪੂਰਨ ਜੋਗੀ ਹੋਣ ਦਾ ਦਾਅਵਾ ਕਰੇ ਤਾਂ ਗੁਰਬਾਣੀ ਨੇ ਪ੍ਰਵਾਣ ਨਹੀਂ ਕੀਤਾ, ਗੁਰੂ ਗ੍ਰੰਥ ਸਾਹਿਬ ਜੀ ਦਾ ਇਸ ਬਾਰੇ ਫ਼ੁਰਮਾਨ ਹੈ :

ਜੋਗੁ ਨ ਖਿੰਥਾ ਜੋਗੁ ਨ ਡੰਡੈ
ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ
ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ॥੧॥

ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ ॥੧॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ
ਜੋਗ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ
ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ
ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ
ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ
ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ
ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਤਉ ਪਾਈਐ ॥੪॥੧॥੮॥

*(ਸੂਹੀ ਮ : ੧, ਪੰਨਾ ੭੩੦)*

ਇਸ ਤੋਂ ਆਦਿ ਹੋਰ ਭੀ ਸਾਨੂੰ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਹਰ ਫ਼ਿਰਕੇ ਦੇ ਬਾਹਰਲੇ ਚਿਨ੍ਹਾਂ ਦੇ ਅੰਤ੍ਰੀਵ ਭਾਵਾਂ ਨੂੰ ਜਿਤਨਾ ਚਿਰ ਨਹੀਂ ਧਾਰਨ ਕੀਤਾ ਜਾਂਦਾ ਉਤਨਾ ਚਿਰ ਉਨ੍ਹਾਂ ਬੈਰੂਨੀ ਚਿੰਨ੍ਹਾਂ ਦਾ ਰੱਬੀ-ਮਾਰਗ 'ਤੇ ਸਫ਼ਰ ਕਰਨ ਲਈ ਕੋਈ ਲਾਭ ਨਹੀਂ। ਹਾਂ, ਇਤਨਾ ਗ਼ਲਤ ਲਾਭ ਤਾਂ ਜ਼ਰੂਰ ਮਿਲ ਸਕਦਾ ਹੈ ਕਿ ਉਹ ਸੂਧੇ ਸਾਧੇ ਬੰਦਿਆਂ ਨੂੰ ਆਪਣੀ ਪ੍ਰੇਰਨਾ ਦੇ ਕੇ ਗ਼ਲਤ-ਮਾਰਗ 'ਤੇ ਟੋਰਨ ਦੀ ਬੱਜਰ ਗ਼ਲਤੀ ਕਰ ਸਕਦਾ ਹੈ। ਇਸ ਲਈ ਗੁਰਮਤ ਨੇ ਹਰ ਮਨੁੱਖ-ਮਾਤ੍ਰ ਨੂੰ ਸਹੀ ਮਾਰਗ 'ਤੇ ਟੁਰਦੇ ਰਹਿਣ ਦੀ ਪ੍ਰੇਰਨਾ ਹੀ ਦਿੱਤੀ ਹੈ ਕਿ ਮਾਇਕੀ ਪਦਾਰਥਾਂ ਵਿਚ ਰਹਿੰਦਾ ਹੋਇਆ ਪਦਾਰਥਾਂ ਤੋਂ ਨਿਰਲੇਪ ਰਹਿ ਕੇ ਜੀਵਨ ਗੁਜ਼ਾਰਦਾ ਹੋਇਆ ਜੀਵਨ ਸਫਲ ਕਰੇ।

**ਪ੍ਰ:** ਭਾਈ ਸਾਹਿਬ ਜੀਉ ! ਸੰਸਾਰ ਵਿਚ ਹਰ ਮਨੁੱਖ ਮਾਤ੍ਰ ਦੀ ਹੀ ਦ੍ਰਿਸ਼ਟੀ ਭਿੰਨ ਭਿੰਨ ਹੈ ਜੋ ਕਿ ਇਕ ਦੀ ਸੋਚਣੀ ਹੈ ਉਹ ਕਿਸੇ ਦੂਸਰੇ ਨਾਲ ਤਾਲ-ਮੇਲ ਨਹੀਂ ਰੱਖਦੀ, ਕੀ ਦੱਸੋਗੇ ਕਿ ਜਿਨ੍ਹਾਂ ਗੁਰਮੁਖਾਂ ਦੇ ਜੀਵਨ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਕੀ ਉਨ੍ਹਾਂ ਦੀ ਮਾਨਸਕ ਦ੍ਰਿਸ਼ਟੀ ਵਿਚ ਭੀ ਕੋਈ ਅੰਤਰਾ ਹੈ ਕਿਉਂਕਿ ਸਾਨੂੰ ਤਾਂ ਉਨ੍ਹਾਂ ਦੀ ਸਰੀਰਕ ਕ੍ਰਿਆ ਹੀ ਨਜ਼ਰ ਆਉਂਦੀ ਹੈ, ਜੋ ਕਿ ਬਾਕੀ ਦੇ ਮਨੁੱਖਾਂ ਵਾਂਗ ਹੀ ਉਨ੍ਹਾਂ ਦੀ ਕ੍ਰਿਆ ਕਰਨੀ, ਖਾਣ, ਪੀਣ ਤੇ ਪਹਿਰਨ ਨਜ਼ਰ ਆਉਂਦਾ ਹੈ, ਕੀ ਦੱਸੋਗੇ ਕਿ ਤੁਹਾਡਾ ਉਨ੍ਹਾਂ ਬਾਰੇ ਕੀ ਵੀਚਾਰ ਹੈ ?

**ਉ:** ਹੇ ਭਾਈਓ, ਜਦੋਂ ਅਸੀਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕੀਏ ਤਾਂ ਸੁਭਾਵਕ ਹੀ ਦਿੱਸ ਆਵੇਗਾ ਕਿ ਦ੍ਰਿਸ਼ਟੀ ਦੋ ਤਰ੍ਹਾਂ ਦੀ ਹੈ ਇਕ ਕੂਕਰ ਤੇ ਦੂਸਰੀ ਸ਼ੇਰ ਦ੍ਰਿਸ਼ਟੀ। ਇਨ੍ਹਾਂ ਦਾ ਪ੍ਰਸਪਰ ਉੱਕਾ ਹੀ ਤਾਲ-ਮੇਲ ਨਹੀਂ ਹੈ, ਕਿਉਂਕਿ ਜਦੋਂ ਭੀ ਕਿਸੇ ਕੂਕਰ ਨੂੰ ਸੋਟੀ ਮਾਰੋ ਤਾਂ ਉਸਦੀ ਦ੍ਰਿਸ਼ਟੀ ਕੇਵਲ ਸੋਟੀ ਤੱਕ ਹੀ ਪੁੱਜਦੀ ਹੈ ਭਾਵ ਉਹ ਕਸੂਰਵਾਰ ਸੋਟੀ ਨੂੰ ਹੀ ਤੱਕਦਾ ਹੈ। ਦੂਸਰਾ ਜਦੋਂ ਕੋਈ ਸ਼ੇਰ ਨੂੰ ਤੀਰ ਮਾਰਦਾ ਹੈ ਤਾਂ ਸ਼ੇਰ ਤੀਰ ਜਾਂ ਗੋਲੀ ਨੂੰ ਦੋਸ਼ੀ ਨਹੀਂ ਜਾਣਦਾ, ਉਹ ਜਿਸਨੇ ਤੀਰ ਜਾਂ ਗੋਲੀ ਚਲਾਈ ਹੈ ਉਹ ਉਸੇ ਨੂੰ ਹੀ ਦੋਸ਼ੀ ਜਾਣ ਕੇ ਸਿੱਧਾ ਉਸੇ ਪਾਸ ਪੁੱਜਦਾ ਹੈ।

ਇਸੇ ਤਰ੍ਹਾਂ ਸੰਸਾਰੀ ਲੋਕਾਂ ਤੇ ਭਗਤ ਲੋਕਾਂ ਦੀ ਦ੍ਰਿਸ਼ਟੀ ਵਿਚ ਬੜਾ ਅੰਤਰਾ ਹੈ, ਇਸ ਭਾਵ ਨੂੰ ਭੀ ਅਸੀਂ ਬਾਣੀ ਵਿਚ ਸਾਫ਼ ਪੜ੍ਹਦੇ ਹਾਂ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥
ਸੈਸਾਰੀ ਆਪਿ ਖੁਆਇਅਨੁ
ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥
ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥

*(ਪਉੜੀ, ਪੰਨਾ ੧੪੫)*

ਇਸ ਤਰ੍ਹਾਂ ਸਾਨੂੰ ਬਾਣੀ ਵਿਚੋਂ ਹੋਰ ਭੀ ਕਈ ਦ੍ਰਿਸ਼ਟਾਂਤ ਮਿਲਦੇ ਹਨ ਕਿ ਸੰਸਾਰੀ ਮਨੁੱਖ ਦੀ ਦ੍ਰਿਸ਼ਟੀ ਵਿਚ ਨਾਨਾ ਪਨ ਹੈ, ਜਿਸ ਕਰਕੇ ਉਸਦੇ ਮਨ ਵਿਚ ਸਦਾ ਹੀ ਭਟਕਣਾ ਬਣੀ ਰਹਿੰਦੀ ਹੈ ਪਰ ਗੁਰਮੁਖ ਦੀ ਸਮ-ਦ੍ਰਿਸ਼ਟੀ ਹੈ, ਜਿਸ ਵਿਚ ਉਸਨੂੰ ਸਦੀਵੀਕਾਲ ਹੀ ਸਥਿਰਤਾ ਤੇ ਅਚਲਤਾ ਰਹਿੰਦੀ ਹੈ, ਜਿਸਦਾ ਸਦਕਾ ਉਸਨੂੰ ਸਾਰੇ ਸੰਸਾਰ ਵਿਚ ਉਸੇ ਨਿਰੰਕਾਰ ਦੀ ਜੋਤ ਦਾ ਪ੍ਰਕਾਸ਼ ਨਜ਼ਰ ਆਉਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਉਸੇ ਕਰਤਾਰ ਨੂੰ ਹਰ ਥਾਂ ਤੱਕਣ ਦੀ ਸਮ-ਦ੍ਰਿਸ਼ਟੀ ਦਾ ਹੀ ਜ਼ਿਕਰ ਕੀਤਾ ਹੈ, ਜਿਸ ਵਿਚ ਪ੍ਰਤੱਖ ਬਨਾਸਪਤੀ ਦਾ ਉਦਾਹਰਨ ਦੇ ਕੇ

ਇਸੇ ਭਾਵ ਨੂੰ ਦਰਸਾਇਆ ਹੈ ਕਿ ਗੁਰਮੁਖਾਂ ਦੀ ਤੱਕਣੀ ਵਿਚ ਸਦਾ ਹੀ ਸੰਮਤਾ ਹੁੰਦੀ ਹੈ :

**ਬਿਬਿਧਿ ਬਿਰਖ ਬਲੀ ਫਲ ਫੂਲ ਮੂਲ ਸਾਖਾ,**
**ਰਚਨ ਚਰਿਤ੍ਰ ਚਿਤ੍ਰ ਅਨਿਕ ਪ੍ਰਕਾਰ ਹੈ ॥**

***ਪਦ ਅਰਥ :*** ਬਿਬਿਧਿ ਬਿਰਖ—ਅਨੇਕਾਂ ਭਾਂਤ ਦੀਆਂ ਜਾਤਾਂ ਦੇ ਬ੍ਰਿਛ (ਬੂਟੇ)। ਬਲੀ—ਵੇਲਾਂ। ਫਲ ਫੂਲ ਸਾਖਾ—ਫਲ, ਫੁੱਲ, ਮੁੱਢ, ਟਾਹਣੀਆਂ (ਰੂਪ ਕਰਕੇ ਬਨਾਸਪਤੀ) ਰਚਨਾ ਦੇ ਚਰਿਤ੍ਰ ਦਾ ਚਿਤ੍ਰ (ਦੇਖਣ ਜੋਗ ਪਸਾਰਾ) ਅਨੇਕ ਪ੍ਰਕਾਰ ਦਾ ਹੈ।

***ਅਰਥ :***

ਅਨੇਕ ਤਰ੍ਹਾਂ ਦੇ ਦਰੱਖ਼ਤ, ਵੇਲਾਂ, ਫਲ, ਫੁੱਲ, ਮੂਲ, ਟਾਹਣੀਆਂ (ਆਦਿਕ) ਰਚਨਾ ਦੇ ਚਰਿਤਰ ਦਾ ਚਿੱਤ੍ਰ (ਫੋਟੋ) ਅਨੇਕ ਪ੍ਰਕਾਰ ਦਾ ਹੈ।

**ਬਰਨ ਬਰਨ ਫਲ, ਬਹੁ ਬਿਧਿ ਸ੍ਵਾਦ ਰਸ,**
**ਬਰਨ ਬਰਨ ਫੂਲ, ਬਾਸਨਾ ਬਿਥਾਰ ਹੈ ॥**

***ਪਦ ਅਰਥ :*** ਬਰਨ ਬਰਨ ਫਲ—ਰੰਗਾ ਰੰਗੀ ਭਾਂਤ ਦੇ ਫਲ ਹਨ ਤੇ ਬਹੁਤ ਪ੍ਰਕਾਰ ਦਾ ਹੀ (ਫਲ ਭੇਦ ਅਨੁਸਾਰ) ਉਨ੍ਹਾਂ ਦੇ ਸ੍ਵਾਦ ਦਾ ਰਸ ਹੋ ਰਿਹਾ ਹੈ। ਬਰਨ ਬਰਨ—ਵੰਨੋਂ ਵੰਨੀ (ਭਾਂਤ ਦੇ) ਫੁੱਲ ਹਨ, ਅਤੇ ਉਸੇ ਪ੍ਰਕਾਰ ਫੁੱਲ ਦੀ (ਜਾਤੀ ਭੇਦ ਕਾਰਣ) ਬਾਸਨਾ (ਸੁਗੰਧੀ) ਦਾ ਬਿਸਥਾਰ ਹੋ ਰਿਹਾ ਹੈ।

***ਅਰਥ :***

ਰੰਗਾਂ ਰੰਗਾਂ ਦੇ ਫਲ ਹਨ (ਜੋ) ਬਹੁਤ ਕਿਸਮ ਦੇ ਸ੍ਵਾਦ ਤੇ ਰਸ (ਵਾਲੇ ਹਨ, ਫਿਰ ਰੰਗਾਂ ਰੰਗਾਂ ਦੇ ਫੁੱਲਾਂ ਵਿਚ ਅਨੇਕ ਤਰ੍ਹਾਂ ਦੀ) ਵਾਸ਼ਨਾ ਦਾ ਵਿਸਥਾਰ ਹੈ।

**ਬਰਨ ਬਰਨ ਮੂਲ, ਬਰਨ ਬਰਨ ਸਾਖਾ,**
**ਬਰਨ ਬਰਨ ਪਤ੍ਰ ਸੁਗਨ ਅਚਾਰ ਹੈ ॥**

***ਪਦ ਅਰਥ :*** ਬਰਨ ਬਰਨ ਮੂਲ—ਰੰਗ ਬਿਰੰਗੀ (ਮੂਲ) ਮੁੱਢ ਹਨ ਤੇ ਬਰਨ ਬਰਨ—ਭਾਂਤ ਭਾਂਤ ਦੀਆਂ ਸਾਖਾਂ (ਟਾਹਣੀਆਂ) ਹਨ, ਬਰਨ ਬਰਨ ਪਤ੍ਰ—ਤਰ੍ਹਾਂ ਤਰ੍ਹਾਂ ਦੇ ਰੰਗਾਂ ਦੇ (ਫੇਰ) ਉਨ੍ਹਾਂ ਦੇ ਪੱਤ੍ਰ ਹਨ, (ਤਿਸੀ ਪ੍ਰਕਾਰ) ਸੁਗਨ ਅਚਾਰ—(ਸਮੂੰਹ ਪ੍ਰਕਾਰ ਦਾ ਉਨ੍ਹਾਂ ਦਾ ਨਿਆਰਾ ਨਿਆਰਾ ਹਿੱਲਣ ਜੁਲਣ ਆਦਿ ਦਾ) ਵਿਹਾਰ ਹੁੰਦਾ ਹੈ ਜਾਂ ਚਰਿਤ੍ਰ ਹੁੰਦਾ ਹੈ।

***ਅਰਥ :***

ਰੰਗ ਰੰਗ ਦੇ ਮੁੱਢ ਹਨ, ਰੰਗਾਂ ਰੰਗਾਂ ਦੀਆ ਟਾਹਣੀਆਂ ਹਨ, ਰੰਗਾਂ ਰੰਗਾਂ ਦੇ ਪੱਤ੍ਰ ਹਨ ਅਤੇ ਉਨ੍ਹਾਂ ਦੇ ਗੁਣ ਕਰਮ ਭੀ (ਵੱਖੋ ਵੱਖਰੇ) ਹਨ।

**ਬਿਬਿਧਿ ਬਨਾਸਪਤਿ ਅੰਤਰਿ ਅਗਨ ਜੈਸੇ,**
**ਸਕਲ ਸੰਸਾਰ ਬਿਖੈ ਏਕੈ ਏਕੰਕਾਰ ਹੈ ॥੪੯॥**

***ਪਦ ਅਰਥ :*** ਬਿਬਿਧਿ ਬਨਾਸਪਤਿ—ਅਨੇਕ ਪ੍ਰਕਾਰ ਦੀ ਬਨਾਸਪਤੀ ਦੇ ਹੁੰਦਿਆਂ ਸਭ ਦੇ ਅੰਦਰ ਅਗਨੀ ਇਕੋ ਤਰ੍ਹਾਂ ਦੀ ਹੈ (ਇਕ ਸਰੂਪ ਹੀ) ਰਮੀ ਹੋਈ ਹੈ। ਸਕਲ—ਤਿਸੀ ਪ੍ਰਕਾਰ ਸੰਪੂਰਣ ਸੰਸਾਰ (ਨਾਨਾ ਰੂਪ ਹੋਈ ਸ੍ਰਿਸ਼ਟੀ) ਦੇ ਅੰਦਰ ਇਕੋ ਏਕੰਕਾਰ (ਵਾਹਿਗੁਰੂ) ਹੀ ਰਮਿਆ ਹੋਇਆ ਹੈ।

***ਅਰਥ :***

ਜਿਸ ਤਰ੍ਹਾਂ ਅਨੇਕਾਂ ਤਰ੍ਹਾਂ ਦੀ ਬਨਾਸਪਤੀ ਵਿਚ ਅਗਨੀ ਇਕੋ ਹੀ ਤਰ੍ਹਾਂ ਦੀ ਹੈ, (ਇਸੇ ਤਰ੍ਹਾਂ ਹੀ ਅਨੇਕ ਰੰਗਾਂ ਰੂਪਾਂ ਵਾਲੇ) ਸਾਰੇ ਸੰਸਾਰ ਵਿਚ ਇਕੋ ਹੀ ਇਕ ਏਕੰਕਾਰ (ਵੱਸ ਰਿਹਾ) ਹੈ।੪੯।

***ਭਾਵਾਰਥ :*** ਜਦੋਂ ਭੀ ਕੋਈ ਪ੍ਰਸ਼ਨ ਕਰਤਾ ਭਾਈ ਸਾਹਿਬ ਦੇ ਸਨਮੁਖ ਹੋ ਕਿਸੇ ਵੀ ਪ੍ਰਕਾਰ ਦੀ ਜਾਣਕਾਰੀ ਲੈਣ ਦੀ ਪੁੱਛ ਕਰਦਾ ਤਾਂ ਭਾਈ ਜੀ ਉਸਨੂੰ ਗੁਰਬਾਣੀ ਤੋਂ ਮਿਲੀ ਪ੍ਰੇਰਨਾ ਰਾਹੀਂ ਕੁਝ ਵੀਚਾਰ ਹਾਜ਼ਰ ਕਰਨ ਦਾ ਯਤਨ ਕਰਦੇ, ਇਥੇ ਭੀ ਭਾਈ ਸਾਹਿਬ ਜੀ ਪੰਡਿਤਾਂ ਦੇ ਪੁੱਛਣ ਤੋਂ ਗੁਰਮੁਖਾਂ ਦੀ ਦਿਬ-ਦ੍ਰਿਸ਼ਟੀ ਦਾ ਉਚਾਰਨ ਕਰਦੇ ਹਨ ਕਿ ਉਨ੍ਹਾਂ ਦੀ ਨਿਰਮਲ ਦ੍ਰਿਸ਼ਟੀ ਜਿਥੇ ਜਿਥੇ ਭੀ ਜਾਂਦੀ ਹੈ ਉਨ੍ਹਾਂ ਨੂੰ ਉਸ ਨਿਰੰਕਾਰ ਤੋਂ ਭਿੰਨ ਹੋਰ ਕੁਝ ਵੱਖਰੀ ਸ਼ੈ ਨਜ਼ਰ ਹੀ ਨਹੀਂ ਆਉਂਦੀ, ਕਿਉਂਕਿ ਉਨ੍ਹਾਂ ਨੂੰ ਇਹ ਬੋਧ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਹਾਸਲ ਹੋ ਚੁੱਕਾ ਹੈ ਕਿ :

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥

*(ਸੋਰਠਿ ਮ : ੫, ਪੰਨਾ ੬੧੭)*

ਉਨ੍ਹਾਂ ਗੁਰਮੁਖਾਂ ਨੂੰ ਗੁਰਬਾਣੀ ਦੁਆਰੇ ਇਹ ਗਿਆਤ ਹੋ ਆਈ ਹੈ ਕਿ ਜਿਵੇਂ ਸਾਰਿਆਂ ਦੁਧਾਂ ਵਿਚ ਘਿਉ ਇਕੋ ਹੈ ਅਤੇ ਸਾਰੀ ਬਨਾਸਪਤੀ ਵਿਚ ਇਕੋ ਸਮਾਨ ਅਗਨੀ ਵਿਆਪਕ ਹੈ, ਇਸੇ ਤਰ੍ਹਾਂ ਉਸ ਜੋਤੀ ਸਰੂਪ ਨਿਰੰਕਾਰ ਦੀ ਜੋਤ ਸਾਰਿਆਂ ਊਚ-ਨੀਚ ਅਤੇ ਹੋਰ ਸਾਰੇ ਘਟਾਂ ਘਟਾਂ ਵਿਚ ਇਕ ਸਮਾਨ ਹੀ ਵਿਆਪਕ ਹੈ, ਭਾਵ ਉਨ੍ਹਾਂ ਗੁਰਮੁਖਾਂ ਦੀ ਦ੍ਰਿਸ਼ਟੀ ਵਿਚ ਅਜਿਹਾ ਪ੍ਰਕਾਸ਼ ਹੋ ਆਇਆ ਹੈ ਕਿ ਉਨ੍ਹਾਂ ਨੂੰ ਉਸ ਪਰੀਪੂਰਨ ਪ੍ਰਮੇਸ਼ਰ ਦੀ ਜੋਤ ਤੋਂ ਵੱਖਰਾ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ।

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਜਿਨ੍ਹਾਂ ਬ੍ਰਹਮ-ਗਿਆਨ ਭਾਵਨਾਂ ਦੀ ਦ੍ਰਿਸ਼ਟੀ ਵਾਲੇ ਗੁਰਮੁਖਾਂ ਦਾ ਜ਼ਿਕਰ ਕਰਦੇ ਆ ਰਹੇ ਹੋ ਕੀ ਉਨ੍ਹਾਂ ਦੀ ਅਵਸਥਾ ਵਿਚ ਭੀ ਕੋਈ ਅੰਤਰਾ ਹੈ। ਇਸ ਬਾਰੇ ਭੀ ਕੁਝ ਜਾਣਕਾਰੀ ਦਿਓ ? ਤਾਂ ਅਗਲੇ ਕਬਿੱਤ ਵਿਚ ਭਾਈ ਸਾਹਿਬ ਜੀ ਇਸ ਭੇਦ ਦੀ ਸੋਝੀ ਕਰਾਉਂਦੇ ਹਨ, ਭਾਵ ਬ੍ਰਹਮ-ਗਿਆਨ ਦੇ ਭੀ ਭਿੰਨ ਭਿੰਨ ਚਾਰ ਦਰਜੇ ਦਰਸਾ ਰਹੇ ਹਨ:

**ਉ: ਗੁਰਸਿਖ ਸੰਧਿ ਮਿਲੇ ਦ੍ਰਿਸਟਿ ਦਰਸ ਲਿਵ,**
**ਗੁਰਮੁਖਿ ਬ੍ਰਹਮ ਗਿਆਨ ਸਾਧ ਲਿਵ ਲਾਈ ਹੈ ॥**

***ਪਦ ਅਰਥ :*** ਸੰਧਿ ਮਿਲੇ—ਗੁਰਸਿੱਖ ਸੰਧੀ ਦੇ ਮਿਲਿਆਂ। ਦ੍ਰਿਸਟਿ ਦਰਸ—(ਪਹਿਲੇ) ਦ੍ਰਿਸ਼ਟੀ ਔਰ ਦਰਸ਼ਨ ਰੂਪ। ਲਿਵ—(ਅਭਿਆਸ ਦੀ ਤਾਰ) ਦੇ ਮੰਡਲ ਵਿਚ ਵਰਤ ਕੇ ਏਕਤਾ ਦੇ ਘਰ ਵਿਚ ਆਉਂਦੇ ਹਨ (ਭਾਵ ਹੈ) ਕਿ ਸਭ ਸਰੀਰ ਇੰਦ੍ਰੀਆਂ ਮਨ ਆਦਿ ਦੀ ਕ੍ਰਿਆ (ਵਰਤਣ) ਨੂੰ ਨਿਗ੍ਹਾ ਵਿਚ ਰੱਖਣ ਵਾਲੀ ਅੰਤ੍ਰੀਵੀ ਜੋਤ (ਚੇਤਨ ਸੱਤਾ) ਦੇ ਦਰਸ਼ਨ ਵਿਚ ਲਿਵ ਲੱਗ ਜਾਂਦੀ। ਲਿਵ ਲਾਈ ਹੈ—ਲਿਵ ਲਾਵਨ ਦੀ ਸਾਧਨਾ ਸਾਧਦਿਆਂ। ਹੈ—ਹੋ ਜਾਂਦਾ ਹੈ (ਇਹੋ ਹੀ ਸਾਧਨ) ਗੁਰਮੁਖੀ ਬ੍ਰਹਮ-ਗਿਆਨ, ਭਾਵ ਗੁਰਮਤਿ ਅਨੁਸਾਰ ਪਹਿਲੇ ਦਰਜੇ ਦਾ ਬ੍ਰਹਮ-ਗਿਆਨ ਇਸ ਅਭਿਆਸ ਦੁਆਰੇ ਪ੍ਰਾਪਤ ਹੁੰਦਾ ਹੈ।

***ਅਰਥ :***

(ਜਦੋਂ) ਗੁਰਸਿਖ (ਗੁਰਸਿੱਖ) ਸਤਿਗੁਰੂ ਦੀ ਸੰਧੀ ਵਿਚ ਮਿਲੇ ਹਨ, (ਉਨ੍ਹਾਂ ਦੀ) ਦ੍ਰਿਸ਼ਟੀ ਦਰਸ਼ਨ ਦੀ ਲਿਵ ਵਿਚ ਜੁੜ ਗਈ ਹੈ, (ਮਾਨੋਂ ਉਨ੍ਹਾਂ ਨੇ) ਬ੍ਰਹਮ-ਗਿਆਨ ਵਿਚ ਲਿਵ ਲਾ ਲਈ ਹੈ।

**ਗੁਰਸਿਖ ਸੰਧਿ ਮਿਲੇ ਸਬਦ ਸੁਰਤਿ ਲਿਵ,**
**ਗੁਰਮੁਖਿ ਬ੍ਰਹਮ ਗਿਆਨ**
**ਧਿਆਨ ਸੁਧਿ ਪਾਈ ਹੈ ॥**

***ਪਦ ਅਰਥ :*** ਗੁਰਸਿਖ ਸੰਧਿ ਮਿਲੇ—ਗੁਰਸਿੱਖ ਸੰਧੀ ਦੇ ਮਿਲਿਆਂ। ਸਬਦ ਸੁਰਤਿ ਲਿਵ—ਸ਼ਬਦ ਵਿਚ ਸੁਰਤ ਦੀ ਲਿਵ ਲੱਗਿਆ ਕਰਦੀ ਹੈ, ਭਾਵ ਤੱਕਣ, ਸੁਣਨ ਆਦਿ ਸਮੂੰਹ ਅੰਦਰਲੀ ਬਾਹਰਲੀ ਕਾਰਵਾਈ ਦੇ ਉੱਤਰ ਦਾਤੇ ਅੰਦਰਲੇ ਦੇ ਬੋਲ (ਬੋਲਨਹਾਰ ਪਰਮ ਗੁਰ ਇਹੀ) ਰੂਪ ਸ਼ਬਦ ਦੇ ਸੁਨਣ (ਅਨੁਭਵ ਕਰਨ) ਦੇ ਜਤਨ ਰੂਪ ਅਭਿਆਸ ਦੁਆਰੇ ਜਦ ਸੁਰਤ ਦੀ ਲਿਵ ਉਸ ਵਿਚ ਲੱਗਦੀ ਹੈ, ਤਾਂ। ਧਿਆਨ ਸੁਧਿ ਪਾਈ ਹੈ—ਇਸ ਧਿਆਨ ਦੇ ਪ੍ਰਭਾਵ ਕਰਕੇ ਜੋ ਸੁਧਿ (ਸੋਝੀ) ਪਾਈ—ਪ੍ਰਾਪਤ ਹੁੰਦੀ ਹੈ, ਇਹ ਭੀ ਬ੍ਰਹਮ-ਗਿਆਨ ਦਾ ਦੂਸਰਾ ਦਰਜਾ ਹੈ।

***ਅਰਥ :***

(ਜੋ) ਗੁਰਸਿੱਖ ਸਤਿਗੁਰੂ ਦੀ ਸੰਧੀ ਵਿਚ ਮਿਲੇ ਹਨ, (ਉਨ੍ਹਾਂ ਦੀ) ਸੁਰਤ ਦੀ ਲਿਵ ਸ਼ਬਦ (ਵਿਚ ਲੱਗ ਗਈ ਹੈ, ਮਾਨੋ ਇਹ ਉਨ੍ਹਾਂ ਨੇ) ਬ੍ਰਹਮ-ਗਿਆਨ ਦੇ ਧਿਆਨ ਦੀ ਸੋਝੀ ਪਾ ਲਈ ਹੈ।

**ਗੁਰਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ,**
**ਗੁਰਮੁਖਿ ਨਿਹਕਾਮ ਕਰਨੀ ਕਮਾਈ ਹੈ ॥**

***ਪਦ ਅਰਥ :*** ਗੁਰਸਿਖ ਸੰਧਿ ਮਿਲੇ—ਗੁਰਸਿੱਖ ਸੰਧੀ ਦੇ ਮਿਲਿਆਂ। ਸ੍ਵਾਮੀ—(ਸਤਿ-ਗੁਰ) ਪਰਮਾਤਮਾ। ਸੇਵਕ ਹੁਇ—ਸਿੱਖ ਦੇ ਅੰਦਰ, ਵਾ ਆਤਮੇ ਵਿਚ ਨਿਜ ਰੂਪ ਦਾ ਸਾਖਿਆਤਕਾਰ (ਜਲਵਾ) ਬਖ਼ਸ਼ਿਆ ਕਰਦਾ ਹੈ, ਭਾਵ, ਸਾਧਨਾ ਸਾਧਦਿਆਂ ਆਤਮ ਪ੍ਰਾਇਣ ਹੁੰਦੇ ਇਸ ਵਿਖੇ ਸਤਿਗੁਰੂ ਪਰਮਾਤਮਾ ਦਾ ਪ੍ਰਤੱਖ ਚਮਤਕਾਰ ਹੋ ਆਉਂਦਾ ਹੈ। ਜਿਵੇਂ ਹੁਕਮ ਹੈ:

ਆਤਮਾ ਪਰਾਤਮਾ ਏਕੋ ਕਰੈ ॥
ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥

*(ਧਨਾਸਰੀ ਮ: ੧, ਪੰਨਾ ੬੬੧)*

ਇਹ ਹੈ ਗੁਰਮੁਖੀ ਬ੍ਰਹਮ-ਗਿਆਨ ਦਾ ਤੀਸਰਾ ਦਰਜਾ। (ਇਸ ਅਭਿਆਸ ਕਰਕੇ) ਗੁਰਮੁਖਿ ਨਿਹਕਾਮ ਹੈ—ਗੁਰਮੁਖ ਨਿਰਸੰਕਲਪ-ਨਿਰਵਿਕਲਪ ਨਿਰਬਾਣ ਸਰੂਪ ਹੋ ਜਾਇਆ ਕਰਦਾ ਹੈ।

**ਅਰਥ :**

(ਜੋ) ਗੁਰਸਿੱਖ ਸਤਿਗੁਰੂ ਦੀ ਸੰਧੀ ਵਿਚ ਮਿਲੇ ਹਨ (ਉਨ੍ਹਾਂ ਨੇ) ਨਿਸ਼ਕਾਮ ਸੇਵਕ ਹੋ ਕੇ ਸ੍ਵਾਮੀ ਦੀ ਸੇਵਾ ਕਰਨ ਦੀ ਕਮਾਈ ਕੀਤੀ ਹੈ।

**ਗੁਰ ਸਿਖ ਸੰਧਿ ਮਿਲੇ**
**ਕਰਨੀ ਸੁ ਗਿਆਨ ਧਿਆਨ,**
**ਗੁਰਮੁਖਿ ਪ੍ਰੇਮ ਨੇਮ ਸਹਜ ਸਮਾਈ ਹੈ ॥੫੦॥**

**ਪਦ ਅਰਥ :** ਗੁਰਸਿਖ ਸੰਧਿ ਮਿਲੇ—ਗੁਰਸਿੱਖ ਸੰਧੀ ਮਿਲਿਆਂ। ਕਰਨੀ ਸੁ ਗਿਆਨ ਧਿਆਨ—ਉਪ੍ਰੋਕਤ ਸ੍ਰੇਸ਼ਟ ਕਰਨੀ ਗਿਆਨ ਧਿਆਨ ਨੂੰ ਸਾਧਦਿਆਂ ਹੋਇਆਂ। ਗੁਰਮੁਖਿ ਪ੍ਰੇਮ ਨੇਮ—ਗੁਰਮੁਖ ਸਹਿਜ ਸਰੂਪ ਦੇ ਨੇਮ (ਲਗਾਤਾਰ) ਪ੍ਰੇਮ (ਪਰਚੇ) ਵਿਚ। ਸਮਾਈ ਹੈ—ਸਮਾਇ ਜਾਂਦਾ ਹੈ (ਲਿਵਲੀਨ ਹੋ ਜਾਂਦਾ ਹੈ)।

**ਅਰਥ :**

ਇਹ ਗੁਰਮੁਖ ਦੇ ਬ੍ਰਹਮ-ਗਿਆਨ ਦਾ ਚੌਥਾ ਪਦ (ਸਹਿਜ ਗਿਆਨ) ਹੈ।੫੦।

**ਭਾਵਾਰਥ :** ਬ੍ਰਹਮ-ਗਿਆਨ ਪ੍ਰਾਪਤੀ ਦਾ ਪਰਮ ਸਾਧਨ ਰੂਪ ਲਿਵ ਦੇ ਮੰਡਲ ਵਿਚ ਕੇਵਲ ਗੁਰਸਿੱਖ ਸੰਧੀ ਪ੍ਰਾਪਤ ਗੁਰਮੁਖ ਹੀ ਉੱਨਤੀ ਕਰ ਸਕਦਾ ਹੈ ਨਾ ਕਿ ਨਾਮ-ਧਰੀਕ ਮਾਤ੍ਰ ਗੁਰੂ ਦਾ ਸਿੱਖ।

ਇਸੇ ਲਈ 'ਸੰਧਿ ਮਿਲੇ' ਨੂੰ ਬਾਰ ਬਾਰ ਭਾਈ ਸਾਹਿਬਾਂ ਨੇ ਤਾਕੀਦੀ ਤੌਰ 'ਤੇ ਉਚਾਰਿਆ ਹੈ। ਕਿਉਂਕਿ ਜਿਉਂ ਸਤਿਗੁਰਾਂ ਉਪਰ ਪ੍ਰਤੀਤ ਦਾ ਦਰਜਾ ਉੱਚਾ ਹੁੰਦਾ ਜਾਂਦਾ ਹੈ ਤਿਉਂ ਤਿਉਂ ਹੀ ਲਿਵ ਦੀ ਉਨਤੀ ਹੁੰਦੀ ਹੈ, ਅਤੇ ਜਿਉਂ ਜਿਉਂ ਲਿਵ ਉੱਚੀ ਉੱਚੀ ਹੁੰਦੀ ਜਾਂਦੀ ਹੈ, ਤਿਵੇਂ ਤਿਵੇਂ ਹੀ ਸਤਿਗੁਰਾਂ ਦੀ ਭੀ ਬ੍ਰਹਮ-ਰੂਪਤਾ ਉੱਚੇ ਉੱਚੇ ਭਾਵ ਵਿਚ ਸਾਖਿਆਤਕਾਰਤਾ ਨੂੰ ਪ੍ਰਾਪਤ ਹੁੰਦੀ ਹੁੰਦੀ ਆਪਣੇ ਪੂਰਨ ਬ੍ਰਹਮ ਸਰੂਪ ਦਾ ਜਲਵਾ (ਚਮਤਕਾਰ) ਪ੍ਰਗਟ ਕਰਕੇ ਗੁਰਸਿੱਖ ਨੂੰ ਆਪਣੇ ਵਿਚ ਲੀਨ (ਅਭੇਦ) ਕਰ ਲਿਆ ਕਰਦੀ ਹੈ।

ਪ੍ਰ: ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਨੂੰ ਬ੍ਰਹਮ-ਗਿਆਨ ਦੀ ਦਾਤ ਪ੍ਰਾਪਤ ਹੋਈ ਹੈ, ਉਨ੍ਹਾਂ ਮਿਲਾਪੀਆਂ ਦਾ ਵਿਸ਼ੇਸ਼ ਨਿਰਣਾ ਕਰਕੇ ਦਰਸਾਓ ਤਾਕਿ ਉਨ੍ਹਾਂ ਸੰਬੰਧੀ ਸਾਨੂੰ ਭੀ ਕੁਝ ਬੋਧ ਹੋ ਸਕੇ?

ਅਗਲੇ ਕਬਿੱਤ ਵਿਚ ਭਾਈ ਸਾਹਿਬ ਜੀ ਸਪਸ਼ਟ ਨਿਖੇੜ ਕੇ ਨਿਰਣਾ ਦਰਸਾ ਰਹੇ ਹਨ:

ਉ: **ਗੁਰਮੁਖਿ ਸੰਧਿ ਮਿਲੇ ਬ੍ਰਹਮ ਧਿਆਨ ਲਿਵ,**
**ਏਕੰਕਾਰ ਕੈ ਅਕਾਰ ਅਨਿਕ ਪ੍ਰਕਾਰ ਹੈ ॥**

**ਪਦ ਅਰਥ :** ਸੰਧਿ ਮਿਲੇ—ਸੰਧਿ (ਜੋੜ) ਮਿਲੇ—(ਜੁੜੇ)। ਗੁਰਮੁਖ ਦੀ ਵਾਹਿਗੁਰੂ ਨਾਲ, ਗੁਰਮੁਖ ਦਾ ਜੋੜ ਜੁੜਦੇ ਸਾਰ। ਬ੍ਰਹਮ ਧਿਆਨ—(ਪਹਿਲੇ ਦਰਜੇ ਦਾ) ਬ੍ਰਹਮ ਗਿਆਨ ਪ੍ਰਾਪਤ ਹੋ ਕੇ ਉਸ ਵਿਖੇ ਧਿਆਨ ਦੀ ਲਿਵ ਲੱਗਿਆ ਕਰਦੀ ਹੈ। ਏਕੰਕਾਰ ਕੈ ਅਕਾਰ—(ਤਾਂ ਜਿਸ) ਪ੍ਰਕਾਰ ਵਾਹਿਗੁਰੂ ਨੇ ਏਕੰਕਾਰ ਰੂਪ ਹੋ ਕੇ ਅਨੇਕ ਪ੍ਰਕਾਰ ਦੇ ਆਕਾਰ (ਪ੍ਰਗਟ) ਕੀਤੇ ਹਨ, ਓਸ ਸਰੂਪ ਦਾ ਭਾਨ (ਜਲਵਾ) ਹੋਇਆ ਕਰਦਾ ਹੈ।

**ਅਰਥ :**

(ਜਦੋਂ) ਸਤਿਗੁਰੂ ਦੀ ਸੰਧੀ (ਵਿਚ ਸਿੱਖ ਦੀ) ਲਿਵ ਮਿਲ ਜਾਏ, (ਤਾਂ ਸਿੱਖ ਨੂੰ) ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ, (ਜਿਸ ਕਰਕੇ ਉਹ ਜਾਣ ਲੈਂਦਾ ਹੈ ਕਿ) ਏਕੰਕਾਰ ਨੇ ਹੀ ਅਨੇਕ ਪ੍ਰਕਾਰ ਦੇ ਅਕਾਰ (ਕੈ) ਕੀਤੇ ਹੋਏ ਹਨ।

**ਗੁਰਮੁਖਿ ਸੰਧਿ ਮਿਲੇ ਬ੍ਰਹਮ ਗਿਆਨ ਲਿਵ,**
**ਨਿਰੰਕਾਰ ਓਅੰਕਾਰ ਬਿਬਿਧਿ ਬਿਥਾਰ ਹੈ ॥**

**ਪਦ ਅਰਥ :** (ਜਦ ਦੂਸਰੇ ਦਰਜੇ ਵਿਚ) ਜੋੜ ਜੁੜਿਆਂ ਗੁਰਮੁਖ (ਉੱਨਤੀ ਕਰਿਆ ਕਰਦਾ ਹੈ ਤਾਂ) ਬ੍ਰਹਮ ਗਿਆਨ ਦੇ ਧਿਆਨ ਵਿਚ ਅਜਿਹੀ ਲਿਵ ਨੂੰ ਧਾਰਦਾ ਹੈ। ਨਿਰੰਕਾਰ ਓਅੰਕਾਰ ਬਿਬਿਧਿ—ਜਿਸ ਕਰਕੇ ਬਿਸਨੂੰ ਓਹ ਕੁਛ ਭਾਨ—(ਪ੍ਰਤੀਤ) ਹੋਇਆ ਕਰਦਾ ਹੈ, ਜਦ ਕਿ ਨਿਰੰਕਾਰ ਨੇ ਓਅੰਕਾਰ ਰੂਪ ਹੋ ਕੇ ਅਨੇਕ ਸਰੂਪੀ ਸ੍ਰਿਸ਼ਟੀ ਦਾ ਪਸਾਰਾ ਪਸਾਰਿਆ ਸੀ ਭਾਵ ਇਸ ਦੇ ਅੰਤ੍ਰੀਵ ਧਿਆਨ ਵਿਚ ਸਾਖਯਾਤ ਹੋਇਆ ਕਰਦੀ ਹੈ।

**ਅਰਥ :**

(ਜਦੋਂ) ਸਤਿਗੁਰੂ ਦੀ (ਸੰਧੀ) ਜੋੜ ਵਿਚ (ਸਿੱਖ ਦੀ) ਲਿਵ ਜੁੜਦੀ ਹੈ, (ਤਾਂ) ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਸਿੱਖ ਜਾਣ ਲੈਂਦਾ ਹੈ ਕਿ ਨਿਰੰਕਾਰ ਹੀ ਓਅੰਕਾਰ ਰੂਪ ਹੋ ਕੇ ਅਨੇਕ ਤਰ੍ਹਾਂ ਨਾਲ ਫੈਲਿਆ ਹੋਇਆ ਹੈ।

**ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ,**
**ਬ੍ਰਹਮ ਬਿਬੇਕ ਪ੍ਰੇਮ ਭਗਤਿ ਅਚਾਰ ਹੈ ॥**

**ਪਦ ਅਰਥ :** ਸੰਧਿ ਮਿਲੇ—ਗੁਰੂ ਅਰ ਸਿੱਖ ਦੀ (ਜੀਵ ਬ੍ਰਹਮ ਦੀ) ਇਸ ਪ੍ਰਕਾਰ ਸੰਧੀ ਮਿਲੇ ਤਾਂ ਸਵਾਮੀ ਸੇਵਕ

ਹੁਇ (ਸੇਵਾ ਸੇ ਸੇਵਕ ਸੁਆਮੀ ਹੁਇ) ਉਹ ਸੇਵਕ (ਗੁਰਮੁਖ ਸਾਧਕ) ਸੇਵਾ ਕਰਦਾ ਹੋਇਆ ਸਾਖਯਾਤ ਸੁਆਮੀ (ਸੁਆਮੀ ਸਰੂਪ) ਬ੍ਰਹਮ ਰੂਪ ਹੀ ਬਣ ਜਾਇਆ ਕਰਦਾ ਹੈ। ਪ੍ਰੇਮ ਭਗਤਿ ਅਚਾਰ—ਐਹੋ ਜਿਹਾ ਪ੍ਰੇਮਾ-ਭਗਤੀ ਦਾ ਵਿਹਾਰ ਵਰਤਦਾ ਹੈ ਕਿ (ਪ੍ਰੇਮੀ ਪ੍ਰੀਤਮ ਅਰੁ ਪ੍ਰੀਤਮ ਇਕੋ ਰੂਪ ਹੋ ਜਾਂਦੇ ਹਨ) ਇਸ ਬ੍ਰਹਮ ਗਿਆਨ ਦੀ ਦਸ਼ਾ ਦਾ ਨਾਮ ਹੈ। ਬ੍ਰਹਮ ਬਿਬੇਕ—(ਅਰਥਾਤ ਜਿਥੇ ਬਿਬੇਕ—ਬਿਬ+ਏਕ ਦ੍ਵੈਤਾ ਏਕਤਾ ਨੂੰ ਪ੍ਰਾਪਤ ਹੋ ਕੇ ਬ੍ਰਹਮ ਹੀ ਬ੍ਰਹਮ ਪ੍ਰਤੀਤ ਹੋਇਆ ਕਰਦਾ ਹੈ) ਜਿਥੇ ਪੁੱਜ ਕੇ (ਦ੍ਵੈ ਤੇ ਏਕ ਰੂਪ ਹ੍ਵੈ ਗਇਓ) ਵਾਲੀ ਦਸ਼ਾ ਵਾਪਰਦੀ ਹੈ।

### *ਅਰਥ :*

(ਜਦ) ਗੁਰਸਿੱਖ (ਦੀ ਲਿਵ ਸਤਿਗੁਰੂ) ਦੇ ਜੋੜ ਵਿਚ ਜੁੜਦੀ ਹੈ (ਤਾਂ) ਬ੍ਰਹਮ ਦੇ ਵਿਵੇਕ (ਪ੍ਰਾਪਤ ਕਰਨ ਲਈ) ਸੇਵਕ ਹੋ ਕੇ ਸੁਆਮੀ ਦੀ ਸੇਵਾ ਤੇ ਪ੍ਰੇਮਾ-ਭਗਤੀ ਰੂਪ ਕਰਦਾ ਹੈ।

**ਗੁਰਮੁਖਿ ਸੰਧਿ ਮਿਲੇ ਪਰਮਦਭੁਤ ਗਤਿ,**
**ਨੇਤਿ ਨੇਤਿ ਨੇਤਿ ਨਮੋ**
**ਨਮੋ ਨਮਸਕਾਰ ਹੈ ॥੫੧॥**

***ਪਦ ਅਰਥ :*** ਗੁਰਮੁਖਿ ਸੰਧਿ ਮਿਲੇ—ਜਦ ਏਸ ਅਵਸਥਾ ਵਿਚ ਪੁੱਜ ਕੇ ਗੁਰਮੁਖ ਦੀ ਸੰਧੀ ਮਿਲਦੀ ਹੈ, ਭਾਵ ਵਾਹਿਗੁਰੂ ਵਿਚ ਏਕਤਾ ਨੂੰ ਪ੍ਰਾਪਤ ਹੁੰਦਾ ਹੈ। ਪਰਮਦਭੁਤ ਗਤਿ—ਉਸਦੀ ਗਤੀ (ਦਸ਼ਾ ਵਾ ਗਿਆਨ) ਪਰਮਦਭੁਤ—ਅਤਯੰਤ ਕਰਕੇ ਹੀ ਔਖਾ ਹੈ। ਵਰਣਨ ਕਰਨੋ ਤਾਂ ਉਹ ਅਨੰਤ ਹੈ, ਅਨੰਤ ਹੈ, ਅਨੰਤ ਹੈ। ਬੱਸ ਮਨ, ਬਾਣੀ ਸਰੀਰ ਕਰਕੇ ਐਸੇ ਗੁਰਮੁਖ ਤਾਈਂ ਬਾਰੰਬਾਰ ਨਮਸਕਾਰ ਹੀ ਕਰਦਾ ਹਾਂ।

### *ਅਰਥ :*

(ਜੋ) ਸਤਿਗੁਰੂ ਦੀ ਸੰਧੀ ਵਿਚ ਮਿਲੇ ਹਨ, (ਅਰਥਾਤ ਜੋ ਸਿੱਖ ਸਤਿਗੁਰੂ ਦੇ ਜੋੜ ਵਿਚ ਜੁੜੇ ਹਨ (ਉਨ੍ਹਾਂ ਦੀ) ਗਤੀ ਵੱਡੀ ਹੀ ਅਸਚਰਜ ਹੈ, ਤਾਂ ਤੇ ਐਸੇ ਗੁਰਸਿੱਖਾਂ ਨੂੰ) ਮਨ ਕਰਕੇ ਬੇਅੰਤ ਵਾਰੀ ਨਮਸਕਾਰ ਹੈ, ਬਾਣੀ ਕਰਕੇ ਬੇਅੰਤ ਵਾਰੀ ਨਮਸਕਾਰ ਹੈ ਤੇ ਸਰੀਰ ਕਰਕੇ ਬੇਅੰਤ ਵਾਰੀ ਨਮਸਕਾਰ ਕਰਦਾ ਹੈ।੫੧।

***ਭਾਵਾਰਥ :*** ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੁਆਰਾ ਸਿਮਰਨ ਕਰਦਿਆਂ ਹੋਇਆਂ ਆਪਣੀ ਆਤਮਾ ਨੂੰ ਪਰਮਾਤਮਾ ਨਾਲ ਇਕ ਮਿੱਕ ਕਰ ਲਿਆ ਹੈ, ਭਾਈ ਸਾਹਿਬ ਜੀ, ਮਨ ਬਾਣੀ ਕਰਕੇ ਉਨ੍ਹਾਂ ਸਾਧਕਾਂ ਨੂੰ ਬਾਰ ਬਾਰ ਹੀ ਨਮਸਕਾਰ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਕੀ ਦੱਸੋਗੇ ਕਿ ਜਿਨ੍ਹਾਂ ਗੁਰਮੁਖਾਂ ਨੂੰ ਪ੍ਰਮੇਸ਼ਰ ਦੀ ਅਭੇਦਤਾ ਪ੍ਰਾਪਤ ਹੋਈ ਹੈ, ਉਨ੍ਹਾਂ ਪੁਰਖਾਂ ਦੀ ਬਾਹਰਲੀ ਦਸ਼ਾ ਦੀ ਰੂਪ-ਰੇਖਾ ਕਿਸ ਤਰ੍ਹਾਂ ਦੀ ਹੋਇਆ ਕਰਦੀ ਹੈ, ਇਸ ਪੱਖ ਬਾਰੇ ਕੁਝ ਆਪਣੇ ਵੀਚਾਰ ਪ੍ਰਗਟ ਕਰੋ ਤਾਂ ਕਿ ਕਿਸੇ ਸਮੇਂ ਅਸੀਂ ਭੀ ਉਨ੍ਹਾਂ ਦੀ ਪਛਾਣ ਕਰ ਸਕੀਏ ?

**ਉ:** ਹੇ ਭਾਈਓ ! ਇਸ ਪੱਖ ਸੰਬੰਧੀ ਜੋ ਮੈਨੂੰ ਬੋਧ ਗੁਰਬਾਣੀ ਦੁਆਰੇ ਮਿਲਿਆ ਹੈ, ਉਸਦੀ ਰੂਪ-ਰੇਖਾ ਤਾਂ ਇਉਂ ਹੀ ਕਹਿਣਾ ਬਣਦੀ ਹੈ ਕਿ ਜਿਨ੍ਹਾਂ ਗੁਰਮੁਖਾਂ ਦਾ ਤਾਲ-ਮੇਲ ਉਸ ਨਿਰੰਕਾਰ ਦੀ ਜੋਤ ਨਾਲ ਇਕ ਮਿੱਕ ਹੋ ਚੁੱਕਾ ਹੈ ਉਨ੍ਹਾਂ ਦੀ ਅਸੀਂ ਬਾਹਰਲੀ ਕ੍ਰਿਆ ਨੂੰ ਤੱਕ ਕੇ ਕੋਈ ਉਨ੍ਹਾਂ ਦੀ ਅੰਦਰੂਨੀ ਮਾਨਸਕ ਕ੍ਰਿਆ ਦਾ ਅੰਦਾਜ਼ਾ ਨਹੀਂ ਲਾ ਸਕਦੇ, ਕਿਉਂਕਿ ਉਨ੍ਹਾਂ ਦੀ ਸਰੀਰਕ ਕ੍ਰਿਆ ਤਾਂ ਸੰਸਾਰੀ ਲੋਕਾਂ ਵਾਂਗੂੰ ਹੀ ਦਿੱਸਿਆ ਕਰਦੀ ਹੈ, ਪਰ ਜੋ ਉਨ੍ਹਾਂ ਨੂੰ ਅੰਦਰਲੀ ਖੇੜਾ ਖ਼ੁਸ਼ੀ ਹੈ, ਉਸਨੂੰ ਅਨੁਮਾਨਿਆ ਨਹੀਂ ਜਾ ਸਕਦਾ ਅਤੇ ਨਾ ਹੀ ਉਹ ਆਪ ਹੀ ਬਿਆਨ ਕਰ ਸਕਦੇ ਹਨ। ਜੇ ਉਨ੍ਹਾਂ ਨੂੰ ਪੁੱਛ ਭੀ ਕਰੋ ਤਾਂ ਉਨ੍ਹਾਂ ਦੀ ਦਸ਼ਾ ਗੂੰਗੇ ਦੇ ਗੁੜ ਖਾਣ ਵਾਂਗੂੰ ਜਾਂ ਗੂੰਗੇ ਦੀ ਮਠਿਆਈ ਦਾ ਰਸ ਚਖਣ ਵਾਂਗੂੰ ਹੀ ਹੋਇਆ ਕਰਦੀ ਹੈ। ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ :

ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ ॥ *(ਗਉੜੀ ਕਬੀਰ ਜੀ, ਪੰਨਾ ੩੩੪)*

ਜਾਂ ਗੂੰਗੇ ਕੀ ਮਠਿਆਈ ਵਾਂਗ ਉਨ੍ਹਾਂ ਦਾ ਚੁਪ ਹੀ ਰਹਿਣਾ ਬਣਦਾ ਹੈ। ਜਿਵੇਂ ਕਿਸੇ ਗੂੰਗੇ ਦੇ ਗੁੜ ਜਾਂ ਮਠਿਆਈ ਖਾਣ ਤੋਂ ਉਸਦੇ ਚੁਪ ਰਹਿਣ ਦਾ ਭਾਵ ਇਹ ਨਹੀਂ ਹੋਇਆ ਕਰਦਾ ਕਿ ਉਸਨੂੰ ਕੋਈ ਰਸ ਹੀ ਨਹੀਂ ਆਇਆ, ਰਸ ਤਾਂ ਬਹੁਤ ਆਇਆ ਹੈ, ਪਰ ਉਸਨੂੰ ਦੱਸਣ ਲਈ ਉਸ ਪਾਸ ਜ਼ਬਾਨ ਨਹੀਂ ਹੋਇਆ ਕਰਦੀ, ਇਹੋ ਹੀ ਦਸ਼ਾ ਗੁਰਮੁਖਾਂ ਦੇ ਮਿਲਾਪ ਦੀ ਕਹੀ ਜਾਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਪੰਗਤੀਆਂ ਵਿਚ ਉਲੀਕਣ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ :

**ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ,**
**ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਏ ਹੈ ॥**

***ਪਦ ਅਰਥ :*** ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ—ਜਿਹੜੇ ਗੁਰਮੁਖ ਮਨ ਬਾਣੀ ਸਰੀਰ ਕਰਕੇ ਇਕਤ੍ਰ ਭਏ—(ਇਸ ਅਵਸਥਾ ਵਿਖੇ ਹੀ) ਇਕ ਰੂਪ ਹੋ ਗਏ ਹਨ। ਸ੍ਰਬੰਗ—ਸਰਬ ਸਰੂਪੀ—(ਪਾਰਬ੍ਰਹਮ) ਮੈਂ ਸਮਾਏ (ਲਿਵਲੀਨ ਹੋਏ ਹੋਏ) ਅੰਗ ਅੰਗ ਬਿਸਮ ਹੈ—ਰੋਮ ਰੋਮ ਕਰਕੇ ਅਸਚਰਜ ਰੂਪ ਹੋਏ ਰਹਿੰਦੇ ਹਨ—ਭਾਵ ਉਨ੍ਹਾਂ ਦਾ ਰੋਮ ਰੋਮ ਮਉਲਿਆ ਰਹਿੰਦਾ ਹੈ।

***ਅਰਥ :***

(ਜਿਹੜੇ) ਗੁਰਮੁਖ ਮਨ, ਬਾਣੀ, ਸਰੀਰ ਕਰਕੇ ਇਕੱਤ੍ਰ (ਇਕਾਗਰ) ਹੋਏ ਹਨ (ਉਹ) ਅੰਗ ਅੰਗ (ਰੋਮ ਰੋਮ) ਕਰਕੇ ਅਸਚਰਜ ਹਨ ਅਤੇ ਸਾਰੇ ਅੰਗ (ਸਰੀਰ) ਵਿਚ (ਬ੍ਰਹਮ ਨੂੰ) ਸਮਾਇਆ ਹੋਇਆ ਵੇਖਦੇ ਹਨ।

**ਪ੍ਰੇਮ ਰਸ ਅੰਮ੍ਰਿਤ-ਨਿਧਾਨ ਪਾਨ ਕੈ ਮਦੋਨ,**
**ਰਸਨਾ ਥਕਤ ਭਈ, ਕਹਿਤ ਨ ਆਏ ਹੈ ॥**

***ਪਦ ਅਰਥ :*** ਅੰਮ੍ਰਿਤ-ਨਿਧਾਨ—ਪ੍ਰੇਮ ਰਸ ਦੇ ਭੰਡਾਰ—ਸੋਮੇ ਵਿਚੋਂ ਅੰਮ੍ਰਿਤ। ਪਾਨ ਕੈ—ਛਕ ਕੇ। ਮਦੋਨ—ਮਦ ਮਸਤ—(ਮਸਤ ਅਲਮਸਤ) ਘੂਰਮ ਹੋਏ ਰਹਿੰਦੇ ਹਨ। ਰਸਨਾ ਥਕਤ—ਰਸਨਾ ਅਸਚਰਜ ਭਾਵ ਵਿਚ। ਭਈ—ਹੋਈ ਰਹਿੰਦੀ ਹੈ। ਕਹਿਤ ਨ ਆਏ ਹੈ—ਕੁਝ ਉਸ ਪਾਸੋਂ ਆਖਿਆ ਨਹੀਂ ਜਾ ਸਕਦਾ।

***ਅਰਥ :***

(ਜਿਨ੍ਹਾਂ ਨੇ) ਪ੍ਰੇਮ ਰਸ ਰੂਪ ਅੰਮ੍ਰਿਤ ਨਿਧਾਨ ਪੀਣਾ ਕੀਤਾ ਹੈ (ਉਹ ਉਸ ਦੀ) ਮਸਤੀ ਨਾਲ ਮਸਤ ਹੋ ਗਏ ਹਨ, ਉਨ੍ਹਾਂ ਦੀ ਜੀਭ ਥੱਕ ਗਈ ਹੈ ਉਨ੍ਹਾਂ ਨੂੰ (ਕੋਈ ਗੱਲ) ਕਹਿਣੀ ਨਹੀਂ ਆਉਂਦੀ ਹੈ। ਭਾਵ ਉਹ ਮਹਾ ਰਸ ਵਿਚ ਮਸਤ ਰਹਿੰਦੇ ਹਨ।

**ਜਗਮਗ ਪ੍ਰੇਮ ਜੋਤਿ ਅਤਿ ਅਸਚਰਜ-ਮੈ**
**ਲੋਚਨ ਚਕਿਤ ਭਏ ਹੇਰਤ ਹਿਰਾਏ ਹੈ ॥**

***ਪਦ ਅਰਥ :*** ਜਗਮਗ—ਇਕ ਰਸ ਲਟ ਲਟ ਪ੍ਰਕਾਸ਼ ਕਰ ਰਹੀ। ਅਤਿ—ਅਸਚਰਜ ਰੂਪ ਹੈ। ਜੋਤੀ ਦੇ ਪ੍ਰੇਮ ਵਿਚ ਤੱਕਦੇ ਤੱਕਦੇ ਲੋਚਨ ਹਿਰਾਨ ਹੋਏ ਹੋਏ। ਹਿਰਾਏ ਹੈ—(ਹੁਟ ਗਏ ਹਨ), ਦ੍ਵੈਤ-ਭਾਵ ਵੱਲ ਖਿੱਚੇ ਜਾਣ ਵਲੋਂ ਬੱਸ ਹੋ ਜਾਂਦੇ ਹਨ।

***ਅਰਥ :***

(ਜੋ) ਲਟ ਲਟ ਕਰਕੇ ਬਲਦੀ ਜੋਤ ਅਤਿ ਅਸਚਰਜ ਰੂਪ ਉਨ੍ਹਾਂ ਨੇ ਵੇਖੀ ਹੈ, (ਉਸਦੇ) ਪ੍ਰੇਮ ਕਰਕੇ ਲੋਚਨ ਹੈਰਾਨ ਹੋ ਗਏ ਹਨ, ਅਤੇ ਵੇਖਦੇ ਵੇਖਦੇ ਹੁਟ ਗਏ ਹਨ ਭਾਵ ਇਲਾਹੀ ਜੋਤ ਵਿਚ ਹੀ ਤਦਾਕਾਰ ਰਹਿੰਦੇ ਹਨ।

**ਰਾਗ ਨਾਦ ਬਾਦ ਬਿਸਮਾਦ ਪ੍ਰੇਮ ਧੁਨਿ ਸੁਨਿ,**
**ਸ੍ਰਵਨ ਸੁਰਤਿ ਬਿਲੈ ਬਿਲੈ ਬਿਲਾਏ ਹੈ ॥੫੨॥**

***ਪਦ ਅਰਥ :*** ਰਾਗ—ਰਾਗਾਂ ਦੀਆਂ ਨਾਦਾਂ (ਸਰੋਦਾਂ) ਅਰ ਵਾਜਿਆਂ ਦੇ ਸੁਣਨ ਵੱਲੋਂ। ਸ੍ਰਵਨ ਸੁਰਤਿ—ਕੰਨਾਂ ਦੀ ਸੁਣਨਹਾਰੀ ਸ਼ਕਤੀ ਭੀ। ਬਿਲੈ—ਬਿਲੇ ਲੱਗ ਜਾਂਦੀ ਭਾਵ ਨਾਸ ਹੋ ਜਾਂਦੀ ਹੈ। ਬਿਲੈ—ਓੜਕ ਨੂੰ ਬਲੀਨਤਾ ਸ੍ਵਯੰ ਲਿਵ ਭੀ। ਬਿਲਾਏ ਹੈ—ਨਸ਼ਟ ਹੋ ਜਾਇਆ ਕਰਦੀ ਹੈ।

***ਅਰਥ :***

(ਉਹ) ਅਸਚਰਜ ਪ੍ਰੇਮ ਰੂਪ ਧੁਨੀ ਕਰਕੇ ਰਾਗ ਸੁਣਨ ਵਾਲੀ ਸੁਰਤੀ ਕੰਨਾਂ ਵਿਚੋਂ ਬਿਲੈ (ਲੁਪਤ) ਹੋ ਗਈ ਹੈ, ਨਾਦ ਸੁਣਨ ਵੱਲੋਂ ਕੰਨਾਂ ਦੀ ਸੁਰਤਿ ਬਿਲੈ (ਵਿਲਾਸਟ) ਹੋ ਗਈ ਹੈ ਅਤੇ ਵਾਜੇ ਸੁਣਨ ਵਾਲੀ ਸ੍ਰਵਨ ਸ਼ਕਤੀ ਬਿਲਾਏ (ਨਾਸ) ਹੋ ਗਈ ਹੈ।੫੨।

***ਭਾਵਾਰਥ :*** ਉਨ੍ਹਾਂ ਦੀ ਸੁਰਤ ਇਤਨੀ ਸਿਖ਼ਰਾਂ 'ਤੇ ਜਾ ਪੁੱਜੀ ਹੈ, ਜਿਸਨੂੰ ਕਥਨ ਕਰਨਾ ਹੀ ਅਸੰਭਵ ਹੈ।

ਪ੍ਰ: ਭਾਈ ਸਾਹਿਬ ਜੀਉ ! ਜੋ ਆਪ ਜੀ ਨੇ ਪਿਛੇ ਗੁਰਮੁਖਾਂ ਦਾ ਅੰਤ੍ਰੀਵ ਸਿਧਾਂਤ ਦਰਸਾਇਆ ਹੈ, ਕੀ ਉਨ੍ਹਾਂ ਦੇ ਅਭਿਆਸ, ਕ੍ਰਮ ਤੇ ਅਨੁਭਵ ਬਾਰੇ ਕੁਝ ਹੋਰ ਭੀ ਜਾਣਕਾਰੀ ਦਿਓਗੇ, ਤਾਕਿ ਉਨ੍ਹਾਂ ਬਾਰੇ ਸਾਡਾ ਹੋਰ ਭੀ ਨਿਸਚਾ ਪ੍ਰਪੱਕ ਹੋ ਜਾਏ। ਤਾਂ ਭਾਈ ਸਾਹਿਬ ਜੀ ਹੋਰ ਰੀਤੀ ਦੁਆਰੇ ਸਪਸ਼ਟ ਕਰਦੇ ਹਨ ਕਿ ਉਨ੍ਹਾਂ ਦੇ ਮਨ ਬਾਣੀ ਸਰੀਰ ਕਰਕੇ ਹਰ ਕਰਮ ਕ੍ਰਿਆ ਵਿਚ ਪ੍ਰਭੂ ਦੇ ਪ੍ਰੇਮ ਪਿਆਰ ਦੀ ਹੀ ਝਲਕ ਨਜ਼ਰ ਆਇਆ ਕਰਦੀ ਹੈ, ਇਹ ਭਾਵ ਮੈਨੂੰ ਗੁਰਬਾਣੀ ਵਿਚੋਂ ਪ੍ਰਾਪਤ ਹੋਇਆ ਹੈ, ਜਿਸਨੂੰ ਮੈਂ ਅਗਲੀਆਂ ਚੰਦ ਸਤਰਾਂ ਵਿਚ ਉੱਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ ਮੈਂ ਅਨੁਭਵ ਕਰਦਾ ਹਾਂ :

**ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ,**
**ਪੂਰਨ ਪਰਮ ਪਦ ਪ੍ਰੇਮ ਪ੍ਰਗਟਾਏ ਹੈ ॥**

***ਪਦ ਅਰਥ :*** ਗੁਰਮੁਖਿ—ਉਹ ਗੁਰਮੁਖ ਜਦੋਂ ਮਨ, ਬਾਣੀ, ਸਰੀਰ ਕਰਕੇ (ਸਤਿਗੁਰਾਂ ਦੀ ਚਰਨ ਸਰਨ ਪ੍ਰਾਪਤ ਕਰਦਾ ਹੈ) ਭਾਵ ਉਸਦੀ ਰਹਿਣੀ, ਕਥਨੀ ਅਰੁ ਕਰਣੀ (ਅੰਦਰੋਂ ਬਾਹਰੋਂ) ਇਕ ਸਮਾਨ ਹੋ ਜਾਵੇ (ਤਾਂ) ਪੂਰਨ ਪਰਮ

ਪਦ—ਜਿਥੇ ਪਹੁੰਚ ਕੇ ਹੋਰ ਕੁਝ ਭੀ ਕਰਨਾ ਬਾਕੀ ਨਹੀਂ ਰਿਹਾ ਕਰਦਾ—ਐਸੀ ਕੈਵਲ ਮੋਖ ਦਾ (ਉਸਨੂੰ) ਪੂਰਨ ਪ੍ਰੇਮ ਪ੍ਰਗਟ ਹੋ ਆਉਂਦਾ ਹੈ।

**ਅਰਥ :**

ਜਿਸ ਗੁਰਸਿੱਖ ਦਾ ਮਨ, ਬਾਣੀ ਤੇ ਸਰੀਰ ਇਕੱਤ੍ਰ ਹੋਇਆ ਹੈ (ਉਸਨੂੰ) ਪਰਮ ਪਦ ਦਾ ਪੂਰਨ ਪ੍ਰੇਮ ਪ੍ਰਗਟ ਹੋ ਆਇਆ ਹੈ।

**ਲੋਚਨ ਮੈ ਦ੍ਰਿਸਟਿ ਦਰਸ ਰਸ ਗੰਧਿ ਸੰਧਿ,**
**ਸ੍ਰਵਨ ਸਬਦ ਸੁਰਤਿ ਗੰਧ ਰਸ ਪਾਏ ਹੈ ॥**

***ਪਦ ਅਰਥ :*** ਲੋਚਨ ਮੈ ਦ੍ਰਿਸਟਿ—ਜਿਸ ਪ੍ਰੇਮ ਦੇ ਕਾਰਨ ਜੋ ਦ੍ਰਿਸ਼ਟੀ ਹੈ, ਉਸਦੀ ਦਰਸ਼ਨ ਰਸ ਦੀ, ਗੰਧਿ—ਵਾਸ਼ਨਾ (ਖਿੱਚ) ਸ਼ਬਦ ਵਿਚ ਸੁਰਤਿ ਦੀ ਸੰਧੀ ਨੂੰ। ਗੰਧ ਰਸ ਪਾਏ ਹੈ—ਪ੍ਰਾਪਤ ਕਰ ਲਿਆ ਕਰਦੀ ਹੈ।

**ਅਰਥ :**

(ਉਸ ਗੁਰਮੁਖ ਦੀਆਂ) ਅੱਖਾਂ ਵਿਚਲੀ ਦ੍ਰਿਸ਼ਟੀ (ਨਜ਼ਰ) ਨੇ ਦਰਸ਼ਨ ਰਸ ਦੀ ਗੰਧੀ ਦੀ ਸੰਧੀ ਨੂੰ ਅਤੇ ਸਬਦ ਸੁਰਤਿ ਮੇਲ—ਅਤੇ ਕੰਨਾਂ ਨੇ ਸ਼ਬਦ (ਸੁਰਤਿ) ਸੁਣਨ ਵਾਲੀ ਗੰਧੀ ਦੀ ਰਸ ਸੰਧੀ ਨੂੰ ਪਾਇਆ ਹੈ।

**ਰਸਨਾ ਮੈ ਰਸ ਗੰਧ ਸਬਦ ਸੁਰਤਿ ਮੇਲ,**
**ਨਾਸ ਬਾਸ ਰਸ ਸ੍ਰੁਤਿ ਸਬਦ ਲਖਾਏ ਹੈ ॥**

***ਪਦ ਅਰਥ :*** ਰਸਨਾ ਮੈ ਰਸ—(ਉਨ੍ਹਾਂ) ਵਿਚ (ਰਸ ਗ੍ਰਹਿਣ ਦੀ) ਵਾਸ਼ਨਾ ਸ਼ਬਦ ਵਿਖੇ ਸੁਰਤ ਦੇ ਮੇਲੇ ਨੂੰ ਪ੍ਰਾਪਤ ਹੋ ਜਾਂਦੀ ਹੈ। ਨਾਸ ਬਾਸ—ਨਾਸਾਂ ਦੇ ਬਾਸ (ਸੁਗੰਧੀ) ਗ੍ਰਹਿਣ ਕਰਨ ਦੇ ਰਸ ਦੀ ਵਾਸ਼ਨਾ ਭੀ। ਸਬਦ ਲਖਾਏ ਹੈ—ਸ਼ਬਦ ਵਿਚ ਹੀ ਸੁਰਤ ਨੂੰ ਪ੍ਰਗਟ ਕਰਿਆ ਕਰਦੀ ਹੈ।

**ਅਰਥ :**

(ਉਨ੍ਹਾਂ ਦੇ) ਜੀਭ ਵਿਚ ਸੁਆਦ ਦੀ ਗੰਧ (ਖਿੱਚ) ਸੁਰਤ ਵਿਚ ਸ਼ਬਦ ਦਾ ਮੇਲ, ਨਾਸਾਂ ਵਿਚ ਵਾਸ਼ਨਾ ਦਾ ਰਸ ਤੇ (ਸ੍ਰੁਤਿ) ਕੰਨਾਂ ਵਿਚ (ਸਬਦ) ਅਵਾਜ਼ ਦੀ ਲਖਤਾ ਪਾਈ ਹੈ।

**ਰੋਮ ਰੋਮ ਰਸਨਾ ਸ੍ਰਵਨ ਦ੍ਰਿਗ ਨਾਸਾ ਕੋਟਿ,**
**ਖੰਡ ਬ੍ਰਹਮੰਡ ਪਿੰਡ ਪ੍ਰਾਨ ਮੈ ਜਤਾਏ ਹੈ ॥੫੩॥**

***ਪਦ ਅਰਥ :*** (ਉਹ ਗੁਰਮੁਖ) ਰੋਮ ਰੋਮ ਵਿਚ। ਰਸਨਾ—ਰਸਨਾ ਦੁਆਰੇ ਸ੍ਵਾਦ ਲੈਂਦਿਆਂ। ਕੰਨਾਂ ਰਾਹੀਂ ਸ਼ਬਦ ਸੁਣਦਿਆਂ। ਨੇਤ੍ਰਾਂ ਕਰਕੇ ਤੱਕਦਿਆਂ। ਨਾਸ—ਨਾਸਾਂ ਥਾਨੀ ਸੁੰਘਦਿਆਂ ਸ਼ਬਦ ਵਿਚ ਹੀ ਸੁਰਤ ਨੂੰ ਮਿਲਾਉਣ ਵਿਚ ਤਤਪਰ ਹੋਇਆ ਰਹਿੰਦਾ ਹੈ।

**ਅਰਥ :**

(ਜਿਸਦਾ) ਰੋਮ ਰੋਮ (ਨਾਲ ਸਪਰਸ਼) ਜੀਭ (ਨਾਲ ਸ੍ਵਾਦ) ਕੰਨਾਂ (ਨਾਲ ਸ਼ਬਦ) ਅੱਖਾਂ (ਨਾਲ ਦਰਸ਼ਨ) ਤੇ ਨਾਸਾਂ (ਨਾਲ ਵਾਸ਼ਨਾ) ਦਾ ਗਿਆਨ ਹੁੰਦਾ ਹੈ, ਜੋ ਕ੍ਰੋੜਾਂ ਖੰਡਾਂ ਬ੍ਰਹਮੰਡਾਂ ਤੇ ਸਰੀਰਾਂ ਵਿਚ ਵਿਆਪਕ ਹੈ, ਉਸਨੂੰ ਪ੍ਰਾਣਾਂ ਵਿਚ ਜਾਣ ਲਿਆ ਹੈ।੫੩।

***ਭਾਵਾਰਥ :*** ਇਸ ਕਬਿੱਤ ਵਿਚ ਭਾਈ ਸਾਹਿਬ ਜੀ ਗੁਰਮੁਖਾਂ ਦੀ ਸਿਖਰਾਂ 'ਤੇ ਪੁੱਜੀ ਹੋਈ ਮਾਨਸਕ ਅਵਸਥਾ ਦਾ ਜ਼ਿਕਰ ਕਰਦੇ ਹਨ ਕਿ ਗੁਰਮੁਖ ਨੇਤ੍ਰਾਂ ਕਰਕੇ ਸ਼ਬਦ ਧਿਆਨ ਵਿਚ ਸੁਰਤ ਨੂੰ ਸਾਵਧਾਨ ਰੱਖਦਾ ਹੈ, ਕੰਨਾਂ ਕਰਕੇ ਅੰਤਰ ਸ਼ਬਦ ਦੀ ਧੁਨ ਸੁਣਨ ਵਿਚ ਸਾਵਧਾਨ ਰਹਿੰਦਾ ਹੈ, ਰਸਨਾ ਕਰਕੇ ਹਰਦਮ ਸ਼ਬਦ (ਨਾਮ) ਦੀ ਹੀ ਰੱਟ ਲਗਾਉਂਦਾ ਹੈ, ਨਾਸਾਂ ਕਰਕੇ ਸ੍ਵਾਸ ਸ੍ਵਾਸ ਸ਼ਬਦ ਦੀ ਹੀ ਤਾਰ ਪ੍ਰੋਈ ਰੱਖਦਾ ਹੈ। ਉਹ ਗੁਰਮੁਖ ਬਾਣੀ ਦੀ ਇਸ ਪੰਗਤੀ ਨੂੰ (ਗੁਰਮੁਖਿ ਰੋਮ ਰੋਮ ਹਰਿ ਧਿਆਵੈ) ਦੀ ਪ੍ਰੇਰਨਾ ਲੈ ਕੇ,

ਊਠਤ ਬੈਠਤ ਸੋਵਤ ਨਾਮ॥
ਕਹੁ ਨਾਨਕ ਜਨ ਕੈ ਸਦ ਕਾਮ॥

ਨੂੰ ਹੀ ਮੁਖ ਰੱਖਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਇਹ ਜੋ ਆਪ ਜੀ ਨੇ ਗੁਰਮੁਖਾਂ ਨੂੰ ਪਿਛੇ ਪ੍ਰਾਪਤ ਹੋਈ ਦਾਤ ਦਰਸਾਈ ਹੈ, ਕੀ ਦੱਸੋਗੇ ਕਿ ਗੁਰਮੁਖਾਂ ਨੂੰ ਇਸ ਦਾਤ ਦੀ ਪ੍ਰਾਪਤੀ ਹੋਣ ਦਾ ਅਸਲ ਕਾਰਨ ਕੀ ਹੈ, ਕਿਉਂਕਿ ਇਹ ਦਾਤ ਸਾਰੇ ਜਗਤ ਵਿਚ ਕਿਸੇ ਵਿਰਲੇ ਮਨੁੱਖ ਨੂੰ ਹੀ ਪ੍ਰਾਪਤ ਹੋਈ ਵੇਖਣ ਵਿਚ ਆਉਂਦੀ ਹੈ, ਇਸ ਸੰਬੰਧ ਵਿਚ ਆਪ ਜੀ ਆਪਣੇ ਵੀਚਾਰ ਦਿਓ?

ਉ: ਹੇ ਭਾਈਓ! ਜਦੋਂ ਇਸ ਪੱਖ ਨੂੰ ਅਸੀਂ ਬਾਣੀ ਦੁਆਰੇ ਵੀਚਾਰਾਂਗੇ ਤਾਂ ਸਾਨੂੰ ਇਹੋ ਸੂਝ-ਬੂਝ ਮਿਲਦੀ ਹੈ ਕਿ ਇਸ ਇਲਾਹੀ ਦਾਤ ਨੂੰ ਪ੍ਰਾਪਤ ਕਰਨਾ ਕਿਸੇ ਦੇ ਆਪਣੇ ਅਧੀਨ ਨਹੀਂ, ਇਸ ਬਾਰੇ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਉਦਾਹਰਣ ਮਿਲਦੇ ਹਨ:

ਦਾਤੈ ਦਾਤਿ ਰਖੀ ਹਥਿ ਆਪਣੈ
ਜਿਸੁ ਭਾਵੈ ਤਿਸੁ ਦੇਈ॥
ਨਾਨਕ ਨਾਮਿ ਰਤੇ ਸੁਖੁ ਪਾਇਆ
ਦਰਗਹ ਜਾਪਹਿ ਸੇਈ॥੪॥੧੧॥

*(ਸੋਰਠਿ ਮ: ੩, ਪੰਨਾ ੬੦੪)*

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕਿ ਜਾਗੰਦੇ ਨਾ ਲਹਨਿ੍
ਇਕਨਾ੍ ਸੁਤਿਆ ਦੇਇ ਉਠਾਲਿ ॥੧੧੩॥

*(ਸਲੋਕ ਫਰੀਦ ਜੀਉ, ਪੰਨਾ ੧੩੮੪)*

ਇਸ ਤਰ੍ਹਾਂ ਦੇ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਹਰ ਦਾਤ ਹੀ ਉਸ ਦਾਤੇ ਦੇ ਅਧੀਨ ਹੈ, ਜਿਸ 'ਤੇ ਉਸਦੀ ਪ੍ਰਸੰਨਤਾ ਹੁੰਦੀ ਹੈ ਇਹ ਨਿਰਮਲ ਦਾਤ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ। ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਅੰਕਤ ਕੀਤੀਆਂ ਹਨ, ਜਿਨ੍ਹਾਂ ਵਿਚ ਭੀ ਦਾਤ ਪ੍ਰਾਪਤੀ ਦਾ ਕਾਰਣ ਹੀ ਦਰਸਾਇਆ ਹੈ ਕਿ ਗੁਰੂਆਂ ਨੇ ਆਪ ਗੁਰਮੁਖ ਬਣ ਬਣ ਕੇ ਇਹ ਧੁਰ ਦਰਗਾਹੋਂ ਹੀ ਨਿਯਮ ਕਾਇਮ ਕਰ ਦਿੱਤਾ ਹੈ, ਉਨ੍ਹਾਂ ਦੀ ਨਿਰਮਲ ਸੋਚਨੀ ਦੀ ਰੂਪ-ਰੇਖਾ ਭੀ ਇਸ ਪ੍ਰਕਾਰ ਹੋ ਜਾਂਦੀ ਹੈ:

**ਪੂਰਨ ਬ੍ਰਹਮ ਆਪਿ ਆਪਨ ਹੀ ਆਪੁ ਸਾਜਿ,**
**ਆਪਨ ਰਚਿਓ ਹੈ ਨਾਉ ਆਪ ਹੀ ਬਿਚਾਰ ਕੈ ॥**

***ਪਦ ਅਰਥ :*** ਪੂਰਨ ਬ੍ਰਹਮ ਆਪਿ—ਆਪਣੇ ਆਪ ਤੋਂ ਹੀ। ਆਪੁ—ਆਪਣੀ। ਸਾਜਿ—ਸਾਜਨਾ ਕੀਤੀ ਹੈ। ਆਪ ਹੀ ਬਿਚਾਰ ਕੈ— ਤੇ ਆਪ ਹੀ ਵੀਚਾਰ ਕੇ ਅਕਾਰ ਧਾਰੀ ਬਣਿਆ ਹੈ, ਭਾਵ ਅਨੇਕਤਾ ਦਾ ਅੰਗ ਰੂਪ ਪ੍ਰਗਟ ਹੋਣ ਵਿਖੇ ਕਿਸ ਤਰ੍ਹਾਂ ਆਪਣੀ ਏਕਤਾ ਦਾ ਸਿੱਕਾ ਮਾਰ ਕੇ। ਰਚਿਓ ਹੈ ਨਾਉ—ਆਪਣਾ ਨਾਮ (ਨਾਨਕ) ਜਿਸਦੇ ਅਰਥ ਹਨ, ਅਨੇਕਤਾ ਤੋਂ ਰਹਿਤ ਹੈ।

***ਅਰਥ :***

ਪੂਰਨ ਬ੍ਰਹਮ ਨੇ ਆਪ ਹੀ ਆਪਣਾ ਸੰਸਾਰ ਆਪ ਤੋਂ ਸਾਜਿਆ ਹੈ। (ਫਿਰ) ਆਪੇ ਹੀ ਵੀਚਾਰ ਕਰਕੇ ਆਪਣਾ ਨਾਮ 'ਨਾਨਕ' ਰਚਿਆ ਹੈ, (ਜਿਸਦਾ ਅਰਥ ਹੈ, ਨ+ਅਨਕ, ਜਿਸ ਵਿਚ ਅਨੇਕਤਾ ਨਹੀਂ ਹੈ)।

**ਆਦਿ ਗੁਰ ਦੁਤੀਆ**
**ਗੋਬਿੰਦ ਨਾਮ ਕੈ ਕਹਾਇਓ,**
**ਗੁਰਮੁਖਿ ਰਚਨਾ ਅਕਾਰ ਓਅੰਕਾਰ ਕੈ ॥**

***ਪਦ ਅਰਥ :*** ਆਦਿ—(ਪਹਿਲ ਪ੍ਰਥਮੇ) ਬਣ ਕੇ ਗੁਰੂ (ਅਵਤਾਰ) ਓਅੰਕਾਰ ਸਰੂਪ ਆਪਣੇ ਤੋਂ ਗੁਰਮੁਖੀ ਰਚਨਾ ਦੁਆਰੇ ਅਕਾਰ ਧਾਰ ਧਾਰ ਕੇ। ਦੁਤੀਆ ਨਾਮ ਕੈ ਕਹਾਇਓ—ਦੁਤੀਆ—ਦੂਸਰੀ ਥਾਂ ਤੇ, ਮਾਨੋ ਹੁਣ ਗੁਰੂ ਹਰਿ ਗੋਬਿੰਦ ਆਪਣੇ ਆਪ ਨੂੰ ਕਹਾਨ ਲੱਗ ਪਿਆ ਹੈ।

***ਅਰਥ :***

ਪਹਿਲੇ ਗੁਰੂ ਨਾਨਕ (ਨੇ ਹੀ ਆਪਣਾ) ਦੂਜਾ ਨਾਮ ਗੋਬਿੰਦ ਕਰਕੇ ਕਹਾਇਆ ਹੈ, ਸਤਿਗੁਰੂ ਦੇ ਅਕਾਰ ਦੀ ਰਚਨਾ 'ਓਅੰਕਾਰ ਕਰਕੇ' (ਹੀ ਹੋਈ) ਹੈ।

**ਗੁਰਮੁਖਿ ਨਾਦ ਬੇਦ ਗੁਰਮੁਖਿ ਪਾਵੈ ਭੇਦ,**
**ਗੁਰਮੁਖਿ ਲੀਲਾਧਾਰੀ ਅਨਿਕ ਅਉਤਾਰ ਕੈ ॥**

***ਪਦ ਅਰਥ :*** ਗੁਰਮੁਖਿ ਬਣ ਕੇ ਹੀ। ਨਾਦ—ਰੱਬੀ ਸ਼ਬਦ ਦੀ ਸੋਦ (ਮੂਲ-ਮੰਤ੍ਰ) ਮਈ ਉਪਦੇਸ਼ ਦਾ। ਬੇਦ—ਗਿਆਨ (ਪ੍ਰਾਪਤ) ਹੋਣਾ ਦੱਸਿਆ ਤੇ ਉਹ, ਗੁਰਮੁਖ (ਗੁਰੂ ਅੰਗਦ) ਬਣ ਕੇ ਹੀ ਪਾ ਸਕਦਾ ਹੈ (ਅਗੇ ਫੇਰ) ਭੇਦ—ਇਸ ਮਰਮ ਨੂੰ ਭਾਵ ਹੈ ਕਿ ਏਸ ਤਰ੍ਹਾਂ ਅਨੇਕ ਅਵਤਾਰ (ਦਸ ਗੁਰੂ ਸਰੂਪੀ) ਧਾਰ ਧਾਰ ਕੇ, ਗੁਰਮੁਖ ਭਾਵ ਵਾਲੀ ਲੀਲ੍ਹਾ ਧਾਰੀ—(ਧਾਰਣ ਕੀਤੀ) ਖੇਲ ਵਰਤਾਈ।

***ਅਰਥ :***

ਸਤਿਗੁਰੂ ਹੀ ਨਾਦ ਬੇਦ ਹੈ ਸਤਿਗੁਰੂ ਹੀ (ਇਸਦਾ) ਭੇਦ ਪਾਉਂਦਾ ਹੈ, (ਸਤਿਗੁਰੂ ਹੀ ਲੀਲ੍ਹਾ ਧਾਰੀ ਹੋ ਕੇ) ਅਨੇਕਾਂ ਅਉਤਾਰ (ਧਾਰ ਰਿਹਾ ਹੈ)।

**ਗੁਰੂ ਗੋਬਿੰਦ ਅਉ ਗੋਬਿੰਦ ਗੁਰੂ ਏਕ-ਮੇਕ,**
**ਓਤਿ ਪੋਤਿ ਸੂਤ੍ਰ ਗਤਿ**
**ਅੰਬਰ ਉਚਾਰ ਕੈ ॥੫੪॥**

***ਪਦ ਅਰਥ :*** ਗੁਰੂ ਗੋਬਿੰਦ—ਅਕਾਲ ਪੁਰਖ ਆਪ ਅਵਤਾਰ ਧਾਰੀ ਹੋ ਕੇ ਪੱਧਤ (ਸੰਪ੍ਰਦਾਯ) ਚਲਾਨ ਖ਼ਾਤਰ ਗੁਰਮੁਖੀ ਦੀਖਿਆ ਦੀ ਕਮਾਈ ਕਰਦੇ ਕਰਦੇ ਨਿਰੰਕਾਰੀਓਂ ਮੁੜ ਗੁਰੂ ਬਣਿਆ, ਉਪਦੇਸ਼ ਦਾਤਾ ਬਣ ਗਏ (ਜਿਸ ਤਰ੍ਹਾਂ) ਅੰਬਰ—ਬਸਤਰ ਵਿਚ। ਸੂਤ੍ਰ—ਤਾਰਾਂ ਦੀ ਓਤ ਪੋਤ ਤਾਣਿਓਂ ਪੇਟਿਓਂ ਇਕੋ ਹੀ ਪਸਾਰਾ ਹੋਈ ਹੋਈ ਆਖਣ ਵਿਚ ਆਉਂਦੀ ਹੈ ਇਸੇ ਹੀ ਤਰ੍ਹਾਂ ਗੁਰੂ ਤੇ ਗੋਬਿੰਦ ਨੂੰ ਸਰਗੁਨ ਨਿਰਗੁਨ ਭਾਵ ਅਨੇਕਤਾ ਵਿਚ ਏਕਤਾ ਨੂੰ ਵਰਤਾ ਕੇ ਉਸ ਨਾਲ ਇਕ ਮਿਕ ਹੋ ਗਏ ਸਾਖਿਆਤ ਹੀ ਨਿਰੰਕਾਰ ਰੂਪ ਬਣ ਗਏ।

***ਅਰਥ :***

ਗੁਰੂ ਹੀ ਗੋਬਿੰਦ ਹੈ, ਅਤੇ ਗੋਬਿੰਦ ਹੀ ਗੁਰੂ ਹੈ (ਇਹ ਦੋਵੇਂ ਆਪੋ ਵਿਚ) ਇਕ ਮਿਕ ਹੋ ਰਹੇ ਹਨ, ਜਿਵੇਂ ਕਿ ਤਾਣੇ ਪੇਟੇ ਦਾ ਸੂਤ੍ਰ ਇਕ ਮਿਕ ਹੋਣ ਦੀ ਗਤੀ ਪ੍ਰਾਪਤ ਕਰਦਾ ਹੈ (ਤਾਂ ਉਸਦਾ ਨਾਮ) ਕੱਪੜਾ ਕਿਹਾ ਜਾਂਦਾ ਹੈ।੫੪।

**ਭਾਵਾਰਥ :** ਆਦਿ ਗੁਰੂ ਦੇ ਨਾਲ ਜੋ 'ਗੋਬਿੰਦ' ਨਾਮ ਕਿਹਾ ਹੈ, ਇਸ ਤੋਂ ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ, ਇਹ ਠੀਕ ਹੈ ਕਿ ਉਸ ਵੇਲੇ ਦਸਮੇਸ਼ ਸਵਾਮੀ ਜੀ ਦਾ ਅਵਤਾਰ ਨਹੀਂ ਹੋਇਆ ਸੀ, ਪਰ ਭਾਈ ਸਾਹਿਬ ਜੀ ਆਪਣੀ ਦਿੱਬ-ਦ੍ਰਿਸ਼ਟੀ ਨਾਲ ਵੇਖ ਕੇ ਕਹਿ ਰਹੇ ਹਨ, ਜੋ ਵਾਰਾਂ ਵਿਚ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਤੋਂ ਭੀ ਕਹਾਇਆ ਹੈ, ਜੈਸੇ ਕਿ :

> ਪੁਛਣ ਸਿੱਖ ਅਰਦਾਸ ਕਰ ਛੇ ਮਹਿਲਾਂ ਤੱਕ ਦਰਸ ਨਿਹਾਰੀ। ਅਗਮ ਅਗੋਚਰੁ ਸਤਿਗੁਰ ਬੋਲੇ ਮੁਖ ਤੇ ਸੁਣਹੁ ਸੰਸਾਰੀ। ਕਲਜੁਗ ਪੀੜੀ ਸੋਢੀਆਂ ਨਿਹਚਲ ਨੀਵ ਉਸਾਰ ਖਿਲਾਰੀ। ਜੁਗਜੁਗ ਸਤਿਗੁਰ ਧਰੇ ਅਵਤਾਰੀ।

ਸਿੱਖਾਂ ਨੇ ਬੇਨਤੀ ਕਰਕੇ ਪੁਛਿਆ, 'ਹੇ ਗੁਰੂ ਜੀ! ਅਸਾਂ ਛੇ ਮਹਲਾਂ ਤੱਕ (ਸਤਿਗੁਰੂ ਜੀ ਦਾ) ਦਰਸ਼ਨ ਕੀਤਾ ਹੈ, ਹੋਰ ਕਿੰਨੇ ਗੁਰੂ ਹੋਣਗੇ?' ਇਸਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ, "ਹੇ ਸੰਸਾਰੀ ਲੋਕੋ! ਧਿਆਨ ਦੇ ਕੇ ਸੁਣੋਂ, ਕਲਜੁਗ ਵਿਚ ਸੋਢੀ ਬੰਸ ਦੀ ਨੀਂਹ ਅੱਚਲ ਹੈ ਅਤੇ ਇਹ ਬਹੁਤ ਦੂਰ ਤੱਕ ਫੈਲੇਗੀ, ਪਰ :

(ਜੁਗ=ਦੋ+ਜੁਗ=ਦੋ) ਸਤਿਗੁਰੂ ਚਾਰ ਅਵਤਾਰ ਹੋਰ ਧਰੇਗਾ। ਦਸ! ਛੇ ਤੇ ਚਾਰ ਦਸ। ਸਤਿਗੁਰੂ ਜੀ ਦੇ ਸਾਰੇ ਦਸ ਅਵਤਾਰ ਹੋਣਗੇ ਤੇ ਦਸਵਾਂ ਅਵਤਾਰ ਹੀ 'ਗੋਬਿੰਦ' ਨਾਮ ਤੋਂ ਪ੍ਰਗਟ ਹੋਣਾ ਹੈ, ਇਸ ਕਥਨ ਵਿਚ ਰਤੀ ਭਰ ਵੀ ਸੰਦੇਹ ਨਹੀਂ ਹੈ।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਨੇ ਦਸਮੇਂ ਜਾਮੇ ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰੂਆਂ ਦੀ ਪ੍ਰਣਾਲੀ ਦਾ ਚਲਦੇ ਰਹਿਣਾ ਦਰਸਾਇਆ ਹੈ, ਪਰ ਦਸਾਂ ਪਾਤਸ਼ਾਹੀਆਂ ਤੋਂ ਉਪ੍ਰੰਤ ਇਸ ਪ੍ਰਣਾਲੀ ਦੇ ਚਲਦੇ ਰਹਿਣ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਸਾਨੂੰ ਭੀ ਕੁਝ ਜਾਣਕਾਰੀ ਦਿਓ? ਤੇ ਹੁਣ ਭਾਈ ਸਾਹਿਬ ਜੀ ਆਪਣੀ ਦਿੱਬ-ਦ੍ਰਿਸ਼ਟੀ ਦੁਆਰੇ ਇਸ ਪ੍ਰਣਾਲੀ ਨੂੰ ਦਸਾਂ ਗੁਰੂਆਂ ਤੋਂ ਉਪ੍ਰੰਤ ਸਾਧ ਸੰਗਤ ਦੇ ਰੂਪ ਵਿਚ ਪ੍ਰਚਲਿਤ ਰਹਿਣ ਦਾ ਵੀਚਾਰ ਪ੍ਰਗਟ ਕਰਦੇ ਹਨ ਤੇ ਇਸ ਪ੍ਰਕਰਣ ਨੂੰ ਇਕ ਬ੍ਰਿਛ ਦੇ ਪ੍ਰਤੱਖ ਦ੍ਰਿਸ਼ਟਾਂਤ ਦੁਆਰੇ ਸਿੱਧ ਕਰਦੇ ਹਨ :

**ਜੈਸੇ ਬੀਜ ਬੋਏ ਹੋਤ ਬਿਰਖ ਬਿਥਾਰ ਗੁਰ,**
**ਪੂਰਨ ਬ੍ਰਹਮ ਨਿਰੰਕਾਰ ਏਕੰਕਾਰ ਹੈ॥**

**ਪਦ ਅਰਥ :** ਬੀਜ ਬੋਏ—ਬੀਜ ਬੀਜਿਆਂ ਬ੍ਰਿਛ ਦਾ ਪਸਾਰਾ ਹੁੰਦਾ ਹੈ। ਨਿਰੰਕਾਰ ਏਕੰਕਾਰ—ਪੂਰਨ ਬ੍ਰਹਮ ਨਿਰੰਕਾਰ ਏਕੰਕਾਰ ਨੇ ਸਭ ਅਕਾਰਾਂ ਦਾ ਮੂਲ ਰੂਪ ਆਪਣਾ ਆਪ ਪ੍ਰਗਟ ਕੀਤਾ ਹੈ।

**ਅਰਥ :**

ਜਿਸ ਤਰ੍ਹਾਂ ਇਕ ਬੀਜ ਬੀਜਣ ਤੋਂ ਦਰੱਖ਼ਤ ਪੈਦਾ ਹੁੰਦਾ ਹੈ (ਤੇ ਫਿਰ ਉਹ) ਬਿਸਥਾਰ ਵਾਲਾ ਹੋ ਜਾਂਦਾ ਹੈ, (ਇਸੇ ਤਰ੍ਹਾਂ ਪਾਰਬ੍ਰਹਮ ਰੂਪ ਬੀਜ ਤੋਂ) ਪੂਰਨ ਬ੍ਰਹਮ ਰੂਪ ਦਰੱਖ਼ਤ ਹੋਇਆ ਹੈ, ਅਰਥਾਤ ਨਿਰਾ+ਅਕਾਰ ਨੇ ਇਕ+ਅਕਾਰ ਗੁਰੂ (ਰੂਪ) ਧਾਰਿਆ ਹੈ।

**ਜੈਸੇ ਏਕ ਬਿਰਖ ਸੈ ਹੋਤ ਹੈ ਅਨੇਕ ਫਲ,**
**ਤੈਸੇ ਗੁਰਸਿਖ ਸਾਧ ਸੰਗਤਿ ਅਕਾਰ ਹੈ॥**

**ਪਦ ਅਰਥ :** ਜੈਸੇ ਏਕ ਬਿਰਖ ਸੈ—ਇਕ ਬ੍ਰਿਛ ਤੋਂ ਅਨੇਕਾਂ ਹੀ ਫਲ ਹੁੰਦੇ ਹਨ। ਤੈਸੇ ਗੁਰਸਿਖ—ਤਿਸੀ ਪ੍ਰਕਾਰ ਉਸ ਆਦਿ ਅਕਾਰ—(ਸ੍ਰੀ ਗੁਰੂ ਨਾਨਕ ਦੇਵ) ਤੋਂ ਗੁਰੂ ਸਿੱਖ ਸਰੂਪੀ ਸਾਧ ਸੰਗਤ ਦੇ ਰੂਪ ਵਿਚ ਬੇਅੰਤ ਅਕਾਰ ਹੋਏ।

**ਅਰਥ :**

(ਫਿਰ) ਜਿਸ ਤਰ੍ਹਾਂ ਇਕ ਬ੍ਰਿਛ ਵਿਚ ਅਨੇਕਾਂ ਫਲ ਹੁੰਦੇ ਹਨ, ਉਸੇ ਤਰ੍ਹਾਂ ਗੁਰੂ ਰੂਪ ਦਰੱਖ਼ਤ ਨਾਲ ਅਨੇਕਾਂ ਸਿੱਖ ਤੇ ਸਾਧ ਸੰਗਤ ਦੇ ਅਕਾਰ ਹਨ।

**ਦਰਸ ਧਿਆਨ ਗੁਰ ਸਬਦ ਗਿਆਨ ਗੁਰ,**
**ਨਿਰਗੁਨ ਸਰਗੁਨ ਬ੍ਰਹਮ ਬੀਚਾਰ ਹੈ॥**

**ਪਦ ਅਰਥ :** ਧਿਆਨ ਗੁਰ—(ਗੁਰਸਿੱਖ ਸਾਧ ਸੰਗਤ ਦੇ) ਦਰਸ਼ਨ ਕਰਦਿਆਂ ਹੋਇਆਂ ਧਿਆਨ ਕਰੋ। (ਤੱਕੋ) ਇਕ ਗੁਰੂ ਨੂੰ ਹੀ। ਸਬਦ ਗਿਆਨ—ਉਨ੍ਹਾਂ ਲੋਕਾਂ ਦੇ ਬਚਨ ਬਿਲਾਸ ਰੂਪ ਸ਼ਬਦ ਤੋਂ ਜੋ ਗਿਆਨ ਹੋਵੇ, ਉਸਨੂੰ ਪ੍ਰਵਾਣ ਕਰੋ ਗੁਰੂ ਦਾ ਗਿਆਨ। ਨਿਰਗੁਨ ਸਰਗੁਨ—(ਇਸ ਤਰ੍ਹਾਂ) ਪ੍ਰਤੱਖ ਦਰਸ਼ਨ ਵਿਚ ਬੀਚਾਰ (ਨਿਰਣਾ) ਸਰਗੁਨ ਬ੍ਰਹਮ ਦਾ। ਸਬਦ ਗਿਆਨ ਵਿਚ ਜੋ ਗਿਆਨ ਹੈ ਗੁਰੂ ਦਾ, ਉਸਨੂੰ ਨਿਸਚੇ ਕਰੋ ਨਿਰਗੁਨ ਬ੍ਰਹਮ।

**ਅਰਥ :**

(ਜੋ) ਗੁਰੂ ਦਰਸ਼ਨਾਂ ਦਾ ਧਿਆਨ ਹੈ (ਇਹ ਤਾਂ) ਬ੍ਰਹਮ ਦਾ 'ਸਰਗੁਨ' ਰੂਪ ਹੈ (ਅਤੇ ਜੋ) ਗੁਰ ਸ਼ਬਦ ਦਾ ਗਿਆਨ ਹੈ, (ਇਹ) ਬ੍ਰਹਮ ਦਾ ਨਿਰਗੁਨ ਰੂਪ ਵੀਚਾਰ (ਲੈਣਾ ਚਾਹੀਦਾ) ਹੈ।

**ਗਿਆਨ ਧਿਆਨ ਬ੍ਰਹਮ-ਸਥਾਨ ਸਾਵਧਾਨ,**
**ਸਾਧ ਸੰਗਤਿ ਪ੍ਰਸੰਗ**
**ਪ੍ਰੇਮ ਭਗਤਿ ਉਧਾਰ ਹੈ ॥੫੫॥**

***ਪਦ ਅਰਥ :*** ਸਾਧ ਸੰਗਤਿ—ਇਸੇ ਤਰ੍ਹਾਂ ਸੰਗਤ ਨੂੰ। ਬ੍ਰਹਮ—ਪੂਰਨ ਗੁਰੂ (ਪਰਮਾਤਮਾ) ਦਾ ਸਥਾਨ (ਨਿਵਾਸ ਦਾ ਠੌਰ) ਨਿਰਣਾ ਕਰਕੇ ਉਸਦਾ ਪ੍ਰਸੰਗ (ਸੰਗਤ) ਨੂੰ ਪ੍ਰਾਪਤ ਹੋ, ਬ੍ਰਹਮ ਧਿਆਨ ਅਤੇ ਬ੍ਰਹਮ ਗਿਆਨ ਵਿਚ ਸਾਵਧਾਨ ਰਹਿੰਦਿਆਂ। ਪ੍ਰੇਮ ਭਗਤਿ ਉਧਾਰ ਹੈ—ਮਾਨੋ ਇਸੇ ਹੀ ਪ੍ਰੇਮ-ਭਗਤੀ ਕਰਕੇ ਉਧਾਰ (ਨਿਸਤਾਰਾ) ਹੋ ਜਾਂਦਾ ਹੈ।

***ਅਰਥ :***

(ਜੋ) ਗਿਆਨ ਧਿਆਨ ਹੈ, ਇਹ (ਨਿਰਗੁਨ) ਬ੍ਰਹਮ (ਦਾ ਨਿਵਾਸ) ਅਸਥਾਨ ਹੈ, (ਅਤੇ ਜੋ) ਸਾਧ ਸੰਗਤ ਹੈ (ਇਹ ਸਰਗੁਨ ਬ੍ਰਹਮ ਰੂਪ ਸਤਿਗੁਰ ਦਾ ਨਿਵਾਸ) ਸਥਾਨ ਹੈ, (ਇਸ) ਪੰਗਤ ਵਿਚ ਜੋ (ਮਨ ਦਾ) ਸਾਵਧਾਨ (ਰਹਿਣਾ ਹੈ, ਏਹੋ ਹੀ ਪ੍ਰੇਮਾ-ਭਗਤੀ ਜੀਵ ਦਾ) ਉਧਾਰ (ਕਰਨ ਵਾਲੀ) ਹੈ।੫੫।

***ਭਾਵਾਰਥ :*** ਗੁਰੂਆਂ ਦੀ ਚਲੀ ਆ ਰਹੀ ਪ੍ਰਨਾਲੀ ਦਾ ਹਿੱਸਾ ਜੋ ਸਾਧ ਸੰਗਤ ਦਾ ਦਰਸ਼ਨ ਅਰੁ ਉਪਦੇਸ਼ ਦਾ ਸੁਣਨਾ ਮੰਨਣਾ ਹੀ ਇਸ ਘਰ ਦੀ ਪ੍ਰੇਮਾ-ਭਗਤੀ ਦਾ ਉੱਤਮ ਸ਼੍ਰੋਮਣੀ ਸਾਧਨ ਹੈ। ਇਹੋ ਹੀ ਇੱਕ ਨਾਮ-ਧਰੀਕ ਸਿੱਖ ਦੇ ਰੱਬੀ-ਮਾਰਗ 'ਤੇ ਚਲਦੇ ਰਹਿਣ ਦਾ ਸ਼੍ਰੋਮਣੀ ਸਾਧਨ ਹੈ, ਜੋ ਇਸ ਜੀਵ ਨੂੰ ਮੁਕਤੀ ਹਾਸਲ ਕਰਨ ਦਾ ਮੁਖ ਸਾਧਨ ਹੈ।

ਪ੍ਰ: ਭਾਈ ਸਾਹਿਬ ਜੀਉ ! ਜਗਤ ਦੀ ਉਤਪਤੀ ਦਾ ਮੂਲ ਕਾਰਨ ਦਰਸਾਓ, ਕਿ ਇਸਦੀ ਉਪਜ ਦਾ ਅਸਲ ਸਿਲਸਿਲਾ ਕਿਵੇਂ ਅਰੰਭ ਹੋਇਆ ਤਾਂ ਆਪ ਜੀ ਅਕੱਥ ਸਿਲਸਿਲੇ ਦੇ ਦ੍ਰਿਸ਼ਟਾਂਤ ਰਾਹੀਂ ਸਿੱਖ ਸੰਗਤ ਅਤੇ ਵਾਹਿਗੁਰੂ ਤੇ ਗੁਰੂ ਦੀ ਇਕ-ਰੂਪਤਾ ਦਾ ਗਿਆਨ ਕਥਨ ਕਰਦੇ ਹਨ :

**ਉ: ਫਲ ਮੂਲ ਮੂਲ ਫਲ, ਮੂਲ ਫਲ ਫਲ ਮੂਲ,**
**ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਹੈ ॥**

***ਪਦ ਅਰਥ :*** ਫਲ ਮੂਲ—(ਜਿਸ ਤਰ੍ਹਾਂ) ਫਲ ਮੂਲ (ਕਾਰਣ—ਬੀਜ) ਤੋਂ ਪ੍ਰਗਟ ਹੋ। ਮੂਲ ਫਲ—ਆਪ ਮੂਲ ਰੂਪ ਬਣ ਕੇ ਫਲ ਨੂੰ ਉਤਪੰਨ ਕਰਦਾ ਹੈ। ਮੂਲ ਫਲ—ਓਹੀ ਫਲ ਅਗੇ ਮੂਲ ਰੂਪ ਹੋ ਕੇ ਫਲ ਨੂੰ ਪ੍ਰਗਟਾਇਆ ਕਰਦਾ ਹੈ। ਅਤੇ ਇਉਂ ਫਲ ਮੂਲ ਦੇ (ਸਿਲਸਿਲੇ ਦੀ) ਆਦਿ (ਅਰੰਭ) ਪਰਮਾਦਿ—ਆਦਿ ਤੋਂ ਪਰੇ ਹੈ ਇਹ ਸਿਲਸਿਲਾ ਇਵੇਂ ਹੀ ਅਨਾਦੀ ਰੂਪ ਹੈ। ਅਨੰਤ ਹੈ—ਅੰਤ ਵਲੋਂ ਭੀ ਅਨੰਤ ਹੈ, (ਬੇਅੰਤ ਹੈ)।

***ਅਰਥ :***

(ਜਿਵੇਂ) ਫਲ ਵਿਚ ਬੀਜ, ਬੀਜ ਤੋਂ ਫਲ (ਫਿਰ) ਬੀਜ ਤੋਂ ਫਲ ਤੇ ਫਲ ਬੀਜ ਵਿਚ ਹੁੰਦਾ ਹੈ, (ਇਨ੍ਹਾਂ ਵਿਚੋਂ) ਪਹਿਲੇ (ਕੀ ਚੀਜ਼ ਹੈ) ਉਸਦੀ ਪਹਿਲ (ਦਾ ਵੀਚਾਰ) ਆਦਿ ਤੋਂ ਪਰੇ ਹੈ, (ਅਤੇ ਇਨ੍ਹਾਂ ਦੋਹਾਂ ਵਿਚੋਂ) ਅੜੇ (ਵਿਚ ਕੌਣ ਹੈ) ਇਸਦਾ ਅੰਤ ਨਹੀਂ (ਲਭਦਾ) ਹੈ।

**ਪਿਤ ਸੁਤ ਸੁਤ ਪਿਤ, ਸੁਤ ਪਿਤ ਪਿਤ ਸੁਤ,**
**ਉਤਪਤਿ ਗਤਿ ਅਤਿ ਗੂੜ ਮੂਲ-ਮੰਤ ਹੈ ॥**

***ਪਦ ਅਰਥ :*** ਪਿਤ ਸੁਤ—(ਜਿਵੇਂ) ਪਿਤਾ ਤੋਂ ਪੁੱਤ੍ਰ ਪੈਦਾ ਹੁੰਦਾ ਹੈ। ਸੁਤ ਪਿਤ—(ਪੁੱਤ੍ਰ ਅਗੇ ਫੇਰ) ਪਿਤਾ ਬਣ ਕੇ ਪੁੱਤ੍ਰ ਪੈਦਾ ਕਰਦਾ ਹੈ, ਅਤੇ ਓਹੀ ਪੁੱਤ੍ਰ ਮੁੜ ਪਿਤਾ ਬਣਦਾ ਹੈ, ਇਸੇ ਤਰ੍ਹਾਂ ਪਿਤਾ ਪੁੱਤਰ ਦੀ ਉਤਪਤੀ ਦੇ ਸਿਲਸਿਲੇ ਦੀ ਗਤੀ ਦਾ ਮੂਲ ਮੰਤ੍ਰ। ਅਤਿ ਗੂੜ—ਗੁਝੇ ਮਰਮ ਵਾਲਾ (ਹੈ)।

***ਅਰਥ :***

(ਜਿਵੇਂ) ਪਿਉ ਤੋਂ ਪੁੱਤਰ ਹੁੰਦਾ ਹੈ ਤੇ ਫਿਰ ਉਹ ਪੁੱਤ੍ਰ ਪਿਤਾ (ਹੋ ਕੇ) ਪੁੱਤ੍ਰ ਪੈਦਾ ਕਰਦਾ ਹੈ (ਜੋ) ਪਿਤਾ (ਹੋ ਜਾਂਦਾ ਹੈ) ਅਤੇ ਪਿਤਾ ਫਿਰ ਪੁੱਤਰ ਪੈਦਾ ਕਰਦਾ ਹੈ, (ਇਸਦੀ) ਉਤਪਤੀ ਦੀ ਦਸ਼ਾ ਅਤਿਅੰਤ ਗੂੜ੍ਹ (ਹੈ ਜੋ ਜਾਣੀ ਨਹੀਂ ਜਾ ਸਕਦੀ ਅਤੇ ਇਹੋ ਹੀ ਸਾਰੀਆਂ ਵਿਚਾਰਾਂ ਦਾ) ਮੂਲ ਮੰਤ੍ਰ ਹੈ।

**ਪਥਿਕ-ਬਸੇਰਾ ਕੋ ਨਿਬੇਰਾ ਜਿਉ ਨਿਕਸ ਬੈਠ,**
**ਇਤ ਉਤ ਵਾਰ ਪਾਰ ਸਰਿਤਾ ਸਿਧੰਤ ਹੈ ॥**

***ਪਦ ਅਰਥ :*** ਪਥਿਕ—ਰਾਹੀਆਂ ਮੁਸਾਫ਼ਰਾਂ ਦੇ। ਬਸੇਰੇ—ਟਿਕਾਣੇ ਨਿਕਲ ਕੇ ਬਿਸਰਾਮ ਦਾ ਨਿਬੇਰਾ—ਫ਼ੈਸਲਾ—(ਨਿਰਣਾ) ਹੁੰਦਾ ਹੈ ਕਿ ਕਦੀ ਨੌਕਾ ਵਿਚੋਂ ਨਿਕਲ ਕੇ। ਵਾਰ (ਉਸਦੇ ਕਿਨਾਰੇ)। ਸਰਿਤਾ—ਨਦੀ ਦੇ ਪਾਰ। ਸਿਧੰਤ— ਸਿਧਾਰਦੇ ਹਨ। ਇਤ—ਕਦੀ ਇਸ ਕਿਨਾਰੇ ਕਦੀ ਉਤ—ਵਾਰ—ਉਰਾਰਲੇ (ਪਾਸੇ)।

***ਅਰਥ :***

(ਜਿਵੇਂ) ਰਾਹੀ ਦੇ ਬਸੇਰੇ ਦਾ ਨਿਬੇੜਾ (ਨਹੀਂ ਜਾਣਿਆ ਜਾਂਦਾ, ਕਿਉਂਕਿ ਜਦ ਬੇੜੀ ਤੋਂ) ਨਿਕਲ ਕੇ ਰਾਹੀ (ਜਿਥੇ

ਬੈਠਦਾ ਹੈ ਉਸਨੂੰ) ਉਰਾਰ (ਤੇ ਜਦ ਨਦੀ ਤੋਂ ਲੰਘ ਜਾਂਦਾ ਹੈ) ਤਾਂ ਉਸ ਨੂੰ ਪਾਰ ਕਹਿੰਦਾ ਹੈ (ਅਰਥਾਤ ਪਹਿਲੇ ਜਿਸ ਕਿਨਾਰੇ ਨੂੰ ਉਰਾਰ ਕਹਿੰਦਾ ਸੀ, ਨਦੀ ਤੋਂ ਲੰਘ ਜਾਣ ਮਗਰੋਂ ਫਿਰ ਉਸ ਤੋਂ ਕੋਈ ਪੁੱਛੇ ਕਿਥੋਂ ਆਇਆ ਹੈਂ ਤਾਂ ਕਹਿੰਦਾ ਹੈ—ਪਾਰੋਂ ਆਇਆ ਹਾਂ। ਜਿਸ ਕਿਨਾਰੇ ਨੂੰ ਬੇੜੀ 'ਤੇ ਸਵਾਰ ਹੋਣ ਤੋਂ ਪਹਿਲਾਂ ਪਾਰ ਕਹਿੰਦਾ ਸੀ ਬੇੜੀ ਤੋਂ ਉਤਰਨ ਮਗਰੋਂ ਉਹ ਉਰਾਰ ਹੋ ਜਾਂਦਾ ਹੈ, ਅਤੇ ਉਰਾਰ ਵਾਲਾ ਕੰਢਾ ਪਾਰ ਕਹਾਉਣ ਲੱਗ ਜਾਂਦਾ ਹੈ, ਇਸ ਉਰਾਰ ਪਾਰ ਨੂੰ ਕੋਈ (ਨਿਰਸੰਦੇਹ) ਨਹੀਂ ਕਰ ਸਕਦਾ। ਫਲ ਬੀਜ ਵਾਂਗੂੰ ਹੀ ਇਹ ਕੋਈ ਨਹੀਂ ਦੱਸ ਸਕਦਾ ਕਿ ਪਹਿਲਾਂ ਫਲ ਸੀ ਜਾਂ ਬੀਜ ?

**ਪੂਰਨ ਬ੍ਰਹਮ ਗੁਰ ਗੋਬਿੰਦ ਗੋਬਿੰਦ ਗੁਰ,**
**ਅਬਿਗਤ ਗਤਿ ਸਿਮਰਤ ਸਿਖ ਸੰਤ ਹੈ ॥੫੬॥**

***ਪਦ ਅਰਥ :*** ਪੂਰਨ ਬ੍ਰਹਮ—ਗੁਰ ਨਾਨਕ ਹੋ ਪ੍ਰਗਟੇ। ਗੁਰ ਗੋਬਿੰਦ—ਤੇ ਗੁਰੂ ਮੁੜ ਗੋਬਿੰਦ, (ਪੂਰਨ ਬ੍ਰਹਮ ਸਮਾਨ ਹੀ ਗੁਰੂ ਪ੍ਰਗਟਤਾ ਦੇ ਕਾਰਣ) ਹੋਏ ਤੇ ਓਹੀ ਗੋਬਿੰਦ ਭਾਵ ਪ੍ਰਾਪਤ ਗੁਰੂ ਅਗੇ ਫੇਰ ਗੁਰੂ ਪ੍ਰਗਟਾਨ ਦਾ ਹੇਤੂ ਹੁੰਦੇ ਆਏ। ਪੂਰਨ ਬ੍ਰਹਮ—ਜਿਸ ਸਿਲਸਿਲੇ (ਲਗਾਤਾਰ-ਅਗੇ ਪਿਛੇ ਵਰਤਾਰੇ) ਦੀ ਗਤਿ ਬੂਝ। ਅਬਿਗਤ—ਸਪਸ਼ਟ ਹੋ ਸਕਣੋ ਦੂਰ ਹੈ। ਸਿਮਰਤ ਸਿਖ ਸੰਤ ਹੈ—ਕੇਵਲ ਸਿੱਖ ਸੰਤ ਹੀ ਇਸ (ਗੂੜ ਤੱਤ) ਨੂੰ ਸਿਮਰਤ—ਸਮਝਦੇ (ਹਨ)।

***ਅਰਥ :***

ਪੂਰਨ ਬ੍ਰਹਮ ਸਰੂਪ ਗੁਰੂ ਹੀ ਗੋਬਿੰਦ ਹੈ ਤੇ ਗੋਬਿੰਦ ਹੀ ਗੁਰੂ ਹੈ, (ਇਸ) ਗਤੀ ਨੂੰ ਜਾਨਣਾ ਬੜਾ ਹੀ ਔਖਾ ਹੈ, (ਜਿਸਨੂੰ ਕੇਵਲ) ਸਿੱਖ ਸੰਤ ਹੀ ਸਮਝ ਸਕਦੇ ਹਨ, ਕਥਨ ਨਹੀਂ ਕਰ ਸਕਦੇ (ਜਿਵੇਂ ਗੂੰਗਾ ਗੁੜ ਦੇ ਸਵਾਦ ਨੂੰ ਅਨੁਭਵ ਕਰ ਸਕਦਾ ਹੈ, ਪਰ ਕਥਨ ਨਹੀਂ ਕਰ ਸਕਦਾ)।੫੬।

***ਭਾਵਾਰਥ :*** ਜਾਪਦਾ ਹੈ ਕਿ ਭਾਈ ਸਾਹਿਬ ਦੇ ਅੰਤਰ-ਆਤਮੇ ਇਸ ਕਬਿੱਤ ਦੇ ਅਰੰਭ ਕਰਨ ਤੋਂ ਪਹਿਲੋਂ ਇਹ ਨਕਸ਼ਾ ਉੱਕਰਿਆ ਹੋਵੇਗਾ, ਜਿਸਨੂੰ ਆਪ ਜੀ ਨੇ ਅਗਲੇ ਤਿੰਨਾਂ ਉਦਾਹਰਣਾਂ ਰਾਹੀਂ ਅੰਕਤ ਕਰਨ ਦਾ ਜਤਨ ਕੀਤਾ ਹੈ :

ਫਲ—ਗੁਰੂ ਨਾਨਕ ਦੇਵ, ਮੂਲ—ਪਾਰਬ੍ਰਹਮ ਤੋਂ ਪ੍ਰਗਟੇ, ਉਹ ਬਣੇ ਫੇਰ ਮੂਲ—ਸ੍ਰੀ ਗੁਰੂ ਅੰਗਦ ਦੇਵ ਜੀ, ਤੇ ਗੁਰੂ ਅੰਗਦ ਦੇਵ ਜੀ ਨੇ ਅਗੇ ਫਲ ਪ੍ਰਗਟਾਏ ਸ੍ਰੀ ਗੁਰੂ ਅਮਰ ਦੇਵ ਜੀ—ਅਤੇ ਇਵੇਂ ਹੀ ਇਹ ਬਣੇ ਅਗਾਹਾਂ ਮੂਲ ਰੂਪ ਸ੍ਰੀ ਗੁਰੂ ਰਾਮਦਾਸ ਜੀ, ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਫਲ ਉਤਪੰਨ ਕੀਤੇ ਸ੍ਰੀ ਗੁਰੂ ਅਰਜਨ ਦੇਵ ਜੀ, ਜਿਨ੍ਹਾਂ ਤੋਂ ਉਸੇ ਪ੍ਰਕਾਰ ਹੀ ਉਪਜੇ ਫਲ ਰੂਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋ ਇਸੀ ਤਰ੍ਹਾਂ ਹੀ ਅਗੇ ਮੂਲ ਹਨ—ਗੁਰੂ ਸਿੱਖ ਸੰਗਤ ਦੇ ਰੂਪ ਵਿਚ।

ਪ੍ਰ: ਭਾਈ ਸਾਹਿਬ ਜੀਉ ! ਜਿਸ ਗੁਰਮੁਖ ਮਾਰਗ ਦੀ ਆਪ ਜੀ ਹਰ ਪਖੋਂ ਹੀ ਪ੍ਰਸੰਸਾ ਕਰਦੇ ਆ ਰਹੇ ਹੋ, ਦੱਸੋਗੇ ਕਿ ਇਸ ਗੁਰਮੁਖ ਪੰਥ ਵਿਚ ਆਪ ਜੀ ਖ਼ਾਸ ਖ਼ਾਸ ਕਿਹੜੀ ਵਿਸ਼ੇਸ਼ਤਾ ਅਨੁਭਵ ਕਰਦੇ ਹੋ, ਇਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ ?

ਉ: ਹੇ ਭਾਈਓ ! ਮੈਨੂੰ ਚਲੇ ਆ ਰਹੇ ਪੁਰਾਤਨ ਪੰਥਾਂ ਬਾਰੇ ਬਹੁਤ ਖੋਜ ਕਰਦੇ ਰਹਿਣ ਦਾ ਅਵਸਰ ਮਿਲਿਆ ਹੈ, ਜਿਸ ਤੋਂ ਸਾਬਤ ਹੋਇਆ ਹੈ ਕਿ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਪਾਂਧੀਆਂ ਲਈ ਤੋੜ ਤੱਕ ਸਾਥ ਨਿਭਾਉਣ ਦੀ ਸਮਰੱਥਾ ਨਹੀਂ ਰੱਖਦੇ, ਇਨ੍ਹਾਂ ਸਨਾਤਨੀ ਪੰਥਾਂ ਪਰ ਸਫ਼ਰ ਕਰਨ ਵਾਲੇ ਮੁਸਾਫ਼ਰਾਂ ਦੇ ਕੀਤੇ ਹੋਏ ਕਰਮਾਂ ਧਰਮਾਂ ਬਾਰੇ ਬਾਣੀ ਵਿਚ ਹੁਕਮ ਆਇਆ ਹੈ ਕਿ (ਇਹ ਓਰੇ ਹੀ ਮੂਸੇ) ਭਾਵ ਠੱਗੇ ਜਾਂਦੇ ਹਨ, ਇਸ ਲਈ ਮੈਨੂੰ ਤਾਂ ਗੁਰਬਾਣੀ ਤੋਂ ਇਹੋ ਪ੍ਰੇਰਨਾ ਮਿਲੀ ਹੈ ਕਿ ਜੋ ਵਿਸ਼ੇਸ਼ਤਾ ਗੁਰਮੁਖ ਪੰਥ ਵਿਚ ਹਨ ਉਹ ਅਧਿਕਤਾਂ ਕਿਸੇ ਹੋਰ ਪੰਥਾਂ ਵਿਚ ਨਹੀਂ ਪਾਈਆਂ ਜਾਂਦੀਆਂ, ਉਹ ਅਧਿਕਤਾਵਾਂ ਮੈਨੂੰ ਦਿੱਸ ਆਈਆਂ ਹਨ, ਉਹ ਮੈਂ ਇਸ ਕਬਿੱਤ ਵਿਚ ਅੰਕਤ ਕਰਨ ਦਾ ਜਤਨ ਕੀਤਾ ਹੈ :

**ਗੁਰਮੁਖਿ ਪੰਥ ਗਹੇ ਜਮਪੁਰਿ ਪੰਥ ਮੇਟੇ,**
**ਗੁਰਸਿਖ ਸੰਗਿ ਪੰਚ ਦੂਤ ਸੰਗ ਤਿਆਗੇ ਹੈ ॥**

***ਪਦ ਅਰਥ :*** ਗੁਰਮੁਖਿ ਪੰਥ—ਗੁਰਮੁਖਾਂ ਦਾ ਮਾਰਗ, ਗੁਰੂਆਂ ਦਾ ਚਲਾਇਆ ਹੋਇਆ ਮਾਰਗ, (ਪੱਧਤੀ, ਪ੍ਰਣਾਲੀ, ਵਾ) ਪ੍ਰਪਾਟੀ ਹੈ। ਗਹੇ—ਉਸਦੇ ਗ੍ਰਹਿਣ ਕੀਤਿਆਂ, ਧਾਰਣ ਕੀਤਿਆਂ। ਜਮਪੁਰਿ ਪੰਥ ਮੇਟੇ—ਇਹ ਜਮ ਪੁਰ (ਨਰਕ) ਮੇਟਨ ਦਾ ਸਾਧਨ ਹੈ। ਗੁਰਸਿਖ—ਇਸ ਮਾਰਗ ਦੀ ਸਿਖਿਆ ਧਾਰਨ ਵਾਲਿਆਂ ਗੁਰਸਿੱਖਾਂ ਦੇ ਸੰਗਿ—(ਜੋੜ) ਸੰਗਤ ਵਿਚ (ਬੈਠਣ ਵਾਲੇ ਦਾ)। ਪੰਜ ਦੂਤ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਰੂਪ ਦੁਸ਼ਟ) ਸੰਗ (ਸਾਥ) ਤਿਆਗ ਦਿੰਦੇ ਹਨ। ਭਾਵ ਉਨ੍ਹਾਂ ਦੀ ਸ਼ਕਤੀ ਇਨ੍ਹਾਂ ਗੁਰਮੁਖਾਂ ਨੂੰ ਆਪਣੇ ਅਧੀਨ ਕਰਨੋ ਨਾਸ ਹੋ ਜਾਂਦੀ ਹੈ।

*ਅਰਥ :*

ਜੋ ਭੀ ਮਨੁੱਖ ਸਤਿਗੁਰੂ ਦੇ ਮਾਰਗ ਨੂੰ ਫੜੇਗਾ (ਉਹ) ਜਮਪੁਰੀ ਦੇ (ਜਾਣ ਵਾਲੇ) ਰਾਹ ਨੂੰ ਮੇਟ ਦੇਵੇਗਾ, (ਕਿਉਂਕਿ) ਗੁਰਸਿੱਖਾਂ ਦਾ ਸੰਗ (ਕਰਨ ਵਾਲਾ ਕਾਮਾਦਿਕ) ਪੰਜਾਂ ਦੂਤਾਂ ਦਾ ਸਾਥ ਛੱਡ ਦੇਂਦਾ ਹੈ।

**ਚਰਨ ਸਰਨਿ ਗੁਰ ਕਰਮ ਭਰਮ ਖੋਏ,**
**ਦਰਸ ਅਕਾਲ ਕਾਲ-ਕੰਟਕ ਭੈ ਭਾਗੇ ਹੈ॥**

***ਪਦ ਅਰਥ :*** ਚਰਨ ਸਰਨਿ ਗੁਰ—ਗੁਰੂ ਦੇ ਚਰਨਾਂ ਦੀ ਸਰਨ ਪ੍ਰਾਪਤ ਹੋਣ ਸਾਰ। ਕਰਮ ਭਰਮ—ਕਰਮਾਂ ਦਾ ਭਰਮ, ਖੋਏ—ਨਵਿਰਤ ਹੋ ਜਾਂਦਾ ਹੈ। ਭਾਵ ਬਿਧੀ ਨਿਖੇਧ ਕਰਮਾਂ ਦਾ ਸੰਸਾ ਨਵਿਰਤ ਹੋ ਜਾਇਆ ਕਰਦਾ ਹੈ। ਦਰਸ ਅਕਾਲ—ਅਬਿਨਾਸੀ ਸਤਿ ਸਰੂਪ ਦੇ ਦਰਸ਼ਨ ਕਰਕੇ। ਕਾਲ-ਕੰਟਕ—ਕੰਡੇ ਸਮਾਨ ਦੁਖਦਾਈ ਕਾਲ ਦਾ ਭੈ ਭੀ ਭੱਜ ਜਾਂਦਾ ਹੈ।

*ਅਰਥ :*

(ਜੋ) ਗੁਰੂ ਦੇ ਚਰਨਾਂ ਦੀ ਸ਼ਰਨ ਆ ਗਿਆ ਹੈ (ਉਸਨੇ) ਕਰਮਾਂ ਦੇ ਭਰਮ ਨੂੰ ਨਾਸ ਕਰ ਲਿਆ ਹੈ, (ਇਸ ਲਈ ਉਸਨੂੰ) ਅਕਾਲ ਪੁਰਖ ਦਾ ਦਰਸ਼ਨ (ਹੋ ਗਿਆ ਹੈ ਤੇ) ਦੁਖਦਾਈ ਕਾਲ ਦਾ ਡਰ ਭੀ ਨਾਸ ਹੋ ਗਿਆ ਹੈ।

**ਗੁਰ ਉਪਦੇਸ ਵੇਸ ਬੱਜਰ ਕਪਾਟ ਖੁਲੇ,**
**ਸਬਦ ਸੁਰਤਿ ਮੂਰਛਤ ਮਨ ਜਾਗੇ ਹੈ॥**

***ਪਦ ਅਰਥ :*** ਗੁਰ ਉਪਦੇਸ ਵੇਸ—ਗੁਰੂ ਦੇ ਉਪਦੇਸ਼ ਵਿਚ ਅਵੇਸ਼ (ਸਮਾਈ) ਪਾ ਲੈਣ ਦੀ ਲਗਨ ਦ੍ਰਿੜ੍ਹਤਾ ਹੋ ਜਾਣ ਕਰਕੇ। ਬੱਜਰ ਕਪਾਟ ਖੁਲੇ—ਬੱਜਰ ਸਮਾਨ ਜੁੜੇ ਹੋਏ (ਆਸਾ ਅੰਦੇਸ਼ੇ, ਵਾ ਅਗਿਆਨ) ਭਰਮ ਦੇ ਕਪਾਟ (ਕਿਵਾੜ) ਖੁੱਲ੍ਹ ਜਾਂਦੇ ਹਨ, (ਭਾਵ ਅਨਭਉ ਜਾਗ ਆਉਂਦਾ ਹੈ)। ਸਬਦ ਸੁਰਤਿ—ਸ਼ਬਦ ਵਿਚ ਸੁਰਤ ਦੇ ਪੂਰੇ ਪੂਰੇ ਪਰਚ ਗਿਆਂ, ਮੁਇਆ ਮਨ ਜਾਗ ਆਇਆ ਕਰਦਾ ਹੈ।

*ਅਰਥ :*

ਗੁਰੂ ਦੇ ਉਪਦੇਸ਼ ਵਿਚ ਪ੍ਰਵੇਸ਼ (ਕਰਨ ਵਾਲੇ ਦੇ) ਬੱਜਰ ਵਰਗੇ ਦਰਵਾਜ਼ੇ ਖੁੱਲ੍ਹ ਗਏ ਹਨ, ਕਿਉਂਕਿ (ਅਨਹਦ) ਸ਼ਬਦ ਵਿਚ ਸੁਰਤ (ਦੇ ਜੁੜ ਜਾਣ ਕਰਕੇ) ਮੂਰਛਤ (ਹੋਇਆ) ਮਨ ਜਾਗ ਪਿਆ ਹੈ।

**ਕਿੰਚਤ ਕਟਾਛ ਕ੍ਰਿਪਾ ਸਰਬ ਨਿਧਾਨ ਪਾਏ,**
**ਜੀਵਨ ਮੁਕਤਿ ਗੁਰ ਗਿਆਨ**
**ਲਿਵ ਲਾਗੇ ਹੈ॥੫੭॥**

***ਪਦ ਅਰਥ :*** ਕਿੰਚਤ ਕਟਾਛ—ਕਿੰਚਤ ਮਾਤ੍ਰ ਕ੍ਰਿਪਾ ਕਟਾਖਸ਼ ਦੀ ਪ੍ਰਾਪਤੀ ਹੁੰਦੇ ਸਾਰ। ਸਰਬ ਨਿਧਾਨ ਪਾਏ—ਸਭੇ ਨਿਧੀਆਂ ਦਾ ਭੰਡਾਰ, ਵਾ ਵੈਰਾਗ, ਭਗਤੀ, ਗਿਆਨ ਆਦਿ ਦੇ ਭੰਡਾਰੇ। ਪਾਏ—ਪ੍ਰਾਪਤ ਹੋ ਆਉਂਦੇ ਹਨ। ਗੁਰ ਗਿਆਨ—ਗੁਰੂ ਦਾ ਗਿਆਨ ਪ੍ਰਗਟ ਹੋ ਕੇ ਉਸ ਵਿਚ ਲਿਵ ਲੱਗੀ ਰਿਹਾ ਕਰਦੀ ਹੈ ਤੇ ਗੁਰਮੁਖ ਜੀਵਨ-ਮੁਕਤ (ਬ੍ਰਹਮ ਗਿਆਨੀ) ਹੋ ਜਾਇਆ ਕਰਦਾ ਹੈ।

*ਅਰਥ :*

(ਗੁਰੂ ਜੀ ਦੀ) ਰਤੀ ਜਿੰਨੀ ਕ੍ਰਿਪਾ ਕਟਾਖਛ ਹੋ ਜਾਣ ਨਾਲ (ਉਸਨੇ) ਖ਼ਜ਼ਾਨੇ ਪਾ ਲਏ ਹਨ, (ਉਹ) ਜੀਵਨ-ਮੁਕਤ ਹੈ (ਜਿਸ ਦੀ) ਗੁਰੂ ਦੇ ਗਿਆਨ ਵਿਚ ਲਿਵ ਲਗੀ ਹੋਈ ਹੈ।੫੭।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਸ ਉਪ੍ਰੋਕਤ ਕਬਿੱਤ ਦੀਆਂ ਚੰਦ ਸਤਰਾਂ ਵਿਚ ਗੁਰਮੁਖ ਬਣਨ ਦੇ ਦਰਜੇ ਪ੍ਰਗਟ ਕਰਕੇ ਉਨ੍ਹਾਂ ਦਾ ਭਿੰਨ ਭਿੰਨ ਪ੍ਰਭਾਵ ਦਿਖਾਉਣ ਦਾ ਜਤਨ ਕੀਤਾ ਹੈ:

੧. ਪਹਿਲੀ ਪੰਗਤੀ ਵਿਚ ਤਾਂ ਕੇਵਲ ਗੁਰੂ ਦੀ ਸੰਗਤ ਵਿਚ ਸਧਾਰਨ ਤੌਰ 'ਤੇ ਹੀ ਆਣ ਕੇ ਭਾਵ ਸ਼ਰਧਾ ਧਾਰ ਕੇ ਆਣ ਮਿਲਣਾ ਇਹ ਪਹਿਲਾ ਦਰਜਾ ਦੱਸਿਆ ਹੈ।

੨. ਗੁਰੂ ਮਹਾਰਾਜ ਦੇ ਸੰਕੇਤਕ ਢੰਗ ਨਾਲ (ਦੀਖਯਤ ਸੰਸਕਾਰ ਰੂਪ ਅੰਮ੍ਰਿਤ ਛਕਨ ਆਦਿ ਕਰਕੇ ਗੁਰੂ ਸਾਹਿਬਾਂ ਦਾ ਉਪਦੇਸ਼) ਸਿੱਖ ਬਣ ਜਾਣਾ—ਦੂਸਰੀ ਤੁੱਕ ਦੂਾਰੇ—ਦੂਸਰਾ ਗੁਰਮੁਖਤਾ ਦਾ ਦਰਜਾ ਦੱਸਿਆ ਹੈ।

੩. ਉਪਦੇਸ਼ ਸੁਣ ਕੇ ਕਮਾਈ ਵਿਚ ਡਟ ਕੇ ਲੱਗ ਜਾਣਾ ਤੇ ਓਸ ਦੂਾਰੇ ਅੰਦਰ ਅਨੁਭਵ ਦਾ ਖਿੜ ਪੈਣਾ ਅਰਥਾਤ ਅੰਤ੍ਰਮੁਖੀ ਮਨ ਸੁਰਤ ਦਾ ਪਰਚਾਉ ਪ੍ਰਾਪਤ ਹੋ ਆਉਣਾ ਇਹ ਤੀਸਰਾ ਦਰਜਾ ਤੀਸਰੀ ਪੰਗਤੀ ਰਾਹੀਂ ਦਰਸਾਇਆ ਹੈ।

੪. ਪੂਰਨ ਕ੍ਰਿਪਾ ਦੀ ਪ੍ਰਾਪਤੀ ਦੂਾਰੇ ਲਿਵ ਦੇ ਮੰਡਲ ਵਿਚ ਪਹੁੰਚ ਕੇ ਵਾਹਿਗੁਰੂ ਦੇ ਯਥਾਰਥ ਗਿਆਨ ਪ੍ਰਾਪਤ ਹੋ ਕੇ ਜੀਵਨ-ਮੁਕਤੀ ਅਵਸਥਾ ਨੂੰ ਮਾਨਣ ਲੱਗ ਪੈਣਾ ਇਹ ਚੌਥੀ ਅਵਸਥਾ ਦਾ (ਸਿਧੀ ਰੂਪ) ਵਰਣਨ ਕੀਤਾ ਹੈ।

ਪ੍ਰ: ਭਾਈ ਸਾਹਿਬ ਜੀਉ! ਗੁਰਮੁਖੀ ਮਾਰਗ ਦੇ ਸੰਬੰਧ ਵਿਚ ਕੁਝ ਹੋਰ ਆਪਣੇ ਖ਼ਿਆਲਾਂ ਦਾ ਪ੍ਰਗਟਾਵਾ ਕਰੋ ਤਾਕਿ ਸਾਨੂੰ ਹੋਰ ਭੀ ਵਿਸ਼ਵਾਸ ਹੋ ਆਵੇ, ਤਾਂ ਭਾਈ ਸਾਹਿਬ ਜੀ ਸਿੱਖੀ ਪੰਥ ਦੀ ਮਹੱਤਤਾ ਉਪਰ ਕੁਝ ਹੋਰ ਰੌਸ਼ਨੀ ਪਾਉਂਦੇ ਹਨ ?

ਉ: **ਗੁਰਮੁਖਿ ਪੰਥ ਸੁਖ ਚਾਹਤ ਸਕਲ ਪੰਥ,**
**ਸਕਲ ਦਰਸ ਗੁਰ ਦਰਸ ਅਧੀਨ ਹੈ॥**

***ਪਦ ਅਰਥ :*** ਗੁਰਮੁਖਿ ਪੰਥ—ਗੁਰਸਿੱਖੀ ਦੇ ਮਾਰਗ ਦੇ ਸੁਖ ਅਨੰਦ ਨੂੰ ਚਾਹੁੰਦੇ ਹਨ (ਪ੍ਰਾਪਤ ਕਰਨਾ)। ਸਕਲ ਪੰਥ—ਸਾਰੇ ਦੂਸਰੇ ਮੱਤ (ਮਤਾਂਤਰ)। ਸਕਲ ਦਰਸ—ਕਿਉਂਕਿ ਸਾਰੇ ਦਰਸ਼ਨ ਗੁਰੂ ਦੇ ਮੱਤ ਦੇ ਅਧੀਨ ਤਾਬਿਆ ਹੈਨ। ਇਸ ਲਈ ਕਿ ਪੂਰਨ ਬ੍ਰਹਮ ਨੇ ਆਪ ਗੁਰੂ ਅਵਤਾਰ ਲੈ ਕੇ ਇਸ ਮੱਤ ਨੂੰ ਚਲਾਇਆ ਹੈ ਅਤੇ ਦੂਸਰੇ ਮੱਤ ਜੋ ਹਨ, ਇਹ ਉਸਦੇ ਰਿਖੀਆਂ (ਮਹਾਤਮਾਂ) ਦੇ ਚਲਾਏ ਹੋਏ ਹਨ।

***ਅਰਥ :***

ਸਤਿਗੁਰੂ ਦੇ ਪੰਥ ਦੇ ਸੁਖ ਨੂੰ ਸਾਰੇ ਪੰਥ ਚਾਹੁੰਦੇ ਹਨ (ਕਿਉਂਕਿ) ਸਾਰੇ ਦਰਸ਼ਨ (ਮੱਤ-ਮਤਾਂਤਰ) ਗੁਰ ਦਰਸ਼ਨ (ਗੁਰਮਤ ਦੇ) ਅਧੀਨ ਹਨ, (ਅਥਵਾ ਜੋ ਜਗਿਆਸੂ ਗੁਰੂ ਦਰਸ਼ਨ ਦੇ ਅਧੀਨ ਹੋਇਆ ਹੈ) ਸਾਰੇ ਸੰਸਾਰੀ ਉਸਦਾ ਦਰਸ਼ਨ ਕਰਨਾ ਲੋੜਦੇ ਹਨ।

**ਸੁਰ ਸੁਰਸਰਿ ਗੁਰ ਚਰਨ ਸਰਨ ਚਾਹੈ,**
**ਬੇਦ ਬ੍ਰਹਮਾਦਿਕ ਸਬਦ ਲਿਵਲੀਨ ਹੈ॥**

***ਪਦ ਅਰਥ :*** ਸੁਰ—ਦੇਵਤੇ। ਸੁਰਸਰਿ—ਗੰਗਾ ਆਦਿ (ਸਮੂੰਹ ਤੀਰਥ) ਚਾਹੁੰਦੇ ਹਨ, ਸਤਿਗੁਰਾਂ ਦੇ ਚਰਨਾਂ ਦੀ ਸਰਨ ਵਾ ਸਤਿਗੁਰਾਂ ਦੀ ਚਰਨ ਸਰਨ ਪ੍ਰਾਪਤ ਹੋਇਆਂ ਉਸ ਗੁਰਮੁਖ ਨੂੰ ਸਭ ਤੀਰਥ ਹੀ ਲੋਚਨ ਲੱਗ ਪੈਂਦੇ ਹਨ ਉਹ ਐਡਾ ਪਵਿੱਤ੍ਰ ਹੋ ਜਾਂਦਾ ਹੈ। ਬੇਦ ਬ੍ਰਹਮਾਦਿਕ—ਬੇਦ—(ਰਿਗ, ਜੁਜਰ, ਸਾਮ, ਅਥਰਵਣ) ਭੀ ਬ੍ਰਹਮਾ ਆਦਿਕ ਸਮੇਤ ਸਬਦ—ਗੁਰੂ ਦੀ (ਉਸਤਤਿ) ਵਿਚ ਲਿਵਲੀਨ—ਮਗਨ ਹਨ। ਅਥਵਾ ਜੋ ਸ਼ਬਦ ਵਿਚ ਮਗਨ ਹੋ ਜਾਵੇ ਉਸਨੂੰ ਬ੍ਰਹਮਾ ਆਦਿਕ ਤਥਾ ਬੇਦ ਭੀ ਸਲਾਹੁਣ ਲੱਗ ਜਾਂਦੇ ਹਨ।

***ਅਰਥ :***

ਦੇਵਤੇ ਤੇ ਦੇਵ ਨਦੀ (ਗੰਗਾ) ਗੁਰੂ ਜੀ ਦੀ ਚਰਨ ਸ਼ਰਨ ਚਾਹੁੰਦੇ ਹਨ ਅਤੇ ਵੇਦ ਤੇ ਬ੍ਰਹਮਾ ਵਰਗੇ (ਵੇਦ ਪਾਠੀ) ਗੁਰੂ ਸ਼ਬਦ ਵਿਚ ਲਿਵਲੀਨ ਹੋ ਰਹੇ ਹਨ।

**ਸਰਬ ਗਿਆਨ ਗੁਰ ਗਿਆਨ ਅਵਗਾਹਨ ਮੈ,**
**ਸਰਬ ਨਿਧਾਨ ਗੁਰ ਕ੍ਰਿਪਾ ਜਲ ਮੀਨ ਹੈ॥**

***ਪਦ ਅਰਥ :*** (ਗੁਰੂ ਦੇ) ਗਿਆਨ ਦੇ ਅਵਗਾਹਨ—ਦੀ ਥੌਹ ਲਗਾਨ ਵਿਚ, ਸਰਬ ਗਿਆਨ ਜੁਟੇ ਰਹਿੰਦੇ ਹਨ, ਵਾ ਗੁਰੂ ਗਿਆਨ ਨੂੰ ਜਿਸਨੇ, ਅਵਗਾਹਨ ਕਰ—ਕਮਾ ਲਿਆ ਓਸਨੂੰ ਸਭ ਪ੍ਰਕਾਰ ਦਾ ਗਿਆਨ ਆਪ ਹੀ ਪ੍ਰਾਪਤ ਹੁੰਦਾ ਹੈ। ਸਰਬ ਨਿਧਾਨ—ਸਾਰੇ ਤਰ੍ਹਾਂ ਦੀਆਂ ਨਿਧੀਆਂ, ਵਾ (ਭੰਡਾਰੇ ਰੂਪ ਸਿਧੀਆਂ) ਗੁਰੂ ਦੀ ਕ੍ਰਿਪਾ ਨਾਲ ਇਉਂ ਪ੍ਰਾਪਤ ਹੁੰਦੇ ਹਨ ਜਿਵੇਂ ਜਲ ਅਰੁ ਮੱਛਲੀ ਹੁੰਦੀ ਹੈ, ਭਾਵ ਜਲ ਮੱਛਲੀ ਦੇ ਘਣੇ ਸੰਬੰਧ ਵਾਂਗ ਗੁਰੂ ਕ੍ਰਿਪਾ ਦੇ ਪ੍ਰਭਾਵ ਕਰਕੇ ਇਸ ਮਾਰਗ ਵਿਚ ਸਭ ਰਿਧੀਆਂ ਸਿਧੀਆਂ ਅਰੁ ਨਿਧੀਆਂ ਸੁਤੇ ਹੀ ਪ੍ਰਾਪਤ ਹੋ ਜਾਇਆ ਕਰਦੀਆਂ ਹਨ।

***ਅਰਥ :***

ਗੁਰੂ ਦੇ ਗਿਆਨ ਨੂੰ ਵਿਚਾਰਨ ਵਿਚ ਹੀ ਸਾਰੇ ਗਿਆਨ ਹਨ, (ਅਤੇ ਰਿਧੀਆਂ ਸਿਧੀਆਂ ਤੇ ਨਿਧੀਆਂ ਰੂਪ ਸਾਰੇ ਖ਼ਜ਼ਾਨੇ) ਗੁਰੂ ਦੀ ਕ੍ਰਿਪਾ ਰੂਪ ਜਲ ਦੇ ਮੱਛ ਹਨ, ਅਰਥਾਤ ਜਿਵੇਂ ਪਾਣੀ ਵਿਚ ਮੱਛੀ ਦਾ ਹੋਣਾ ਲਾਜ਼ਮੀ ਹੈ, ਇਵੇਂ ਹੀ ਜਿਸ ਉਤੇ ਗੁਰੂ ਦੀ ਕ੍ਰਿਪਾ ਹੋ ਜਾਵੇ, ਉਸ ਕੋਲ ਰਿਧਾਂ, ਸਿਧਾਂ ਤੇ ਨਿਧਾਂ ਰੂਪ ਖ਼ਜ਼ਾਨੇ ਆਪਣੇ ਆਪ ਆ ਜਾਂਦੇ ਹਨ।

**ਜੋਗੀ ਜੋਗ ਜੁਗਤਿ ਮੈ ਭੋਗੀ ਭੋਗ ਭੁਗਤਿ ਮੈ,**
**ਗੁਰਮੁਖਿ ਨਿਜ ਪਦ ਕੁਲ ਅਕੁਲੀਨ ਹੈ॥੫੮॥**

***ਪਦ ਅਰਥ :*** ਜੋਗੀ ਜੋਗ ਜੁਗਤਿ ਮੈ—ਜੋਗ ਰੀਤੀ ਵਿਚ ਨਿਪੁੰਨ ਅਨਸਰ ਵਾਹਿਗੁਰੂ ਵਿਚ ਜੁਟਨ—ਜੁੜੇ ਰਹਿਣ ਵਾਲਾ (ਹੋਣ ਕਾਰਨ ਤਾਂ ਉਹ) ਜੋਗੀ ਹੁੰਦਾ ਹੈ। ਭੋਗ ਭੁਗਤਿ ਮੈ—ਸੰਸਾਰੀ ਪ੍ਰਭਤਾ, ਵਾ ਸੁਖਾਂ ਦੇ ਭੋਗਨ ਮਾਨਣ ਵਿਚ ਉਹ ਭੋਗੀ (ਵਿਭੂਤੀ ਵਾਨ)—ਪ੍ਰਭਤਾ ਵਾਲਾ ਹੁੰਦਾ ਹੈ। ਗੁਰਮੁਖਿ ਨਿਜ ਪਦ—ਉਂਝ ਉਹ ਗੁਰਮੁਖ, ਨਿਜ ਪਦ ਆਤਮ ਪਦ ਵਿਖੇ ਵਿਸਰਾਮ ਪਾ ਕੇ ਦੇਹ ਅਧਜਾਸ ਤੋਂ ਰਹਿਤ ਹੋਇਆ ਹੋਇਆ। ਕੁਲ ਅਕੁਲੀਨ ਹੈ—ਕੁਲ (ਜਾਤੀ ਗੋਤ ਆਦਿ) ਵਲੋਂ ਅਕੁਲੀਨ ਹੁੰਦਾ ਹੈ, ਭਾਵ ਇਕ ਗੁਰੂ ਕਾ ਸਿੱਖ ਬਣ ਕੇ ਹੋਰਨਾਂ ਜਾਤਾਂ ਪਾਤਾਂ ਤੋਂ ਮੂਲੋਂ ਹੀ ਛੁਟ ਜਾਂਦਾ ਹੈ।

***ਅਰਥ :***

ਗੁਰਮੁਖ ਜੋਗ ਦੀ ਜੁਗਤੀ ਵਿਚ ਪੂਰਨ ਹੋਣ ਕਰਕੇ ਜੋਗੀ ਹਨ, ਭੋਗਾਂ ਦੇ ਭੋਗਣ ਵਾਲੇ ਚਤੁਰ ਭੋਗੀ ਹਨ, ਅਥਵਾ—ਭੋਗਾਂ ਨੂੰ ਭੋਗਣ ਵਾਲੇ ਭੋਗੀ ਹੋ ਕੇ ਵੀ ਗੁਰਸਿੱਖ

ਜੋਗ ਦੀ ਜੁਗਤੀ ਵਾਲੇ ਪੂਰਨ ਜੋਗੀ ਹਨ ਅਤੇ ਗੁਰਸਿੱਖ ਆਤਮ ਪਦ ਨੂੰ (ਪ੍ਰਾਪਤ ਕਰਕੇ) ਕੁਲ ਵਿਚ ਰਹਿੰਦੇ (ਹੋਏ ਭੀ) ਕੁਲਾਂ ਤੋਂ ਰਹਿਤ ਹਨ (ਅਰਥਾਤ ਗੁਰਸਿੱਖ ਨੇ) ਆਪਣੀ ਜਾਤ ਗੋਤ ਦਾ ਤਿਆਗਨ ਨਹੀਂ ਕੀਤਾ ਸਗੋਂ ਜਾਤ ਗੋਤ ਦੇ ਅਭਿਮਾਨ ਦਾ ਤਿਆਗ ਕਰ ਦਿੱਤਾ ਹੈ।੫੮।

***ਭਾਵਾਰਥ :*** ਗੁਰਮੁਖ, ਗੁਰੂ ਦੀ ਸਿਖਿਆ ਦਾ ਧਾਰਨੀ ਹੋ ਕੇ ਸੰਸਾਰ ਵਿਚ ਹਰ ਪ੍ਰਕਾਰ ਦੀ ਕ੍ਰਿਆ ਕਰਦਿਆਂ ਹੋਇਆਂ ਭੀ ਹਰ ਕ੍ਰਿਆ ਦੇ ਅਭਿਮਾਨ ਦਾ ਤਿਆਗ ਕਰਕੇ ਰੱਬੀ ਮਾਰਗ 'ਤੇ ਤੁਰਿਆ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਪਿਛੇ ਆਪ ਜੀ ਨੇ ਜੋਗ ਜੁਗਤੀ ਦੀ ਰੂਪ-ਰੇਖਾ ਦਰਸਾਈ ਹੈ, ਪਰ ਗੁਰਮੁਖਾਂ ਦਾ ਜੋਗ ਮੱਤ ਆਪ ਨੇ ਵੱਖਰਾ ਦਰਸਾਇਆ ਹੈ, ਜਿਸਨੂੰ ਕਿ ਬਾਕੀ ਜੋਗੀਆਂ ਦੇ ਜੋਗ ਤੋਂ ਵੱਖਰਾ ਤੇ ਪਵਿੱਤ੍ਰ ਦਰਸਾਇਆ ਹੈ, ਪਰ ਕੀ ਦੱਸੋਗੇ ਕਿ ਉਹ ਗੁਰਮੁਖਾਂ ਦਾ ਪਵਿੱਤ੍ਰ ਜੋਗ ਕੈਸਾ ਹੈ, ਜਿਸ ਦੇ ਪ੍ਰਤਾਪ ਕਰਕੇ ਉਹ ਗੁਰਮੁਖ ਪਰਮ ਪੂਜਜ ਬਣ ਕੇ ਪਦਾਰਥਾਂ ਵਿਚ ਵਰਤਦਾ ਹੋਇਆ ਭੀ ਜੋਗੀਆਂ ਵਾਲੀ ਸਹੀ ਦਸ਼ਾ ਵਿਚ ਵਰਤਦਾ ਰਹਿੰਦਾ ਹੈ, ਇਸ ਬਾਰੇ ਆਪਣੇ ਵੀਚਾਰ ਦਿਓ ?

**ਉ:** ਅਗੇ ਭਾਈ ਸਾਹਿਬ ਜੀ, ਇਸ ਕਬਿੱਤ ਦੁਆਰੇ ਜੋਗੀਆਂ ਦੇ ਜੋਗ ਦੀ ਜੁਗਤੀ ਦਾ ਨਿਰੂਪਣ ਕਰਦੇ ਹਨ, ਜਿਸਨੂੰ ਕਈ ਕੁ ਪ੍ਰਤੱਖ ਪ੍ਰਮਾਣ ਦੇ ਕੇ ਦਰਸਾਉਂਦੇ ਹਨ :

**ਉਲਟਿ ਪਵਨ ਮਨ ਮੀਨ ਕੀ ਚਪਲ ਗਤਿ,**
**ਸੁਖਮਨਾ ਸੰਗਮ ਕੈ ਬ੍ਰਹਮ ਸਥਾਨ ਹੈ ॥**

***ਪਦ ਅਰਥ :*** ਸੁਖਮਨਾ—ਇਕ ਨਾੜੀ ਦਾ ਨਾਮ ਹੈ, ਜੋ ਇੜਾ ਤੇ ਪਿੰਗਲਾ ਤੋਂ ਉਪਰ ਹੈ। ਸੰਗਮ—ਮਿਲਾਪ ਦੀ ਜਗ੍ਹਾ। ਬ੍ਰਹਮ ਸਥਾਨ ਹੈ—ਬ੍ਰਹਮ ਦੀ ਜਗ੍ਹਾ ਦਸਮ ਦੁਆਰ। ਮੀਨ ਕੀ ਚਪਲ ਗਤਿ—ਮੱਛੀ ਦੀ ਚੰਚਲ ਗਤੀ ਸਮਾਨ। ਉਲਟਿ ਪਵਨ ਮਨ—ਮਨ ਅਤੇ ਪੌਣ ਨੂੰ। ਸੁਖਮਨਾ ਸੰਗਮ ਕੈ—ਸੁਖਮਨਾ ਨਾੜੀ (ਵਿਚਕਾਰਲੀ ਸੁਰ ਦੁਆਰੇ)। ਸੰਗਮ ਕੈ ਸਾਥ ਕਰਕੇ ਨਾਲੋਂ ਨਾਲ—ਵਿਚ ਦੀ। ਉਲਟਿ—ਉਲਟਾ ਕੇ (ਬਾਹਰ ਵਲੋਂ ਅੰਤਰ ਮੁਖ ਪਲਟ ਕੇ) (ਬ੍ਰਹਮ ਰੰਧਰ—ਦਸਮ ਦੁਆਰ) ਮੋਖ ਦੁਆਰ ਵਿਚ ਹੋਵੇ ਟਿਕੇ—ਭਾਵ ਸੁਰਤ ਨੂੰ ਇਸਥਿਤ ਕਰੇ।

***ਅਰਥ :***

ਮੱਛੀ ਜੈਸੀ ਗਤੀ ਵਾਲੇ ਚੰਚਲ ਮਨ ਤੇ ਸ੍ਵਾਸਾਂ ਨੂੰ ਉਲਟਾ ਕੇ ਸੁਖਮਨਾ ਦੇ ਮਿਲਾਪ ਦੀ ਜਗ੍ਹਾ ਜੋ ਦਸਮ ਦੁਆਰ ਹੈ (ਉਥੇ ਜਾ ਕੇ) ਜੋ ਸ੍ਵਾਸ, ਮਨ ਤੇ ਸੁਰਤ ਹੈ, ਉਸਨੂੰ ਟਿਕਾ ਲਵੇ।

**ਸਾਗਰ ਸਲਿਲ ਗਹਿ ਗਗਨ ਘਟਾ ਘਮੰਡ,**
**ਉਨਮਨ ਮਗਨ ਲਗਨ ਗੁਰ ਗਿਆਨ ਹੈ ॥**

***ਪਦ ਅਰਥ :*** ਸਾਗਰ—ਸਮੁੰਦਰ। ਸਲਿਲ—ਪਾਣੀ। ਘਟਾ ਘਮੰਡ—ਕਾਲੇ ਬੱਦਲਾਂ ਦਾ ਜਮਘਟ। ਜਿਸ ਤਰ੍ਹਾਂ ਸਮੁੰਦਰ ਵਿਚੋਂ (ਪਾਣੀ ਪੀਂਦੇ ਸਮੇਂ ਬੱਦਲ) ਗਹਿ—ਖਿੱਚ ਕੇ। ਗਗਨ—ਅਕਾਸ਼ ਵਿਚ। ਘਟਾ—ਬੱਦਲੀਆਂ ਦੇ ਜਮਘਟ—ਸੰਘਟ ਰੂਪ ਵਿਚ ਘਮੰਡ—ਘਿਰ ਆਇਆ ਕਰਦੇ ਹਨ। ਇਸੇ ਤਰ੍ਹਾਂ ਮਨ, ਪ੍ਰਾਣਾਂ ਰੂਪ ਜਲ ਦੇ ਸਾਗਰ (ਨਾਭ ਅਸਥਾਨ) ਤੋਂ ਪਉਣ ਨੂੰ ਸਹਿਜੇ ਸਹਿਜੇ ਸੁਖਮਨਾ (ਨਾਲੀ ਵਿਚ ਦੀ ਗ੍ਰਹਿਣ ਕਰਕੇ) ਗੁਰ ਗਿਆਨ—(ਸ਼ਬਦ ਗੁਰ-ਮੰਤਰ) ਵਿਚ। ਲਗਨ—ਲੱਗਿਆਂ ਜੁੜਿਆਂ ਹੋਇਆਂ। ਉਨਮਨੀ ਭਾਵ ਵਿਖੇ ਮਗਨ ਹੋ ਜਾਵੇ ਭਾਵ ਉਰਧ ਕਮਲ ਰੂਪ ਅਕਾਸ਼ ਵਿਖੇ—ਦਸਮ ਦੁਆਰ ਅੰਦਰ ਸੁਰਤ ਨੂੰ ਸਹਿਜ ਸੁਭਾਈ ਦਸ਼ਾ ਵਿਚ ਟਿਕਾਵੇ।

***ਅਰਥ :***

(ਜਿਵੇਂ) ਸਮੁੰਦਰ ਵਿਚੋਂ ਪਾਣੀ ਗ੍ਰਹਿਣ ਕਰਨ ਸਮੇਂ ਅਕਾਸ਼ ਵਿਚ ਘਟਾ ਦਾ ਘਮੰਡ—(ਜਮਘਟ) ਹੋ ਜਾਂਦਾ ਹੈ, ਇਸ ਤਰ੍ਹਾਂ ਸਾਗਰ ਰੂਪ ਜੋ ਨਾਭੀ ਸਥਾਨ ਹੈ ਉਥੋਂ ਸ੍ਵਾਸਾਂ ਰੂਪ ਜਲ ਨੂੰ ਧੀਰੇ ਧੀਰੇ ਗ੍ਰਹਿਣ ਕਰੇ, ਅਤੇ ਗੁਰ ਗਿਆਨ (ਗੁਰ ਮੰਤ੍ਰ ਦੀ) ਲਗਨ ਸੰਜੁਗਤ ਉਨਮਨੀ ਵਿਚ ਮਗਨ ਹੋ ਜਾਵੇ (ਅਰਥਾਤ ਸੁਰਤ ਨੂੰ ਗੁਰ ਮੰਤਰ ਵਿਚ ਜੋੜੀ ਰੱਖਦੇ ਹੋਇਆਂ, ਸ੍ਵਾਸਾਂ ਨੂੰ ਨਾਭੀ ਸਥਾਨ ਤੋਂ ਉਤਾਹਾਂ ਨੂੰ ਧੀਰੇ ਧੀਰੇ ਲਿਜਾਂਦਿਆਂ ਹੋਇਆਂ, ਸੁਖਮਨਾ ਦੇ ਰਸਤੇ ਤੁਰੀਆ ਪਦ ਵਿਚ ਜਾ ਕੇ ਮਸਤ ਹੋ ਜਾਵੇ, ਭਾਵ ਹੈ ਕਿ ਆਪਾ ਭੁਲਾ ਕੇ ਸੁਰਤ ਉਥੇ ਹੀ ਟਿਕ ਜਾਵੇ)।

**ਜੋਤਿ ਮੈ ਜੋਤੀ ਸਰੂਪ ਦਾਮਿਨੀ ਚਮਤਕਾਰ,**
**ਗਰਜਤ ਅਨਹਦ ਸਬਦ ਨੀਸਾਨ ਹੈ ॥**

***ਪਦ ਅਰਥ :*** ਜੋਤਿ ਮੈ—ਜੋਤ ਵਿਚ ਪਰਚ ਕੇ। ਜੋਤੀ ਸਰੂਪ—ਜੋਤੀ ਸਰੂਪ ਹੋ ਜਾਇਆ ਕਰਦੀ ਹੈ। (ਇਸ ਤਰ੍ਹਾਂ ਬਾਰੰ ਬਾਰ ਸ੍ਵਾਸ ਸ੍ਵਾਸ ਨਾਮ ਦੀ ਤਾਰ ਬੰਨ੍ਹ ਕੇ, ਪ੍ਰਾਣਾਂ ਦੇ ਉਪਰਲੇ ਟਿਕਾਣੇ ਵਾਲੇ ਅਸਥਾਨ ਉਪਰ ਸੁਰਤ ਦੇ ਇਸਥਿਤ ਕਰਦਿਆਂ)। ਦਾਮਿਨੀ—ਬਿਜਲੀ (ਸਮਾਨ)। ਚਮਤਕਾਰ—ਪ੍ਰਕਾਸ਼, ਪ੍ਰਗਟ ਹੋਇਆ ਕਰਦਾ ਹੈ, ਜਦ ਕਿ

ਗਰਜਤ ਅਨਹਦ—ਅਨਹਦ ਸ਼ਬਦ ਦੀ ਧੁਨੀ ਦਾ ਨਗਾਰਾ ਵੱਜਣ ਲੱਗ ਪੈਂਦਾ ਹੈ।

**ਅਰਥ :**

(ਇਸ ਤਰ੍ਹਾਂ ਫਿਰ ਜਦੋਂ) ਜੋਤੀ ਵਿਚ ਜੋਤੀ ਸਰੂਪ (ਹੋ ਕੇ ਮਿਲੇਗਾ ਤਾਂ) ਬਿਜਲੀ ਦੇ ਚਮਤਕਾਰ (ਜੇਹਾ ਪ੍ਰਕਾਸ਼) ਹੋਵੇਗਾ, ਅਤੇ ਬੱਦਲਾਂ ਦੇ ਗਰਜਨ ਜਿਹਾ ਅਨਹਦ ਸ਼ਬਦ ਪ੍ਰਗਟ ਹੋਵੇਗਾ।

**ਨਿਝਰ ਅਪਾਰ ਧਾਰ ਬਰਖਾ ਅੰਮ੍ਰਿਤ ਜਲ,**
**ਸੇਵਕ ਸਕਲ ਫਲ ਸਰਬ ਨਿਧਾਨ ਹੈ ॥੫੯॥**

***ਪਦ ਅਰਥ :*** ਨਿਝਰ—ਇਕ ਰਸ ਅਪਾਰ ਧਾਰਾ ਦਾ ਲਗਾਤਾਰ ਪ੍ਰਵਾਹ ਪ੍ਰਵਿਰਤ ਹੋਇਆਂ, ਝਰਦਾ ਹੋਇਆ ਆਪਣੇ ਅੰਦਰ ਪ੍ਰਤੀਤ ਕਰਿਆ ਕਰਦਾ ਹੈ। ਜਿਸ ਤਰ੍ਹਾਂ ਵਰਖਾ ਦੇ ਅੰਮ੍ਰਿਤ (ਅਮਰੀ) ਜਲ ਦੀਆਂ ਧਾਰਾਂ ਰਿਮ ਝਿਮ ਰਿਮ ਝਿਮ ਇਕ ਸਾਰ ਬਰਸਿਆ ਕਰਦੀਆਂ ਹਨ। ਬੱਸ ਜਿਸਨੂੰ ਇਹ ਪ੍ਰਾਪਤ ਹੋ ਗਿਆ ਉਸਦੇ ਸਭ ਹੀ ਸੇਵਕ ਦਾਸ ਹੋ ਜਾਂਦੇ ਹਨ, ਭਾਵ ਉਹ ਸਭ ਦਾ ਹੀ ਪੂਜਣ ਜੋਗ ਬਣ ਜਾਂਦਾ ਹੈ। ਫਲ ਸਰਬ ਨਿਧਾਨ ਹੈ—ਤੇ ਸਭੇ ਫਲ (ਧਰਮ, ਅਰਥ, ਕਾਮ, ਮੋਖ) ਦਾ ਉਹ ਖ਼ਜ਼ਾਨਾ ਹੋ ਜਾਂਦਾ ਹੈ। (ਅਰਥਾਤ ਜੋ ਚਾਹੇ ਤੇ ਜਿਸਨੂੰ ਚਾਹੇ ਸਭ ਕੁਝ ਹੀ ਦੇਣ ਲਈ ਸਮਰੱਥ ਹੋ ਜਾਇਆ ਕਰਦਾ ਹੈ)।

**ਅਰਥ :**

(ਉਸ ਵੇਲੇ) ਜਲ ਦੀ ਨਿਝਰ ਵਰਖਾ (ਹੋਣ ਵਾਂਗੂੰ) ਅੰਮ੍ਰਿਤ ਜਲ ਦੀ ਅਪਾਰ ਧਾਰਾ ਰੂਪ ਲਗਾਤਾਰ ਵਰਖਾ (ਹੋਵੇਗੀ) ਜਿਸ ਕਰਕੇ ਸੇਵਕ ਨੂੰ ਸਾਰੇ ਫਲ ਤੇ ਸਾਰੇ ਖ਼ਜ਼ਾਨੇ (ਸੁਤੇ ਹੀ ਪ੍ਰਾਪਤ ਹੋ ਜਾਣਗੇ)।੫੯।

***ਭਾਵਾਰਥ :*** ਇਸ ਉਪਰਲੇ ਕਬਿੱਤ ਵਿਚ ਭਾਈ ਸਾਹਿਬ ਜੀ ਉਨ੍ਹਾਂ ਜੋਗੀਆਂ ਦੀ, ਜੋ ਜੋਗ ਮਾਰਗ ਦੇ ਪਾਂਧੀ ਬਣੇ ਹਨ, ਉਨ੍ਹਾਂ ਦਾ ਜ਼ਿਕਰ ਕਰਦੇ ਹਨ ਕਿ ਉਨ੍ਹਾਂ ਨੂੰ ਪਤਾ ਹੈ ਕਿ "ਜੋਗੇ ਕਾ ਮਾਰਗ ਬਿਖਮ ਹੈ ਜੋਗੀ" ਭਾਵ ਹੈ ਕਿ ਇਸ ਜੋਗ ਦਾ ਮਾਰਗ ਬਹੁਤ ਹੀ ਕਠਨ ਹੈ, ਇਸ ਲਈ ਇਸ ਮਾਰਗ ਦੁਆਰੇ ਸਫ਼ਰ ਕਰਦਿਆਂ ਸਫਲਤਾ ਪ੍ਰਾਪਤ ਹੋਣੀ ਅਸੰਭਵ ਹੈ। ਸੋ, ਜਿਨ੍ਹਾਂ ਗੁਰਮੁਖਾਂ ਨੇ ਗੁਰਮਤ ਦੇ ਸਹਿਜ ਜੋਗ ਨੂੰ ਅਪਨਾਇਆ ਹੈ, ਉਹ ਆਤਮਕ ਗਿਆਨ ਦੀ ਪ੍ਰਾਪਤੀ ਦੁਆਰੇ ਸਹਿਜੇ ਹੀ ਆਪਣੇ ਸ੍ਵੈ-ਸਰੂਪ ਵਿਚ ਸਥਿਰ ਹੋ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਦੇ ਸਰਬੋਤਮ ਜੀਵਨ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਉਨ੍ਹਾਂ ਦੇ ਪ੍ਰਤੱਖ ਵਰਤਾਰੇ ਦੀ ਭੀ ਕੁਝ ਰੂਪ-ਰੇਖਾ ਦਰਸਾਓ, ਅਤੇ ਉਨ੍ਹਾਂ ਨੂੰ ਜੋ ਮਾਨਸਕ ਸੁਖਾਂ ਦੀ ਪ੍ਰਾਪਤੀ ਹੋਇਆ ਕਰਦੀ ਹੈ, ਉਨ੍ਹਾਂ ਦੀ ਭੀ ਕੁਝ ਜਾਣਕਾਰੀ ਦਿਓ ਕਿ ਤੁਸੀਂ ਉਨ੍ਹਾਂ ਦੇ ਸਮੁੱਚੇ ਜੀਵਨ ਬਾਰੇ ਕਿਵੇਂ ਅਨੁਭਵ ਕਰਦੇ ਹੋ ਤਾਕਿ ਸਾਨੂੰ ਭੀ ਉਨ੍ਹਾਂ ਬਾਰੇ ਕੁਝ ਸੂਝ-ਬੂਝ ਮਿਲ ਸਕੇ ?

**ਉ:** ਅੱਗੇ ਭਾਈ ਸਾਹਿਬ ਜੀ, ਇਸ ਕਬਿੱਤ ਵਿਚ ਉਨ੍ਹਾਂ ਗੁਰਮੁਖਾਂ ਦੇ ਪ੍ਰਤੱਖ ਵਰਤ ਰਹੇ ਵਰਤਾਰੇ ਨੂੰ ਜਿਵੇਂ ਅਨੁਭਵ ਕਰਦੇ ਹਨ, ਉਸ ਦੇ ਸੰਬੰਧ ਵਿਚ ਅਤੇ ਉਨ੍ਹਾਂ ਦੇ ਪ੍ਰਤੱਖ ਪ੍ਰਾਪਤ ਹੋਏ, ਸੁਖ ਦਾ ਭੀ ਨਾਮ-ਮਾਤ੍ਰ ਵਰਣਨ ਕਰਦੇ ਹਨ :

**ਲੋਗਨ ਮੈ ਲੋਗਾਚਾਰ ਬੇਦਨ ਮੈ ਬੇਦ ਬੀਚਾਰ,**
**ਲੋਗ ਬੇਦ ਬੀਸ ਇਕ-ਈਸ ਗੁਰ ਗਿਆਨ ਹੈ ॥**

***ਪਦ ਅਰਥ :*** ਲੋਗਨ ਮੈ ਲੋਗਾਚਾਰ—(ਉਹ ਗੁਰਮੁਖ) ਲੋਗਨ ਵਿਚ ਲੋਗਾਚਾਰ—(ਪ੍ਰਤੱਖ ਜਦ ਉਹ ਲੋਕਾਂ ਵਿਚ ਜਾਂ ਪਰਵਾਰ ਸਰਬੰਧੀਆਂ ਜਾਂ ਕਾਰਾਂ-ਵਿਹਾਰਾਂ ਵਾਲਿਆਂ ਵਿਚ ਵਰਤਦਾ ਹੈ ਤਾਂ) ਲੋਕ ਮਰਯਾਦਾ ਅਨੁਸਾਰ ਜੈਸੀ ਜੈਸੀ ਲੋੜ ਵਾਪਰੇ ਉਸੇ ਤਰ੍ਹਾਂ ਹੀ ਵਿਹਾਰ ਨਿਬਾਹਿਆ ਕਰਦਾ ਹੈ। ਬੇਦਨ ਮੈ—ਅਤੇ ਜਦ ਬੇਦਾਂ ਵਿਚ ਨਿਰੂਪਨ ਕੀਤੀ ਹੋਈ ਬੇਦ ਬੀਚਾਰ—ਧਰਮ ਮਰਯਾਦਾ ਭੁਗਤਾਨ ਦਾ ਸਮਾਂ ਆਣ ਬਣਦਾ ਹੈ ਤਾਂ ਉਸੇ ਅਨੁਸਾਰ ਹੀ ਵਰਤਣ ਲੱਗ ਪਿਆ ਕਰਦਾ ਹੈ। ਪਰ ਲੋਕ ਬੇਦ ਮਰਯਾਦਾ ਪ੍ਰਵਿਰਤੀ ਨੂੰ ਕਾਲ ਦੇ ਅਧੀਨ ਵਰਤਣ ਵਾਲੀ ਬੀਹਾਂ (ਵਿਸਵਿਆਂ) ਦੀ ਹੱਦ ਵਿਚ ਵਰਤਣ ਵਾਲੀ ਸੰਸਾਰੀ ਜਾਣ ਕੇ। ਇਕ ਈਸ—ਅੰਦਰੋਂ ਉਹ (ਇਕੀਸਵੇਂ) ਸੰਸਾਰੋਂ ਪਾਰ—ਗੁਰੂ ਗਿਆਨ ਵਿਚ ਦ੍ਰਿੜ੍ਹ ਰਿਹਾ ਕਰਦਾ ਹੈ।

**ਅਰਥ :**

(ਗੁਰਸਿੱਖ) ਲੋਕਾਂ ਵਿਚ ਮਿਲ ਕੇ ਲੋਗ+ਆਚਾਰ) ਜਗਤ ਦੀ ਮਰਯਾਦਾ ਦੇ ਹੁਕਮ ਕਰਦਾ ਹੈ, ਅਤੇ ਬੇਦਾਂ ਦੀ ਵੀਚਾਰ (ਵਾਲੇ ਪੰਡਤਾਂ ਨਾਲ ਮਿਲਕੇ) ਵੇਦ ਦੀ ਵੀਚਾਰ (ਅਨੁਸਾਰ ਧਰਮ ਦੇ ਕਰਮ ਕਰਦਾ ਹੈ, ਕਿਉਂਕਿ ਉਹ ਸਮਝਦਾ ਹੈ ਕਿ) ਲੋਕਾਂ ਦੀ ਮਰਯਾਦਾ ਤੇ ਵੇਦ ਦੀ ਮਰਯਾਦਾ ਰੂਪ ਕਰਮ ਧਰਮ (ਬੀਸ) ਸੰਸਾਰ ਦੀ ਵਰਤਣ ਹੈ (ਇਸ ਕਰਕੇ ਉਸਦਾ ਮਨ) ਗੁਰੂ ਦੇ ਗਿਆਨ ਦੁਆਰਾ ਇਕ ਈਸ਼੍ਵਰ (ਵਿਚ ਹੀ ਜੁੜਿਆ ਰਹਿੰਦਾ) ਹੈ।

**ਜੋਗ ਮੈ ਨ ਜੋਗ ਭੋਗ ਮੈ ਨ ਖਾਨ ਪਾਨ,**
**ਜੋਗ ਭੋਗਾਤੀਤ ਉਨਮਨ ਉਨਮਾਨ ਹੈ ॥**

***ਪਦ ਅਰਥ :*** ਜੋਗ ਮੈ ਨ ਜੋਗ—ਵਾਹਿਗੁਰੂ ਵਿਚ ਜੁੜੇ ਹੋਏ ਗੁਰਮੁਖ ਜੋਗ ਨੂੰ ਸਾਧਦੇ ਹੋਏ ਭੀ ਲੋਕ ਬੇਦ ਪ੍ਰਸਿੱਧ ਰੀਤੇ ਵਾਲੇ ਜੋਗ ਨੂੰ ਨਹੀਂ ਸਾਧਦੇ। ਭੋਗ ਮੈ ਨ ਖਾਨ ਪਾਨ—ਇਸੇ ਤਰ੍ਹਾਂ ਖਾਂਦੇ ਪੀਂਦੇ, ਪਹਿਰਦੇ, ਸੁਖ ਮਾਣਦੇ ਭੀ ਮਾਨੋਂ ਭੋਗਾਂ ਨੂੰ ਗ੍ਰਹਿਣ ਨਹੀਂ ਕਰਿਆ ਕਰਦੇ, ਉਨ੍ਹਾਂ ਦਾ ਵਰਤਾਰਾ ਜੋਗ ਅਰ ਭੋਗ ਦੋਹਾਂ ਤੋਂ ਹੀ ਵੱਖਰਾ ਹੈ, ਉਹ ਉਨਮਨੀ ਭਾਵ ਵਿਚ ਹੀ ਵਰਤਣਹਾਰਾ ਉਨਮਾਨ (ਵੀਚਾਰ) ਕਰਣਹਾਰ ਹੀ ਹੁੰਦਾ ਹੈ।

***ਅਰਥ :***

(ਇਸੇ ਕਰਕੇ ਉਹ ਗੁਰਮੁਖ) ਜੋਗ ਦੀ ਸਾਧਨਾ ਵਿਚ ਲੱਗਾ ਹੋਇਆ ਪ੍ਰਤੀਤ ਹੁੰਦਾ ਹੋਇਆ ਭੀ ਜੋਗ ਨਹੀਂ (ਕਰਦਾ ਅਤੇ ਖਾਨ, ਪਾਨ, ਆਦਿਕ ਵਿਹਾਰ ਕਰਦਾ ਹੋਇਆ ਭੀ) ਭੋਗ ਨਹੀਂ ਕਰਦਾ, (ਸਗੋਂ) ਉਹ ਜੋਗ ਤੇ ਭੋਗ (ਦੋਹਾਂ ਤੋਂ) ਅਤੀਤ ਹੋ ਕੇ ਤੁਰੀਆ ਪਦ (ਦੇ ਅਨੰਦ ਨੂੰ) ਮਾਣਦਾ ਹੈ।

**ਦ੍ਰਿਸਟਿ ਦਰਸ ਧਿਆਨ, ਸਬਦ ਸੁਰਤਿ ਗਿਆਨ,**
**ਗਿਆਨ ਧਿਆਨ ਲਖਿ ਪ੍ਰੇਮ ਪਰਮ ਨਿਧਾਨ ਹੈ ॥**

***ਪਦ ਅਰਥ :*** ਦ੍ਰਿਸਟਿ ਦਰਸ—(ਦਰਸ਼ਨ ਜੋਗ ਦ੍ਰਿਸ਼ਯ) ਉਨ੍ਹਾਂ ਦੀ ਦ੍ਰਿਸ਼ਟੀ ਨਿਗ੍ਹਾ ਵਿਚ ਆਉਂਦੀ ਹੈ, ਉਸ ਵਿਚ ਇਕ ਵਾਹਿਗੁਰੂ (ਸਤਿਗੁਰ ਅੰਤਰਜਾਮੀ) ਦਾ ਹੀ ਧਿਆਨ ਕਰਦੇ ਹਨ। ਸਬਦ ਸੁਰਤਿ ਗਿਆਨ—ਜੋ ਕੁਝ ਸ਼ਬਦ (ਗੱਲ ਮਾਤ੍ਰ ਭੀ) ਸੁਰਤਿ ਉਨ੍ਹਾਂ ਦੇ ਸੁਣਨ ਵਿਚ ਆਵੇ (ਸਭ ਵਿਚ) ਉਸ ਕਰਤਾਰ ਦਾ ਗਿਆਨ ਹੀ ਬੁਝਿਆ ਕਰਦੇ ਹਨ। ਗਿਆਨ ਧਿਆਨ ਲਖਿ—ਬਸ ਇਸ ਤਰ੍ਹਾਂ ਗਿਆਨ ਧਿਆਨ ਵਿਚ ਤਤਪਰ ਹੋਏ ਏਸੇ (ਨਿਸ਼ਾਨੇ) ਨੂੰ ਧਾਰਨ ਕਰਦੇ। ਪ੍ਰੇਮ ਪਰਮ ਨਿਧਾਨ ਹੈ—ਪਰਮ ਪ੍ਰੇਮ ਦੇ ਭੰਡਾਰੇ ਬਣ ਜਾਂਦੇ ਹਨ।

***ਅਰਥ :***

(ਉਨ੍ਹਾਂ ਦੀ) ਦ੍ਰਿਸ਼ਟੀ ਵਿਚ ਗੁਰ ਦਰਸ਼ਨ ਦਾ ਧਿਆਨ (ਹੈ ਉਨ੍ਹਾਂ ਦੀ) ਸੁਰਤ ਵਿਚ ਗੁਰ ਸ਼ਬਦ ਦਾ ਗਿਆਨ ਹੈ (ਇਸ ਤਰ੍ਹਾਂ ਨਾਲ) ਧਿਆਨ ਤੇ ਗਿਆਨ (ਉਨ੍ਹਾਂ ਦਾ) (ਨਿਸ਼ਾਨਾ) ਹੈ। ਐਸੇ (ਗੁਰਸਿੱਖ) ਪ੍ਰੇਮ ਦੇ ਪਰਮ ਨਿਧਾਨ ਹਨ (ਅਰਥਾਤ ਪ੍ਰੇਮ ਪਦਾਰਥ ਦੇ ਨਕੋ ਨਕ ਭਰੇ ਹੋਏ ਖ਼ਜ਼ਾਨੇ ਹਨ)।

**ਮਨ ਬਚ ਕ੍ਰਮ ਸ੍ਰਮ ਸਾਧਨਾਧਜਾਤਮ ਕ੍ਰਮ,**
**ਗੁਰਮੁਖਿ ਸੁਖ ਸਰਬੋਤਿਮ ਨਿਧਾਨ ਹੈ ॥੬੦॥**

***ਪਦ ਅਰਥ :*** ਮਨ, ਬਾਣੀ, ਸਰੀਰ ਕਰਕੇ ਜੋ ਕੁਝ ਭੀ (ਸ੍ਰਮ ਸਾਧਨ) ਜਤਨ ਸਾਧਨਾ—ਉੱਦਮ ਉਹ ਧਾਰਦੇ ਹਨ ਉਸ ਵਿਚ ਅਧਿਆਤਮ ਕ੍ਰਮ ਆਤਮਾ ਨੂੰ ਆਸ੍ਰਯ ਕਰਨ ਵਾਲੇ ਆਤਮ ਪ੍ਰਾਇਣੀ ਵੀਚਾਰ ਨੂੰ ਹੀ ਸਨਮੁਖ ਰੱਖਦੇ ਹਨ। ਗੁਰਮੁਖਿ ਸੁਖ—ਗੁਰਮੁਖ ਸਰਬੋਤਿਮ (ਸੁਖ ਸ਼੍ਰੋਮਣੀ ਉੱਤਮ ਅਨੰਦ) ਦੇ ਨਿਧਾਨ—ਖ਼ਜ਼ਾਨੇ ਬਣ ਜਾਇਆ ਕਰਦੇ ਹਨ।

***ਅਰਥ :***

ਮਨ ਬਾਣੀ, ਸਰੀਰ (ਕਰਕੇ ਜੋ ਭੀ) ਕਸ਼ਟ (ਜਾਂ ਜਤਨ, ਸਾਧਨਾ ਕਰਦੇ ਹਨ, ਉਹ ਸਭ) ਅਧਿਆਤਮ ਕ੍ਰਮ (ਹੀ ਹੁੰਦਾ ਹੈ) ਇਸ ਤਰ੍ਹਾਂ ਨਾਲ ਗੁਰਮੁਖ ਸਾਰਿਆਂ ਤੋਂ ਉੱਤਮ ਸੁਖ ਦੇ ਖ਼ਜ਼ਾਨੇ ਹਨ।੬੦।

***ਭਾਵਾਰਥ :*** ਇਸ ਕਬਿੱਤ ਵਿਚ ਭੀ ਭਾਈ ਸਾਹਿਬ ਜੀ ਗੁਰਮੁਖਾਂ ਦੀ ਉਚੇਰੀ ਮਾਨਸਕ ਅਵੱਸਥਾ ਦਾ ਜ਼ਿਕਰ ਕਰਦੇ ਹਨ ਕਿ ਉਹ ਸੰਸਾਰ ਵਿਚ ਰਹਿੰਦੇ ਹੋਏ ਸੰਸਾਰ ਦੀ ਕ੍ਰਿਆ ਕਰਦੇ ਤਾਂ ਨਜ਼ਰ ਆਉਂਦੇ ਹਨ, ਪਰ ਮਨ ਕਰਕੇ ਕਿਸੇ ਭੀ ਕ੍ਰਿਆ ਵਿਚ ਉਹ ਖਚਤ ਨਹੀਂ ਹੁੰਦੇ। ਉਨ੍ਹਾਂ ਦਾ ਵਰਤਾਉ ਭੀ ਇਸੇ ਤਰ੍ਹਾਂ ਹੁੰਦਾ ਹੈ—(ਜਿਉ ਕਮਲ ਰਹੈ ਵਿਚਿ ਪਾਣੀ ਹੇ) ਉਹ ਮਨ, ਬਾਣੀ, ਸਰੀਰ ਕਰਕੇ ਹਰ ਪਦਾਰਥ ਤੋਂ ਨਿਰਲੇਪ ਜੀਵਨ ਗੁਜ਼ਾਰਦੇ ਹੋਏ ਸਹਿਜੇ ਹੀ ਰੱਬੀ-ਮਾਰਗ 'ਤੇ ਦਿਨੇ ਰਾਤ ਇਕ ਰਸ ਟੁਰੀ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਦੇ ਜੀਵਨ ਬਾਰੇ ਆਪ ਜੀ ਇਹ ਵੀਚਾਰ ਦਰਸਾਉਂਦੇ ਹੋ ਕਿ ਇਸ ਸੰਸਾਰ ਵਿਚ ਰਹਿੰਦੇ ਹੋਏ ਹੀ ਉਹ ਗੁਰਮੁਖ ਨਿਰਲੇਪ ਜੀਵਨ ਗੁਜ਼ਾਰਦੇ ਹਨ, ਇਸ ਪੱਖ ਨੂੰ ਆਪ ਜੀ ਕੋਈ ਪ੍ਰਤੱਖ ਉਦਾਹਰਣ ਦੇ ਕੇ ਜਾਣਕਾਰੀ ਦਿਓ, ਜਿਸ ਦੁਆਰੇ ਅਸੀਂ ਭੀ ਇਸ ਪੱਖ ਨੂੰ ਸਹੀ ਰੂਪ ਵਿਚ ਸਮਝ ਸਕੀਏ ?

**ਉ:** ਇਸ ਕਬਿੱਤ ਦੀਆਂ ਚੰਦ ਸਤਰਾਂ ਵਿਚ ਭਾਈ ਸਾਹਿਬ ਜੀ ਗੁਰਮੱਤ ਤੋਂ ਪ੍ਰੇਰਨਾ ਲੈ ਕੇ ਇਸ ਪੱਖ ਨੂੰ ਪ੍ਰਗਟਾਉਂਦੇ ਹਨ ਕਿ ਗੁਰਮੁਖ ਆਪਣੇ ਚੰਚਲ ਮਨ ਨੂੰ ਕਿਵੇਂ ਸਥਿਰ ਕਰਦੇ ਹਨ :

**ਸਬਦ ਸੁਰਤਿ ਲਿਵ ਧਾਵਤ ਬਰਜਿ ਰਾਖੈ,**
**ਨਿਹਚਲ ਮਤਿ ਮਨ ਉਨਮਨ ਭੀਨ ਹੈ ॥**

**ਗੁਰ ਉਪਦੇਸ ਨਿਰਮੋਲਕ ਰਤਨ ਧਨ,**
**ਪਰਮ ਨਿਧਾਨ ਗੁਰ ਗਿਆਨ ਲਿਵਲੀਨ ਹੈ ॥**

***ਪਦ ਅਰਥ :*** ਗੁਰ ਉਪਦੇਸ ਰੂਪ ਨਿਰਮੋਲਕ ਰਤਨ ਧਨ—ਅਮੋਲਕ ਰਤਨ ਨੂੰ ਪ੍ਰਾਪਤ ਹੋਇਆ (ਉਸਦੇ ਪ੍ਰਭਾਵ ਕਰਕੇ ਪ੍ਰਾਪਤ ਹੋਣ ਜੋਗ)। ਪਰਮ ਨਿਧਾਨ—ਵੱਡੇ ਤੋਂ ਵੱਡੇ ਭੰਡਾਰ ਬਰਕਤਾਂ ਦੇ ਖ਼ਜ਼ਾਨੇ ਰੂਪ ਗੁਰੂ ਗਿਆਨ ਦਾ ਮਾਲਕ ਬਣ ਕੇ ਉਹ ਲਿਵਲੀਨ (ਮਗਨ) ਹੋ ਕੇ ਬੇਪ੍ਰਵਾਹ—ਅਚਾਹ ਰਹਿੰਦਾ ਹੈ, ਭਾਵ ਉਸਨੂੰ ਕੋਈ ਲੋੜ ਵਾਪਰ ਕੇ ਬਾਹਰ ਮੁਖੀ ਨਹੀਂ ਬਣਾ ਸਕਿਆ ਕਰਦੀ।

***ਅਰਥ :***

(ਜਿਸਨੂੰ) ਗੁਰ ਉਪਦੇਸ਼ ਰੂਪ ਅਮੋਲਕ ਰਤਨਾਂ ਰੂਪ ਧਨ ਪ੍ਰਾਪਤ ਹੋਇਆ ਹੈ, (ਅਤੇ ਜੋ) ਪਰਮ ਨਿਧਾਨ ਰੂਪ ਗੁਰ ਗਿਆਨ ਵਿਚ ਲਿਵਲੀਨ ਰਹਿੰਦਾ ਹੈ।

**ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ,**
**ਸੋਹੰ ਹੰਸੋ ਏਕ-ਮੇਕ ਆਪਾ ਆਪੁ ਚੀਨ ਹੈ ॥੬੧॥**

***ਪਦ ਅਰਥ :*** ਸਬਦ ਸੁਰਤਿ—ਸ਼ਬਦ ਵਿਚ ਸੁਰਤ ਦੀ ਰੀਤੀ ਨਾਲ। ਲਿਵ—ਲਗਿਆਂ। ਗੁਰ—ਪਰਮਾਤਮਾ ਅਰੁ ਸਿੱਖ ਆਤਮਾ ਦੀ, ਸੰਧਿ ਜੋੜੀ ਮਿਲੇ—ਇਕ ਰੂਪ ਹੋ ਜਾਂਦੀ ਹੈ। (ਇਸ ਮਿਲਾਪ ਦੀ ਅਵਸਥਾ ਵਿਚ ਇਸਨੂੰ ਇਉਂ ਪ੍ਰਤੱਖ ਇਕ ਅਕਾਲ ਸਰੂਪ ਵਿਚ) ਮਿਲੇ—ਮਿਲੇ ਹੋਏ ਆਪ ਦੀ। ਚੀਨ—ਚਿਨਾਰ—ਪਛਾਣ ਹੁੰਦੀ ਹੈ। ਜਿਸਨੂੰ—ਗੁਰਮਤ ਅਨੁਸਾਰ ਇਸ ਤਰ੍ਹਾਂ ਅਨਭਉ ਦੁਆਰੇ ਪ੍ਰਗਟ ਕਰਦਾ ਹੈ ਕਿ—ਸੋਹੰ—ਓਹੋ ਹੀ ਮੈਂ (ਆਤਮਾ) ਹਾਂ, ਅਰੁ ਹੰਸੋ—(ਆਤਮਾ) ਸੋ—ਉਹ—ਹੈ।

***ਅਰਥ :***

(ਉਸ) ਗੁਰਸਿੱਖ ਦੀ ਸੁਰਤ ਦੀ ਲਿਵ ਸ਼ਬਦ ਦੀ ਸੰਧੀ ਵਿਚ ਮਿਲੀ ਹੈ (ਅਤੇ ਉਸਨੇ) 'ਸੋਹੰ—ਹੰਸੋ' (ਜਾਪ ਵਿਚ) ਇਕ-ਮਿਕ ਹੋ ਕੇ ਆਪਣਾ ਆਪ ਪਛਾਣ ਲਿਆ ਹੈ।੬੧।

***ਭਾਵਾਰਥ :*** ਜਿਵੇਂ ਬਾਲਮੀਕ ਦਾ ਸਿਮਰਨ 'ਮਰਾ, ਮਰਾ' ਤੋਂ ਰਾਮ ਰਾਮ ਹੋ ਗਿਆ ਸੀ, ਇਵੇਂ ਹੀ ਇਸ ਅਜਪਾ ਜਾਪ ਦੀ ਰੀਤੀ ਭੀ ਇਹੋ ਹੈ ਕਿ 'ਸੋਹੰ' ਸੋਹੰ ਜਪਦਿਆਂ ਜਪਦਿਆਂ 'ਹੰਸੋ' ਜਾਪ ਹੋ ਜਾਏ। ਜਦ ਸੋਹੰ—ਹੰਸੋ ਹੋ ਜਾਏ ਤਾਂ ਸਮਝਣਾ ਚਾਹੀਦਾ ਹੈ ਜੋ ਜੀਵ—ਈਸ ਇਕ ਹੋ ਗਏ।

ਪ੍ਰ: ਭਾਈ ਸਾਹਿਬ ਜੀਉ! ਜਿਸ ਸ਼ਬਦ ਵਿਚ ਸੁਰਤ ਲਗਾਇਆਂ ਗੁਰਸਿੱਖ ਦੀ ਪ੍ਰਭੂ ਨਾਲ ਸੰਧਿ ਮਿਲ ਕੇ ਸਰਬ-ਵਿਆਪਕ ਸਰੂਪ ਬ੍ਰਹਮ ਦੀ ਪਛਾਣ ਹੁੰਦੀ ਹੈ,

***ਪਦ ਅਰਥ :*** ਸਬਦ ਸੁਰਤਿ ਲਿਵ—ਸੁਆਸ ਸੁਆਸ ਸ਼ਬਦ ਅਭਯਾਸ ਵਿਚ ਸੁਰਤ ਦੀ ਲਿਵ ਲਗਾਂਦਿਆਂ। ਧਾਵਤ ਬਰਜਿ ਰਾਖੈ—(ਮਨ ਜਿਧਰ ਜਿਧਰ ਸੰਕਲਪ ਉਠਾਉਂਦਾ) ਧਾਵਤ—(ਦੌੜਦਾ ਹੋਵੇ) ਉਧਰੋਂ ਹੀ ਬਰਜ ਰਾਖੇ ਮੋੜ ਮੋੜ ਕੇ ਰੱਖਦਾ ਹੈ। ਨਿਹਚਲ ਮਤਿ—ਇਸ ਤਰ੍ਹਾਂ, ਨਿਹਚਲ, ਅਚਲ—ਅਡੋਲ ਹੋਈ ਹੋਈ ਮਤਿ ਨਿਸਚਾ ਕਰਨ ਵਾਲੀ ਸ਼ਕਤੀ ਮਨ ਦੀ ਉਨਮਨ (ਮਗਨਤਾ ਦੀ ਦਸ਼ਾ) ਵਿਚ ਭੀਨ ਹੈ—ਭਿੱਜ ਜਾਂਦੀ (ਪਰਚ ਜਾਂਦੀ) ਹੈ। (ਅਥਵਾ ਸਿੱਖੀ ਮੱਤ ਵਿਚ ਮਨ ਅਡੋਲ ਰਹਿ ਕੇ ਉਨਮਨੀ ਭਾਵ ਵਿਚ (ਰਚਿਆ ਰੁਝਿਆ) ਰਹਿੰਦਾ ਹੈ)।

***ਅਰਥ :***

(ਜਦੋਂ) ਸ਼ਬਦ ਵਿਚ ਸੁਰਤ ਦੀ ਲ਼ਿਵ (ਜੁੜਦੀ ਹੈ ਤਾਂ ਸਿੱਖ) ਭੱਜੇ ਜਾਂਦੇ (ਮਨ ਆਦਿਕ ਇੰਦ੍ਰੇ ਜਾਂ ਸਵਾਸਾਂ) ਨੂੰ ਰੋਕ ਰੱਖਦਾ ਹੈ, (ਜਿਸ ਕਰਕੇ) ਬੁੱਧੀ ਅਚੱਲ (ਹੋ ਜਾਂਦੀ ਹੈ ਅਤੇ) ਮਨ (ਉਨਮਨ) ਤੁਰੀਆ ਪਦ ਵਿਚ ਭਿੱਜ ਜਾਂਦਾ ਹੈ (ਅਥਵਾ ਉਨਮਨ ਭੀਨ—ਤੁਰੀ ਅਵਸਥਾ ਨਾਲ ਅਭੇਦ ਹੋ ਜਾਂਦਾ ਹੈ)।

**ਸਾਗਰ ਲਹਰ ਗਤਿ ਆਤਮ ਤਰੰਗ ਰੰਗ,**
**ਪਰਮਦਭੁਤ ਪਰਮਾਰਥ ਪ੍ਰਬੀਨ ਹੈ ॥**

***ਪਦ ਅਰਥ :*** (ਜਿਵੇਂ) ਸਾਗਰ (ਸਮੁੰਦਰ) ਵਿਚ ਲਹਿਰਾਂ ਦੀ (ਗਤਿ) ਚੇਸ਼ਟਾ ਅਨੇਕ ਪ੍ਰਕਾਰ ਦੀ ਹੁੰਦੀ ਹੋਈ ਭੀ ਇਕ ਸਮੁੰਦਰ ਰੂਪ ਹੀ ਹੁੰਦੀ ਹੈ। (ਇਸੀ ਤਰ੍ਹਾਂ) ਆਤਮ ਤਰੰਗ ਰੰਗ—ਆਤਮਾ ਵਿਚ ਰੰਗਾਂ ਰੰਗਾਂ ਦੀਆਂ ਤਰੰਗਾਂ—ਮਨੋ ਬ੍ਰਿਤੀਆਂ ਜਾਂ ਸੰਕਲਪਾਂ ਰੂਪ ਚੇਸ਼ਟਾ (ਕਲੋਲਾਂ)। ਪਰਮ ਅਦਭੁਤ—ਬਹੁਤ ਹੀ ਅਸਚਰਜ ਰੂਪ ਪ੍ਰਮਾਰਥ ਸਰੂਪ (ਪਰਮਾਤਮਾ) ਹੀ (ਪ੍ਰਮਾਰਥ) ਪ੍ਰਬੀਨ ਹੈ—ਵਿਸ਼ੇਸ਼ ਕਰਕੇ ਤੱਕਦਾ ਹੈ। ਭਾਵ ਅਨੰਤ ਪ੍ਰਕਾਰ ਦੀ ਰਚਨਾ ਵਿਚ ਉਸਨੂੰ ਇਕ ਵਾਹਿਗੁਰੂ ਦਾ ਪ੍ਰਕਾਸ਼ ਹੀ ਕਲੋਲ ਕਰਦਾ ਦਿਖਾਈ ਦਿਆ ਕਰਦਾ ਹੈ।

***ਅਰਥ :***

(ਜਿਵੇਂ) ਸਮੁੰਦਰ ਵਿਚ ਲਹਿਰਾਂ ਦੀ ਗਤੀ (ਅਨੇਕ ਤਰ੍ਹਾਂ ਦੀ ਆਵਾਜਾਈ) ਹੁੰਦੀ ਹੈ, (ਇਸੇ ਤਰ੍ਹਾਂ) ਆਤਮਾ ਵਿਚ ਰੰਗਾਂ ਰੰਗਾਂ ਦੇ ਤਰੰਗ (ਫੁਰਨੇ) ਉਠਦੇ ਹਨ, ਜੋ ਬੜੇ ਹੀ ਅਸਚਰਜ ਹਨ, (ਜਿਨ੍ਹਾਂ ਨੂੰ) ਪ੍ਰਮਾਰਥ ਪ੍ਰਬੀਨ ਪੁਰਸ਼ ਹੀ ਜਾਣ ਸਕਦਾ ਹੈ। ਭਾਵ ਰੱਬੀ ਮਾਰਗ 'ਤੇ ਸਫ਼ਰ ਕਰਨ ਵਾਲੇ ਹੀ ਅਨੁਭਵ ਕਰ ਸਕਦੇ ਹਨ।

ਉਸ ਬਾਰੇ ਕੁਝ ਹੋਰ ਖੁਲਾਸੇ ਰੂਪ ਵਿਚ ਜਾਣਕਾਰੀ ਦਿਓ ਕਿ ਉਨ੍ਹਾਂ ਦੀ ਮਾਨਸਕ ਉਡਾਣ ਕਿਤਨੀ ਕੁ ਉਚੇਰੀ ਹੋ ਜਾਇਆ ਕਰਦੀ ਹੈ ?

ਉ: ਹੁਣ ਭਾਈ ਜੀ, ਇਸ ਕਬਿੱਤ ਰਾਹੀਂ ਜੋ ਗੁਰਮੁਖਾਂ ਨੂੰ ਅਭਿਆਸ ਦੁਆਰੇ ਨਿਰਮਲ ਬੁੱਧੀ ਵਿਚ ਗਿਆਨ ਦਾ ਪ੍ਰਕਾਸ਼ ਹੋ ਆਉਂਦਾ ਹੈ, ਉਸ ਬਾਰੇ ਜ਼ਿਕਰ ਕਰਦੇ ਹਨ ਜਿਸ ਦੀ ਕਿ ਪ੍ਰਾਪਤੀ ਭਾਈ ਸਾਹਿਬ ਜੀ ਨੂੰ ਗੁਰਬਾਣੀ ਦੁਆਰੇ ਪ੍ਰਾਪਤ ਹੋਈ ਹੈ।

**ਸਬਦ ਸੁਰਤਿ ਅਵਗਾਹਨ ਬਿਮਲ ਮਤਿ,**
**ਸਬਦ ਸੁਰਤਿ ਗੁਰ ਗਿਆਨ ਕੋ ਪ੍ਰਗਾਸ ਹੈ॥**

***ਪਦ ਅਰਥ :*** ਸਬਦ ਸੁਰਤਿ—ਸ਼ਬਦ ਵਿਚ ਸੁਰਤ ਦੀ ਲਿਵ ਦੇ। ਅਵਗਾਹਨ—ਅਭਿਆਸ ਕਰਕੇ। ਬਿਮਲ ਮਤਿ—ਨਿਰਮਲ ਬੁੱਧੀ। ਕੂੜ ਸੱਚ ਨੂੰ ਸਹੀ ਸਮਝਣ ਵਾਲੀ ਮਤ ਪ੍ਰਾਪਤ ਹੋ ਆਉਂਦੀ ਹੈ। ਸਬਦ ਸੁਰਤਿ—ਸ਼ਬਦ ਸੁਰਤ ਦੇ ਪਰਚੇ। ਗੁਰ ਗਿਆਨ—ਦਾ ਪ੍ਰਗਾਸ ਹੋ ਆਉਣਾ ਪ੍ਰਗਟ ਹੋ ਆਉਂਦਾ ਹੈ।

***ਅਰਥ :***

ਸ਼ਬਦ ਨੂੰ ਸੁਰਤ ਨਾਲ ਵਿਚਾਰਨ ਕਰਕੇ ਸਰੋਤਮ ਬੁੱਧੀ ਪ੍ਰਗਟ ਹੁੰਦੀ ਹੈ ਅਤੇ ਸ਼ਬਦ ਨੂੰ ਸੁਰਤ ਕਰਕੇ ਗੁਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ।

**ਸਬਦ ਸੁਰਤਿ ਸਮ-ਦ੍ਰਿਸਟਿ ਕੈ ਦਿਬਿ ਜੋਤਿ,**
**ਸਬਦ ਸੁਰਤਿ ਲਿਵ ਅਨਭੈ ਅਭਿਆਸ ਹੈ॥**

***ਪਦ ਅਰਥ :*** ਸਬਦ ਸੁਰਤਿ—ਸ਼ਬਦ ਵਿਚ ਸੁਰਤ ਦੇ ਪਰਚ ਜਾਣ ਨਾਲ। ਸਮ-ਦ੍ਰਿਸਟਿ—(ਬ੍ਰਹਮ ਸਰੂਪ ਤੱਕਣ ਵਾਲੀ) ਨਿਗ੍ਹਾ ਕਰਕੇ, ਦਿੱਬ ਜੋਤ—(ਦੈਵੀ ਪ੍ਰਕਾਸ਼) ਬ੍ਰਹਮ ਸਾਖਯਾਤਕਾਰ ਪ੍ਰਾਪਤ ਹੋ ਆਉਂਦਾ ਹੈ। ਸਬਦ ਸੁਰਤਿ ਲਿਵ—ਸ਼ਬਦ ਸੁਰਤ ਦੀ ਲਿਵ ਦੇ ਅਭਿਆਸ ਕਰਕੇ ਹੀ ਬ੍ਰਹਮ ਦੀ ਪ੍ਰਤੱਖਤਾ ਦਾ ਅਭਿਆਸ ਦੇ ਮੁੜ ਮੁੜ ਤਰੰਗਾਂ (ਬਿਆਨ ਹੋਣ ਦੀ ਪ੍ਰਤੀਤੀ) ਹੋਇਆ ਕਰਦੀ ਹੈ।

***ਅਰਥ :***

ਸ਼ਬਦ ਸੁਰਤ ਦੀ ਵੀਚਾਰ ਕਰਕੇ ਸਮ-ਦ੍ਰਿਸ਼ਟੀ (ਪ੍ਰਾਪਤ) ਹੋ ਕੇ ਦਿੱਬ-ਜੋਤੀ ਪ੍ਰਗਟ ਹੁੰਦੀ ਹੈ ਅਤੇ ਸ਼ਬਦ ਸੁਰਤ ਦੀ ਲਿਵ ਤੋਂ ਅਨਭਉ (ਗਿਆਨ) ਅਭਿਆਸ ਪ੍ਰਗਟ ਹੁੰਦਾ ਹੈ।

**ਸਬਦ ਸੁਰਤਿ ਪਰਮਾਰਥ ਪਰਮ ਪਦ,**
**ਸਬਦ ਸੁਰਤਿ ਸੁਖ ਸਹਜ ਨਿਵਾਸ ਹੈ॥**

***ਪਦ ਅਰਥ :*** ਸਬਦ ਸੁਰਤਿ—ਸ਼ਬਦ ਵਿਖੇ ਸੁਰਤ ਦੇ ਅਭਿਆਸ ਕਰਕੇ ਪ੍ਰਮਾਰਥ ਸਰੂਪ (ਪਰਮ ਪ੍ਰਯੋਜਨ) ਪਰਮ ਪਦ (ਕੈਵਲ ਮੋਖ) ਦੀ ਪ੍ਰਾਪਤੀ ਹੋਇਆ ਕਰਦੀ ਹੈ। ਸ਼ਬਦ ਵਿਚ ਸੁਰਤ ਦੀ ਲਿਵ ਲਗਿਆਂ (ਸੁਖ ਸਹਜ) ਸਹਿਜ ਸਰੂਪੀ ਸੁਖ ਪਰਮਾਨੰਦ ਵਿਚ ਨਿਵਾਸ ਪ੍ਰਾਪਤ ਹੁੰਦਾ ਹੈ।

***ਅਰਥ :***

ਸ਼ਬਦ ਸੁਰਤ ਦੇ ਪ੍ਰਮਾਰਥ (ਸਿਧਾਂਤ) ਤੋਂ ਪਰਮਪਦ ਮਿਲਦਾ ਹੈ ਅਤੇ ਸ਼ਬਦ ਸੁਰਤ ਤੋਂ ਹੀ ਸਹਿਜ ਸੁਖ ਵਿਚ ਨਿਵਾਸ (ਹੁੰਦਾ) ਹੈ।

**ਸਬਦ ਸੁਰਤਿ ਲਿਵ ਪ੍ਰੇਮ ਰਸ ਰਸਿਕ ਹੁਇ,**
**ਸਬਦ ਸੁਰਤਿ ਲਿਵ ਬ੍ਰਹਮ ਬਿਸ੍ਵਾਸ ਹੈ॥੬੨॥**

***ਪਦ ਅਰਥ :*** ਸਬਦ ਸੁਰਤਿ—ਸ਼ਬਦ ਸੁਰਤ ਵਿਚ ਲਿਵ ਦੇ ਲੱਗਣ ਕਰਕੇ ਪ੍ਰੇਮ ਰਸ ਦਾ ਰਸੀਆ ਬਣਕੇ। ਸ਼ਬਦ ਸੁਰਤ ਦੀ ਲਿਵ ਦੇ ਕਾਰਣ ਬ੍ਰਹਮ ਬਿਸ੍ਵਾਸ ਸਰਬ ਠੌਰ (ਬ੍ਰਹਮ ਮੇਂ ਰਮੇ ਹੋਣ ਦਾ ਦ੍ਰਿੜ੍ਹ ਨਿਸਚਾ) ਬੱਝ ਜਾਂਦਾ ਹੈ।

***ਅਰਥ :***

ਸ਼ਬਦ ਸੁਰਤ ਹੀ ਪ੍ਰੇਮ ਰਸ ਦਾ ਰਸਕ ਹੁੰਦਾ ਹੈ, ਅਤੇ ਸ਼ਬਦ ਸੁਰਤ ਦੀ ਲਿਵ ਹੀ ਅਸਚਰਜ ਵਿਸ਼ਵਾਸ ਦਾ ਭਰੋਸਾ ਹੈ।੬੨।

***ਭਾਵਾਰਥ :*** ਜੋ ਗੁਰਮੁਖ ਸ਼ਬਦ ਵਿਚ ਸੁਰਤੀ ਨੂੰ ਜੋੜਨ ਦੀ ਮਸ਼ੱਕਤ ਕਰਦੇ ਹਨ, ਉਨ੍ਹਾਂ ਦੇ ਅੰਤਰ-ਆਤਮੇ ਗਿਆਨ ਦਾ ਪ੍ਰਕਾਸ਼ ਹੋ ਆਉਂਦਾ ਹੈ, ਅਤੇ ਉਸਦੇ ਅੰਦਰ ਹੀ ਬ੍ਰਹਮ-ਦ੍ਰਿਸ਼ਟੀ ਪ੍ਰਾਪਤ ਹੁੰਦਿਆਂ ਹੀ ਗਿਆਨ ਦਾ ਅਭਿਆਸ ਪ੍ਰਗਟ ਹੁੰਦਾ ਹੈ, ਉਹ ਫਿਰ ਪ੍ਰੇਮ-ਰਸ ਦਾ ਰਸੀਆ ਹੋ ਸਦੀਵੀ-ਕਾਲ ਹੀ ਨਿਜਾਨੰਦ ਵਿਚ ਮਗਨ ਰਹਿੰਦਾ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਸ ਗੁਰਮੁਖਾਂ ਦੀ ਉਚੇਰੀ ਅਵਸਥਾ ਬਾਰੇ ਆਪ ਆਪਣੇ ਵੀਚਾਰ ਪ੍ਰਗਟਾਉਂਦੇ ਹੋ, ਕੀ ਦੱਸੋਗੇ ਕਿ ਇਸ ਅਨਭਉ ਦੇ ਪ੍ਰਾਪਤ ਕਰਨ ਲਈ ਸ਼ਬਦ ਵਿਚ ਸੁਰਤੀ ਦਾ ਗਿਆਨ ਤਦਾਕਾਰ ਕਰਨਾ ਕਿਤਨਾ ਕੁ ਜ਼ਰੂਰੀ ਹੈ ?

ਉ: ਇਸ ਕਬਿੱਤ ਵਿਚ ਭਾਈ ਸਾਹਿਬ ਜੀ ਧਿਆਨ ਨੂੰ ਸ਼ਬਦ ਦੇ ਆਸਰੇ ਹਰ ਸਮੇਂ ਹਰ ਪਖੋਂ ਰੋਕ-ਥਾਮ ਵਿਚ ਰੱਖਣਾ ਅਤਿਅੰਤ ਜ਼ਰੂਰੀ ਦਰਸਾ ਰਹੇ ਹਨ, ਜਿਸ ਅਭਿਆਸ ਦਾ ਸਦਕਾ ਸੇਵਕ ਪਰ ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਹੋਇਆ ਕਰਦੀ ਹੈ :

**ਦ੍ਰਿਸਟਿ ਦਰਸ ਲਿਵ ਗੁਰ ਸਿਖ ਸੰਧਿ ਮਿਲੇ**
**ਘਟਿ ਘਟਿ ਕਾਸ ਜਲ ਅੰਤਰ ਧਿਆਨ ਹੈ॥**

***ਪਦ ਅਰਥ :*** ਦ੍ਰਿਸਟਿ ਦਰਸ ਲਿਵ—ਨੇਤ੍ਰਾਂ ਦੀ ਦ੍ਰਿਸ਼ਟੀ ਜੋ ਕੁਝ ਭੀ ਤੱਕਦੀ ਹੈ, ਭਾਵ ਜੋ ਕੁਝ ਭੀ ਉਸਨੂੰ ਦਿਖਾਈ ਦੇਂਦਾ ਹੈ, ਉਸੇ ਵਿਚ ਇਕ ਅੰਤਰਜਾਮੀ ਦਾ ਪ੍ਰਕਾਸ਼ ਹੀ ਦਿਖਾਈ ਦੇਂਦਾ ਹੈ। ਗੁਰ ਸਿਖ ਸੰਧਿ ਮਿਲੇ—ਸਤਿਗੁਰਾਂ ਦੀ ਨਜ਼ਰ ਵਿਚ ਸਿੱਖ ਜਦੋਂ ਪੂਰਨ ਭਾਵਨਾ ਸਹਿਤ ਦਿੱਸ ਆਵੇ, ਭਾਵ ਗੁਰੂ ਉਪਰ ਪੂਰੀ ਪ੍ਰਤੀਤ ਲੈ ਆਵੇ, ਤਦੋਂ ਉਸਨੂੰ ਪ੍ਰਭੂ ਹੀ ਰਮਿਆ ਹੋਇਆ ਨਜ਼ਰ ਆਉਂਦਾ ਹੈ, ਤਦੋਂ ਉਸਦੀ ਪੂਰਨ ਪ੍ਰਭੂ ਵਿਚ ਹੀ ਲਿਵ ਲੱਗ ਜਾਂਦੀ ਹੈ। ਘਟਿ ਘਟਿ ਕਾਸ—(ਜਿਵੇਂ) ਘਟਿ—ਘੜੇ ਵਿਚ ਰਮਿਆ ਹੋਇਆ ਅਕਾਸ ਘਟਾ ਕਾਸ ਨਾਮ ਨਾਲ ਆਖਿਆ ਜਾਂਦਾ ਹੈ। ਜਲ—ਜਲ ਅੰਦਰ ਆਏ ਅਕਾਸ਼ ਨੂੰ ਜਲਾਕਾਸ ਕਹਿੰਦੇ ਹਨ। ਅੰਤਰ ਧਿਆਨ ਹੈ—ਪਰ ਧਿਆਨ ਨਾਲ (ਗਹੁ ਨਾਲ) ਵੀਚਾਰ ਕੇ ਤੱਕੀਏ, ਤਾਂ ਇਕ ਮਹਾ ਆਕਾਸ਼ ਹੀ ਘੜੇ ਅਰ ਜਲ ਆਦਿ ਵਿਚ ਸਮਾ ਕੇ ਘਟਾਕਾਸ ਤੇ ਜਲਾਕਾਸ ਕਹਾਉਂਦਾ ਤੇ ਪ੍ਰਤੀਤ ਹੋਇਆ ਕਰਦਾ ਹੈ।

***ਅਰਥ :***

ਇਸੇ ਤਰ੍ਹਾਂ ਘਟਾਕਾਸ ਦੀ ਤਰ੍ਹਾਂ ਜੀਵ ਅਰੁ ਜਲਾਕਾਸ ਦੀ ਨਿਆਈਂ ਈਸ਼੍ਵਰ ਜਾਂ ਊਚ ਨੀਚ ਸਰੀਰਾਂ ਰੂਪ ਉਪਾਧੀਆਂ ਸਹਿਤ ਸਾਧਾਰਣ ਜੀਵ ਤਥਾ ਮਹਾ ਜੀਵ ਈਸ਼੍ਵਰ, ਲਿਵ ਦੇ ਮੰਡਲ ਵਿਚ ਜਾਗਿਆਂ, ਸਭ ਉਪਾਧੀ ਭੇਦ ਕਰਕੇ ਹੀ ਨਿਆਰੇ ਨਿਆਰੇ ਦਿਖਾਈ ਦਿੰਦੇ ਜਾਪਦੇ ਹਨ, ਵਾਸਤਵ ਵਿਚ ਇਕ ਅੰਤਰਜਾਮੀ ਦਾ ਪ੍ਰਕਾਸ਼ ਹੀ ਕੌਤਕ ਕਰਦਾ ਨਜ਼ਰ ਆਉਂਦਾ ਹੈ।

***ਭਾਵਾਰਥ :*** ਗੁਰੂ ਤੇ ਸਿੱਖ ਦੀ ਜਦੋਂ ਸੰਧੀ ਮਿਲ ਜਾਵੇ ਤਾਂ ਦ੍ਰਿਸ਼ਟੀ ਦੀ ਲਿਵ ਦਰਸ਼ਨ ਵਿਚ ਲੱਗ ਜਾਂਦੀ ਹੈ, ਅਰਥਾਤ ਜੋ ਕੁਝ ਵੀ ਦੇਖਦਾ ਹੈ ਸਭ ਕੁਝ ਗੁਰੂ ਰੂਪ ਹੀ ਦਿੱਸਦਾ ਹੈ, ਜਿਵੇਂ ਘੜੇ ਵਿਚ ਘਟਾਕਾਸ ਤੇ ਜਲ ਵਿਚ ਜਲਾਕਾਸ ਹੁੰਦਾ ਹੈ, ਪਰ ਜੇ ਘਟ ਤੇ ਜਲ ਬਾਹਰਲੇ ਪਦਾਰਥ ਜੋ ਉਪਾਧੀ ਰੂਪ ਹਨ, ਛੱਡ ਦਿਤੇ ਜਾਣ ਤਾਂ ਫਿਰ ਅਕਾਸ ਹੀ ਰਹਿ ਜਾਂਦਾ ਹੈ, ਇਸ ਤਰ੍ਹਾਂ ਸਿੱਖ ਦੀ ਨਜ਼ਰ ਉਪਾਧੀ ਰੂਪ ਬਾਹਰਲੇ ਪਦਾਰਥਾਂ ਵੱਲ ਨ ਵੇਖਦੀ ਹੋਈ ਅੰਦਰਲੇ ਦਾ ਹੀ ਧਿਆਨ ਕਰਦੀ ਹੈ, ਤਦੇ ਹੀ ਉਸਨੂੰ ਸਭ ਜਗ੍ਹਾ ਤੇ ਗੁਰੂ ਰੂਪ ਹੀ ਦਿੱਸਦਾ ਹੈ।

**ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ,**
**ਜੰਤ੍ਰ ਧੁਨਿ ਜੰਤ੍ਰੀ ਉਨਮਨ ਉਨਮਾਨ ਹੈ॥**

***ਅਰਥ :***

ਗੁਰ ਸਿਖ ਸੰਧਿ ਮਿਲੇ—ਗੁਰਸਿੱਖ ਜਦੋਂ ਲਿਵ ਦੇ ਮੰਡਲ ਵਿਚ ਜਾਗਦਾ ਹੈ ਤਾਂ (ਸੰਪੂਰਣ) ਸੁਰਤ ਸੁਣਨ ਵਿਚ ਆ ਰਹੇ ਸਮੂੰਹ ਸ਼ਬਦਾਂ ਵਿਚ ਇਕ ਵਾਹਿਗੁਰੂ ਦੀ ਸੱਤਾ ਨੂੰ ਹੀ ਨਿਸਚੇ ਕਰਦਾ ਹੈ ਜਿਵੇਂ ਕਿ—ਜੰਤ੍ਰੀ ਧੁਨਿ ਜੰਤ੍ਰੀ—ਜੰਤ੍ਰੀ ਵਾਜੇ ਦੀ ਧੁਨ ਤੇ ਜੰਤ੍ਰੀ (ਵਜਾਨੇ ਵਾਲੇ) ਦੀ ਧੁਨ (ਆਵਾਜ਼) ਪ੍ਰਤੱਖ ਹੀ ਅੰਦਰ ਬਾਹਰ ਇਕ ਰੂਪ ਹੋਈ ਜਪਿਆ ਕਰਦੀ ਹੈ, ਇਸੇ ਪ੍ਰਕਾਰ ਬਾਹਰ ਸਭ ਸਰੀਰ ਧਾਰੀਆਂ ਅੰਦਰ, ਅਰੁ ਅੰਦਰ (ਆਪਣੇ ਅੰਤਰ ਇਕ ਬੋਲਣਹਾਰੇ ਪਰਮ ਗੁਰੂ) ਪਰਮਾਤਮਾ ਦਾ ਹੀ ਉਨਮਾਨ ਨਿਸਚਾ ਕਰਕੇ ਉਨਮਨ (ਮਗਨ) ਹੋਇਆ ਰਹਿੰਦਾ ਹੈ।

***ਭਾਵਾਰਥ :*** (ਜਦੋਂ) ਗੁਰੂ ਤੇ ਸਿੱਖ ਦੀ ਸੰਧੀ ਮਿਲ ਜਾਵੇ (ਤਾਂ) ਸ਼ਬਦ ਸੁਰਤ ਦੀ ਲਿਵ ਨੂੰ ਜੰਤ੍ਰੀ ਦੀ ਧੁਨਿ ਨੂੰ ਜੰਤਰੀ ਦੀ ਵੀਚਾਰ ਨੂੰ ਵੀਚਾਰਦਾ ਹੈ, (ਅਰਥਾਤ ਜਿਵੇਂ ਵਾਜੇ ਤੋਂ ਓਹੀ ਅਵਾਜ਼ ਨਿਕਲਦੀ ਹੈ, ਜੋ ਵਾਜਾ ਵਜਾਉਣ ਵਾਲੇ ਦੀ ਆਵਾਜ਼ ਹੁੰਦੀ ਹੈ, ਇਵੇਂ ਹੀ ਸਾਰੇ ਸ਼ਬਦ ਉਸੇ ਸ਼ਬਦੀ ਦੇ ਕੀਤੇ ਹੀ ਹੁੰਦੇ ਹਨ ਉਸ ਤੋਂ ਬਿਨਾ ਕੁਝ ਭੀ ਨਹੀਂ ਹੁੰਦਾ)।

**ਗੁਰਮੁਖਿ ਮਨ ਬਚ ਕ੍ਰਮ ਇਕਤ੍ਰ ਭਏ,**
**ਤਨ ਤ੍ਰਿਭਵਨ ਗੰਤਿ ਗੰਮਿਤਾ ਗਿਆਨ ਹੈ॥**

***ਪਦ ਅਰਥ :*** ਮਨ ਬਚ ਕ੍ਰਮ—ਗੁਰਮੁਖ ਮਨ ਬਾਣੀ ਸਰੀਰ ਕਰਕੇ ਸਮੂੰਹ ਕਾਰਜਾਂ ਨੂੰ ਸਾਧਦਿਆਂ ਜਦ ਇਕ ਇਸੇ ਹੀ ਧਿਆਨ ਦੀ ਧਾਰਣਾ ਵਿਚ (ਇਕਤ੍ਰ) ਲਿਵ ਪ੍ਰਾਇਣ ਹੋਇਆ ਰਹਿੰਦਾ ਹੈ। ਤਨ ਤ੍ਰਿਭਵਨ—ਤਾਂ ਸਰੀਰ ਦੇ ਅੰਦਰ ਹੀ ਤ੍ਰਿਲੋਕੀ ਦੀ ਗੰਮਤਾ ਵਾਲੀ ਗਤੀ ਗਿਆਨ ਸਹਿਤ ਹੋ ਜਾਂਦਾ ਹੈ।

***ਅਰਥ :***

(ਜਦ) ਗੁਰਮੁਖ ਦਾ ਮਨ, ਬਾਣੀ, ਸਰੀਰ, ਇਕੱਤ੍ਰ ਹੁੰਦਾ ਹੈ ਤਾਂ ਸਰੀਰ ਤਿੰਨਾਂ ਲੋਕਾਂ ਵਿਚ ਗਤੀ ਕਰਦਾ ਹੋਇਆ ਭੀ ਗਿਆਂਨ ਵਿਚ ਗੰਮਤਾ ਰੱਖਦਾ ਹੈ।

**ਏਕ ਅਉ ਅਨੇਕ ਮੇਕ ਬ੍ਰਹਮ ਬਿਬੇਕ ਟੇਕ,**
**ਸ੍ਰੋਤ ਸਰਿਤਾ ਸਮੁੰਦ੍ਰ ਆਤਮ ਸਮਾਨ ਹੈ॥੬੩॥**

***ਪਦ ਅਰਥ :*** ਬ੍ਰਹਮ ਬਿਬੇਕ ਟੇਕ—ਬ੍ਰਹਮ ਗਿਆਨ ਦੀ ਸਾਧਨਾ ਦੇ ਸਹਾਰੇ। ਇਕ ਅਤੇ ਅਨੇਕਾਂ ਨੂੰ ਮਿਲਿਆਂ ਹੋਇਆਂ (ਅਭੇਦ) ਨਿਸਚੇ ਕਰਕੇ। ਸ੍ਰੋਤ ਸਰਿਤਾ—ਨਦੀ ਦੇ ਨਿਕਾਸ ਦਾ ਮੁਹਾਨਾ—ਨਦੀ ਦਾ ਮੂਲ। ਅਰੁ ਸਰਿਤਾ ਨਦੀ।

ਤਥਾ—ਸਮੁੰਦਰ ਜਿਸ ਵਿਚ ਨਦੀ ਨਾਲੇ—ਨਦੀਆਂ ਓੜਕ ਨੂੰ ਜਾ ਕੇ ਲੀਨ ਹੁੰਦੀਆਂ ਹਨ। ਸ੍ਰੋਤ—ਜੀਵਾਂ ਦੇ ਪ੍ਰਗਟ ਕਰਨੇਹਾਰੇ (ਈਸ਼੍ਵਰ ਤੋਂ) ਅਰੁ ਨਦ ਨਦੀਆਂ—ਜਨਮ ਜਨਮਾਤ੍ਰਾਂ ਵਿਚ ਵਹਿਨਹਾਰੇ ਜੀਵਾਂ ਤੋਂ ਭਾਵ ਹੈ।

***ਅਰਥ :***

ਸਮੁੰਦਰ ਵਾਹਿਗੁਰੂ ਅਕਾਲ ਪੁਰਖ ਤੋਂ ਸਭ ਇਕ ਸਰੂਪ ਹੀ ਹੈ। ਦ੍ਵੈਤ ਨਾਮ ਮਾਤ੍ਰ ਭੀ ਗੁਰਸਿੱਖ ਦੀ ਦ੍ਰਿਸ਼ਟੀ ਵਿਚ ਨਹੀਂ ਹੋਇਆ ਕਰਦੀ ਹੈ।੬੩।

***ਭਾਵਾਰਥ :*** ਭਾਈ ਸਾਹਿਬ ਜੀ ਨੂੰ ਜੀਵਨ ਦਾ ਵਧੇਰੇ ਸਮਾਂ ਬਾਣੀ ਦੀ ਵੀਚਾਰ ਕਰਦਿਆਂ ਹੀ ਗੁਜ਼ਰਿਆ ਹੈ, ਇਸ ਲਈ ਜਦੋਂ ਭੀ ਕੋਈ ਪ੍ਰਸ਼ਨ ਕਰਤਾ ਪ੍ਰਸ਼ਨ ਕਰਦਾ ਹੈ ਤਾਂ ਭਾਈ ਜੀ ਹਰ ਪ੍ਰਸ਼ਨ ਦਾ ਉੱਤਰ ਬਾਣੀ ਤੋਂ ਪ੍ਰੇਰਨਾ ਲੈ ਕੇ ਦਿੰਦੇ ਹਨ, ਇਸ ਕਬਿੱਤ ਵਿਚ ਭੀ ਉਨ੍ਹਾਂ ਗੁਰਮੁਖਾਂ ਦੀ ਮਾਨਸਕ ਅਵੱਸਥਾ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਦੀ ਸੰਧੀ ਗੁਰੂ ਨਾਲ ਇਕ ਮਿਕ ਹੋ ਗਈ ਹੈ, ਭਾਵ ਗੁਰਮੁਖਾਂ ਦੀ ਪ੍ਰਤੱਕ ਜੋਤ ਜੋਤੀ ਸਰੂਪ ਗੁਰੂ ਨਾਲ ਅਭੇਦ ਹੋ ਗਈ ਹੈ। ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਸਾਰੇ ਪਦਾਰਥਾਂ ਵਿਚ ਇਕ ਗੁਰੂ ਦਾ ਹੀ ਦੀਦਾਰ ਵੇਖਦੀ ਹੈ। ਉਹ ਇਸੇ ਭਾਵ ਨੂੰ ਦ੍ਰਿਸ਼ਟੀ-ਗੋਚਰ ਰੱਖਦੇ ਹਨ ਕਿ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥

*(ਆਸਾ ਨਾਮਦੇਵ ਜੀ, ਪੰਨਾ ੪੮੫)*

ਉਪ੍ਰੋਕਤ ਪ੍ਰਕਰਣ ਨੂੰ ਹੀ ਦ੍ਰਿੜ੍ਹ ਕਰਾਉਂਦੇ ਹੋਏ ਅਗੇ ਹੋਰ ਚੰਦ ਪੰਗਤੀਆਂ ਅੰਕਤ ਕਰਦੇ ਹਨ, ਜਿਨ੍ਹਾਂ ਵਿਚ ਭੀ ਗੁਰਮੁਖਾਂ ਦੀ ਮਾਨਸਕ ਉਚੇਰੀ ਦ੍ਰਿਸ਼ਟੀ ਦਰਸਾਈ ਹੈ, ਜਿਵੇਂ ਕਿ :

**ਗੁਰਮੁਖਿ ਮਨ ਬਚ ਕ੍ਰਮ ਇਕਤ੍ਰ ਭਏ,**
**ਪਰਮਦਭੁਤ ਗਤਿ ਅਲਖ ਲਖਾਏ ਹੈ ॥**

***ਪਦ ਅਰਥ :*** ਮਨ, ਬਚ ਕਰਮ ਕਰਕੇ। ਇਕਤ੍ਰ—ਏਕਤਾ ਭਾਵ ਵਿਖੇ ਪ੍ਰਾਪਤ ਹੋਏ ਗੁਰਮੁਖ। ਪਰਮਦਭੁਤ—ਅਲੱਖ ਸਰੂਪ ਪਰਮ ਅਦਭੁਤ ਗਤੀ, ਅਵਸਥਾ ਨੂੰ। ਅਲਖ ਲਖਾਏ ਹੈ—ਅਨੁਭਵ ਕਰਿਆ ਕਰਦਾ ਹੈ।

***ਅਰਥ :***

(ਜਿਸ) ਗੁਰਸਿੱਖ ਦਾ ਮਨ, ਬਾਣੀ, ਸਰੀਰ ਇਕੱਤ੍ਰ ਹੋਇਆ ਹੈ (ਉਸਦੀ) ਗਤੀ ਪਰਮ ਅਦਭੁਤ ਹੈ ਅਤੇ ਨ ਜਾਣੇ ਜਾਣ ਵਾਲੇ ਨੇ (ਉਸਨੂੰ) ਆਪਣਾ ਆਪ ਜਣਾ ਦਿੱਤਾ ਹੈ।

**ਅੰਤਰ ਧਿਆਨ ਦਿਬ ਜੋਤਿ ਕੋ ਉਦੋਤ ਭਇਓ,**
**ਤ੍ਰਿਭਵਨ ਰੂਪ ਘਟ ਅੰਤਰਿ ਦਿਖਾਏ ਹੈ ॥**

***ਪਦ ਅਰਥ :*** (ਇਕ ਸਰੂਪੀ) ਦਰਸ਼ਨ ਦੇ ਧਿਆਨ ਵਿਚ ਸਭ ਤਰ੍ਹਾਂ ਵਰਤਦਿਆਂ ਹੋਇਆਂ। ਦਿਬ ਜੋਤਿ ਕੋ ਉਦੋਤ ਭਇਓ—ਦਿਬ ਜੋਤ, ਉਪਮਾਂ ਤੋਂ ਰਹਿਤ—ਪਰਮ ਮਨੋਹਰ ਪ੍ਰਕਾਸ਼ ਪਰਮਾਤਮਾ ਦਾ ਉਦੇ ਹੋ ਗਿਆ ਹੈ। ਜਿਸ ਕਰਕੇ ਘਟ ਅੰਤਰਿ—ਸਰੀਰ ਦੇ ਅੰਦਰ ਹੀ। ਤ੍ਰਿਭਵਨ ਰੂਪ—ਤ੍ਰਿਲੋਕੀ ਦੇ ਅੰਦਰ ਵਰਤਣ ਵਾਲੇ ਸਰਬੱਤ ਰੂਪ ਦਾ (ਚਮਤਕਾਰ) ਪ੍ਰਤੱਖ ਦਿੱਸ ਆਇਆ ਕਰਦਾ ਹੈ।

***ਅਰਥ :***

(ਜਿਸਨੂੰ) ਧਿਆਨ ਅੰਦਰ ਦਿਬ ਜੋਤੀ ਦਾ ਉਦੇ ਹੋਣਾ ਪ੍ਰਗਟ ਹੋਇਆ ਹੈ, (ਉਸਨੂੰ) ਹਿਰਦੇ ਅੰਦਰੋਂ ਹੀ ਤਿੰਨਾਂ ਲੋਕਾਂ ਦਾ ਰੂਪ ਨਜ਼ਰ ਆ ਗਿਆ ਹੈ।

**ਪਰਮ ਨਿਧਾਨ ਗੁਰ ਗਿਆਨ ਕੋ ਪ੍ਰਗਾਸ ਭਇਓ,**
**ਗੰਮਿਤਾ ਤ੍ਰਿਕਾਲ ਗਤਿ ਜਤਨ ਜਤਾਏ ਹੈ ॥**

***ਪਦ ਅਰਥ :*** ਪਰਮ ਨਿਧਾਨ—ਅਸਥਾਨ (ਕਾਰਨ) ਰੂਪ ਗੁਰੂ ਗਿਆਨ ਅੰਦਰ। ਪ੍ਰਗਾਸ—(ਪ੍ਰਗਟ) ਹੋਇਆ ਕਰਦਾ ਹੈ। ਗੰਮਿਤਾ ਤ੍ਰਿਕਾਲ ਗਤਿ—ਤਿੰਨਾਂ ਕਾਲਾਂ—ਭੂਤ, ਭਵਿੱਖਤ, ਵਰਤਮਾਨ ਦੀ ਦ੍ਰਿਸ਼ਟੀ। ਗੰਮਿਤਾ—ਪਹੁੰਚ ਪ੍ਰਾਪਤ ਹੋ ਆਉਂਦੀ ਹੈ, ਏਹੋ ਹੀ। ਜਤਨ ਗਿਆਨ ਜਤਾਏ ਹੈ—ਵਾਹਿਗੁਰੂ ਵਿਚ ਜੋੜੀ ਰੱਖਦਾ ਹੈ, ਇਸ ਚੇਟਕਾ ਵਿਚ ਭਰਮ ਨਹੀਂ ਜਾਇਆ ਕਰਦਾ, ਉਹ ਵਾਹਿਗੁਰੂ ਵਿਚ ਹੀ ਸਥਿਰ ਰਹਿੰਦਾ ਹੈ।

***ਅਰਥ :***

(ਜਿਸਨੂੰ) ਪਰਮ ਨਿਧਾਨ ਰੂਪ ਗੁਰ ਗਿਆਨ ਦਾ ਪ੍ਰਕਾਸ਼ ਹੋਇਆ ਹੈ, (ਉਹ) ਤਿੰਨਾਂ ਕਾਲਾਂ ਦੀ ਗਤੀ ਦੀ ਗੰਮਤਾ ਦੇ ਜਤਨ ਨੂੰ ਜਤਲਾਉਂਦਾ ਹੈ।

**ਆਤਮ ਤਰੰਗ ਪ੍ਰੇਮ ਰਸ ਮਧ ਪਾਨ ਮਤ,**
**ਅਕਥ ਕਥਾ ਬਿਨੋਦ ਹੇਰਤ ਹਿਰਾਏ ਹੈ ॥੬੪॥**

***ਪਦ ਅਰਥ :*** ਆਤਮ ਤਰੰਗ—(ਆਪਣੇ ਅੰਦਰ ਦਾ ਹੀ) ਆਤਮਕ ਫੁਰਨਾ ਮਾਤ੍ਰ ਸਮਝ ਕੇ ਪ੍ਰੇਮ ਰਸ—(ਬ੍ਰਹਮਾਨੰਦ) ਰੂਪ ਮਧ (ਅੰਮ੍ਰਿਤ—ਨਸ਼ੇ) ਨੂੰ ਪਾਨ (ਛਕ) ਕਰਕੇ ਮਤ—(ਮਸਤ-ਸਰਸ਼ਾਰ) ਖੀਵਾ ਹੋਇਆ ਰਹਿੰਦਾ ਹੈ। ਇਹ ਜੋ—ਬਿਨੋਦ—ਕੌਤਕ (ਤਮਾਸ਼ਾ) ਹੈ, ਇਸ ਦੀ ਕਥਾ (ਕਹਾਣੀ) ਅਕਥ—ਕਹਿਣ ਤੋਂ ਬਹੁਤ ਹੀ ਦੂਰ ਹੈ। ਹੇਰਤ ਹਿਰਾਏ

ਹੈ—ਜਿਹੜਾ ਕੋਈ ਇਸਨੂੰ ਹੇਰਤ ਤੱਕਦਾ (ਹੋਇਆ ਅਨੁਭਵ ਕਰਦਾ ਹੈ) ਉਹ ਆਪਣੇ ਆਪ ਨੂੰ ਹਿਰਾਏ—ਗਵਾਏ (ਉਕਤ ਧਿਆਨ ਵਿਚ) ਗੁੰਮ ਕਰੇ ਉਹ ਇਸ ਨਾ ਕਹੇ ਜਾਣ ਵਾਲੇ ਕੌਤਕ ਦੀ ਕਹਾਣੀ ਨੂੰ ਵੇਖ ਲਵੇਗਾ।

**ਅਰਥ :**

(ਜੋ) ਆਤਮ-ਤਰੰਗ ਰੂਪ ਪ੍ਰੇਮ-ਰਸ ਦੇ ਅੰਮ੍ਰਿਤ ਨੂੰ ਪੀ ਕੇ ਮਸਤ ਹੋਇਆ ਹੈ, ਉਸਦੀ ਕਥਾ ਅਕੱਥ ਹੈ (ਅਤੇ) ਉਸਦੇ ਕੌਤਕ ਵੇਖਦੇ ਵੇਖਦੇ ਹੈਰਾਨ ਹੋ ਰਹੇ ਹਾਂ।੬੪।

**ਭਾਵਾਰਥ :** ਜਿਸ ਗੁਰਮੁਖ ਦੇ ਮਨ, ਬਾਣੀ, ਸਰੀਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੱਤੇ ਰਹਿੰਦੇ ਹਨ, ਉਨ੍ਹਾਂ ਦੀ ਦਿਬਯ-ਦ੍ਰਿਸ਼ਟੀ ਅਜਿਹੀ ਜਾਗ ਉਠਦੀ ਹੈ, ਉਨ੍ਹਾਂ ਨੂੰ ਉਸ ਪ੍ਰਕਾਸ਼ ਵਿਚ ਅਕਾਸ਼, ਪਾਤਾਲ ਅਤੇ ਮਾਤ-ਲੋਕ ਦੇ ਸਮੂੰਹ ਪਸਾਰੇ ਦਾ ਅਜਿਹਾ ਗਿਆਨ ਪ੍ਰਗਟ ਹੋ ਆਉਂਦਾ ਹੈ ਜੋ ਕਿ ਉਸਨੂੰ ਗੁਪਤ ਅਤੇ ਪ੍ਰਗਟ ਪਸਾਰੇ ਦਾ ਸਾਰਾ ਨਜ਼ਾਰਾ ਦਿਖਾਈ ਦੇਣ ਲੱਗ ਪੈਂਦਾ ਹੈ, ਭਾਵ ਉਸਨੂੰ ਤ੍ਰਿਲੋਕੀ ਦੇ ਸਮੂੰਹ ਚਮਤਕਾਰ ਪ੍ਰਤੱਖ ਦਿੱਸ ਆਉਂਦੇ ਹਨ, ਪਰ ਉਹ ਇਤਨੀ ਸ਼ਕਤੀ ਪ੍ਰਾਪਤ ਕਰਕੇ ਭੀ ਆਪਣੇ ਆਪ ਨੂੰ ਗੁਪਤ ਰੱਖਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਗੁਰਮੁਖਾਂ ਦੇ ਲਿਬਾਸ ਵਿਚ ਤਾਂ ਬਹੁਤ ਲੋਕ ਵੇਖਣ ਵਿਚ ਆਉਂਦੇ ਹਨ, ਅਤੇ ਉਹ ਪ੍ਰੇਮ-ਰਸ ਦੇ ਰਸੀਏ ਹੋਣ ਦਾ ਦਾਅਵਾ ਭੀ ਕਰਦੇ ਹਨ, ਪਰ ਜਿਨ੍ਹਾਂ ਨੂੰ ਉਸ ਪ੍ਰਭੂ ਦੇ ਪ੍ਰੇਮ-ਰਸ ਦੀ ਸਹੀ ਰੂਪ ਵਿਚ ਪ੍ਰਾਪਤੀ ਹੋ ਆਈ ਹੈ, ਉਨ੍ਹਾਂ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਭਾਵ ਉਨ੍ਹਾਂ ਬਾਰੇ ਆਪ ਜੀ ਸਾਨੂੰ ਕੀ ਵੀਚਾਰ ਦੇਣਾ ਚਾਹੁੰਦੇ ਹੋ, ਕ੍ਰਿਪਾ ਕਰਕੇ ਸਾਨੂੰ ਜਾਣਕਾਰੀ ਦਿਓ ?

ਉ: ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੁਆਰੇ ਜੋ ਪ੍ਰੇਮ-ਰਸ ਦੇ ਰਸੀਏ ਵੇਖਣ ਵਿਚ ਆਏ ਹਨ, ਉਨ੍ਹਾਂ ਦੀ ਮਾਨਸਕ ਉੱਚੀ ਉਡਾਣ ਤਾਂ ਇਉਂ ਹੀ ਅਨੁਭਵ ਹੋਈ ਹੈ ਕਿ ਉਨ੍ਹਾਂ ਨੂੰ ਜੋ ਰਸ ਹਾਸਿਲ ਹੋਇਆ ਹੈ, ਉਹ ਅਕਹਿ ਰਸ ਹੈ, ਜਿਸਨੂੰ ਉਹ ਇਉਂ ਹੀ ਨਹੀਂ ਕਹਿ ਸਕਦੇ ਜਿਵੇਂ ਗੁੰਗਾ ਗੁੜ ਜਾਂ ਮਠਿਆਈ ਖਾ ਕੇ ਕੁਝ ਭੀ ਕਹਿਣ ਦੀ ਸਮਰੱਥਾ ਨਹੀਂ ਰੱਖਦਾ। ਜੇ ਕੋਈ ਕਥਨ ਕਰਦਾ ਭੀ ਹੈ ਤਾਂ ਉਹ ਕੂੜ ਬੋਲਦਾ ਹੈ, ਕਿਉਂਕਿ ਉਹ ਰਸ ਜਾਣੇ ਓਹਾ ਹੇ, ਭਾਵ ਉਸ ਨੂੰ ਅਨੁਭਵ ਹੀ ਕੀਤਾ ਜਾਂਦਾ ਹੈ, ਉਹ ਰਸ ਕਹਿਣ ਵਿਚ ਨਹੀਂ ਆਉਂਦਾ। ਸੋ, ਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਪੱਖ ਵਿਚ ਚੰਦ ਸਤਰਾਂ ਉੱਕਰੀਆਂ ਹਨ :

**ਬਿਨ ਰਸ ਰਸਨਾ ਬਕਤ ਹੀ ਬਹੁਤ ਬਾਤੈ,**
**ਪ੍ਰੇਮ ਰਸ ਬਸ ਭਏ ਮੋਨਿ ਬ੍ਰਤ ਲੀਨ ਹੈ ॥**

**ਪਦ ਅਰਥ :** ਬਿਨ ਰਸ ਰਸਨਾ—(ਨਾਮ ਦੇ ਰਸੀਆਂ ਦੀ ਪਹਿਲੀ ਪਛਾਣ ਇਹੋ ਹੈ ਕਿ ਜੋ ਉਨ੍ਹਾਂ ਦੀ) ਰਸਨਾ ਪਹਿਲੇ ਸਮੇਂ ਵਿਚ ਰਸ ਤੋਂ ਸੱਖਣੀ ਬਹੁਤ ਬਾਤਾਂ ਬਕਿਆ ਕਰਦੀ ਸੀ। ਪ੍ਰੇਮ ਰਸ ਬਸ ਭਏ—(ਉਹ ਹੁਣ) ਪ੍ਰੇਮ ਦੇ ਨਾਮ ਰਸ ਦੇ ਬਸ (ਅਧੀਨ) ਹੋ ਕੇ ਭਾਵ ਉਸ ਪ੍ਰੇਮ ਰਸ ਵਿਚ ਪਰਚ ਕੇ। ਮੋਨਿ ਬ੍ਰਤ ਲੀਨ ਹੈ—ਮਸਟ ਬ੍ਰਿਤੀ ਵਿਚ ਲਿਵਲੀਨ ਹੋ ਜਾਂਦੀ ਹੈ, ਭਾਵ ਉਹ ਦੂਸਰੇ ਨਾਲ ਬਚਨ-ਬਿਲਾਸ ਕਰਨੋ ਚੁਪ ਸਾਧ ਲੈਂਦੀ ਹੈ।

**ਅਰਥ :**

ਸ੍ਵਾਦ ਤੋਂ ਹੀਣੀ ਜੀਭ ਬਹੁਤ ਗੱਲਾਂ ਬੋਲਦੀ ਹੈ, ਪਰ, ਪ੍ਰੇਮ-ਰਸ ਦੇ ਵੱਸ ਹੋ ਜਾਏ ਤਾਂ ਮੋਨਧਾਰੀ ਰੱਖਣ ਦਾ ਬ੍ਰਤ ਧਾਰ ਲੈਂਦੀ ਹੈ।

(ਅਰਥਾਤ, "ਗਲੀ ਸਾਦ ਨ ਪਾਈਐ ਜਿਚਰ ਮੂੰਹ ਖਾਲੀ। ਮੂੰਹ ਭਰੀਐ ਬੋਲ ਨ ਹੰਘੀਐ ਰਸ ਜੀਭ ਰਸਾਲੀ ॥)

ਜੋ ਜੀਭ ਸੁਆਦ ਨਹੀਂ ਲੈਂਦੀ ਉਹੀ ਗੱਲਾਂ ਕਰਦੀ ਹੈ, ਗੱਲਾਂ ਵਿਚ ਸਵਾਦ ਨਹੀਂ ਹੈ, ਜਦ ਜੀਭ ਸ੍ਵਾਦ ਲੈਣ ਲੱਗਦੀ ਹੈ ਤਾਂ ਬੋਲ ਨਹੀਂ ਸਕਦੀ, ਮਾਨੋਂ ਇਸਨੇ ਚੁੱਪ ਰਹਿਣ ਦਾ ਪ੍ਰਣ ਕਰ ਲਿਆ ਹੈ।

**ਪ੍ਰੇਮ ਰਸ ਅੰਮ੍ਰਿਤ-ਨਿਧਾਨ ਪਾਨ ਕੈ ਮਦੋਨ,**
**ਅੰਤਰ ਧਿਆਨ ਦ੍ਰਿਗ ਦੁਤੀਆ ਨ ਚੀਨ ਹੈ ॥**

**ਪਦ ਅਰਥ :** ਪ੍ਰੇਮ ਰਸ—ਜੋ ਪ੍ਰੇਮ ਦਾ ਰਸ ਹੈ। ਅੰਮ੍ਰਿਤ-ਨਿਧਾਨ—ਅੰਮ੍ਰਿਤ ਦਾ ਖ਼ਜ਼ਾਨਾ ਉਸਨੂੰ। ਪਾਨ ਕੈ—ਛਕ ਕੇ। ਮਦੋਨ—ਮਸਤ ਹੋ ਗਏ ਹਨ ਉਹ ਨੇਤ੍ਰਾਂ ਦੇ ਧਿਆਨ ਅੰਦਰ। ਦੁਤੀਆ ਨ ਚੀਨ ਹੈ—ਦੁਤੀਆ, (ਦੂਸਰੇ) ਕਿਸੇ ਰੂਪ ਨੂੰ ਪਛਾਣ ਵਿਚ ਲਿਆਉਂਦੇ ਹੀ ਨਹੀਂ ਹਨ।

**ਅਰਥ :**

(ਜੋ) ਪ੍ਰੇਮ-ਰਸ ਅੰਮ੍ਰਿਤ-ਨਿਧਾਨ ਨੂੰ ਪੀ ਕੇ ਮਸਤ ਹੋ ਗਿਆ ਹੈ, (ਉਸਦੇ) ਧਿਆਨ ਅੰਦਰ (ਇਕੋ ਇਕ ਹੈ) ਅੱਖ ਵਿਚ ਦੂਜੇ ਦੀ ਪਛਾਣ ਹੀ ਨਹੀਂ ਹੈ।

**ਪ੍ਰੇਮ ਨੇਮ ਸਹਜ ਸਮਾਧਿ ਅਨਹਦ ਲਿਵ,**
**ਦੁਤੀਆ ਸਬਦ ਸ੍ਰਵਨੰਤਰਿ ਨ ਕੀਨ ਹੈ ॥**

**ਪਦ ਅਰਥ :** ਪ੍ਰੇਮ ਨੇਮ—ਪ੍ਰੇਮ ਦਾ ਨੇਮ ਧਾਰਿਆਂ ਜਿਨ੍ਹਾਂ ਨੂੰ ਸਹਿਜ ਸਮਾਧ ਵਿਚ ਟਿਕਾਉ (ਪ੍ਰਾਪਤ) ਹੋ ਗਿਆ ਹੈ।

ਦੁਤੀਆ ਸਬਦ—ਉਨ੍ਹਾਂ ਨੇ ਮੁੜ ਕਿਸੇ ਦੂਸਰੇ (ਬਚਨ, ਵਾ ਉਪਦੇਸ਼) ਸਿਖਿਆ ਨੂੰ। ਸ੍ਰਵਨੰਤਰਿ ਨ ਕੀਨ ਹੈ—ਕੰਨਾਂ ਦੇ ਰਾਹੀਂ ਕਦੀ ਸੁਣਨਾ ਨਹੀਂ ਕਰਦੇ ਕਿਸੇ ਦ੍ਵੈਤ ਦੇ ਬਚਨਾਂ ਨੂੰ।

**ਅਰਥ :**

(ਜਿਨ੍ਹਾਂ ਨੂੰ) ਅਨਹਦ (ਸ਼ਬਦ ਦੀ) ਲਿਵ ਦੇ ਪ੍ਰੇਮ ਨੇਮ (ਕਰਕੇ) ਸਹਿਜ ਸਮਾਧੀ ਪ੍ਰਾਪਤ ਹੋਈ ਹੈ, (ਉਨ੍ਹਾਂ ਨੇ) ਦੂਜੇ (ਹੋਰ ਕਿਸੇ) ਸ਼ਬਦ ਨੂੰ ਕੰਨਾਂ ਰਾਹੀਂ ਸੁਣਨਾ ਹੀ ਨਹੀਂ ਕੀਤਾ।

**ਬਿਸਮ ਬਿਦੇਹ ਜਗ ਜੀਵਨ-ਮੁਕਤਿ ਭਏ,**
**ਤ੍ਰਿਭਵਨ ਅਉ ਤ੍ਰਿਕਾਲ**
**ਗੰਮਿਤਾ ਪ੍ਰਬੀਨ ਹੈ ॥੬੫॥**

***ਪਦ ਅਰਥ :*** ਬਿਸਮ—ਬਿਸਮਾਦ ਅਵਸਥਾ ਨੂੰ ਪ੍ਰਾਪਤ ਹੋ ਕੇ। ਬਿਦੇਹ—ਉਹ ਦੇਹ ਵਲੋਂ ਬੇਸੁਰਤ, ਬੇ-ਪ੍ਰਵਾਹ (ਦੇਹ ਅਧਯਾਸ ਰਹਿਤ) ਬਿਦੇਹ ਰੂਪ ਹੋਏ ਹੋਏ। ਜੀਵਨ ਮੁਕਤਿ ਭਏ—ਜਗਤ ਵਿਚ ਜੀਵਨ-ਮੁਕਤ (ਜੀਊਂਦੇ ਹੀ ਮੈਂ ਮੇਰੀ ਦੇ ਬੰਧਨਾਂ ਤੋਂ ਰਹਿਤ) ਹੋ ਜਾਂਦੇ ਹਨ। ਤ੍ਰਿਭਵਨ—ਤਿੰਨਾਂ ਭਵਨਾਂ (ਤ੍ਰਿਲੋਕੀ) ਅਤੇ ਤਿੰਨਾਂ ਕਾਲਾਂ ਦੀ ਗੰਮਤਾ (ਪਹੁੰਚ-ਪ੍ਰਾਪਤੀ) ਵਿਚ ਪ੍ਰਬੀਨ—ਅਤਯੰਤ ਸਿਆਣੇ (ਪਾਰ ਦਰਸ਼ੀ) ਹੁੰਦੇ ਹਨ।

**ਅਰਥ :**

(ਉਹ) ਬਿਸਮਾਦ (ਅਵਸਥਾ ਨੂੰ ਪਾ ਕੇ) ਬਿਦੇਹ ਹੋ ਕੇ ਜਗਤ ਵਿਚ ਜੀਵਨ-ਮੁਕਤ ਹੋ ਗਏ ਹਨ, ਅਤੇ ਤਿੰਨਾਂ ਲੋਕਾਂ ਤੇ ਤਿੰਨਾਂ ਕਾਲਾਂ ਦੀ ਪਹੁੰਚ ਵਿਚ ਉਹ ਚਤੁਰ ਹਨ।੬੫।

***ਭਾਵਾਰਥ :*** ਉਪ੍ਰੋਕਤ ਪੰਗਤੀਆਂ ਅੰਦਰ ਭੀ ਭਾਈ ਸਾਹਿਬ ਜੀ ਨੇ ਉਨ੍ਹਾਂ ਬਿਦੇਹ ਮੁਕਤੀ ਨੂੰ ਪ੍ਰਾਪਤ ਹੋਣ ਵਾਲਿਆਂ ਦੀ ਮਾਨਸਕ ਅਵਸਥਾ ਦਾ ਜ਼ਿਕਰ ਕੀਤਾ ਹੈ, ਜੋ ਸੰਸਾਰ ਵਿਚ ਰਹਿੰਦੇ ਹੋਏ ਹੀ ਜੀਵਨ-ਮੁਕਤ ਹੋਏ ਜੀਵਨ ਗੁਜ਼ਾਰਦੇ ਹਨ।

**ਪ੍ਰ:** ਭਾਈ ਸਾਹਿਬ ਜੀ ਦੱਸੋਗੇ ਕਿ ਜਿਨ੍ਹਾਂ ਗੁਰਮੁਖਾਂ ਨੂੰ ਅਭਿਆਸ ਦ੍ਵਾਰੇ ਅਨੁਭਵਤਾ ਪ੍ਰਾਪਤ ਹੋਈ ਹੈ, ਉਨ੍ਹਾਂ ਬਾਰੇ ਕੁਝ ਆਪਣੇ ਵੀਚਾਰ ਦਿਓ ਕਿ ਤੁਸੀਂ ਉਨ੍ਹਾਂ ਦੀ ਮਹਾਨ ਮਹਿਮਾ ਬਾਰੇ ਕੀ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਅਸਲ ਵਿਚ ਅਨੁਭਵੀ ਗੁਰਮੁਖਾਂ ਦੇ ਸੰਬੰਧ ਵਿਚ ਵਧੇਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਨ੍ਹਾਂ ਦੀ ਮਾਨਸਕ ਉਡਾਣ ਬਾਰੇ ਬਾਣੀ ਵਿਚ ਕਈ ਪ੍ਰਕਾਰ ਦੇ ਉਦਾਹਰਣ ਦੇ ਕੇ ਉਨ੍ਹਾਂ ਦੀ ਮਹਿਮਾ ਅਗਾਧ ਬੋਧ ਦਰਸਾਈ ਹੈ। ਸੋ, ਮੈਂ ਭੀ ਉਨ੍ਹਾਂ ਦੀ ਸਿਫ਼ਤੋ-ਸਾਲਾਹ ਵਿਚ ਬਾਣੀ ਤੋਂ ਪ੍ਰੇਰਤ ਹੋ ਕੇ ਚੰਦ ਸਤਰਾਂ ਉੱਕਰੀਆਂ ਹਨ :

**ਸਕਲ ਸੁਗੰਧਤਾ ਮਿਲਤ ਅਰਗਜਾ ਹੋਤ,**
**ਕੋਟਿ ਅਰਗਜਾ ਮਿਲਿ ਬਿਸਮ ਸੁਬਾਸ ਕੈ ॥**

***ਪਦ ਅਰਥ :*** ਸਕਲ ਸੁਗੰਧਤਾ ਮਿਲਤ—(ਜਿਵੇਂ) ਸਾਰੀਆਂ ਸੁਗੰਧੀਆਂ, ਕਸਤੂਰੀ, ਚੰਦਨ, ਮੁਸ਼ਕਬਿਲਾਈ, ਗੋਰੋਚਨ, ਅਰੁ ਕੇਸਰ, ਕਪੂਰ ਆਦਿ ਮਿਲਤ, ਮਿਲਣ ਤਾਂ। ਅਰਗਜਾ—(ਅਬੀਰ) ਨਾਮ ਵਾਲੀ ਇਕ ਅਨੋਖੀ ਸੁਗੰਧੀ ਪ੍ਰਗਟਿਆ ਕਰਦੀ ਹੈ। ਕੋਟਿ ਅਰਗਜਾ—ਇਹੋ ਜਿਹੇ ਕ੍ਰੋੜਾਂ ਹੀ ਅਰਗਜੇ ਇਕੱਠੇ ਹੋ ਕੇ, ਜਿਸ ਭਾਂਤ ਦੀ ਕੋਈ ਪਰਮ ਅਨੋਖੀ ਸੁਗੰਧੀ ਉਤਪੰਨ ਹੋਵੇ ਬਿਸਮ ਸੁਬਾਸ ਹੈ—ਉਹ ਭੀ ਗੁਰਮੁਖ ਦੇ ਅੰਦਰ ਖਿੜੀ ਹੋਈ ਸੁਬਾਸ, ਮਹਿਕਾਰ ਤੋਂ। ਬਿਸਮ—ਪ੍ਰੇਸ਼ਾਨੀ ਵਿਚ ਹੋ ਪਿਆ ਕਰਦੀ ਹੈ।

**ਅਰਥ :**

(ਜਿਵੇਂ) ਸਾਰੀਆਂ ਸੁਗੰਧੀਆਂ 'ਕੱਠੀਆਂ ਮਿਲ ਜਾਣ ਤਾਂ ਅਰਗਜਾ ਹੁੰਦਾ ਹੈ, (ਇਸ ਤਰ੍ਹਾਂ ਦੇ) ਕ੍ਰੋੜਾਂ ਅਰਗਜੇ ਮਿਲ ਜਾਣ, ਜੋ ਅਸਚਰਜ ਹੀ ਸੁੰਦਰ ਵਾਸ਼ਨਾ ਕਰਦੀਆਂ ਹਨ (ਪਰ ਗੁਰਸਿੱਖ ਦੇ ਅੰਦਰ ਜੋ ਮਹਿਕਾਰ ਹੈ ਉਸਨੂੰ ਨਹੀਂ ਪੁਜਦੀ)।

**ਸਕਲ ਅਨੂਪ ਰੂਪ ਕਮਲਾ ਬਿਖੈ ਸਮਾਤ,**
**ਹੇਰਤ ਹਿਰਾਤ ਕੋਟਿ ਕਮਲਾ ਪ੍ਰਗਾਸ ਕੈ ॥**

***ਪਦ ਅਰਥ :*** ਸਕਲ ਅਨੂਪ ਰੂਪ—ਸਾਰੇ ਹੀ ਅਨੂਪ ਰੂਪ, (ਕਮਲਾ) ਲੱਛਮੀ ਵਿਚ ਸਮਾਏ ਰਹਿੰਦੇ ਹਨ, (ਪਰ, ਐਸੀਆਂ ਕਰੋੜਾਂ ਲੱਛਮੀਆਂ ਗੁਰਮੁਖ ਦੇ ਪ੍ਰਗਾਸ, ਤੇਜ) ਨੂੰ, ਹੇਰਤ ਹਿਰਾਤ—ਤੱਕਦੇ ਸਾਰ ਹੀ ਮਾਤ ਪੈ ਜਾਂਦੀਆਂ ਹਨ।

**ਅਰਥ :**

ਉਪਮਾਂ ਤੋਂ ਰਹਿਤ ਮਹਾਨ ਸੁੰਦਰ ਰੂਪ ਜਿੰਨੇ ਭੀ ਹਨ, (ਉਹ) ਸਾਰੇ ਅਨੂਪ ਕਮਲਾ (ਲੱਛਮੀ) ਵਿਚ ਸਮਾਏ ਹੋਏ ਹਨ, (ਪਰ ਇਸ ਤਰ੍ਹਾਂ ਦੀਆਂ) ਕਰੋੜਾਂ ਕਮਲਾ (ਗੁਰਸਿੱਖ ਦੇ) ਪ੍ਰਕਾਸ਼ ਨੂੰ ਵੇਖ ਵੇਖ ਕੇ ਹੈਰਾਨ ਹੋ ਰਹੀਆਂ ਹਨ।

### ਸਰਬ ਨਿਧਾਨ ਮਿਲਿ ਪਰਮ ਨਿਧਾਨ ਭਏ,
### ਕੋਟਿਕ ਨਿਧਾਨ ਹੁਇ ਚਕਿਤ ਬਿਲਾਸ ਕੈ॥

***ਪਦ ਅਰਥ :*** ਸਰਬ ਨਿਧਾਨ ਮਿਲਿ—ਸਾਰੇ ਨਿਧਾਨ (ਨਿਧੀਆਂ) ਖ਼ਜ਼ਾਨੇ ਇਕ ਥਾਂ ਪ੍ਰਾਪਤ ਹੋ ਕੇ। ਪਰਮ ਨਿਧਾਨ—(ਮਹਾ ਖ਼ਜ਼ਾਨਾ) ਬਣਿਆ ਕਰਦਾ ਹੈ। ਕੋਟਿਕ ਨਿਧਾਨ ਹੁਇ—ਐਸੇ ਕ੍ਰੋੜਾਂ ਹੀ ਖ਼ਜ਼ਾਨੇ ਗੁਰਮੁਖ ਦੇ ਇਕ ਅਨੰਦ-ਮਈ (ਅੰਤਰੀਵੀ ਬਿਲਾਸ) ਤੋਂ ਚਕ੍ਰਿਤ ਹੈਰਾਨ ਹੋ ਹੋ ਪਿਆ ਕਰਦੇ ਹਨ।

***ਅਰਥ :***

ਸਾਰੇ ਨਿਧਾਨ (ਖ਼ਜ਼ਾਨੇ) ਮਿਲ ਕੇ (ਇਕ) ਪਰਮ ਨਿਧਾਨ ਬਣਿਆ ਹੈ, (ਪਰ ਗੁਰਸਿੱਖ ਦੇ) ਬਿਲਾਸ (ਨੂੰ ਵੇਖ) ਕਰਕੇ ਕ੍ਰੋੜਾਂ ਹੀ ਨਿਧਾਨ ਭੀ ਹੈਰਾਨ ਪ੍ਰੇਸ਼ਾਨ ਹੋ ਰਹੇ ਹਨ।

### ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧਿ,
### ਗੁਰਸਿਖ ਮਧੁਕਰ ਅਨਭੈ ਅਭਿਆਸ ਕੈ ॥੬੬॥

***ਪਦ ਅਰਥ :*** ਜਿਹੜੇ ਗੁਰਸਿੱਖ (ਅਨਭੈ) ਅਨੁਭਵੀ ਦਸ਼ਾ ਵਿਚ ਮਗਨ ਰਹਿਣ ਉਹ ਅਭਿਆਸ ਦੇ ਮਧੁਕਰ—ਭੌਰੇ ਹੋਏ ਚਰਨ ਕਮਲ ਗੁਰ—ਗੁਰ ਦੀ ਇਸ ਪ੍ਰਕਾਰ ਚਰਨ ਸ਼ਰਨ ਰਹਿੰਦੇ ਹਨ, ਉਨ੍ਹਾਂ ਦੀ ਮਹਿਮਾ ਦਾ ਬੋਧ ਅਗਾਧ—ਅਥਾਹ ਹੈ।

***ਅਰਥ :***

ਗੁਰੂ ਦੇ ਚਰਨਾਂ ਰੂਪ ਕਮਲ ਦੀ ਮਹਿਮਾ ਦਾ ਬੋਧ (ਗਿਆਨ) ਅਗਾਧ ਹੈ, ਗੁਰਸਿੱਖ ਭੌਰਾ ਹੀ (ਉਸਦਾ) ਅਨੁਭਵ ਦ੍ਵਾਰੇ ਅਭਿਆਸ ਕਰਦਾ ਹੈ।੬੬।

***ਭਾਵਾਰਥ :*** ਜਿਨ੍ਹਾਂ ਗੁਰਮੁਖਾਂ ਨੂੰ ਅਨੁਭਵੀ ਗਿਆਨ ਦਾ ਪ੍ਰਕਾਸ਼ ਹੋ ਆਇਆ ਹੈ, ਉਨ੍ਹਾਂ ਨੂੰ ਸਾਰੀਆਂ ਰਿਧੀਆਂ ਸਿਧੀਆਂ ਤੇ ਕ੍ਰੋੜਾਂ ਹੀ ਖ਼ਜ਼ਾਨੇ ਹਾਸਲ ਹੋ ਆਉਂਦੇ ਹਨ, ਅਤੇ ਉਹ ਸਦਾ ਹੀ ਆਪਣੇ ਅਨੁਭਵੀ ਗਿਆਨ ਵਿਚ ਮਗਨ ਰਹਿੰਦੇ ਹਨ, ਜੋ ਉਨ੍ਹਾਂ ਨੂੰ ਅਨੁਭਵੀ ਗਿਆਨ ਦੀ ਮਸਤੀ ਹੈ, ਉਸ ਨੂੰ ਕਿਸੇ ਭੀ ਦ੍ਰਿਸ਼ਟਾਂਤ ਦ੍ਵਾਰੇ ਵਰਣਨ ਨਹੀਂ ਕੀਤਾ ਜਾ ਸਕਦਾ।

ਪ੍ਰ: ਭਾਈ ਸਾਹਿਬ ਜੀਉ ! ਜਿਨ੍ਹਾਂ ਅਨੁਭਵੀ ਗੁਰਮੁਖਾਂ ਦਾ ਆਪ ਜ਼ਿਕਰ ਕਰਦੇ ਹੋ, ਉਨ੍ਹਾਂ ਦੀ ਪਰਖ ਕਿਵੇਂ ਕੀਤੀ ਜਾ ਸਕਦੀ ਹੈ। ਇਸ ਸੰਬੰਧੀ ਆਪ ਜੀ ਆਪਣੇ ਵੀਚਾਰ ਪ੍ਰਗਟ ਕਰੋ ਤਾਕਿ ਸਮਾਂ ਬਣੇ ਅਸੀਂ ਭੀ ਪਰਖ ਕਰ ਸਕੀਏ ? ਕਿਉਂਕਿ ਕਈ ਵਾਰ ਅਸੀਂ ਕਿਸੇ ਦੇ ਬੈਰੂਨੀ ਲਿਬਾਸ ਨੂੰ ਵੇਖ ਕੇ ਹੀ ਭਰਮ ਭੁਲੇਖਾ ਖਾ ਜਾਂਦੇ ਹਾਂ, ਉਹ ਇਸ ਲਈ ਕਿ ਸਾਨੂੰ ਉਨ੍ਹਾਂ ਦੀਆਂ ਅੰਦਰੂਨੀ ਭਾਵਨਾਵਾਂ ਦੀ ਜਾਣਕਾਰੀ ਨਹੀਂ ਹੋਇਆ ਕਰਦੀ। ਇਸ ਲਈ ਆਪ ਸਾਨੂੰ ਸਹੀ ਗੁਰਮੁਖਾਂ ਦਾ ਸਹੀ ਬੋਧ ਕਰਾਉ ?

ਉ: ਹੇ ਭਾਈਓ ! ਅਜਿਹੇ ਗੁਰਮੁਖਾਂ ਦੀ ਪਰਖ ਕਿਸੇ ਮਹਿਰਮ ਤੋਂ ਬਿਨਾਂ ਨਹੀਂ ਹੋ ਸਕਦੀ, ਉਸ ਪਰਖ ਦੀ ਕਸੌਟੀ ਭੀ ਗੁਰੂ ਦ੍ਵਾਰੇ ਹੁੰਦੀ ਹੈ, ਕਿਉਂਕਿ ਇਸ ਪੱਖ ਨੂੰ ਸਪਸ਼ਟ ਕਰਨ ਲਈ ਗੁਰਬਾਣੀ ਵਿਚੋਂ ਸਾਨੂੰ ਕਈ ਉਦਾਹਰਣ ਮਿਲਦੇ ਹਨ, ਜਿਵੇਂ ਕਿ :

ਰਤਨ ਅਮੋਲਕੁ ਅਗਮ ਅਪਾਰਾ ॥
ਕੀਰਤਿ ਕਵਣੁ ਕਰੇ ਵੇਚਾਰਾ ॥

*(ਮਾਰੂ ਮ : ੩, ਪੰਨਾ ੧੦੫੩)*

ਰਤਨੁ ਅਮੋਲੁ ਰਿਦੇ ਮਹਿ ਜਾਨੁ ॥
ਅਪਨੀ ਵਸਤੁ ਤੂ ਆਪਿ ਪਛਾਨੁ ॥੧॥

*(ਰਾਮਕਲੀ ਮ : ੫, ਪੰਨਾ ੮੯੨)*

ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥

*(ਸਲੋਕ ਮ : ੩, ਪੰਨਾ ੮੩)*

ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥
ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥
ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥
ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ ॥
ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ ॥

*(ਸਲੋਕ ਮ : ੩, ਪੰਨਾ ੫੮੯)*

ਇਸ ਤਰ੍ਹਾਂ ਸਾਨੂੰ ਗੁਰਬਾਣੀ ਦੁਆਰੇ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਰਤਨਾਂ ਦੀ ਪਰਖ ਰਤਨਾਂ ਦਾ ਪਾਰਖੂ ਹੀ ਕਰ ਸਕਦਾ ਹੈ। ਕੌਡੀਆਂ ਦਾ ਵਾਪਾਰੀ ਰਤਨਾਂ ਦੀ ਸਾਰ ਨਹੀਂ ਜਾਣਦਾ। ਇਸ ਲਈ ਗੁਰਮੁਖ ਹੀ ਗੁਰੂ ਦੇ ਸ਼ਬਦ ਰਾਹੀਂ ਸੱਚੇ ਨਾਮ ਰੂਪ ਰਤਨ ਦੀ ਪਰਖ ਕਰਕੇ ਉਸੇ ਨਾਮ ਅਮੋਲਕ ਰਤਨ ਦਾ ਵਣਜ ਕਰਦੇ ਹਨ। ਸੋ, ਮੈਂ ਭੀ ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ :

### ਰਤਨ ਪਾਰਖ ਮਿਲਿ ਰਤਨ ਪਰੀਖਾ ਹੋਤ,
### ਗੁਰਮੁਖਿ ਹਾਟ ਸਾਟ ਰਤਨ ਬਿਉਹਾਰ ਹੈ ॥

***ਪਦ ਅਰਥ :*** ਰਤਨ ਪਾਰਖ—ਰਤਨਾਂ ਦਾ ਪਾਰਖੂ ਮਿਲੇ ਤਾਂ। ਰਤਨ ਪਰੀਖਾ ਹੋਤ—ਰਤਨਾਂ ਦੀ ਪਛਾਣ ਹੋਇਆ ਕਰਦੀ ਹੈ। ਪ੍ਰੰਤੂ, ਇਨ੍ਹਾਂ ਰਤਨਾਂ ਦੇ ਸਾਟ ਸੌਦੇ ਦਾ

ਬਿਉਹਾਰ (ਵਪਾਰ) ਗੁਰਮੁਖਿ—ਮੁਖੀਏ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਤਿਸੰਗ ਰੂਪ ਹੱਟੀ ਉਪਰ ਇਨ੍ਹਾਂ ਨਾਮ-ਰੂਪੀ ਰਤਨਾਂ ਦਾ ਸੌਦਾ ਵਿਹਾਝਨਾ ਪੈਂਦਾ ਹੈ।

**ਅਰਥ :**

ਰਤਨਾਂ ਦੇ ਪਾਰਖੂ (ਮਿਲ ਜਾਣ ਤਾਂ) ਰਤਨਾਂ ਦੀ ਪ੍ਰੀਖਿਆ ਹੋ ਸਕਦੀ ਹੈ, ਸਤਿਗੁਰੂ ਰੂਪ ਹੱਟੀ (ਉੱਤੇ ਇਨ੍ਹਾਂ ਸਿੱਖਾਂ ਰੂਪ) ਰਤਨਾਂ ਦੇ (ਸਾਟ) ਬਦਲੇ ਦਾ ਵਿਵਹਾਰ ਹੈ।

**ਮਾਨਕ ਹੀਰਾ ਅਮੋਲ ਮਨਿ ਮੁਕਤਾਹਲ ਕੈ,**
**ਗਾਹਕ ਚਾਹਕ ਲਾਭ ਲਭਤਿ ਅਪਾਰ ਹੈ ॥**

***ਪਦ ਅਰਥ :*** ਮਾਨਕ—(ਰਤਨ ਲਾਲ) ਪ੍ਰੇਮ। ਹੀਰਾ—ਚਿੱਟੇ ਰੰਗ ਦਾ ਰਤਨ (ਵਿਸ਼ੇਸ਼) ਨਾਮ। ਅਮੋਲ ਮਨਿ—ਅਮੋਲਕ ਮਣੀਆਂ (ਨਗੀਨੇ) ਸਮ, ਦਮ ਆਦਿਕ ਗਿਆਨ ਦੇ ਸਾਧਨ, ਵੈਰਾਗ, ਬਿਬੇਕ ਆਦਿਕ। ਮੁਕਤਾਹਲ—ਮੋਤੀ, ਅਹਿੱਲ (ਮੁਕਤੀ ਪ੍ਰਦਾਤਾ) ਬ੍ਰਹਮ ਗਿਆਨ। ਗਾਹਕ ਚਾਹਕ ਲਾਭ—ਜਿਹੜਾ ਕੋਈ ਚਾਹਕ (ਚਾਹਵਾਨ) ਗਾਹਕ (ਗ੍ਰਹਿਣ ਕਰਨ ਵਾਲਾ) ਖ਼ਰੀਦਾਰ, ਭਾਵ ਪੂਰਨ ਲੋੜਵੰਦ, ਜਗਿਆਸੂ ਹੋ ਕੇ ਆਵੇ, ਸਤਿਗੁਰੂ ਦੇ ਸਤਿਸੰਗ ਵਿਚ, ਇਨ੍ਹਾਂ ਦਿਬਯ ਰਤਨਾਂ ਨੂੰ ਲੈਣ ਲਈ, ਉਹ ਲੱਭਦਾ ਹੈ (ਪ੍ਰਾਪਤ ਕਰ ਲੈਂਦਾ ਹੈ) ਅਪਾਰ—(ਬੇਅੰਤ) ਲਾਭ (ਲਾਹੇ ਨੂੰ)।

**ਅਰਥ :**

ਮਾਣਕ, ਹੀਰਾ, ਮਣੀ, ਮੋਤੀਆਂ ਦੇ ਹਾਰ ਅਮੋਲਕ ਰਤਨ ਹਨ, ਜਿਨ੍ਹਾਂ ਦੇ ਚਾਹਕ (ਲੋੜਵੰਦ) ਗ੍ਰਾਹਕਾਂ ਪਾਸੋਂ ਅਪਾਰ ਹੀ ਲਾਭ ਲੱਭਦਾ ਹੈ (ਅਰਥਾਤ ਵੈਰਾਗ, ਵਿਵੇਕ, ਸਮ, ਦਮ, ਸਤਿ, ਸੰਤੋਖ ਤੇ ਗੁਰ ਉਪਦੇਸ਼ ਰੂਪ ਅਮੋਲਕ ਰਤਨ ਹਨ, ਜਿਨ੍ਹਾਂ ਨੂੰ ਚਾਹੁਣ ਵਾਲੇ ਜਗਿਆਸੂਆਂ ਪਾਸੋਂ ਅਪਾਰ ਹੀ ਲਾਭ ਮਿਲਦਾ ਹੈ)।

**ਸਬਦ ਸੁਰਤਿ ਅਵਗਾਹਨ ਬਿਸਾਹਨ ਕੈ,**
**ਪਰਮ ਨਿਧਾਨ ਪ੍ਰੇਮ ਨੇਮ ਗੁਰ ਦੁਆਰ ਹੈ ॥**

***ਪਦ ਅਰਥ :*** ਸਬਦ ਸੁਰਤਿ—ਉਪਦੇਸ਼ ਨੂੰ ਸੁਣ ਕੇ ਉਸਦਾ ਅਵਗਾਹਨ—ਅਭਿਆਸ ਕਰਨਾ। ਬਿਸਾਹਨ ਕੈ—ਇਸ ਸੌਦੇ ਨੂੰ ਖ਼ਰੀਦਣਾ ਕਰ ਸਕੀਦਾ ਹੈ। ਪਰਮ ਨਿਧਾਨ ਪ੍ਰੇਮ ਨੇਮ ਗੁਰਦੁਆਰ ਹੈ। ਗੁਰ ਦੁਆਰ ਹੈ—ਮੁੱਲ ਦੇਣਾ ਪੈਂਦਾ ਹੈ ਇਨ੍ਹਾਂ ਦਾ ਗੁਰੂ ਕੇ ਦੁਆਰੇ ਵਿਚ।

**ਅਰਥ :**

ਜੋ ਸੁਰਤ ਨਾਲ (ਗੁਰ) ਸ਼ਬਦ ਦਾ ਵਿਚਾਰਨਾ ਕਰਦੇ ਹਨ (ਉਹੋ ਇਨ੍ਹਾਂ ਰਤਨਾਂ ਦਾ) ਖ਼ਰੀਦਣਾ ਕਰਦੇ ਹਨ। ਜਿਨ੍ਹਾਂ ਕੋਲ ਪ੍ਰੇਮ ਨੇਮ ਰੂਪ ਪਰਮ ਖ਼ਜ਼ਾਨਾ ਹੈ (ਓਹੀ) ਗੁਰਦੁਆਰੇ (ਇਨ੍ਹਾਂ ਰਤਨਾਂ ਨੂੰ ਲੈ ਸਕਦੇ ਹਨ)।

**ਗੁਰਸਿਖ ਸੰਧਿ ਮਿਲਿ ਸੰਗਮ ਸਮਾਗਮ ਕੈ,**
**ਮਾਇਆ ਮੈ ਉਦਾਸ**
**ਭਵ ਤਰਤ ਸੰਸਾਰ ਹੈ ॥੬੭॥**

***ਪਦ ਅਰਥ :*** ਗੁਰਸਿਖ ਸੰਧਿ ਮਿਲਿ—ਗੁਰਸਿੱਖ ਦੇ ਸੰਗਮ ਦਾ (ਸਮਾਗਮ) ਸੰਜੋਗ ਹੁੰਦੇ ਸੰਧੀ ਮਿਲ ਪੈਂਦੀ ਹੈ, (ਫਿਰ ਗੁਰਮੁਖ ਮਾਇਆ ਵਿਚ ਉਦਾਸ, ਵਿਵਹਾਰਕਾਰ ਵਿਚ ਵਰਤਦਾ ਹੋਇਆ ਭੀ ਉਦਾਸ ਅਲੇਪ ਰਹਿਣ ਵਾਲਾ ਬਣ ਕੇ (ਭਵਜਲ) ਸੰਸਾਰ—ਜਨਮਾਂ ਦੇ ਮੂਲ ਕਾਰਨ ਸੰਸਾਰ ਤੋਂ ਤਰ ਜਾਂਦਾ ਹੈ।

**ਅਰਥ :**

ਜੋ ਗੁਰਸਿੱਖਾਂ ਦੇ ਜੋੜ ਵਿਚ ਜੁੜਿਆ ਹੈ (ਉਹ) ਸੰਗਮ ਦਾ ਸਮਾਗਮ ਕਰਕੇ (ਭਾਵ ਸਾਧ ਸੰਗਤ ਨਾਲ ਹਿਲ-ਮਿਲ ਕੇ) ਮਾਇਆ ਵਿਚ ਉਦਾਸ ਰਹਿ ਕੇ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।੬੭।

***ਭਾਵਾਰਥ :*** ਜਦੋਂ ਬਾਣੀ ਦੁਆਰੇ ਖੋਜ ਕਰੀਏ ਤਾਂ ਨਾਮ ਰੂਪ ਹੀਰੇ ਰਤਨਾਂ ਦੇ ਖ਼ਰੀਦਾਰ "ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ" ਸੰਸਾਰ ਵਿਚ ਬਹੁਤ ਲੋਗ ਗੁਰਮੁਖਾਂ ਦੇ ਲਿਬਾਸ ਵਿਚ ਵੇਖਣ ਨੂੰ ਮਿਲਦੇ ਹਨ, ਪਰ ਜਿਥੇ ਗੁਰਮਤ ਅਨੁਸਾਰ ਜੀਵਨ ਗੁਜ਼ਾਰਨ ਵਾਲੇ ਪੁਰਸ਼ ਬਹੁਤ ਘਟ ਹਨ ਉਥੇ ਉਨ੍ਹਾਂ ਦੀ ਪਰਖ ਕਰਨ ਵਾਲੇ ਭੀ ਖੋਜੀ ਵਧੇਰੇ ਨਹੀਂ, ਕਿਉਂਕਿ ਉਨ੍ਹਾਂ ਦੀ ਪਰਖ ਕਰਨ ਲਈ ਭੀ ਖੋਜ ਕਰਨ ਰੂਪ ਮੁੱਲ ਦੇਣਾ ਪੈਂਦਾ ਹੈ, ਉਨ੍ਹਾਂ ਦੀ ਭਾਲ ਵੀ ਗੁਰੂ ਦੁਆਰੇ ਹੀ ਕੀਤੀ ਜਾ ਸਕਦੀ ਹੈ।

ਪ੍ਰ: ਭਾਈ ਸਾਹਿਬ ਜੀਉ! ਗੁਰੂ ਦੀ ਚਰਨ ਸ਼ਰਨ ਵਿਚ ਤਾਂ ਬਹੁਤ ਲੋਕ ਆਉਂਦੇ ਹਨ, ਪਰ ਉਨ੍ਹਾਂ ਸਾਰਿਆਂ ਦੀ ਸਮ ਅਵਸਥਾ ਨਹੀਂ ਵੇਖਣ ਵਿਚ ਆਉਂਦੀ, ਇਸਦਾ ਅਸਲ ਕਾਰਨ ਕੀ ਹੈ, ਇਸ ਬਾਰੇ ਤੁਸੀਂ ਆਪਣੇ ਵੀਚਾਰ ਦਿਓ?

ਉ: ਹੇ ਭਾਈਓ! ਇਸ ਵਿਚ ਮੇਰੇ ਆਪਣੇ ਵੀਚਾਰ ਤਾਂ ਕੁਝ ਭੀ ਨਹੀਂ, ਪਰ ਹਾਂ ਜੋ ਮੈਨੂੰ ਗੁਰਬਾਣੀ ਤੋਂ ਪ੍ਰੇਰਨਾ ਮਿਲੀ ਹੈ (ਕਿ) 'ਸਤਿਗੁਰ ਨੋ ਸਭ ਕੋ ਵੇਖਦਾ ਜੇਤਾ

ਜਗਤ ਸਭੁ ਕੋਇ॥" ਭਾਵ ਸਤਿਗੁਰੂ ਦੇ ਦਰਸ਼ਨ ਕਰਨ ਲਈ ਸਾਰੇ ਹੀ ਜਗਤ ਵਿਚ ਸਾਰੇ ਹੀ ਲੋਕ ਆਉਂਦੇ ਹਨ, ਪਰ ਜਿਤਨਾ ਚਿਰ ਉਨ੍ਹਾਂ ਵਿਚੋਂ ਕੋਈ ਗੁਰੂ ਦੇ ਸ਼ਬਦ ਦੀ ਵੀਚਾਰ ਨਹੀਂ ਕਰਦਾ ਉਤਨਾ ਚਿਰ ਕਿਸੇ ਨੂੰ ਭੀ ਕਲਿਆਣ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਭਾਵ ਦੇ ਸਾਨੂੰ ਹੋਰ ਭੀ ਗੁਰਬਾਣੀ ਵਿਚੋਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਸ ਕਬਿੱਤ ਦੀਆਂ ਚੰਦ ਸਤਰਾਂ ਅੰਕਤ ਕੀਤੀਆਂ ਹਨ ਕਿ ਆਤਮਕ ਪਦ ਵਿਚ ਕਿਨ੍ਹਾਂ ਦੀ ਸਥਿਤੀ ਹੋਇਆ ਕਰਦੀ ਹੈ।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਨਿਜ ਘਰਿ ਸਹਜ ਸਮਾਧਿ ਲਿਵ ਲਾਗੀ ਹੈ॥**

***ਪਦ ਅਰਥ :*** (ਜਦੋਂ) ਕੋਈ ਮਕਰੰਦ ਰਸ ਲੁਭਿਤ ਹੁਇ—ਗੁਰੂ ਦੇ ਚਰਨ ਕਮਲਾਂ ਦੀ (ਮਕਰੰਦ) ਧੂੜੀ ਵਿਚ, ਲੁਭਿਤ—ਪ੍ਰੇਮੀ ਬਣੇ ਹਨ। ਨਿਜ ਘਰਿ—ਉਨ੍ਹਾਂ ਦੀ ਹੀ ਨਿਜ ਘਰ ਆਤਮ ਪਦ ਵਿਚ ਸੁਭਾਵਕ ਹੀ ਸਹਿਜ ਸਮਾਧੀ ਵਿਚ ਸਥਿਤ ਹੋਣ ਰੂਪ ਲਿਵ ਲੱਗੀ ਹੈ।

***ਅਰਥ :***

(ਜੋ ਗੁਰੂ ਦੀ) ਚਰਨ ਕਮਲਾਂ ਦੀ (ਮਕਰੰਦ—ਧੂੜੀ ਰਸ ਦਾ) ਪ੍ਰੇਮੀ ਹੋਇਆ ਹੈ, (ਉਸਦੀ) ਨਿਜ ਸਰੂਪ ਰੂਪੀ ਘਰ ਵਿਚ ਸਹਿਜ ਸਮਾਧੀ ਵਿਚ ਲਿਵ ਲੱਗ ਗਈ ਹੈ।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਗੁਰਮਤਿ ਰਿਦੈ ਜਗਮਗ ਜੋਤਿ ਜਾਗੀ ਹੈ॥**

***ਪਦ ਅਰਥ :*** ਲੁਭਿਤ—ਲੁਭਾਇਮਾਨ ਹੁੰਦੇ ਹਨ। ਗੁਰਮਤਿ ਰਿਦੈ—ਉਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਦੀ ਸਿਖਿਆ (ਗੁਰ ਮੰਤ੍ਰ) ਟਿਕਦਾ ਹੈ। ਜੋਤਿ ਜਾਗੀ—(ਆਤਮਾ ਦੀ ਸਾਖਯਾਤਤਾ ਦਾ ਪ੍ਰਕਾਸ਼) ਜਗਮਗ ਜਗਮਗ ਜਾਗਿਆ ਕਰਦਾ ਹੈ।

***ਅਰਥ :***

(ਜੋ ਗੁਰੂ ਦੇ) ਚਰਨਾਂ ਕਮਲਾਂ ਦੀ ਮਕਰੰਦ ਰਸ ਦਾ ਲੋਭੀ, ਪ੍ਰੇਮੀ ਹੋਇਆ ਹੈ, ਗੁਰਮਤ ਕਰਕੇ (ਉਸਦੇ) ਹਿਰਦੇ ਅੰਦਰ ਜੋਤੀ ਸਰੂਪ ਦੀ ਲਟ ਲਟ ਜੋਤ ਜਾਗ ਪਈ ਹੈ।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਅੰਮ੍ਰਿਤ ਨਿਧਾਨ ਪਾਨ ਦੁਰਮਤਿ ਭਾਗੀ ਹੈ॥**

***ਪਦ ਅਰਥ :*** ਚਰਨ ਕਮਲ—ਜੋ ਸਤਿਗੁਰੂ ਦੇ ਚਰਨ ਕਮਲਾਂ ਦੀ ਮਕਰੰਦ, ਰਸ ਉਪਰ ਮਸਤ ਹੋਏ ਹਨ, ਇਸੇ ਤਰ੍ਹਾਂ ਜੋ ਅੰਮ੍ਰਿਤ ਦੇ ਭੰਡਾਰੇ ਵਿਚੋਂ ਅੰਮ੍ਰਿਤ ਪਾਨ ਕਰਕੇ ਮਸਤ ਹੋਏ ਹਨ, ਉਨ੍ਹਾਂ ਦੀ ਹੀ ਦੁਰਮਤਿ—ਦੁਖਦਾਈ ਬੁਧੀ, ਦ੍ਵੈਤ ਬੁਧੀ (ਦੁਸ਼ਟ ਮਤਿ) ਨਸ਼ਟ ਹੋ ਗਈ ਹੈ।

***ਅਰਥ :***

(ਜੋ ਗੁਰੂ ਜੀ ਦੇ) ਚਰਨਾਂ ਕਮਲਾਂ ਦੀ ਮਕਰੰਦ ਰਸ ਦਾ (ਲੋਭੀ) ਪ੍ਰੇਮੀ ਹੋਇਆ ਹੈ (ਉਸਨੇ) ਅੰਮ੍ਰਿਤ ਨਿਧਾਨ ਰੂਪ ਆਤਮ ਰਸ ਪੀਤਾ ਹੈ, ਜਿਸ ਕਰਕੇ ਉਸਦੀ ਖੋਟੀ ਬੁਧੀ ਨਾਸ ਹੋ ਗਈ ਹੈ।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਮਾਇਆ ਮੈ ਉਦਾਸ**
**ਬਾਸ ਬਿਰਲੋ ਬੈਰਾਗੀ ਹੈ॥੬੮॥**

***ਪਦ ਅਰਥ :*** ਮਕਰੰਦ ਰਸ ਲੁਭਿਤ ਹੁਇ—ਜਿਹੜੇ ਮਨੁੱਖ ਸਤਿਗੁਰੂ ਦੇ ਚਰਨ ਕਮਲਾਂ ਦੀ ਮਕਰੰਦ ਰਸ ਦੇ ਲੋਭੀ ਪ੍ਰੇਮੀ ਬਣੇ ਹਨ, ਉਦਾਸ—ਸੰਸਾਰ ਵਿਚ ਉਪ੍ਰਾਮ ਹੋ ਕੇ (ਬਾਸ) ਕਰਨ ਵਾਲੇ—ਅਸਲ ਜ਼ਿੰਦਗੀ ਗੁਜ਼ਾਰਨ ਵਾਲੇ ਬਣੇ ਹਨ।

***ਅਰਥ :***

ਜੋ ਗੁਰੂ ਜੀ ਦੇ ਚਰਨਾਂ ਕਮਲਾਂ ਦੀ ਮਕਰੰਦ ਰਸ ਦਾ ਲੋਭੀ ਹੋਇਆ ਹੈ। (ਉਹ) ਮਾਇਆ ਵਿਚ ਉਦਾਸ ਹੋ ਕੇ ਵੱਸਦਾ ਹੈ (ਇਸ ਤਰ੍ਹਾਂ ਦਾ) ਕੋਈ ਵਿਰਲਾ ਹੀ ਵੈਰਾਗੀ (ਹੋਇਆ) ਹੈ। (ਅਰਥਾਤ ਮਾਇਆ ਵਿਚ ਰਹਿੰਦਾ ਹੋਇਆ ਮਾਇਆ ਤੋਂ ਉਦਾਸ ਹੋਣ ਵਾਲਾ ਵਿਰਲਾ ਵੈਰਾਗੀ ਹੈ)।੬੮।

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਜੀਵਨ ਦੇ ਗੁਜ਼ਰ ਚੁਕੇ ਸਮੇਂ ਵੱਲ ਨਜ਼ਰ ਮਾਰਦੇ ਹਾਂ, ਤਾਂ ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ ਅਸੀਂ ਆਪਣਾ ਬਾਲਪੁਣਾ, ਤੇ ਜੁਵਾ ਅਵਸਥਾ ਵਿਅਰਥ ਹੀ ਗਵਾ ਲਈ ਹੈ, ਜਿਸ ਵਿਚ ਪ੍ਰਭੂ ਦਾ ਸਿਮਰਨ ਨਹੀਂ ਕਰ ਸਕੇ, ਪਰ ਹੁਣ ਜਦੋਂ ਬਿਰਧ ਹੋ ਗਏ ਹਾਂ ਇਸ ਵਿਚ ਤਾਂ ਰੱਬ ਦੀ ਬੰਦਗੀ ਹੋ ਹੀ ਨਹੀਂ ਸਕਦੀ ਕਿਉਂਕਿ ਸਰੀਰ ਦੇ ਸਾਰੇ ਇੰਦ੍ਰੇ ਹਰ ਪਖੋਂ ਸਿਥਲ ਹੋ ਚੁੱਕੇ ਹਨ, ਕਿਉਂ ਜੀ! ਇਸ ਪੱਖ ਵਿਚ ਤੁਸੀਂ ਕੀ ਕਹਿਣਾ ਚਾਹੋਗੇ, ਆਪਣੇ ਵੀਚਾਰ ਦਿਓ ਕਿ ਮਨੁੱਖ ਨੂੰ ਕੀ ਕਰਨਾ ਜੋਗ ਹੈ?

ਉ: ਹੇ ਭਾਈਓ! ਇਹ ਠੀਕ ਹੈ ਕਿ ਬ੍ਰਿਧ ਅਵਸਥਾ

ਪਰਾਧੀਨ ਰੋਗਾਂ ਦੀ ਗ੍ਰਸੀ ਹੋਇਆ ਕਰਦੀ ਹੈ, ਕਿਉਂਕਿ ਇਸ ਬਾਰੇ ਬਾਣੀ ਵਿਚ ਭੀ ਜ਼ਿਕਰ ਆਇਆ ਹੈ ਕਿ :

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ
ਅਬ ਕਿਆ ਕਰਹਿ ਪਰਾਨੀ॥.......
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥

*(ਰਾਗੁ ਸੋਰਠਿ ਭਗਤ ਭੀਖਨ ਜੀ, ਪੰਨਾ ੬੫੯)*

ਬਾਰਹ ਬਰਸ ਬਾਲਪਨ ਬੀਤੇ
ਬੀਸ ਬਰਸ ਕਛੁ ਤਪੁ ਨ ਕੀਓ॥
ਤੀਸ ਬਰਸ ਕਛੁ ਦੇਵ ਨ ਪੂਜਾ
ਫਿਰਿ ਪਛੁਤਾਨਾ ਬਿਰਧਿ ਭਇਓ॥੧॥

*(ਆਸਾ ਕਬੀਰ ਜੀ, ਪੰਨਾ ੪੭੯)*

ਭਾਵ, ਇਹ ਠੀਕ ਹੈ ਕਿ ਮਨੁੱਖ ਨੇ ਪਹਿਲੀ, ਬਾਲ-ਅਵਸਥਾ ਤੇ ਜੁਆਨੀ ਮਾਇਕੀ ਪਦਾਰਥਾਂ ਵਿਚ ਗ਼ਲਤਾਨ ਹੋਇਆਂ ਗੁਜ਼ਾਰ ਲਈ ਹੈ, ਅਤੇ ਆਖ਼ਰੀ ਬਿਰਧ ਅਵਸਥਾ ਭੀ ਆ ਗਈ, ਜੋ ਅਨੇਕਾਂ ਰੋਗਾਂ ਨਾਲ ਗ੍ਰਸੀ ਹੋਈ ਹੈ, ਪਰ ਇਸ ਤੋਂ ਇਹ ਭਾਵ ਨਹੀਂ ਲਇਆ ਜਾ ਸਕਦਾ ਕਿ ਹੁਣ ਪ੍ਰਭੂ ਦੀ ਬੰਦਗੀ ਹੋ ਹੀ ਨਹੀਂ ਸਕਦੀ, ਸਗੋਂ ਇਉਂ ਹੀ ਉਪਰਾਲਾ ਕਰਦੇ ਰਹਿਣਾ ਚਾਹੀਦਾ ਹੈ ਕਿ ਹੁਣ ਅੰਤ ਦੇ ਸਮੇਂ ਵਿਚ ਭੀ ਜਿਤਨਾ ਕੁ ਸਮਾਂ ਰੱਬ ਦੀ ਯਾਦ ਵਿਚ ਗੁਜ਼ਾਰਿਆ ਜਾਏ ਉਹ ਭਲਾ ਹੀ ਹੈ, ਨਹੀਂ ਤਾਂ ਹੋਰ ਵਧੇਰੇ ਪਛੋਤਾਪ ਹੀ ਪੱਲੇ ਰਹਿ ਜਾਵੇਗਾ, ਇਨ੍ਹਾਂ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਕੁਝ ਪੰਗਤੀਆਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਜੈਸੇ ਨਾਉ ਬੂਡਤ ਸੈ ਜੋਊ ਬਚੈ ਸੋਈ ਭਲੋ,**
**ਬੂਡਿ ਗਏ ਪਾਛੈ ਪਛਤਾਇਓ ਰਹਿ ਜਾਤ ਹੈ॥**

***ਅਰਥ :***

ਨਾਉ ਬੂਡਤ—ਜਿਸ ਤਰ੍ਹਾਂ ਬੇੜੀ ਵਿਚੋਂ ਡੁਬਦਿਆਂ ਜੋ ਕੁਝ ਬਚਾਇਆ ਜਾਵੇ ਉਹੋ ਹੀ ਚੰਗਾ ਸਮਝਣਾ ਚਾਹੀਦਾ ਹੈ। ਬੂਡਿ ਗਏ—ਜੋ ਪਲ ਘੜੀ ਕਰਦਿਆਂ ਡੁਬ ਜਾਏ, (ਜਾਂ ਆਪ ਹੀ ਡੁਬ ਜਾਏ, ਤਾਂ ਪਿਛੋਂ ਪਛਤਾਵਾ ਹੀ ਰਹਿ ਜਾਂਦਾ ਹੈ।)

**ਜੈਸੇ ਘਰ ਲਾਗੇ ਆਗਿ ਜੋਈ ਬਚੈ ਸੋਈ ਭਲੋ,**
**ਜਰਿ ਬੁਝੈ ਪਾਛੈ ਕਛੁ ਬਸੁ ਨ ਬਸਾਤ ਹੈ॥**

***ਅਰਥ :***

ਜਿਸ ਤਰ੍ਹਾਂ ਘਰ ਨੂੰ ਅੱਗ ਲੱਗ ਜਾਵੇ (ਉਸ ਤੋਂ) ਜੋ ਕੁਝ ਬਚ ਜਾਵੇ ਉਹੀ ਚੰਗਾ ਹੈ, (ਜੋ ਘਰ) ਸੜ ਕੇ (ਆਪੇ ਹੀ ਅੱਗ) ਬੁਝ ਜਾਵੇ ਤਾਂ ਮਗਰੋਂ ਕੁਝ ਵੱਸ ਨਹੀਂ ਚਲਿਆ ਕਰਦਾ।

**ਜੈਸੇ ਚੋਰ ਲਾਗੇ ਜਾਗੇ ਜੋਈ ਰਹੈ ਸੋਈ ਭਲੋ,**
**ਸੋਇ ਗਏ ਰੀਤੋ ਘਰ ਦੇਖੈ ਉਠਿ ਪ੍ਰਾਤ ਹੈ॥**

***ਅਰਥ :***

ਜੈਸੇ ਚੋਰ ਦੇ (ਘਰ ਅੰਦਰ ਚੋਰੀ ਕਰਨ) ਆਣ ਲਗਿਆਂ ਜਾਗੇ—ਜਾਗ ਪੈਣ 'ਤੇ ਜੋ ਕੁਝ ਰਹਿ ਜਾਵੇ ਉਸਨੂੰ ਹੀ ਭਲਾ ਸਮਝੀਦਾ ਹੈ। ਪਰ ਜੇ ਸੋਇ ਗਏ— (ਅਸਾਡੇ) ਸੁਤੇ ਸੁਤੇ ਹੀ ਉਹ ਚਲਾ ਜਾਏ। ਤਾਂ, ਰੀਤੋ ਘਰ—ਖ਼ਾਲੀ ਹੋਏ ਘਰ ਨੂੰ ਹੀ ਪ੍ਰਾਤ—(ਸਵੇਰੇ) ਉਠ ਕੇ ਦੇਖਣਾ ਪੈਂਦਾ ਹੈ।

**ਤੈਸੇ ਅੰਤ ਕਾਲ ਗੁਰ ਚਰਨ ਸਰਨਿ ਆਵੈ,**
**ਪਾਵੈ ਮੋਖ ਪਦਵੀ ਨਾਤਰੁ ਬਿਲਲਾਤ ਹੈ॥੬੯॥**

***ਅਰਥ :***

ਤੈਸੇ ਅੰਤ ਕਾਲ—ਤਿਸੀ ਪ੍ਰਕਾਰ ਅੱਜ ਕੱਲ੍ਹ ਕਰਦਿਆਂ, ਵਾ ਕੋਈ ਵੇਹਲਾ ਸਮਾਂ ਤੱਕਦਿਆਂ ਉਮਰ ਬਿਤਾ ਚੁਕੇ ਹੋ, ਤਾਂ ਅੰਤ ਵੇਲੇ ਭੀ ਸਤਿਗੁਰੂ ਦੀ ਚਰਨ ਸ਼ਰਨ ਆ ਕੇ (ਪ੍ਰਾਪਤ ਹੋਇਆਂ) ਮੋਖ ਪਦਵੀ (ਮੁਕਤੀ ਪਦ) ਦੀ ਪ੍ਰਾਪਤੀ ਹੋ ਸਕਦੀ ਹੈ, ਜੇ ਅੰਤ ਵੇਲਾ ਭੀ ਗਵਾ ਦਿੱਤਾ ਤੇ ਸੰਭਾਲਿਆ ਨਾ ਤਾਂ ਬਿਲਲਾਤ ਹੈ—ਪਏ ਹਾ ਹਾ ਕਰਦੇ ਹੋਏ ਕੀਰਣੇ ਪਾਉਂਦੇ—(ਕਲਪਦੇ) ਹੀ ਗੁਜ਼ਰ ਜਾਵੇਗੀ।੬੯।

***ਭਾਵਾਰਥ :*** ਜੋ ਮਨੁੱਖ ਮਰਨ ਦੇ ਸਮੇਂ ਆਪਣੇ ਅੰਤ ਦੇ ਸਮੇਂ ਵਿਚ ਭੀ ਗੁਰੂ ਦੀ ਚਰਨ ਸ਼ਰਨ ਵਿਚ ਆ ਜਾਵੇ ਤਾਂ ਉਹ ਜ਼ਰੂਰ ਹੀ ਮੁਕਤ ਪਦਵੀ ਨੂੰ ਪ੍ਰਾਪਤ ਹੋ ਜਾਵੇਗਾ, ਗੁਰੂ ਦੀ ਸ਼ਰਨ ਤੋਂ ਸੱਖਣਾ ਮਨੁੱਖ ਸੰਸਾਰ ਤੋਂ ਵਿਰਲਾਪ ਕਰਦਾ ਹੀ ਜਾਵੇਗਾ। ਇਸ ਲਈ ਮਨੁੱਖ ਨੂੰ ਬਿਰਧ ਅਵਸਥਾ ਵਿਚ ਪ੍ਰਭੂ ਦੀ ਬੰਦਗੀ ਕਰਨ ਵੱਲੋਂ ਨਿਰਾਸ ਨਹੀਂ ਹੋਣਾ ਚਾਹੀਦਾ।

ਪ੍ਰ: ਭਾਈ ਸਾਹਿਬ ਜੀਉ ! ਇਹ ਦੱਸੋ ਜਦੋਂ ਕਿਸੇ ਮਨੁੱਖ ਦੀ ਸਾਰੀ ਉਮਰ ਹੀ ਸੰਸਾਰਕ ਧੰਦਿਆਂ ਵਿਚ ਖੱਚਤ ਹੋਇਆਂ ਗੁਜ਼ਰ ਜਾਵੇ, ਤਾਂ ਕੀ ਉਸਨੂੰ ਅੰਤ ਦੇ ਸਮੇਂ ਬਿਰਧ ਅਵਸਥਾ ਵਿਚ ਇਕ ਘੜੀ-ਮਾਤ੍ਰ ਰੱਬ ਦਾ

ਸਿਮਰਨ ਕੀਤਿਆਂ ਭੀ ਕੁਝ ਫਲ ਪ੍ਰਾਪਤ ਹੋ ਸਕਦਾ ਹੈ ? ਇਸ ਬਾਰੇ ਤੁਸੀਂ ਆਪਣੇ ਅਨੁਭਵ ਕਿਵੇਂ ਰੱਖਦੇ ਹੋ ਕੁਝ ਜਾਣਕਾਰੀ ਦਿਓ, ਜਿਸ ਕਰਕੇ ਸਾਨੂੰ ਭੀ ਕੁਝ ਸੂਝ-ਬੂਝ ਮਿਲ ਸਕੇ ?

ਉ: ਹੇ ਭਾਈਓ ! ਜੇ ਗੁਰਮਤ ਦੀ ਪੜਚੋਲ ਕੀਤੀ ਜਾਏ ਤਾਂ ਸਾਨੂੰ ਇਹੋ ਬੋਧ ਮਿਲਦਾ ਹੈ ਕਿ ਗੁਰਮਤ ਵਿਚ ਪ੍ਰਭੂ ਦਾ ਸਿਮਰਨ ਕਰਨ ਲਈ ਕੋਈ ਘਟ ਵਧ ਸਮਾਂ ਨਿਰਧਾਰਤ ਨਹੀਂ ਅਤੇ ਨਾ ਹੀ ਕਿਸੇ ਉਮਰ ਦੇ ਬਚਪਨ, ਜੁਵਾ ਜਾਂ ਬੁਢੇਪੇ ਦਾ ਹੀ ਸੰਕੇਤ ਹੈ ਕਿ ਰੱਬ ਦਾ ਸਿਮਰਨ ਕਦੋਂ, ਕਿਸ ਸਮੇਂ ਤੇ ਉਮਰ ਦੇ ਕਿਸ ਹਿੱਸੇ ਵਿਚ ਕੀਤਾ ਜਾਏ, ਸਗੋਂ ਗੁਰਮਤ ਨੇ ਤਾਂ ਇਹੋ ਪ੍ਰੇਰਨਾ ਦਿੱਤੀ ਹੈ ਕਿ :

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥
*(ਸਲੋਕ ਕਬੀਰ ਜੀ, ਪੰਨਾ ੧੩੭੭)*

ਗੁਰਮਤ ਨੇ ਤਾਂ ਇਹੋ ਖੁੱਲ੍ਹ ਦਿੱਤੀ ਹੈ ਕਿ ਮਨੁੱਖ ਕਿਸੇ ਭੀ ਉਮਰ ਦੇ ਹਿੱਸੇ ਵਿਚ ਪ੍ਰਭੂ ਦਾ ਸਿਮਰਨ ਕਰ ਸਕਦਾ ਹੈ, ਜੋ ਲੋਕ ਇਹ ਸੋਚਦੇ ਹਨ ਕਿ ਬਾਲਕ ਉਮਰ ਕੇਵਲ ਖੇਡਣ ਲਈ ਅਤੇ ਜੁਵਾ ਅਵਸਥਾ ਸਿਰਫ਼ ਖਾਣ, ਪੀਣ ਤੇ ਸੰਸਾਰ ਦੀਆਂ ਮੌਜਾਂ ਮਾਣਨ ਲਈ ਹੈ, ਇਹ ਉਨ੍ਹਾਂ ਦੀ ਸੋਚਣੀ ਗ਼ਲਤ ਹੈ। ਕਿਉਂਕਿ ਇਸ ਪੱਖ ਬਾਰੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਉਹ ਸਾਨੂੰ ਬਚਪਨੇ ਤੋਂ ਹੀ ਪ੍ਰਭੂ ਦੀ ਬੰਦਗੀ ਕਰਨ ਦੀ ਪ੍ਰੇਰਨਾ ਕਰਦੇ ਹਨ, ਆਪ ਜੀ ਦਾ ਫ਼ੁਰਮਾਨ ਹੈ ਕਿ :

ਰਾਮ ਜਪਉ ਜੀਅ ਐਸੇ ਐਸੇ ॥
ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥
*(ਗਉੜੀ, ਪੰਨਾ ੩੩੭)*

ਭਾਵ ਹੈ, ਕਿ ਹੇ ਜੀਵੋ ! ਪ੍ਰਭੂ ਦਾ ਨਾਮ ਜਪਣਾ ਬਚਪਨ ਦੀ ਅਵਸਥਾ ਤੋਂ ਹੀ ਅਰੰਭ ਕਰੋ, ਜਿਵੇਂ ਧ੍ਰੂ ਤੇ ਪ੍ਰਹਿਲਾਦ ਨੇ, ਪੰਜ ਪੰਜ ਸਾਲ ਦੀ ਉਮਰਾ ਵਿਚ ਹੀ ਅਰੰਭ ਕੀਤਾ ਸੀ। ਜੇਕਰ ਤੁਸਾਂ ਬਾਲ-ਅਵੱਸਥਾ ਜਾਂ ਜੁਆਨੀ ਵਿਚ ਸਿਮਰਨ ਵਲੋਂ ਕੁਤਾਹੀ ਕੀਤੀ ਹੈ, ਤਾਂ ਫਿਰ ਜੇ ਅੰਤ ਕਾਲ ਬੁਢੇਪੇ ਵਿਚ ਇਕ ਘੜੀ ਜਾਂ ਅੱਧੀ ਘੜੀ ਦਾ ਭੀ ਸਮਾਂ ਮਿਲਦਾ ਹੈ ਤਾਂ ਉਸ ਸਮੇਂ ਸਿਮਰਨ ਕਰਨ ਵੱਲੋਂ ਆਲਸ ਨਾ ਕਰੋ, ਕਿਉਂਕਿ ਇਸ ਥੋੜ੍ਹੇ ਸਮੇਂ ਵਿਚ ਭੀ ਸਿਮਰਨ ਕਰਨ ਦਾ ਬਹੁਤ ਫਲ ਪ੍ਰਾਪਤ ਹੋਵੇਗਾ :

ਪ੍ਰ: ਕਿਉਂ ਭਾਈ ਸਾਹਿਬ ਜੀਉ ! ਦੱਸੋਗੇ ਕਿ ਅੰਤ ਦੇ ਸਮੇਂ ਵਿਚ ਇਕ ਘੜੀ ਮਾਤ੍ਰ ਸਿਮਰਨ ਕਰਨ ਦਾ ਕਿਤਨਾ ਕੁ ਫਲ ਪ੍ਰਾਪਤ ਹੋ ਸਕਦਾ ਹੈ ਤਾਕਿ ਸਾਡੇ ਅੰਤਰ-ਆਤਮੇ ਭੀ ਸਿਮਰਨ ਕਰਨ ਦੀ ਜਾਗ ਉਪਜ ਆਵੇ ਅਤੇ ਅਸੀਂ ਆਲਸ ਤਿਆਗ ਕੇ ਇਸ ਮਾਰਗ ਨੂੰ ਅਪਨਾ ਲਈਏ ? ਤਾਂ ਹੁਣ ਭਾਈ ਸਾਹਿਬ ਜੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਾਵ ਨੂੰ ਕੁਝ ਪ੍ਰਤੱਖ ਪ੍ਰਮਾਣ ਦੇ ਕੇ ਇਸ ਕਬਿੱਤ ਵਿਚ ਸਪਸ਼ਟ ਕਰਦੇ ਹਨ :

**ਅੰਤ ਕਾਲ ਏਕ ਘਰੀ ਨਿਗ੍ਰਹ ਕੈ ਸਤੀ ਹੋਇ,**
**ਧੰਨਿ ਧੰਨਿ ਕਹਤ ਹੈ ਸਕਲ ਸੰਸਾਰ ਜੀ ॥**

*ਅਰਥ :*

(ਜਿਵੇਂ ਅਸੀਂ ਵੇਖਦੇ ਹਾਂ ਕਿ) ਅੰਤ ਕਾਲ—ਅੰਤ ਦੇ ਸਮੇਂ, ਇਕ ਘੜੀ ਭਰ ਨਿਗ੍ਰਹ ਕੈ—ਹਠ ਕਰਕੇ ਇਸਤ੍ਰੀ ਆਪਣੇ ਪਤੀ ਨਾਲ ਸੜ ਕੇ ਸਤੀ ਕੀਤੀ ਹੋਈ ਓਸ ਨਾਲ ਨਿਭਣ ਦੀ ਪ੍ਰਤੱਗਯ ਨੂੰ ਪਾਲਣ ਕਰਨ ਖ਼ਾਤਰ ਸਤੀ ਹੋਇ—(ਚਿਖਾ ਚੜ੍ਹੀ ਬਣਜ ਕਰਦੀ ਹੈ) ਜਿਸਦਾ ਫਲ ਸਾਰਾ ਹੀ ਸੰਸਾਰ ਉਸਨੂੰ ਧੰਨਜ ਧੰਨਜ—(ਸ਼ਾਬਾਸੇ ਸ਼ਾਬਾਸੇ ਕਹਿੰਦਾ ਹੈ)।

**ਅੰਤ ਕਾਲ ਏਕ ਘਰੀ ਨਿਗ੍ਰਹ ਕੈ ਜੋਧਾ ਜੂਝੈ,**
**ਇਤ ਉਤ ਜਤ ਕਤ ਹੋਤ ਜੈ ਜੈਕਾਰ ਜੀ ॥**

*ਅਰਥ :*

(ਇਸੇ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਅੰਤ ਕਾਲ—ਓੜਕ ਸਮੇਂ) ਇਕ ਘੜੀ ਹਠ ਕਰਕੇ ਜੋਧਾ, ਜੂਝੈ—ਸੂਰਮਾ ਜਾਨ ਤੋਂ ਖੇਲਦਾ—(ਸ਼ਹੀਦ ਹੁੰਦਾ) ਹੈ। ਜਿਸ ਕਰਕੇ—ਇਤ ਉਤ (ਇਸ ਲੋਕ, ਅਤੇ ਪ੍ਰਲੋਕ ਵਿਚ) ਅਤੇ ਜਤ ਕਤ—ਜਿਧਰੇ ਕਿਧਰੇ (ਥਾਂ ਪਰ ਥਾਂ) ਜੀ—ਹੇ ਪਿਆਰਿਓ ! ਉਸਦੀ ਭੀ ਜੈ ਜੈਕਾਰ (ਧੰਨ ਧੰਨ) ਹੋ ਪੈਂਦੀ ਹੈ।

**ਅੰਤ ਕਾਲ ਏਕ ਘਰੀ ਨਿਗ੍ਰਹ ਕੈ ਚੋਰੁ ਮਰੈ,**
**ਫਾਸੀ ਕੈ ਸੂਰੀ ਚਢਾਏ ਜਗ ਮਹਿ ਧਿਕਾਰ ਜੀ ॥**

*ਅਰਥ :*

(ਇਸੇ ਤਰ੍ਹਾਂ ਹੀ) ਓੜਕ ਸਮੇਂ ਇਕ ਘੜੀ ਹਠ ਕਰਕੇ ਚੋਰ (ਚੋਰੀ ਦੀ ਭੈੜੀ ਵਾਦੀ ਦੇ ਹਠ ਵਿਚ ਹੀ) ਸੂਲੀ, ਫਾਂਸੀ, ਚੜ੍ਹਾਈਦਾ ਮਰੈ—(ਮਰਦਾ ਹੈ) ਤੇ ਪਿਆਰੇ ਉਸ ਦੀ ਜਗਤ ਵਿਚ ਧਿਰਕਾਰ ਧਿਰਕਾਰ ਫਿੱਟ ਫਿੱਟ, ਹੋਇਆ ਕਰਦੀ ਹੈ।

**ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ,**
**ਸੰਗਤਿ ਸੁਭਾਵ ਗਤਿ**
**ਮਾਨਸ ਅਉਤਾਰ ਜੀ ॥੭੦॥**

***ਅਰਥ :***

(ਹੇ ਪਿਆਰੇ ! ਤਿਸੀ ਪ੍ਰਕਾਰ ਜੇਕਰ ਆਪਣੇ ਅੰਤ ਦੇ ਸਮੇਂ ਨੂੰ ਹੀ ਤੁਸੀਂ ਸਤੀ ਤੇ ਸੂਰਮੇ ਵਾਂਙੂ ਸੰਭਾਲ ਲਿਆ ਤਾਂ) ਗੁਰਮਤ ਕੈ—ਗੁਰਮਤ ਦੇ ਧਾਰਨ ਕਰਕੇ ਸਾਧ ਸੰਗਤ ਸੁਭਾਵ ਗਤਿ—ਸਾਧ ਸੰਗਤ ਵਿਚ ਸ੍ਰੇਸ਼ਟ ਪ੍ਰੇਮ ਵਾਲੀ ਗਤੀ (ਨਿਸਤਾਰਾ) ਤੁਹਾਡੇ ਮਾਨਸ ਔਤਾਰ ਮਨੁੱਖਾ-ਜਨਮ ਦਾ ਹੋਵੇਗਾ, ਪਰ ਦੁਰਮਤ ਦੇ ਕਾਰਨ ਕਰਕੇ ਖੋਟੀ ਮਤ ਦੇ ਅਧੀਨ ਹੋ ਕੇ ਜੇ ਤੁਸਾਂ ਅਸਾਧ ਸੰਗਤ ਦੇ ਸੁਭਾਵ ਨੂੰ ਧਾਰਿਆ ਤਾਂ ਅਸਾਧਾਂ ਚੋਰਾਂ ਵਾਲੀ ਅਪਗਤੀ ਨੂੰ ਪ੍ਰਾਪਤ ਹੋ ਕੇ ਮਨੁੱਖਾ-ਜਨਮ ਨੂੰ ਖੁਆਰ ਕਰੋਗੇ।੭੦।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਨੇ ਤਾਂ ਸਤਿਗੁਰੂ ਦੀ ਚਰਨ ਸ਼ਰਨ ਵਿਚ ਦੇਰ-ਕਾਲ ਰਹਿ ਕੇ ਜੀਵਨ ਗੁਜ਼ਾਰਿਆ ਹੈ, ਪਰ ਤੁਸਾਂ ਸਤਿਗੁਰਾਂ ਦੀ ਮਹਾਨਤਾ ਤੇ ਵਡਿਆਈ ਦੇ ਸੰਬੰਧ ਵਿਚ ਕੀ ਕੁਝ ਅਨੁਭਵ ਕੀਤਾ ਹੈ, ਭਾਵ ਤੁਸਾਂ ਉਨ੍ਹਾਂ ਦੇ ਸਰੂਪ ਬਾਰੇ ਕਿਵੇਂ ਲਖਿਆ ਹੈ, ਜਾਣਕਾਰੀ ਦਿਓ ਤਾਕਿ ਸਾਨੂੰ ਭੀ ਕੁਝ ਬੋਧ ਹੋ ਸਕੇ ?

**ਉ:** ਹੇ ਭਾਈਓ ! ਸੱਚ ਤਾਂ ਇਹੋ ਹੈ ਕਿ ਸਤਿਗੁਰਾਂ ਦੀ ਵੱਡੀ ਵਡਿਆਈ ਬਾਰੇ ਕਿਸੇ ਇਤ੍ਰ ਜੀਵ ਵਿਚ ਕਥਨ ਕਰਨ ਦੀ ਸ਼ਕਤੀ ਨਹੀਂ ਹੈ, ਪਰ ਹਾਂ ਗੁਰੂ ਦੀ ਮਹੱਤਤਾ ਵਿਚ ਜੋ ਮੈਨੂੰ ਗੁਰਬਾਣੀ ਦੁਆਰੇ ਬੋਧ ਮਿਲਿਆ ਹੈ ਉਹ ਪੂਰਨ ਰੂਪ ਵਿਚ ਤਾਂ ਨਹੀਂ ਬਿਆਨਿਆ ਜਾ ਸਕਦਾ, ਪਰ ਜਥਾ ਸ਼ਕਤ ਨਾਮ-ਮਾਤ੍ਰ ਕੁਝ ਕਹਿਣ ਦਾ ਯਤਨ ਕਰਦਾ ਹਾਂ। ਹੇ ਭਾਈਓ ! ਇਹ ਠੀਕ ਹੈ ਕਿ ਹਰ ਦੇਵੀ ਦੇਵਤੇ ਦੇ ਪੂਜਕ ਨੇ ਆਪੋ ਆਪਣੇ ਦੇਵਤੇ ਨੂੰ ਇਤ੍ਰ ਦੇਵਤੇ ਨਾਲੋਂ ਵੱਡਾ ਤੇ ਸਰਬ ਕਲਾ ਸਮਰੱਥ ਦਰਸਾਇਆ ਹੈ, ਪਰ ਜਦੋਂ ਅਸੀਂ ਇਸ ਪੱਖ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਸਤਿਗੁਰੂ ਬਾਰੇ ਹੇਠ ਲਿਖੇ ਪ੍ਰਮਾਣਾਂ ਦੁਆਰੇ ਫ਼ੁਰਮਾਨ ਕਰਦੇ ਹਨ ਕਿ :

ਸਤਿਗੁਰੁ ਮੇਰਾ ਸਦਾ ਸਹਾਈ
ਜਿਨਿ ਦੁਖ ਕਾ ਕਾਟਿਆ ਕੇਤੁ ॥

*(ਧਨਾਸਰੀ ਮ : ੫, ਪੰਨਾ ੬੭੫)*

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ
ਸਭ ਮਹਿ ਰਹਿਆ ਸਮਾਇ ॥੧੩॥

*(ਸੂਹੀ ਮ : ੪, ਪੰਨਾ ੭੫੯)*

ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥
ਨਾਨਕ ਨਾਮੁ ਮਿਲੈ ਵਡਿਆਈ
ਗੁਰ ਸਬਦੀ ਸਚੁ ਪਾਏ ॥੪॥੩॥

*(ਪ੍ਰਭਾਤੀ ਮ : ੩, ਪੰਨਾ ੧੩੩੩)*

ਸਤਿਗੁਰੁ ਮੇਰਾ ਸਦਾ ਦਇਆਲਾ
ਮੋਹਿ ਦੀਨ ਕਉ ਰਾਖਿ ਲੀਆ ॥
ਕਾਟਿਆ ਰੋਗੁ ਮਹਾ ਸੁਖੁ ਪਾਇਆ
ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥

*(ਆਸਾ ਮ : ੫, ਪੰਨਾ ੩੮੩)*

ਸਤਿਗੁਰੁ ਮੇਰਾ ਬੇਮੁਹਤਾਜੁ ॥
ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰੁ ਮੇਰਾ ਸਭਸ ਕਾ ਦਾਤਾ ॥
ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥
ਗੁਰ ਜੈਸਾ ਨਾਹੀ ਕੋ ਦੇਵ ॥
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ ਰਹਾਉ ॥
ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥
ਸਤਿਗੁਰੁ ਮੇਰਾ ਮਾਰਿ ਜੀਵਾਲੈ ॥
ਸਤਿਗੁਰ ਮੇਰੇ ਕੀ ਵਡਿਆਈ ॥
ਪ੍ਰਗਟੁ ਭਈ ਹੈ ਸਭਨੀ ਥਾਈ ॥੨॥
ਸਤਿਗੁਰੁ ਮੇਰਾ ਤਾਣੁ ਨਿਤਾਣੁ ॥
ਸਤਿਗੁਰੁ ਮੇਰਾ ਘਰਿ ਦੀਬਾਣੁ ॥
ਸਤਿਗੁਰ ਕੈ ਹਉ ਸਦ ਬਲਿ ਜਾਇਆ ॥
ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ॥੩॥
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥
ਨਾਨਕ ਸੋਧੇ ਸਿੰਮ੍ਰਿਤਿ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

*(ਭੈਰਉ ਮ : ੫, ਪੰਨਾ ੧੧੪੨)*

ਇਸੇ ਭਾਵ ਨੂੰ ਪ੍ਰਗਟ ਕਰਨ ਲਈ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਅਗਲੀਆਂ ਚੰਦ ਸਤਰਾਂ ਅੰਕਤ ਕੀਤੀਆਂ ਹਨ, ਜਿਨ੍ਹਾਂ ਵਿਚ ਗੁਰੂ ਦੀ ਮਹਾਨਤਾ ਹੀ ਦਰਸਾਈ ਹੈ, ਜਿਵੇਂ ਕਿ :

**ਆਦਿ ਕੈ ਅਨਾਦਿ ਅਰੁ ਅੰਤ ਕੈ ਅਨੰਤ ਅਤਿ,**
**ਪਾਰ ਕੈ ਅਪਾਰ ਨ ਅਥਾਹ ਥਾਹ ਪਾਈ ਹੈ ॥**

**ਅਰਥ :**

(ਗੁਰੂ ਜੀ) ਆਦਿ ਕੈ ਅਨਾਦਿ—ਆਦਿ (ਅਰੰਭ ਵੱਲੋਂ) ਅਨਾਦਿ—(ਆਦਿ ਰਹਿਤ) ਹਨ ਭਾਵ ਜੇਕਰ ਕੋਈ ਸਤਿਗੁਰਾਂ ਦੀ ਆਦਿ (ਅਰੰਭ) ਜਾਨਣ ਦਾ ਜਤਨ ਕਰੇ, ਕਿ ਸਤਿਗੁਰ ਕਦ ਅਰੁ ਕਿਸ ਜੁਗ ਵਿਚ ਪ੍ਰਗਟੇ ਤਾਂ ਉਨ੍ਹਾਂ ਦੀ ਆਦਿ ਨਹੀਂ ਪਾਈ ਜਾ ਸਕਦੀ, ਕਿਉਂਕਿ ਸਤਿਗੁਰ ਹਰ ਜੁਗ ਵਿਖੇ ਹੀ ਪ੍ਰਗਟ ਰਹਿੰਦੇ ਹਨ। ਅੰਤ ਕੈ ਅਨੰਤ ਅਤਿ—ਅੰਤ ਵੱਲੋਂ ਅਰਥਾਤ ਅੰਤ ਦਾ ਪੱਖ ਕੋਈ ਲਵੇ ਤਾਂ ਉਸ ਵੱਲੋਂ ਅਤਿ ਸੈ ਕਰਕੇ ਅਨੰਤ ਹਨ, (ਕਿਉਂਕਿ) ਹਰ ਦੇਸ ਕਾਲ ਅਰੁ ਵਸਤੂ ਅੰਦਰ ਹੀ ਉਨ੍ਹਾਂ ਦੀ ਕਲਾ ਵਿਆਪੀ ਰਹਿੰਦੀ ਹੈ। ਪਾਰ ਕੈ ਅਪਾਰ—ਉਨ੍ਹਾਂ ਦਾ ਪਾਰ ਭੀ ਕੋਈ ਨਹੀਂ ਪਾ ਸਕਦਾ, (ਕਿਉਂਕਿ ਉਨ੍ਹਾਂ ਤੋਂ) ਪਾਰ (ਪਰੇ) ਪਰਲੇ ਕਿਨਾਰੇ (ਉਨ੍ਹਾਂ ਤੋਂ ਬਿਨਾਂ ਦੂਆ) ਹੋਰ ਕੋਈ ਨਹੀਂ ਹੈ। ਫਿਰ ਗੁਰੂ ਦੀ ਥਾਹ (ਹਾਥ) ਭੀ ਕਿਸੇ ਨੇ ਨਹੀਂ ਪਾਈ, ਕਿਉਂਕਿ ਉਹ ਅਥਾਹ (ਅਗਾਧ) ਰੂਪ ਹਨ—ਭਾਵ ਉਨ੍ਹਾਂ ਦਾ ਅੱਜ ਤੱਕ ਅੰਤ ਕੋਈ ਨਹੀਂ ਪਾ ਸਕਿਆ।

**ਮਿਤਿ ਕੈ ਅਮਿਤਿ ਅਰੁ ਸੰਖ ਕੈ ਅਸੰਖ ਪੁਨਿ,**
**ਲੇਖ ਕੈ ਅਲੇਖ ਨਹੀ ਤੋਲ ਕੈ ਤੁਲਾਈ ਹੈ॥**

**ਅਰਥ :**

ਮਿਤਿ ਕੈ ਅਮਿਤਿ—(ਉਹ ਗੁਰੂ) ਮਰਯਾਦਾ ਵੱਲੋਂ ਅਥਵਾ ਮਿਣਤੀ ਵੱਲੋਂ ਉਹ ਅਮਾਪ ਰੂਪ ਹਨ, ਭਾਵ ਉਨ੍ਹਾਂ ਦੀ ਲੰਬਾਈ ਚੌੜਾਈ ਦੀ ਮਰਯਾਦਾ ਜਾਨਣ ਤੋਂ ਪਰੇ ਹੈ। ਸੰਖ ਕੈ ਅਸੰਖ—ਸੰਖਿਆ-ਗਿਣਤੀ ਵੱਲੋਂ ਭੀ ਉਹ ਅਸੰਖ (ਬੇਸ਼ੁਮਾਰ) ਅਨਗਿਣਤ ਰੂਪ ਹਨ। ਲੇਖ ਕੈ ਅਲੇਖ—ਲੇਖੇ ਵੱਲੋਂ ਅਲੇਖ—ਲੇਖਿਓਂ ਪਾਰ ਹਨ। ਤੋਲ ਕੈ—ਤੋਲਣ ਕਰਕੇ, (ਜਾਂਚਿਆਂ ਹਾੜਜਾਂ) ਕਿਸੇ ਪ੍ਰਕਾਰ ਤੋਲੇ—ਹਾੜੇ ਯਾ ਜਾਚੇ ਨਹੀਂ ਜਾ ਸਕਦੇ।

**ਅਰਧ ਉਰਧ ਪਰਜੰਤ ਕੈ ਅਪਾਰਜੰਤ,**
**ਅਗਮ ਅਗੋਚਰ, ਨ ਮੋਲ ਕੈ ਮੁਲਾਈ ਹੈ॥**

**ਅਰਥ :**

ਅਰਧ ਉਰਧ ਪਰਜੰਤ—ਅਰਧ (ਹੇਠਾਂ) ਉਰਧ (ਉਪਰ) ਦੀ ਪਰਜੰਤ (ਹੱਦ, ਓੜਕ) ਵੱਲੋਂ (ਉਹ ਗੁਰੂ) ਅਪਾਰਜੰਤ—ਅਸੀਮ (ਬੇਓੜਕੇ) ਹਨ, ਭਾਵ ਹੇਠਾਂ ਉਪਰ ਦੀਆਂ ਹੱਦਾਂ (ਵੱਟਾਂ) ਵਿਚ ਭੀ ਉਹ ਨਹੀਂ ਆ ਸਕਦੇ। ਅਗਮ—ਮਨ, ਬੁਧ ਆਦਿ ਅੰਤਾਕਰਣ ਦੀ ਗੰਮਤਾ ਤੋਂ (ਰਹਿਤ) ਹਨ। ਅਗੋਚਰ—(ਅਤੇ ਉਹ ਗੁਰੂ) ਇੰਦ੍ਰੀਆਂ ਦੇ ਘੇਰੇ ਵਿਚ ਨਹੀਂ ਆ ਸਕਦੇ, ਭਾਵ ਨਿਰਵਿਖਯ ਸਰੂਪ ਹਨ। ਨ ਮੋਲ ਕੈ ਮੁਲਾਈ ਹੈ—ਮੁੱਲ ਵਜੋਂ ਉਨ੍ਹਾਂ ਦਾ ਮੁੱਲ ਨਹੀਂ ਕਿਸੇ ਪ੍ਰਕਾਰ ਪਾਇਆ ਜਾ ਸਕਦਾ।

**ਪਰਮਦਭੁਤ ਅਸਚਰਜ ਬਿਸਮ ਅਤਿ,**
**ਅਬਿਗਤਿ ਗਤਿ**
**ਸਤਿਗੁਰ ਕੀ ਬਡਾਈ ਹੈ॥੭੧॥**

**ਅਰਥ :**

ਪਰਮਦਭੁਤ—(ਉਹ ਸਤਿਗੁਰੂ) ਪਰਮਦਭੁਤ—ਅਤਸੈ ਕਰਕੇ ਅਚੰਭਾ ਸਰੂਪ ਹੈ ਅਰੁ ਅਤਸੈ ਕਰਕੇ (ਅਸਚਰਜ) (ਵਚਿਤ੍ਰ ਸਰੂਪ) ਪਰੇਸ਼ਾਨ ਕਰਨ ਵਾਲੇ, ਚਰਿਤ੍ਰਾਂ ਦੇ ਕਰਣਹਾਰ ਬਿਸਮ (ਬਿਸਮਾਦ ਸਰੂਪ) ਹਨ। ਸਤਿਗੁਰ ਕੀ ਬਡਾਈ ਹੈ—(ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ) ਇਹ ਸਭ ਕੁਝ ਹੁੰਦਿਆਂ ਹੋਇਆਂ ਭੀ ਸਤਿਗੁਰਾਂ ਦੀ ਵਡਿਆਈ (ਮਹੱਤ) ਇਹ ਹੈ ਕਿ ਅਬਿਗਤਿ—ਘੋਰ ਅਪ੍ਰਾਧੀਆਂ ਦੀ ਭੀ ਗਤਿ ਕਲਿਆਣ ਕਰਨਹਾਰੇ ਹਨ।੭੧।

***ਭਾਵਾਰਥ :*** ਇਸੇ ਲਈ ਗੁਰਬਾਨੀ ਵਿਚ ਗੁਰੂਆਂ ਦੀ ਮਹੱਤਤਾ ਵਿਚ ਬਾਰ ਬਾਰ ਅੰਕਤ ਕੀਤੇ ਸ਼ਬਦ ਮਿਲਦੇ ਹਨ ਕਿ :

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ
ਕਰਤ ਨ ਲਾਗੀ ਵਾਰ॥੧॥ *(ਸਲੋਕੁ ਮ : ੧, ਪੰਨਾ ੪੬੨)*

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥
*(ਮ : ੨, ਪੰਨਾ ੪੬੩)*

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਪੁਰਾਤਨ ਸਨਾਤਨ ਮਤ ਦੀਆਂ ਪੁਰਾਣ ਆਦਿਕ ਪੁਸਤਕਾਂ ਪੜ੍ਹਦੇ ਹਾਂ, ਤਾਂ ਸਾਨੂੰ ਉਨ੍ਹਾਂ ਵਿਚੋਂ ਤੀਰਥਾਂ ਵਿਚ ਇਸ਼ਨਾਨ ਕਰਨ ਦੇ ਪੱਖ ਵਿਚ ਵਧੇਰੇ ਲੇਖ ਪੜ੍ਹਨ ਵਿਚ ਆਉਂਦੇ ਹਨ ਕਿ ਤੀਰਥ ਇਸ਼ਨਾਨੀ ਦੇ ਜਨਮ ਜਨਮਾਤ੍ਰਾਂ ਦੇ ਪਾਪਾਂ ਦੀ ਮਲੀਨਤਾਈ ਸਾਰੀ ਲਹਿ ਜਾਂਦੀ ਹੈ, ਇਸ ਲਈ ਸਾਰੇ ਸਾਧਨਾਂ ਨਾਲੋਂ ਤੀਰਥਾਂ ਵਿਚ ਇਸ਼ਨਾਨ ਕਰਨਾ ਮੁਕਤੀ ਪ੍ਰਾਪਤ ਕਰਨ ਲਈ ਉੱਤਮ ਸਾਧਨ ਹੈ, ਇਸ ਬਾਰੇ ਅਸੀਂ ਆਪ ਜੀ ਦੇ ਵੀਚਾਰ ਸੁਣਨਾ ਚਾਹੁੰਦੇ ਹਾਂ ਕਿ ਇਸ ਪੱਖ ਬਾਰੇ ਆਪ ਜੀ ਕੀ ਕਹਿਣਾ ਚਾਹੁੰਦੇ ਹੋ ?

**ਉ:** ਹੇ ਭਾਈਓ! ਇਸ ਪੱਖ ਬਾਰੇ ਮੇਰੇ ਆਪਣੇ ਵੀਚਾਰ ਤਾਂ ਕੁਝ ਨਹੀਂ ਪਰ ਹਾਂ, ਜੋ ਮੈਨੂੰ ਗੁਰਬਾਣੀ ਦੁਆਰੇ ਵੀਚਾਰ ਮਿਲੇ ਹਨ, ਉਹ ਭਾਵੇਂ ਮੇਰੀ ਚਿਤਵਨੀ ਵਿਚ ਸਾਰੇ ਦੇ ਸਾਰੇ ਤਾਂ ਕਾਇਮ ਨਹੀਂ ਰਹਿ ਸਕੇ, ਪਰ ਜੋ ਮੇਰੀ ਯਾਦ ਵਿਚ ਕਾਇਮ ਹੈ, ਉਹ ਤੁੱਛ-ਮਾਤ੍ਰ ਕਹਿਣ ਦਾ ਯਤਨ ਕਰਦਾ ਹਾਂ:

ਹੇ ਭਾਈਓ! ਗੁਰਬਾਣੀ ਦੀ ਰੌਸ਼ਨੀ ਵਿਚ ਤਾਂ ਮੈਨੂੰ ਇਹੋ ਬੋਧ ਮਿਲਿਆ ਹੈ ਕਿ ਸਨਾਤਨੀ ਮੱਤ ਨਾਲ ਗੁਰਮੱਤ ਉੱਕਾ ਹੀ ਸਹਿਮਤ ਨਹੀਂ ਕਿ ਮਨੁੱਖ ਦੇ ਮਨ ਦੀ ਪਾਪਾਂ ਦੀ ਮੈਲ ਕਿਸੇ ਬਾਹਰਲੇ ਪਾਣੀ ਨਾਲ ਧੋਤਿਆਂ ਦੂਰ ਹੋ ਸਕਦੀ ਹੈ, ਮਾਨਸਕ ਪਾਪਾਂ ਦੀ ਮੈਲ ਨੂੰ ਧੋਣ ਲਈ ਤਾਂ ਕੋਈ ਅੰਦਰੂਨੀ ਸਾਧਨ ਹੀ ਲੋੜੀਦਾ ਹੈ, ਇਸ ਬਾਰੇ ਸਾਨੂੰ ਬਾਣੀ ਵਿਚੋਂ ਬਹੁਤ ਪ੍ਰਮਾਣ ਮਿਲਦੇ ਹਨ, ਜਿਵੇਂ ਕਿ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ:

ਭਰੀਐ ਹਥੁ ਪੈਰੁ ਤਨੁ ਦੇਹ॥
ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥
ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥ *(ਜਪੁਜੀ, ਪੰਨਾ ੪)*

ਭਾਵ ਹੈ, ਹੱਥ, ਪੈਰ, ਸਾਰਾ ਹੀ ਸਰੀਰ ਮਿੱਟੀ ਨਾਲ ਭਰ ਜਾਏ ਤਾਂ ਉਹ ਖੇਹ ਪਾਣੀ ਨਾਲ ਧੋਤਿਆਂ ਦੂਰ ਹੋ ਜਾਂਦੀ ਹੈ, ਪਿਸ਼ਾਬ ਨਾਲ ਕੱਪੜਾ ਅਪਵਿੱਤ੍ਰ ਹੋ ਜਾਏ, ਉਸ ਨੂੰ ਸਾਬਣ ਨਾਲ ਧੋ ਲਿਆ ਜਾ ਸਕਦਾ ਹੈ। ਪਰ, ਜੇਕਰ ਮਤ ਪਾਪਾਂ ਨਾਲ ਮਲੀਨ ਹੋ ਜਾਏ, ਉਸਨੂੰ ਤਾਂ ਨਾਮ ਰੰਗ ਵਿਚ ਰੰਗਣ ਨਾਲ ਹੀ ਧੋਤਿਆ ਜਾ ਸਕਦਾ ਹੈ। ਹੋਰ ਤਾਂ ਕੋਈ ਸਾਧਨ ਹੀ ਨਹੀਂ।

ਇਸੇ ਭਾਵ ਨੂੰ ਕਬੀਰ ਸਾਹਿਬ ਜੀ ਆਪਣੇ ਵੀਚਾਰਾਂ ਦੁਆਰੇ ਕਥਨ ਕਰਦੇ ਹਨ ਕਿ ਕਿਸੇ ਮਨੁੱਖ ਦਾ ਤੀਰਥ ਜਾਤ੍ਰੀ ਬਣ ਕੇ ਜੀਵਨ ਭਰ ਵਿਚ ਕਦੀ ਕਦਾਈਂ ਤੀਰਥ ਵਿਚ ਇਸ਼ਨਾਨ ਕਰ ਆਉਣਾ ਤਾਂ ਇਕ ਤੁੱਛ ਗੱਲ ਹੈ, ਪਰ ਮੈਂ ਤਾਂ ਏਹ ਭੀ ਕਹਿੰਦਾ ਹਾਂ ਕਿ ਜੇ ਕੋਈ ਐਸਾ ਸਾਧਨ ਭੀ ਕਰੇ ਕਿ:

ਕਬੀਰ ਗੰਗਾ ਤੀਰ ਜੁ ਘਰੁ ਕਰਹਿ
ਪੀਵਹਿ ਨਿਰਮਲ ਨੀਰੁ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ
ਇਉ ਕਹਿ ਰਮੇ ਕਬੀਰ॥੫੪॥
*(ਸਲੋਕ ਕਬੀਰ ਜੀ, ਪੰਨਾ ੧੩੬੭)*

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰੁ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥੨॥
*(ਸਲੋਕ ਮ: ੧, ਪੰਨਾ ੭੮੯)*

ਤੀਰਥਿ ਜਾਉ ਤ ਹਉ ਹਉ ਕਰਤੇ॥
ਪੰਡਿਤ ਪੂਛਉ ਤ ਮਾਇਆ ਰਾਤੇ॥੧॥
*(ਆਸਾ ਮ: ੫, ਪੰਨਾ ੩੮੫)*

ਇਸ ਤੋਂ ਆਦਿ ਹੋਰ ਭੀ ਬਹੁਤ ਪ੍ਰਮਾਣ ਬਾਣੀ ਵਿਚੋਂ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਗੁਰਮਤ ਨੇ ਸਰੀਰ ਕਰਕੇ ਬਾਹਰਲੇ ਤੀਰਥਾਂ ਵਿਚ ਇਸ਼ਨਾਨ ਕਰਨ ਨੂੰ ਕੋਈ ਵਧੇਰੇ ਮਹਾਨਤਾ ਨਹੀਂ ਦਿੱਤੀ। ਜਿਤਨਾ ਚਿਰ ਉਸਦੇ ਮਨ ਦੀ ਨਿਰਮਲਤਾ ਨਹੀਂ ਹੋਈ। ਇਸ ਲਈ ਮੈਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਹੋ ਭਾਵ ਉੱਕਰਿਆ ਹੈ ਕਿ ਗੁਰੂ ਚਰਨ ਸ਼ਰਨ ਪ੍ਰਾਪਤ ਕਰਨ ਲਈ ਕੇਵਲ ਅਠਾਹਠ ਤੀਰਥ ਹੀ ਨਹੀਂ, ਸਗੋਂ ਕੋਟਾਨ ਕੋਟਿ ਤੀਰਥਾਂ ਤੋਂ ਭੀ ਸ੍ਰੇਸ਼ਟ ਤੇ ਵੱਡਾ ਤੀਰਥ ਇਸ਼ਨਾਨ ਹੈ।

**ਚਰਨ ਸਰਨਿ ਗੁਰ ਤੀਰਥ ਪੁਰਬ ਕੋਟਿ,**
**ਦੇਵੀ ਦੇਵ ਸੇਵ ਗੁਰ ਚਰਨ ਸਰਨਿ ਹੈ॥**

***ਪਦ ਅਰਥ:*** ਕੋਟਿ—ਕ੍ਰੋੜ। ਤੀਰਥ ਪੁਰਬ—ਤੀਰਥਾਂ ਦਾ ਇਸਥਿਤ ਹੈ। ਦੇਵੀ ਦੇਵ ਸੇਵ—ਦੇਵੀ ਦੇਵਤਿਆਂ ਦੀ ਸੇਵਾ ਦਾ ਫਲ।

***ਅਰਥ:***

ਸਤਿਗੁਰੂ ਜੀ ਦੀ ਚਰਨ ਸ਼ਰਨ ਪ੍ਰਾਪਤ ਕਰਨ ਵਾਲੇ ਨੂੰ ਕ੍ਰੋੜਾਂ ਤੀਰਥਾਂ ਦੇ ਪੁਰਬੀ ਇਸ਼ਨਾਨ ਦਾ ਪੁੰਨ ਫਲ ਪ੍ਰਾਪਤ ਹੁੰਦਾ ਹੈ। ਸਤਿਗੁਰਾਂ ਦੀ ਚਰਨ ਸ਼ਰਨ ਆਏ ਨੂੰ ਸਮੂੰਹ ਦੇਵੀਆਂ ਦੇਵਤਿਆਂ ਦੀ ਸੇਵਾ ਦਾ ਫਲ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ, ਭਾਵ ਉਸ ਨੂੰ ਹੋਰ ਕਿਸੇ ਦੇ ਸੇਵਨ ਕਰਨ ਦੀ ਲੋੜ ਹੀ ਨਹੀਂ ਰਹਿੰਦੀ ਹੈ।

**ਚਰਨ ਸਰਨਿ ਗੁਰ ਕਾਮਨਾ ਸਫਲ ਫਲ,**
**ਰਿਧਿ, ਸਿਧਿ, ਨਿਧਿ, ਅਵਤਾਰ ਅਮਰਨ ਹੈ॥**

***ਅਰਥ:***

ਸਤਿਗੁਰਾਂ ਦੇ ਚਰਨਾਂ ਦੀ ਸਰਨ ਆਉਣ ਵਾਲੇ ਦੀਆਂ ਸਭ ਕਾਮਨਾਂ ਫਲ ਕਰਕੇ ਸਫਲ ਹੋ ਜਾਂਦੀਆਂ ਹਨ। (ਅਰਥਾਤ ਜੋ ਜੋ ਭੀ ਕਾਮਨਾ, ਧਰਮ, ਅਰਥ, ਕਾਮ, ਮੋਖ

ਰੂਪ ਹਨ, ਉਹ ਸ਼ਰਨ ਆਏ ਦੀਆਂ ਸਭੇ ਪੂਰਨ ਹੋ ਜਾਇਆ ਕਰਦੀਆਂ ਹਨ। ਅਵਤਾਰ ਅਮਰਨ ਹੈ—ਅਣਮਾਂ, ਮਹਿਮਾ, ਲਘਮਾ, ਗਰਿਮਾ, ਆਦਿ ਤਥਾ ਨਿਧੀਆਂ—ਨੌਂ ਖੰਡ, ਧਰਤੀ ਅੰਦਰ ਗੁਪਤ ਖ਼ਜ਼ਾਨਿਆਂ ਵਿਚਲੀ ਸਮੱਗ੍ਰੀ (ਸੰਪਦਾ) ਅਵਤਾਰ—ਮੂਰਤੀ ਮਾਨ ਹੋ ਖਲੋਂਦੀਆਂ ਹਨ। (ਉਸਦੇ ਅਗੇ) ਅਮਰਨ—ਅਬਿਨਾਸ਼ੀ ਦਸ਼ਾ ਵਿਚ ਸਦਾ ਹੀ ਹਾਜ਼ਰ ਰਹਿੰਦੀਆਂ ਹਨ। (ਅਰਥਾਤ ਜਿਵੇਂ ਨੌਕਰ ਸਾਹਮਣੇ ਖੜਾ ਹੁੰਦਾ ਹੈ, ਇਵੇਂ ਹੀ ਰਿਧਾਂ, ਸਿਧਾਂ ਤੇ ਨਿਧਾਂ ਹਾਜ਼ਰ ਰਹਿੰਦੀਆਂ ਹਨ, ਜੋ ਕਦੇ ਭੀ ਨਾਸ ਨਹੀਂ ਹੁੰਦੀਆਂ)।

**ਚਰਨ ਸਰਨਿ ਗੁਰ ਨਾਮ ਨਿਹਕਾਮ ਧਾਮ,**
**ਭਗਤਿ ਜੁਗਤਿ ਕਰਿ ਤਾਰਨ ਤਰਨ ਹੈ ॥**

***ਅਰਥ :***

ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਪ੍ਰਾਪਤ ਹੋਇਆਂ, ਨਾਮ ਹੈ ਜਿਸਦਾ ਨਿਹਕਾਮ—ਨਿਰ-ਸੰਕਲਪ ਔਰ ਨਿਰ-ਵਿਕਲਪ ਪਦ ਉਹ ਪ੍ਰਾਪਤ ਹੋ ਜਾਂਦਾ ਹੈ। ਭਗਤਿ ਜੁਗਤਿ—ਭਜਨ ਦੀ ਜੁਗਤੀ, ਵਾਹਿਗੁਰੂ ਨਾਲ ਪਿਆਰ ਪਾਉਣ ਦੇ ਢੰਗ ਕਰਕੇ। ਤਾਰਨ ਤਰਨ—ਦੂਸਰਿਆਂ ਨੂੰ ਸੰਸਾਰ ਸਮੁੰਦਰੋਂ ਤਾਰਨ ਖ਼ਾਤਰ ਤਰਨ—ਜਹਾਜ਼ ਦੇ ਸਮਾਨ ਪ੍ਰਭਾਵ ਵਾਲਾ ਬਣ ਜਾਂਦਾ ਹੈ।

**ਚਰਨ ਸਰਨਿ ਗੁਰ ਮਹਿਮਾ ਅਗਾਧਿ ਬੋਧ,**
**ਹਰਨ ਭਰਨ ਗਤਿ ਕਾਰਨ ਕਰਨ ਹੈ ॥੭੨॥**

***ਅਰਥ :***

ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਪ੍ਰਾਪਤ ਹੋਣ ਦੀ ਮਹਿਮਾ ਦਾ ਬੋਧ ਅਗਾਧਿ—ਅਥਾਹ ਹੈ, ਜੋ ਕੋਈ ਭੀ ਸ਼ਰਨ ਨੂੰ ਪ੍ਰਾਪਤ ਹੁੰਦਾ ਹੈ, ਉਸਨੂੰ ਹਰਨ, ਭਰਨ ਮਾਰਨ ਅਰੁ ਰਖਿਆ ਪ੍ਰਤੀਪਾਲਾ ਦੀ ਸਮਰੱਥਾ ਪ੍ਰਾਪਤ ਹੋ ਆਉਂਦੀ ਹੈ ਤੇ ਉਹ ਕਾਰਨ ਕਰਨ (ਸਭ ਸਬੱਬਾਂ ਦੇ ਬਣਾ ਲੈਣ ਵਾਲਾ) ਸਰਬ ਤਰ੍ਹਾਂ ਸਮਰੱਥ ਬਣ ਜਾਇਆ ਕਰਦਾ ਹੈ।੭੨।

***ਭਾਵਾਰਥ :*** ਸਤਿਗੁਰੂ ਦੀ ਚਰਨ ਸ਼ਰਨ ਪ੍ਰਾਪਤ ਕਰਕੇ ਜੋ ਨਾਮ ਦੀ ਦਾਤ ਪ੍ਰਾਪਤ ਕਰਨੀ ਹੈ, ਇਹ ਸ਼੍ਰੋਮਣੀ ਤੀਰਥਾਂ ਦਾ ਇਸ਼ਨਾਨ ਹੈ। ਇਹੋ ਫ਼ੁਰਮਾਨ ਹੈ :

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ
ਦਸ ਪੁਰਬ ਸਦਾ ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ
ਦੇਹੁ ਪ੍ਰਭ ਧਰਣੀਧਰਾ ॥

*(ਧਨਾਸਰੀ ਮ: ੧, ਪੰਨਾ ੬੮੭)*

ਜੋ ਗੁਰਸਿੱਖ ਗੁਰੂ ਦੀ ਸ਼ਰਨ ਆ ਚੁੱਕੇ ਹਨ, ਉਨ੍ਹਾਂ ਦੀ ਮਹਿਮਾ ਦਰਸਾ ਕੇ ਨਵੇਂ ਅਧਿਕਾਰੀਆਂ ਨੂੰ ਪ੍ਰੇਰਨਾ ਕਰਦੇ ਹਨ ਕਿ ਗੁਰੂ ਦੀ ਸ਼ਰਨ ਪ੍ਰਾਪਤ ਕਰੋ, ਜੇ ਸਦੀਵੀ ਸੁਖ ਦੀ ਚਾਹਿਤ ਕਰਦੇ ਹੋ :

**ਗੁਰਸਿਖ ਏਕ ਮੇਕ ਰੋਮ ਮਹਿਮਾ ਅਨੰਤ,**
**ਅਗਮ ਅਪਾਰ ਗੁਰ-ਮਹਿਮਾ ਨਿਧਾਨ ਹੈ ॥**

***ਅਰਥ :***

ਜੋ ਗੁਰੂ ਦੇ ਸਿੱਖ ਇਕ-ਮਿਕ ਹੋ ਗਏ ਹਨ (ਗੁਰਸਿੱਖ ਸੰਧੀ ਦੇ ਮੇਲ ਵਿਚ ਆ ਗਏ ਹਨ) ਉਨ੍ਹਾਂ ਦੇ ਇਕ ਰੋਮ ਭਰ ਦੀ ਮਹਿਮਾ ਅਨੰਤ ਹੈ, ਭਾਵ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ (ਇਸ ਤਰ੍ਹਾਂ) ਗੁਰੂ ਮਹਿਮਾ ਦਾ ਖ਼ਜ਼ਾਨਾ ਹੈ।

**ਗੁਰਸਿਖ ਏਕ ਮੇਕ ਬੋਲ ਕੋ ਨ ਤੋਲ ਮੋਲ,**
**ਸ੍ਰੀ ਗੁਰ ਸਬਦ**
**ਅਗਮਿਤ ਗਿਆਨ ਧਿਆਨ ਹੈ ॥**

***ਅਰਥ :***

ਇਸੇ ਤਰ੍ਹਾਂ ਗੁਰਸਿੱਖ ਦੇ ਇਕ ਮਾਤ੍ਰ ਬੋਲ (ਬਚਨ) ਦੇ ਤੋਲ—(ਵੀਚਾਰ) ਅੰਦਾਜ਼ੇ ਸਿਧਾਂਤ ਨੂੰ ਹਰ ਇਕ ਨਹੀਂ ਸਮਝ ਸਕਦਾ, ਅਤੇ ਨਾ ਹੀ ਉਸਦਾ ਮੁੱਲ ਹੀ ਪਾਇਆ ਜਾ ਸਕਦਾ ਹੈ। ਸ੍ਰੀ ਗੁਰ ਸਬਦ—(ਇਸਦੇ ਮੁਕਾਬਲੇ ਵਿਚ) ਸਤਿਗੁਰਾਂ ਦੇ ਸ਼ਬਦ ਦਾ ਜੋ ਗਿਆਨ ਹੈ, ਉਸਦਾ ਧਿਆਨ ਵਿਚ ਲਿਆਉਣਾ ਤਾਂ ਹੈ ਹੀ ਅਗੰਮਤਾ ਦੀ ਔਂਦੀ ਰੂਪ। ਭਾਵ ਸ੍ਰੀ ਗੁਰੂ ਜੀ ਦੇ ਸ਼ਬਦ ਦੇ ਗਿਆਨ ਤੇ ਧਿਆਨ ਦੀ ਹੱਦ ਅਗੰਮ ਹੈ।

**ਗੁਰਸਿਖ ਏਕ ਮੇਕ ਦ੍ਰਿਸਟਿ ਦ੍ਰਿਸਟਿ ਤਾਰੇ,**
**ਸ੍ਰੀ ਗੁਰ ਕਟਾਛ ਕ੍ਰਿਪਾ ਕੋ ਨ ਪਰਮਾਨ ਹੈ ॥**

***ਅਰਥ :***

ਗੁਰਸਿੱਖ ਦੀ ਦ੍ਰਿਸ਼ਟੀ (ਅੱਖ) ਦੀ ਨਜ਼ਰ ਨਾਲ ਹੀ ਤਾਰ ਲੈਂਦੀ ਹੈ, ਤਾਂ ਸਤਿਗੁਰਾਂ ਦੇ ਕ੍ਰਿਪਾ ਭਰੇ ਕਟਾਖ਼ਸ਼ (ਨੇਤ੍ਰ ਭਰਕੇ ਤੱਕਣ) ਤਾਂ ਉਨ੍ਹਾਂ ਦਾ ਤਾਂ ਕੋਈ ਅੰਦਾਜ਼ਾ ਲਾਇਆ ਹੀ ਨਹੀਂ ਜਾ ਸਕਦਾ।

**ਗੁਰਸਿਖ ਏਕ ਮੇਕ ਪਲ ਸੰਗ ਰੰਗ ਰਸ,**
**ਅਬਿਗਤ ਗਤਿ ਸਤਿਗੁਰੁ ਨਿਰਬਾਨ ਹੈ ॥੭੩॥**

***ਅਰਥ :***

(ਇਸੇ ਤਰ੍ਹਾਂ ਹੀ) ਗੁਰਸਿੱਖ ਦੇ ਤਾਂ ਇਕ ਪਲ (ਘੜੀ) ਮਾਤ੍ਰ ਸੰਗ (ਸਾਥ) ਕੀਤਿਆਂ ਰੰਗ ਰਸ (ਪ੍ਰੇਮ-ਰਸ ਦਾ ਰੱਬੀ ਸ੍ਵਾਦ) ਆ ਜਾਂਦਾ ਹੈ। ਸਤਿਗੁਰਾਂ ਦੀ ਗਤੀ (ਮਹਿਮਾ) ਤਾਂ ਹੈ ਹੀ ਅਬਿਗਤ ਰੂਪ ਅਤੇ ਨਿਰਬਾਣ ਉਹ ਤਾਂ ਮੌਜ ਮਾਤ੍ਰ 'ਤੇ ਹੀ ਅਬਿਗਤਾਂ ਦੀ ਗਤੀ ਕਰ ਦਿੰਦੇ ਹਨ।੭੩।

***ਭਾਵਾਰਥ :*** ਜੋ ਸਿੱਖ ਗੁਰੂ ਨਾਲ ਇਕ-ਮਿਕ ਹੋ ਗਿਆ ਹੈ, (ਉਸਦੇ ਨਾਲ ਇਕ) ਇਕ ਪਲ ਜਿੰਨਾ ਸਮਾਂ ਭੀ ਸੰਗਤ ਕਰਨ ਦਾ ਜੋ ਰੰਗ ਰਸ ਹੈ ਉਹ ਗਤੀ ਅਬਿਗਤ ਹੈ (ਇਸ ਤਰ੍ਹਾਂ) ਸਤਿਗੁਰੂ ਭੀ (ਨਿਰਬਾਨ) ਬਾਨ ਤੋਂ ਰਹਿਤ ਹੈ।

ਪ੍ਰ: ਭਾਈ ਸਾਹਿਬ ਜੀਉ! ਕਈ ਮਨੁੱਖਾਂ ਪਾਸ ਮਨੁੱਖੀ ਸੁੰਦਰਤਾ ਅਨੇਕ ਤਰ੍ਹਾਂ ਦਾ ਸ਼ਿੰਗਾਰ ਅਤੇ ਅਨੇਕ ਪ੍ਰਕਾਰ ਦੀ ਵਿਭੂਤੀ ਵੇਖਣ ਵਿਚ ਤਾਂ ਆਉਂਦੀ ਹੈ, ਪਰ ਗੁਰਮਤ ਅਨੁਸਾਰ ਇਹ ਸਾਰੀਆਂ ਸ਼ੈਆਂ ਸਫਲ ਕਿਸ ਦੀਆਂ ਮੰਨੀਆਂ ਜਾ ਸਕਦੀਆਂ ਹਨ ?

ਉ: ਹੇ ਭਾਈਓ! ਇਹ ਸਾਰੀਆਂ ਵਸਤੂਆਂ ਉਸੇ ਦੀਆਂ ਸਫਲ ਮੰਨੀਆਂ ਜਾ ਸਕਦੀਆਂ ਹਨ, ਜੋ ਮਨੁੱਖ ਇਸ ਸਾਰੀ ਸਮੱਗ੍ਰੀ ਨੂੰ ਉਸ ਦਾਤਾਰ ਦੀਆਂ ਦਾਤਾਂ ਸਮਝ ਕੇ ਸਦਾ ਹੀ ਉਸ ਪ੍ਰਭੂ ਦਾ ਸ਼ੁਕਰਾਨਾ ਕਰਦਾ ਰਹਿੰਦਾ ਹੈ, ਅਤੇ ਹਮੇਸ਼ਾ ਹੀ ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜੀ ਦਾ ਇੱਛੁਕ ਹੈ, ਉਸ ਦੀ ਇਹ ਸਾਰੀ ਸਮੱਗ੍ਰੀ ਇਸੇ ਤਰ੍ਹਾਂ ਪ੍ਰਫੁੱਲਿਤ ਹੋ ਜਾਇਆ ਕਰਦੀ ਹੈ, ਜਿਵੇਂ ਕਿ ਧਰਤੀ ਦੀ ਖਿੜਾਵਤ ਉਸੇ ਸਮੇਂ ਹੁੰਦੀ ਹੈ, ਜਿਵੇਂ ਕਿ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਪੰਗਤੀਆਂ ਅੰਕਤ ਕੀਤੀਆਂ ਹਨ:

**ਬਰਨ ਬਰਨ ਬਹੁ ਬਰਨ ਘਟਾ ਘਮੰਡ,**
**ਬਸੁਧਾ ਬਿਰਾਜਮਾਨ ਬਰਖਾ ਅਨੰਦ ਕੈ ॥**

***ਅਰਥ :***

(ਜਿਵੇਂ) ਬਰਨ ਬਰਨ—ਰੰਗਾਂ ਰੰਗਾਂ (ਦੇ ਬੱਦਲ 'ਕੱਠੇ ਹੋ ਕੇ) ਬਹੁ ਬਰਨ—ਬਹੁਤ ਭਾਂਤ ਦੀਆਂ। ਘਟਾ—ਬਦਲੀਆਂ, ਘਮੰਡ—ਘਿਰਕੇ ਪਸਰ ਕੇ (ਅਕਾਸ਼ ਵਿਚ) ਬਰਖਾ ਦੀ ਅਨੰਦ ਕਰ ਦੇਣ, ਤਾਂ ਬਸੁਧਾ ਬਿਰਾਜਮਾਨ—ਧਰਤੀ ਸੁਭਾਏਮਾਨ ਹੋ ਭਾਸਿਆ ਕਰਦੀ ਹੈ, ਜਾਂ ਧਰਤੀ 'ਤੇ ਬਿਰਾਜਮਾਨ (ਹੋਣ ਵਾਲਿਆਂ ਨੂੰ) ਅਨੰਦ ਹੁੰਦਾ ਹੈ।

**ਬਰਨ ਬਰਨ ਹੁਇ ਪ੍ਰਫੁਲਿਤ ਬਨਾਸਪਤੀ,**
**ਬਰਨ ਬਰਨ ਫਲ ਫੂਲ ਮੂਲ ਕੰਦ ਕੈ ॥**

***ਅਰਥ :***

(ਜਾਂ) ਰੰਗਾਂ ਰੰਗਾਂ ਦੀਆਂ ਬਨਾਸਪਤੀਆਂ (ਤ੍ਰਿਣ ਘਾਹ ਖੇਤੀਆਂ ਬਾੜੀਆਂ ਦੀ ਸਭ ਪ੍ਰਕਾਰ ਦੀ ਹਰਿਆਵਲਤਾ) ਅਰੁ ਫਲ ਫੁੱਲ ਮੂਲ ਕੰਦ (ਆਦਿ ਸਮੇਤ) ਪ੍ਰਫੁੱਲਿਤ ਹੋ ਪੈਂਦੀ—ਖਿੜ ਆਇਆ ਕਰਦੀ ਹੈ।

**ਬਰਨ ਬਰਨ ਖਗ ਬਿਬਿਧਿ ਭਾਖਾ ਪ੍ਰਗਾਸ,**
**ਕੁਸਮ ਸੁਗੰਧ ਪਉਨ ਗਉਨ ਸੀਤ ਮੰਦ ਕੈ ॥**

***ਅਰਥ :***

(ਜਾਂ ਇਉਂ ਕਹੋ ਕਿ) ਕੁਸਮ ਸੁਗੰਧ—ਫੁੱਲਾਂ ਦੀ ਸੁਗੰਧੀ ਸੀਤ ਤੇ ਮੰਦ—ਸਹਿਜ ਸਹਿਜ—(ਧੀਮੇ ਧੀਮੇ) ਪਉਨ ਦੇ ਗਉਨ (ਝੋਕਿਆਂ) ਨਾਲ ਚਲਿਆ (ਪਸਰਿਆ) ਕਰਦੀ ਹੈ, ਤੇ ਰੰਗ ਰੰਗ ਦੇ ਖਗ (ਪੰਛੀ) ਬਿਬਿਧ ਭਾਖਾ ਪ੍ਰਗਾਸ, ਨਾਨਾ ਭਾਂਤ ਦੀਆਂ ਬੋਲੀਆਂ ਦਾ ਪ੍ਰਗਾਸ (ਉਜਾਲਾ) ਬੋਲਣਾ ਕਰਿਆ ਕਰਦੇ ਹਨ।

**ਰਵਨ ਗਵਨ ਜਲ ਥਲ ਤ੍ਰਿਨ ਸੋਭਾ ਨਿਧਿ,**
**ਸਫਲ ਹੁਇ ਚਰਨ ਕਮਲ ਮਕਰੰਦ ਕੈ ॥੭੪॥**

***ਅਰਥ :***

(ਇਸ ਤਰ੍ਹਾਂ) ਰਵਨ ਗਵਨ—ਗਵਨ (ਗੈਨ—ਗਗਨ) ਅਕਾਸ਼ ਰਵਨ—ਸੁੰਦਰ (ਲੱਗਣ ਲੱਗ ਪੈਂਦਾ ਹੈ) ਤੇ ਜਲ ਥਲ ਅਰੁ ਤ੍ਰਿਣ (ਘਾਹ) ਆਦਿਕ (ਸਭ ਹੀ) ਸੋਭਾ ਦੇ ਅਸਥਾਨ ਬਣ ਜਾਂਦੇ ਹਨ।

ਭਾਵ ਹੈ ਇਹ ਸਭ ਕੁਝ ਕਥਨ ਕੀਤੀ ਸੁੰਦਰਤਾ ਤਦੇ ਹੀ ਸਫਲ ਹੋ ਸਕਦੀ ਹੈ ਜੇ ਸਤਿਗੁਰਾਂ ਦੇ ਚਰਨਾਂ ਦੀ ਧੂੜੀ ਇਨ੍ਹਾਂ ਨੂੰ ਪ੍ਰਾਪਤ ਹੋਵੇ ਤਾਂ।੭੪।

***ਭਾਵਾਰਥ :*** ਜਿਸ ਤਰ੍ਹਾਂ ਇਹ ਸਭ ਧਰਤੀ ਤੇ ਅਕਾਸ਼ ਦੀ ਸੁੰਦਰਤਾ ਇਕ ਬਰਖਾ ਦੇ ਹੋਣ ਕਰਕੇ ਹੀ ਸਫਲੀ ਤੇ ਰਮਣੀਕ ਹੋ ਸਕਿਆ ਕਰਦੀ ਹੈ, ਇਸੇ ਤਰ੍ਹਾਂ ਸਰਬ ਪ੍ਰਕਾਰ ਦੀ ਮਨੁੱਖੀ ਸੁੰਦਰਤਾ ਅਰੁ ਸ਼ਿੰਗਾਰ ਜਾਂ ਬਿਭੂਤੀ ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜੀ ਦੇ ਪ੍ਰਾਪਤ ਹੋਣ ਕਰਕੇ ਹੀ ਸਫਲ ਹੋ ਸਕਦੀ ਹੈ।

ਜੇ ਸਤਿਗੁਰਾਂ ਦੀ ਚਰਨ ਧੂੜ ਪ੍ਰਾਪਤ ਨਹੀਂ ਤਾਂ ਉਸ ਮਨੁੱਖ ਦੀ ਉੱਚੀ ਕੁਲ, ਚਾਤੁਰਤਾ, ਮੁਖੋਂ ਕਥਨ ਕੀਤਾ

ਹੋਇਆ ਗਿਆਨ, ਵਡ ਧਨੀ ਹੁੰਦਿਆਂ ਭੀ ਗੁਰਮਤ ਨੇ ਉਸਨੂੰ ਜੀਉਂਦਿਆਂ ਹੁੰਦਿਆਂ ਚਲਦੀ ਫਿਰਦੀ ਮਿਰਤਕ ਲਾਸ਼ ਦਾ ਦਰਜਾ ਦਿੱਤਾ ਹੈ, ਜੇਕਰ ਉਸਦੇ ਅੰਤਰ-ਆਤਮੇ ਪ੍ਰਭੂ ਦੇ ਪਿਆਰ, ਪ੍ਰੇਮ ਦੀ ਕਣੀ ਨਹੀਂ ਉਪਜੀ।

ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੁਰਮਾਨ ਹੈ:

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ
ਜਿਹ ਪ੍ਰੀਤਿ ਨਹੀ ਭਗਵੰਤ ॥੧॥ *(ਸਲੋਕ, ਪੰਨਾ ੨੫੩)*

ਪ੍ਰ: ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਗੁਰੂ ਦੀ ਚਰਨ ਸ਼ਰਨ ਵਿਚ ਤਾਂ ਬਹੁਤ ਲੋਕ ਆਉਂਦੇ ਹਨ, ਪਰ ਉਨ੍ਹਾਂ ਸਾਰਿਆਂ ਦੀ ਮਾਨਸਕ ਉੱਜਲਤਾ ਨਜ਼ਰ ਨਹੀਂ ਆਉਂਦੀ, ਇਸ ਦਾ ਅਸਲ ਕਾਰਣ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਬੋਧ ਦਿਓ?

ਉ: ਹੇ ਭਾਈਓ! ਇਸਦਾ ਸਹੀ ਕਾਰਨ ਤਾਂ ਮੈਨੂੰ ਬਾਣੀ ਦੁਆਰੇ ਇਉਂ ਹੀ ਪ੍ਰਤੀਤ ਹੋਇਆ ਹੈ ਕਿ ਜਿਤਨੇ ਭੀ ਲੋਕ ਸੇਵਕਾਂ ਦੀ ਸ਼ਕਲ ਵਿਚ ਆਉਂਦੇ ਹਨ, ਇਹ ਸਾਰੇ ਲੋਕਾਂ ਦੇ ਦਿਖਾਵੇ ਮਾਤ੍ਰ ਹਨ, ਪਰ ਅੰਦਰੋਂ ਭਾਵਨਾ ਤੋਂ ਸੱਖਣੇ ਅਤੇ ਧਾਰਨਾ ਤੋਂ ਖ਼ਾਲੀ ਹਨ, ਜਿਸ ਕਰਕੇ ਉਨ੍ਹਾਂ ਦਾ ਸੰਗਤ ਵਿਚ ਆ ਕੇ ਬੈਠਣਾ ਬਾਣੀ ਦਾ ਪੜ੍ਹਨਾ ਸੁਣਨਾ ਗੁਰੂ ਦੀ ਦਰਗਾਹ ਵਿਚ ਕਬੂਲ ਨਹੀਂ ਹੁੰਦਾ, ਇਹ ਵੀਚਾਰ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕਈ ਥਾਵਾਂ 'ਤੇ ਪੜ੍ਹਨ ਸੁਣਨ ਵਿਚ ਆਉਂਦੇ ਹਨ, ਜਿਵੇਂ ਕਿ:

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ ॥੧॥
*(ਧਨਾਸਰੀ ਮ: ੪, ਪੰਨਾ ੬੬੯)*

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
*(ਸਲੋਕੁ ਮ: ੩, ਪੰਨਾ ੫੯੪)*

ਇਸ ਤੋਂ ਭਾਵ ਸਿੱਧ ਹੁੰਦਾ ਹੈ, ਜਿਨ੍ਹਾਂ ਸਿੱਖ ਸੇਵਕਾਂ ਨੇ ਕੇਵਲ ਸੇਵਕਾਂ ਦਾ ਬੁਰਕਾ ਪਹਿਰ ਕੇ ਗੁਰੂ ਦੀ ਹਜ਼ੂਰੀ ਵਿਚ ਸਤਿਗੁਰਾਂ ਨੂੰ ਦੇਖਣ ਦਾ ਉੱਦਮ ਕੀਤਾ ਹੈ, ਤੇ ਬਾਣੀ ਪੜ੍ਹਨ ਸੁਣਨ ਦਾ ਭੀ ਉਪਰਾਲਾ ਕਰਦੇ ਰਹੇ ਹਨ, ਪਰ ਜੇ ਉਨ੍ਹਾਂ ਨੇ ਸਤਿਗੁਰਾਂ ਦੀ ਆਗਿਆ ਸੁਣ ਕੇ ਪਾਲਣਾ ਨਹੀਂ ਕੀਤੀ ਤਾਂ ਉਨ੍ਹਾਂ ਨੂੰ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਨਹੀਂ ਹੋਈਆਂ, ਉਨ੍ਹਾਂ ਦਾ ਉਪਰਾਲਾ ਕੇਵਲ ਲੋਕਾਂ ਤੋਂ ਪ੍ਰਸੰਸਾ ਕਰਾਉਣ ਦਾ ਸਾਧਨ ਹੀ ਮੰਨਿਆ ਜਾਵੇਗਾ, ਪਰ:

ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥
*(ਆਸਾ ਕਬੀਰ, ਪੰਨਾ ੪੮੪)*

ਇਨ੍ਹਾਂ ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਅਗਲੇ ਕਬਿੱਤ ਵਿਚ ਮੈਂ ਚੰਦ ਸਤਰਾਂ ਉੱਕਰੀਆਂ ਹਨ ਕਿ ਸ਼ਰਧਾ ਤੋਂ ਸੱਖਣੇ ਦਿਲ ਪ੍ਰਭੂ ਦੀ ਪ੍ਰਾਪਤੀ ਤੋਂ ਖ਼ਾਲੀ ਹੀ ਰਹਿ ਜਾਂਦੇ ਹਨ, ਜਿਵੇਂ ਕਿ:

**ਚੀਟੀ ਕੇ ਉਦਰ ਬਿਖੈ ਹਸਤੀ ਸਮਾਇ ਕੈਸੇ,**
**ਅਤੁਲ ਪਹਾਰ ਭਾਰ ਭ੍ਰਿੰਗੀ ਨ ਉਠਾਵਈ ॥**

**ਅਰਥ:**

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) ਚੀਟੀ, ਕੀੜੀ ਦੇ ਉਦਰ (ਪੇਟ) ਵਿਖੇ ਹਾਥੀ ਨਹੀਂ ਸਮਾ ਸਕਦਾ (ਇਸੇ ਤਰ੍ਹਾਂ, ਕੀੜੀ ਸਮਾਨ ਤੰਗ-ਦਿਲ ਵਾਲੇ ਅੰਦਰ, ਸਭ ਜੜ ਪਦਾਰਥਾਂ ਨੂੰ ਸਰਜੀਤ ਕਰਨ ਵਾਲੀ ਹੋਂਦ ਰੂਪ ਚੇਤਨ ਸਤਯਾ) ਕਿਸ ਤਰ੍ਹਾਂ ਸਮਾ ਸਕੇਗੀ, ਭਾਵ ਸਾਖਯਾਤ ਕਰਤਾ ਨੂੰ ਕਿਵੇਂ ਪ੍ਰਾਪਤ ਹੋ ਸਕੇਗੀ, (ਅਰਥਾਤ ਨਹੀਂ ਹੋ ਸਕਦੀ)।

ਭ੍ਰਿੰਗੀ ਨ ਉਠਾਵਈ—ਭ੍ਰਿੰਗੀ—ਕੂੰਜ ਵਰਗਾ (ਉਡਾਰੂ ਕੀੜਾ) ਅਤੁਲ (ਅਤੋਲ) ਅਪਾਰ ਭਾਰ ਨੂੰ ਨਹੀਂ ਚੁੱਕ ਸਕਦਾ (ਭਰ+ਇੰਗੀ) ਭਰਿਆ ਹੋਇਆ ਚੇਸ਼ਟਾ—ਚਪਲਤਾ ਕਰਕੇ ਚੰਚਲ ਮਨ ਵਾਲਾ ਜੋ ਮਨੁੱਖ ਹੈ ਉਹ ਸੰਪੂਰਣ ਸ੍ਰਿਸ਼ਟੀ ਨੂੰ ਸਹਾਰਾ ਦੇਣ ਵਾਲੇ ਪ੍ਰਮੇਸ਼ਰ ਸਤਿਗੁਰੂ ਨੂੰ ਕਿਸ ਤਰ੍ਹਾਂ ਆਪਣੇ ਅੰਦਰ ਧਾਰਣ ਕਰ ਸਕੇਗਾ, ਭਾਵ ਹੈ ਕਿ ਉਹ ਨਹੀਂ ਧਾਰਣ ਕਰ ਸਕਦਾ।

**ਮਛਰ ਕੇ ਡੰਗ ਨ ਮਰਤ ਹੈ ਬਾਸਕ ਨਾਗ,**
**ਮਕਰੀ ਨ ਚੀਤੈ ਜੀਤੈ ਸਰਿ ਨ ਪੁਜਾਵਈ ॥**

**ਅਰਥ:**

(ਜਿਵੇਂ) ਮੱਛਰ ਦੇ ਡੰਗ ਨਾਲ ਬਾਸਕ ਨਾਗ (ਤਖਜਕ ਨਾਗ—ਸਮੁੰਦਰ ਦੇ ਮਥਨ ਦਾ ਸਹਾਈ ਸਰਪ) ਨਹੀਂ ਮਾਰਿਆ ਜਾ ਸਕਦਾ (ਇਸ ਤਰ੍ਹਾਂ ਹੀ) ਮਤਸਰ—ਈਰਖਾ ਕਰਕੇ ਗ੍ਰਸਿਆ ਹੋਇਆ ਮਨੁੱਖ, ਸਮੂੰਹ ਬਾਸਨਾਂ ਦੇ ਪੈਦਾ

ਕਰਨ ਤਥਾ ਸ੍ਰਿਸ਼ਟੀ ਭਰ ਨੂੰ ਮਥਨ ਕਰਨ ਵਾਲੇ ਮਨ ਨੂੰ ਕਿਵੇਂ ਮਾਰ ਸਕੇਗਾ ? ਭਾਵ ਨਹੀਂ ਮਾਰ ਸਕਦਾ।

ਮਕਰੀ (ਮੱਕੜੀ) ਜਿਸਦਾ ਲੱਕ ਵਿੱਚੋਂ ਪਤਲਾ ਸੂਖਮ ਚਿੜ੍ਹੇ ਵਰਗਾ ਹੁੰਦਾ ਹੈ ਉਹ ਚੀਤੈ ਜੀਤੈ—ਜਿੱਤਣ ਵਾਲੇ (ਪਤਲੇ ਲੱਕ ਧਾਰੀ) ਚਿੜ੍ਹੇ ਦੇ, ਸਰਿ—ਬਰਾਬਰ (ਨਹੀਂ ਪੁੱਜ ਸਕਦਾ)। ਇਸੇ ਤਰ੍ਹਾਂ ਮਕਾਰਾਂ—ਫਰੇਬਾਂ ਦੇ ਕਰਨ ਵਾਲੇ ਬਗਲੇ ਸਮਾਧੀਏ ਮਾਯਾਧਾਰੀ ਮਨੁੱਖ ਉਨ੍ਹਾਂ ਦੇ ਸਰ ਬਰਾਬਰ ਨਹੀਂ ਪੁੱਜ ਸਕਦੇ, ਜਿਨ੍ਹਾਂ ਨੇ ਜਿੱਤ ਲਏ ਹਨ ਆਪਣੇ ਚਿਤ-ਭਾਵ ਸੰਤਾਂ ਭਗਤਾਂ ਵਾਲੀ ਰਹਿਣੀ ਨੂੰ ਸੰਸਾਰੀ ਮਾਇਆਧਾਰੀ ਨਹੀ ਪਹੁੰਚ ਸਕਦੇ।

**ਤਮਚਰ ਉਡਤ ਨ ਪਹੁੰਚੈ ਆਕਾਸ-ਬਾਸ,**
**ਮੂਸਾ ਤਉ ਨ ਪੈਰਤ ਸਮੁੰਦ੍ਰ ਪਾਰ ਪਾਵਈ ॥**

***ਅਰਥ :***

ਤਮਚਰ—ਉੱਲੂ ਯਾ ਚਮਗਿੱਦੜ ਉਡਾਰੀ ਮਾਰ ਕੇ ਨਹੀਂ ਪਹੁੰਚ ਸਕਦਾ, ਆਕਾਸ ਬਾਸ (ਅਕਾਸ਼ ਬਾਸੀ) ਅਨਲ ਪੰਖੀ ਨੂੰ। ਅਥਵਾ, ਤਮਚਰ, (ਦ੍ਵੈਤ ਆਦਿ ਪਤਾਲ ਬਾਸੀ) ਨਹੀਂ ਪਹੁੰਚ ਸਕਦੇ, ਅਕਾਸ ਬਾਸੀ (ਦੇਵਤਿਆਂ ਨੂੰ) ਇਸੀ ਤਰ੍ਹਾਂ ਤਮੋਗੁਣੀ, ਵਾ ਅਸੁਰੀ ਸੰਪਤ ਵਾਨ ਚਿੱਤਾਂ ਵਾਲੇ ਮਨੁੱਖ ਦੈਵੀ ਸੰਪਤ ਵਾਲੇ, ਯਾ ਦਸਮ ਦੁਆਰ ਬਾਸੀ ਮਹਾਂ ਪੁਰਖਾਂ ਦੀ ਸਮਤਾ ਨਹੀਂ ਕਰ ਸਕਦੇ। (ਇਸੇ ਤਰ੍ਹਾਂ ਹੀ) ਮੂਸਾ (ਚੂਹਾ) ਤਉ—ਫੇਰ ਪੈਰਤ, ਤਰਕੇ ਸਮੁੰਦ੍ਰ ਦੇ ਪਾਰ ਨਹੀਂ ਹੋ ਸਕਦਾ (ਇਸੀ ਤਰ੍ਹਾਂ ਹੀ, ਮੂਸਾ—ਮੋਹੇ ਹੋਏ ਮੋਹ ਮਮਤਾ ਦੇ ਸੰਸਾਰੀ ਸਮੁੰਦਰੋਂ ਪਾਰ, ਪਰਮ ਪਦ ਨੂੰ ਪ੍ਰਾਪਤ ਨਹੀਂ ਹੋ ਸਕਦੇ)।

**ਤੈਸੇ ਪ੍ਰਿਅ-ਪ੍ਰੇਮ-ਨੇਮ ਅਗਮ ਅਗਾਧਿ ਬੋਧਿ,**
**ਗੁਰਮੁਖਿ ਸਾਗਰ ਜਿਉ**
**ਬੂੰਦ ਹੁਇ ਸਮਾਵਈ ॥੭੫॥**

***ਅਰਥ :***

ਇਸੇ ਪ੍ਰਕਾਰ ਹੀ ਮਨਮੁਖੀ ਸੰਸਾਰੀਆਂ ਲਈ, ਪ੍ਰਿਅ ਪ੍ਰੇਮ ਨੇਮ ਬੋਧਿ ਅਗਮ ਅਗਾਧਿ—ਪ੍ਰੀਤਮ ਪਿਆਰੇ ਵਾਹਿਗੁਰੂ ਦੇ ਪ੍ਰੇਮ ਦਾ ਨੇਮ—ਨੇਤ (ਮਰਯਾਦਾ : ਬਿਧ) ਦਾ ਬੋਧ (ਸਮਝਣਾ) ਅਗਮ ਅਗਾਧ ਹੈ। (ਜੇਕਰ) ਗੁਰਮੁਖਿ—ਗੁਰੂ ਸ਼ਰਨ ਪ੍ਰਾਪਤ ਹੋ ਕੇ ਬੂੰਦ ਵਾਂਙੂ— ਨਿਰ-ਅਭਿਮਾਨ ਸੂਖਮ ਹੋਵੇ, ਤਾਂ ਜਾ ਕੇ ਹੀ ਸਾਗਰ (ਪਾਰਾਵਾਰ) ਰਹਿਤ ਪਰਮਾਤਮਾ ਵਿਚ ਸਮਾ ਸਕਦਾ ਹੈ—ਭਾਵ ਪਰਮਪਦ ਰੂਪ ਸਤਿਗੁਰਾਂ ਦੀ ਪ੍ਰਾਪਤੀ ਤੋਂ ਬੰਚਿਤ ਕੋਈ ਮਨੁੱਖ ਭੀ ਕਿਸੇ ਪ੍ਰਕਾਰ ਹੋਰ ਹੋਰ ਸਾਧਨ ਕਰਕੇ ਨਹੀਂ ਪ੍ਰਾਪਤ ਕਰ ਸਕਦਾ।੭੫।

***ਭਾਵਾਰਥ :*** ਕੀੜੀ ਸਮਾਨ ਛੋਟੇ ਦਿਲ ਵਾਲੇ ਦੇ ਹਿਰਦੇ ਵਿਚ ਚੇਤਨ ਸੱਤਾ ਦਾ ਸਾਖਯਾਤਕਾਰ ਕਿਵੇਂ ਹੋ ਸਕਦਾ ਹੈ ? ਅਤੇ ਭ੍ਰਿੰਗੀ ਸਮਾਨ ਚੰਚਲ ਮਨ ਵਾਲੇ ਪੁਰਸ਼ ਨੂੰ ਖੰਡਾਂ ਬ੍ਰਹਮੰਡਾਂ ਦੇ ਆਸਰਾ ਰੂਪ ਵਾਹਿਗੁਰੂ ਦਾ ਗਿਆਨ ਕਿਵੇਂ ਹੋ ਸਕਦਾ ਹੈ ?

ਮੱਛਰ ਦੇ ਡੰਗ ਸਮਾਨ ਜੋ ਈਰਖਾ ਦ੍ਵੈਖ ਆਦਿਕਾਂ ਵਿਚ ਫਸਿਆ ਹੋਇਆ ਹੈ, ਉਹ ਵਾਸ਼ਨਾ ਰੂਪ ਨਾਗ ਨੂੰ ਕਿਵੇਂ ਮਾਰ ਸਕਦਾ ਹੈ, ਮਕਾਰੀ-ਫ਼ਰੇਬੀ ਪੁਰਸ਼ ਬਗਲ ਸਮਾਧੀਆਂ ਲਾ ਲਾ ਕੇ ਸਮਾਧੀ ਦਾ ਰਸ ਕਿਵੇਂ ਪਾਏਗਾ ?

ਅਗਿਆਨ ਰੂਪ ਹਨੇਰੇ ਵਿਚ ਵਿਚਰਨ ਵਾਲਾ ਤਮੋਗੁਣੀ ਜੀਵ ਬ੍ਰਹਮ ਰੂਪ ਗਗਨ ਵਿਚ ਉਡਾਰੀਆਂ ਲਾਣ ਵਾਲੇ ਬ੍ਰਹਮ ਗਿਆਨੀ ਦੇ ਬਰਾਬਰ ਕਿਸ ਤਰ੍ਹਾਂ ਪੁਜੇਗਾ ਜੋ ਮੋਹ ਦਾ ਮੂਸਿਆ ਹੋਇਆ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਕੇ ਕਿਸ ਤਰ੍ਹਾਂ ਪਾਰ ਉਤਰੇਗਾ ? ਕੇਵਲ ਸਤਿਗੁਰੂ ਦੀ ਕ੍ਰਿਪਾ ਕਟਾਖਛਜ ਨੂੰ ਪ੍ਰਾਪਤ ਕਰਨ ਵਾਲਾ ਹੀ ਵਾਹਿਗੁਰੂ ਸਮੁੰਦਰ ਵਿਚ ਬੂੰਦ ਰੂਪ ਹੋ ਕੇ ਸਮਾ ਜਾਏਗਾ।

ਪ੍ਰ: ਭਾਈ ਸਾਹਿਬ ਜੀਓ ! ਆਪ ਜੀ ਕਈ ਵਾਰ ਸੰਗਤ ਵਿਚ ਵੀਚਾਰ ਪ੍ਰਗਟ ਕਰਿਆ ਕਰਦੇ ਹੋ, ਕਿ ਇਹ (ਕਹੁ ਕਬੀਰ ਇਹ ਰਾਮ ਕੀ ਅੰਸ) ਭਾਵ ਆਤਮਾ ਪਰਮਾਤਮਾ ਤੋਂ ਹੀ ਵਿਛੜੀ ਹੋਈ ਹੈ ? ਪਰ ਇਹ ਦੱਸੋ ਕਿ ਆਤਮਾ ਦੀ ਪਰਮਾਤਮਾ ਨਾਲ ਅਭੇਦਤਾ ਕਿਵੇਂ ਹੋ ਸਕਦੀ ਹੈ ਤਾਕਿ ਅਸੀਂ ਭੀ ਉਹ ਮਾਰਗ ਅਪਣਾਉਣਾ ਕਰੀਏ ?

ਉ: ਹੇ ਭਾਈਓ ! ਉਸ ਪਰਮਾਤਮਾ ਤੋਂ ਵਿਛੜੀ ਆਤਮਾ ਦੀ ਅਭੇਦਤਾ ਹੋਣ ਦਾ ਸਾਧਨ ਗੁਰੂ ਗ੍ਰੰਥ ਸਾਹਿਬ ਜੀ ਨੇ ਫ਼ੁਰਮਾਇਆ ਹੈ, ਉਹ ਹੈ ਸਤਿ-ਸੰਗਤ, ਭਾਵ ਹੈ, ਸਤਿ ਦੀ ਪ੍ਰਾਪਤੀ ਕਰਨ ਵਾਲਿਆਂ ਦਾ ਇਕੱਠ, ਉਸੇ ਹੀ ਇਕੱਠ ਬਾਰੇ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਸਤ ਸੰਗਤਿ ਊਤਮ ਸਤਿਗੁਰ ਕੇਰੀ
ਗੁਨ ਗਾਵੈ ਹਰਿ ਪ੍ਰਭ ਕੇ ॥ *(ਸੂਹੀ ਮ : ੪, ਪੰਨਾ ੭੩੧)*

ਸਤ ਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥
ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥
*(ਸਲੋਕੁ ਮ : ੩, ਪੰਨਾ ੧੦੮੭)*

ਸਤ ਸੰਗਤਿ ਸਿਉ ਮੇਲਾਪੁ ਹੋਇ
ਲਿਵ ਕਟੋਰੀ ਅੰਮ੍ਰਿਤ ਭਰੀ
ਪੀ ਪੀ ਕਟਹਿ ਬਿਕਾਰ ॥੩॥ *(ਪੰਨਾ ੫੫੩)*

ਸਤ ਸੰਗਤਿ ਸਾਈ ਹਰਿ ਤੇਰੀ
ਜਿਤੁ ਹਰਿ ਕੀਰਤਿ ਹਰਿ ਸੁਨਣੇ ॥
*(ਭੈਰਉ ਮ : ੪, ਪੰਨਾ ੧੧੩੫)*

ਸਤ ਸੰਗਤਿ ਸਾਧ ਪਾਈ ਵਡਭਾਗੀ
ਸੰਗਿ ਸਾਧੂ ਪਾਰਿ ਪਇਆ ॥ *(ਮਲਾਰ ਮ : ੪, ਪੰਨਾ ੧੨੬੪)*

ਸਤ ਸੰਗਤਿ ਮਿਲਿ ਰਹੀਐ ਮਾਧਉ
ਜੈਸੇ ਮਧੁਪ ਮਖੀਰਾ ॥੨॥ *(ਆਸਾ, ਪੰਨਾ ੪੮੬)*

ਇਸ ਤਰ੍ਹਾਂ ਗੁਰਬਾਣੀ ਤੋਂ ਸਤਿਸੰਗਤ ਬਾਰੇ ਸਾਨੂੰ ਹੋਰ ਭੀ ਬਹੁਤ ਸਾਰੇ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਆਤਮਾ ਦਾ ਪਰਮਾਤਮਾ ਨਾਲ ਅਭੇਦ ਹੋਣ ਦਾ ਸਾਧਨ ਦਰਸਾਇਆ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ :

**ਸਬਦ ਸੁਰਤਿ ਅਵਗਾਹਨ ਕੈ ਸਾਧ ਸੰਗਿ,**
**ਆਤਮ ਤਰੰਗ ਗੰਗ ਸਾਗਰ ਲਹਰ ਹੈ ॥**

***ਅਰਥ :***

(ਬਾਣੀ ਤੋਂ ਬੋਧ ਮਿਲਦਾ ਹੈ ਕਿ) ਸਤਿ ਸੰਗ ਦੁਆਰਾ ਸ਼ਬਦ ਵਿਚ ਸੁਰਤ ਦੇ (ਪਰਚਾਉ—ਟਿਕਾਉ) ਦਾ ਅਵਗਾਹਨ ਕੈ—ਅਭਿਆਸ ਕਰਨ ਕਰਕੇ ਆਤਮਾ (ਅਭਿਆਸੀ—ਸਾਧਕ ਦਾ ਆਪਾ) ਗੰਗਾ ਸਮਾਨ (ਆਪਣੀ ਨਿਰਮਲ) ਚੇਤੰਨ ਸਰੂਪ ਤਰੰਗ ਲਹਰ—ਉਛਾਲ ਮਾਰ ਕੇ (ਭਾਵ—ਆਪਣੀ ਚੈਤੰਨ ਕਲਾ ਨੂੰ ਸਾਖਿਆਤ ਪ੍ਰਗਟ ਕਰਕੇ) ਜਿਸ ਤਰ੍ਹਾਂ ਲਹਿਰ (ਮੌਜ) ਸਾਗਰ (ਸਮੁੰਦ੍ਰ) ਵਿਚ ਅਭੇਦ ਹੋ ਜਾਇਆ ਕਰਦੀ ਹੈ, (ਇਸੇ ਤਰ੍ਹਾਂ ਆਤਮਾ ਤਰੰਗ ਰੂਪ ਹੋ ਸਮੁੰਦ੍ਰ ਸਰੂਪ ਪਰਮਾਤਮਾ ਵਿਚ ਸਮਾ ਜਾਇਆ ਕਰਦਾ ਹੈ)।

**ਅਗਮ ਅਥਾਹ ਆਹਿ ਅਪਰ ਅਪਾਰ ਅਤਿ,**
**ਰਤਨ ਪ੍ਰਗਾਸ ਨਿਧਿ ਪੂਰਨ ਗਹਰ ਹੈ ॥**

***ਅਰਥ :***

(ਉਹ ਪਰਮਾਤਮਾ ਕੈਸਾ ਹੈ) ਉਹ ਪਰਮਾਤਮਾ ਸਰੂਪ (ਨਿਜ ਸਮੁੰਦ੍ਰ) ਅਤਿ ਅਗਮ ਅਤਯੰਤ, ਅਗਮ—ਗੰਮਤਾ ਤੋਂ ਰਹਿਤ ਹੈ, ਅਤੇ ਅਥਾਹ (ਹਾਥ ਨਹੀ ਪਾਈ ਜਾ ਸਕਣ ਵਾਲਾ) ਆਹਿ (ਹੈ) ਅਤੇ ਅਪਰ—ਉਸ ਤੋਂ ਪਰੇ—ਪਰੇ ਜਾਂ (ਸ੍ਰੇਸ਼ਟ) ਕੋਈ ਨਹੀਂ ਹੈ। ਅਪਾਰ ਅਤਿ—ਓਸਦਾ ਪਾਰ ਨਹੀਂ ਪਾਇਆ ਜਾ ਸਕਦਾ। (ਉਸ ਵਿਚ) ਪ੍ਰਗਾਸ ਦੇ ਭੰਡਾਰ ਰੂਪ ਰਤਨ—ਪ੍ਰੇਮ ਭਗਤੀ ਵੈਰਾਗ ਗਿਆਨ ਆਦਿ ਗੁਣ ਪੂਰਨ (ਭਰਪੂਰ) ਹਨ ਅਰੁ ਅਤਿ ਗਹਰ (ਅਤਯੰਤ ਹੀ ਗੰਭੀਰ) ਹੈ।

**ਹੰਸ ਮਰਜੀਵਾ ਗੁਨ ਗਾਹਕ ਚਾਹਕ ਸੰਤ,**
**ਨਿਸ ਦਿਨ ਘਟਿਕਾ ਮਹੂਰਤ ਪਹਰ ਹੈ ॥**

***ਅਰਥ :***

(ਉਨ੍ਹਾਂ ਸੰਤਾਂ ਦੀ ਪਛਾਣ ਕੀ ਹੈ) ਉਹ, ਹੰਸਾਂ ਸਮਾਨ ਸੰਤ ਜਨ ਰਾਤ ਦਿਨ, ਘੜੀਆਂ, ਪਹਿਰ, ਮਹੂਰਤ ਆਦਿ ਸਾਰਿਆਂ ਸਮਿਆਂ ਵਿਚ, ਅਤੇ ਮਰਜੀਊੜਿਆਂ ਵਾਂਗ ਚਾਹਕ ਜਗਿਆਸੀ ਜਨ (ਸਿਰ ਨੂੰ ਤਲੀ ਉਪਰ ਰੱਖ ਕੇ ਜੀਉਂਦੇ ਹੀ ਮਰਨ ਲਈ ਤਿਆਰ ਹੋ ਕੇ ਇਨ੍ਹਾਂ ਗੁਣਾਂ ਦੇ ਗਾਹਕ ਗ੍ਰਹਣ ਕਰਨਹਾਰੇ) ਹਨ।

**ਸ੍ਵਾਂਤਿ ਬੂੰਦ ਬਰਖਾ ਜਿਉ ਗਵਨ ਘਟਾ ਘਮੰਡ,**
**ਹੋਤ ਮੁਕਤਾਹਲ ਅਉ ਨਰ ਨਰਹਰ ਹੈ ॥੭੬॥**

***ਪਦ ਅਰਥ :*** (ਉਨ੍ਹਾਂ ਸੰਤਾਂ ਵਿਚ ਹੋਰ ਕੀ ਵਿਸ਼ੇਸ਼ਤਾ ਹੈ ਉਹ) ਜਿਸ ਤਰ੍ਹਾਂ (ਸਮੁੰਦਰ ਅਪਨੇ ਵਿਚੋਂ ਹਵਾੜ ਪ੍ਰਗਟ ਕਰਕੇ ਬੱਦਲ ਰੂਪ ਧਾਰ ਕੇ, ਆਪ ਹੀ) ਗਵਨ—ਗੌਨ (ਗਗਨ) ਅਕਾਸ਼, ਅਕਾਸ਼ ਮੰਡਲ ਵਿਚ ਘਮੰਡ—ਘਿਰੀ ਹੋਈ ਘਟਾ—ਬੱਦਲੀ ਦਾ ਸਰੂਪ ਹੋ ਸ੍ਵਾਂਤੀ ਬੂੰਦ ਦੀ ਬਰਖਾ ਕਰਕੇ। ਮੁਕਤਾਹਲ—ਮੋਤੀ (ਸਿੱਪ ਵਿਚ ਪੈ ਕੇ) ਅਤੇ ਨਰ ਨਰਹਰ—ਨਰਾਂ ਉਪਰ ਬਰਸ ਕੇ ਉਨ੍ਹਾਂ ਨੂੰ ਨਰ ਸਿੰਘ ਰਾਜੇ (ਸਾਖਯਾਤ ਭਗਵਾਨ ਸਰੂਪ) ਬਣਾਇਆ ਕਰਦੀ ਹੈ।

***ਅਰਥ :***

ਇਸੇ ਤਰ੍ਹਾਂ ਪੂਰਨ ਬ੍ਰਹਮ ਪਰਮਾਤਮਾ ਅਪਣੇ ਤੋਂ ਅਪਣੀ ਕਲਾ ਰੂਪ ਸਤਿਗੁਰੂ ਨਾਨਕ ਦੇਵ ਰੂਪ ਹੋ ਸੁੰਨ ਸਰੂਪ ਸੰਸਾਰ—ਅਕਾਸ਼-ਅੰਦਰ ਆਪਣੇ ਚਮਤਕਾਰ ਨੂੰ ਪ੍ਰਗਟ ਕਰਕੇ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੀ ਬਰਖਾ ਕਰ ਸਿੱਪੀ ਸਮਾਨ ਇੱਛਾਵਾਨ ਜਗਿਆਸੂਆਂ ਅੰਦਰ ਗਿਆਨ ਗੌਹਰ ਪ੍ਰਗਟ ਕਰਦੇ ਹਨ, ਤੇ ਪ੍ਰਤੱਖ ਹੀ ਜਿਨ੍ਹਾਂ ਲਹਿਣੇ ਜੀ ਆਦਿਕਾਂ ਉਪਰ ਤੁੱਠ ਪਏ, ਉਨ੍ਹਾਂ ਨੂੰ ਉਹਨਾਂ ਨੇ ਆਪਣੇ ਸਾਖਿਆਤ ਅਵਤਾਰੀ ਪੁਰਖ ਭਾਵ ਵਿਖੇ ਹੀ ਚਾਹ ਪ੍ਰਗਟਾਇਆ।੭੬।

***ਭਾਵਾਰਥ :*** ਜਿਨ੍ਹਾਂ ਸਤਿ ਸੰਗੀਆਂ ਨੇ ਸਾਧ ਸੰਗਤ ਵਿਚੋਂ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਕਮਾਇਆ ਹੈ, ਉਨ੍ਹਾਂ ਦੀ ਆਤਮਾ ਪਰਮਾਤਮਾ ਵਿਚ ਇਉਂ ਹੀ ਲੀਨ ਹੋ

ਗਈ ਹੈ, ਜਿਵੇਂ ਗੁਰਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥

*(ਸੁਖਮਨੀ ਸਾਹਿਬ, ਪੰਨਾ ੨੭੮)*

ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥
ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥

*(ਸਲੋਕ ਮ : ੫, ਪੰਨਾ ੫੨੪)*

ਜੋਤੀ ਵਿਚਿ ਮਿਲਿ ਜੋਤਿ ਸਮਾਣੀ
ਸੁਣਿ ਮਨ ਸਚਿ ਸਮਾਵਣਿਆ ॥

*(ਮਾਝ ਮ : ੩, ਪੰਨਾ ੧੧੧)*

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥

*(ਬਿਲਾਵਲੁ ਮ : ੫, ਪੰਨਾ ੮੪੬)*

ਜੋ ਸਤਿਸੰਗੀ ਸਾਧ ਸੰਗਤ ਦੁਆਰਾ ਆਪਣੇ ਆਪ ਦੀ ਖੋਜ ਕਰਨ ਲਈ ਟੁਰੇ, ਉਹ ਖੋਜ ਕਰਦੇ ਕਰਦੇ ਆਪਣੇ ਸ੍ਵੈ-ਸਰੂਪ ਵਿਚ ਇਉਂ ਹੀ ਲੀਨ ਹੋ ਗਏ ਜਿਵੇਂ ਵਿਚਾਰ ਮਾਲਾ ਦਾ ਕਰਤਾ ਅਪਣਾ ਵੀਚਾਰ ਅੰਕਤ ਕਰਦਾ ਹੈ ਕਿ :

ਚਲੀ ਪੂਤਲੀ ਲੋਨ ਕੀ ਥਾਹ ਸਿੰਧ ਕੀ ਲੈਨ ॥
ਅਨਾਥ ਆਪ ਆਪਹੁ ਭਈ ਪਲਟ ਕਹੇ ਕੋ ਬੈਨ ॥

ਜਿਵੇਂ ਇਕ ਖੋਜੀ ਨੇ ਲੂਣ ਦੀ ਡਲੀ ਨੂੰ ਕਿਸੇ ਰੱਸੀ ਨਾਲ ਬੰਨ੍ਹ ਕੇ ਸਮੁੰਦਰ ਦੀ ਤਹਿ ਖੋਜਨ ਲਈ ਸਮੁੰਦਰ ਵਿਚ ਸੁੱਟਿਆ, ਕਿਉਂਕਿ ਉਹ ਲੂਣ ਦੀ ਡਲੀ ਸਮੁੰਦਰ ਦੇ ਪਾਣੀ ਵਿਚੋਂ ਹੀ ਨਿਕਲੀ ਸੀ ਉਹ ਜਾਂਦੀ ਜਾਂਦੀ ਪਾਣੀ ਵਿਚ ਹੀ ਖੁਰ ਕੇ ਪਾਣੀ ਦਾ ਰੂਪ ਹੀ ਬਣ ਗਈ, ਉਸਨੇ ਪਲਟ ਕੇ ਸਮੁੰਦਰ ਦੀ ਤਹਿ ਬਾਰੇ ਕੀ ਕੁਝ ਦੱਸਣਾ ਸੀ।

ਇਸੇ ਤਰ੍ਹਾਂ ਜੋ ਖੋਜੀ ਆਪਣੇ ਆਪ ਦੀ ਖੋਜ ਕਰਨ ਲਈ ਟੁਰਦੇ ਹਨ ਉਹ ਖੋਜ ਕਰਦੇ ਕਰਦੇ ਆਪਣੇ ਆਪੇ ਵਿਚ ਲੀਨ ਹੋ ਜਾਂਦੇ ਹਨ ਉਨ੍ਹਾਂ ਨੇ ਕਿਸੇ ਨੂੰ ਆਪਣੇ ਆਪੇ ਬਾਰੇ ਕੀ ਦੱਸਣਾ ਸੀ ਉਹ ਤਾਂ ਆਪਣੇ ਸ੍ਵੈ-ਸਰੂਪ ਵਿਚ ਲੀਨ ਹੋ ਗਏ, ਕਿਉਂਕਿ ਉਹ ਤਾਂ :

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥

*(ਪੰਨਾ ੯੬੯)*

ਦੀ ਅਕਹਿ ਅਵਸਥਾ ਵਿਚ ਜਾ ਪੁਜੇ ਹਨ, ਜਿਥੇ ਜਾ ਕੇ ਕਥਨੀ ਦਾ ਅਭਾਵ ਹੀ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਸੰਗਤ ਵਿਚ ਆਪ ਜੀ ਜ਼ਿਕਰ ਕਰਦੇ ਹੋ ਕਿ ਸਤਿਗੁਰੂ ਜੀ ਸਾਰਿਆਂ ਪ੍ਰਤੀ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੀ ਬਾਰਸ਼ ਕਰਦੇ ਹਨ, ਪਰ ਉਸਦਾ ਸਾਰੇ ਸ੍ਰੋਤਿਆਂ ਨੂੰ ਹੀ ਅਸਰ ਕਿਉਂ ਨਹੀਂ ਹੁੰਦਾ ਇਸਦਾ ਅਸਲ ਕਾਰਨ ਕੀ ਹੈ, ਦੱਸਣ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ ! ਸਤਿਗੁਰੂ ਜੀ ਦੀ ਉਪਦੇਸ਼ ਦੇਣ ਸਮੇਂ ਤਾਂ ਸਾਰੀ ਸੰਗਤ ਪ੍ਰਤੀ ਸਮ-ਦ੍ਰਿਸ਼ਟੀ ਹੋਇਆ ਕਰਦੀ ਹੈ, ਕੋਈ ਕਿਸੇ ਪ੍ਰਤੀ ਦ੍ਵੈਤ-ਭਾਵਨਾ ਨਹੀਂ ਹੋਇਆ ਕਰਦੀ, ਪਰ ਜਿਸਦੇ ਅੰਤਰ-ਆਤਮੇ ਭਾਵਨਾ ਤੇ ਪੂਰਨ ਸ਼ਰਧਾ ਹੈ, ਉਸ ਦੇ ਹਿਰਦੇ ਅੰਦਰ ਗੁਰੂ ਦੇ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦਾ ਨਿਵਾਸ ਹੁੰਦਾ ਹੈ, ਜਿਵੇਂ ਅਸੀਂ ਵੇਖਦੇ ਹਾਂ, ਕਿ ਅਕਾਸ਼ ਵਿਚੋਂ ਮੂਲੇਧਾਰ ਬਾਰਸ਼ ਪੈਂਦੀ ਹੈ, ਪਰ ਉਸ ਬਾਰਸ਼ ਵਿਚ ਜੋ ਸ੍ਵਾਂਤੀ ਬੂੰਦ ਡਿੱਗਦੀ ਹੈ ਉਸਦਾ ਅਧਿਕਾਰੀ ਕੇਵਲ ਚਾਤ੍ਰਿਕ ਹੀ ਹੋਇਆ ਕਰਦਾ ਹੈ ਜਿਸ ਰਾਹੀਂ ਉਸਨੂੰ ਤ੍ਰਿਪਤੀ ਹੁੰਦੀ ਹੈ। ਉਹੋ ਸ੍ਵਾਂਤੀ ਬੂੰਦ ਜਦ ਕਿਸੇ ਸਿੱਪੀ ਵਿਚ ਜਾ ਪੈਂਦੀ ਹੈ ਤਾਂ ਉਹ ਸਿੱਪੀ ਉਸ ਨੂੰ ਆਪਣੇ ਅੰਦਰ ਧਾਰਨ ਕਰਕੇ ਸਮੁੰਦਰ ਦੇ ਥੱਲੇ ਜਾ ਟਿਕਦੀ ਹੈ ਜਿਥੇ ਉਹ ਸਹਿਜੇ ਸਹਿਜੇ ਆਪਣੇ ਅੰਦਰ ਅਮੋਲਕ ਮੋਤੀ ਪੈਦਾ ਕਰਦੀ ਹੈ।

ਇਸੇ ਤਰ੍ਹਾਂ ਜਦੋਂ ਸਤਿਗੁਰੂ ਜੀ ਸੰਗਤ ਵਿਚ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੀ ਬਾਰਸ਼ ਕਰਦੇ ਹਨ, ਉਸਦੇ ਸਾਰੇ ਲੋਕ ਹੀ ਅਧਿਕਾਰੀ ਨਹੀਂ ਹੋਇਆ ਕਰਦੇ, ਜੋ ਅਨਅਧਿਕਾਰੀ ਹਨ ਉਹ ਸੱਖਣੇ ਹੀ ਰਹਿ ਜਾਂਦੇ ਹਨ, ਪਰ ਭਾਵਨਾ ਸਹਿਤ ਚਾਤ੍ਰਿਕ ਦੀ ਨਿਆਈਂ ਗੁਰਸਿੱਖ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਕੇ ਅਮੋਲਕ ਮੋਤੀ ਹਾਸਲ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਗੁਰੂ ਦੀ ਉਪਦੇਸ਼ ਰੂਪ ਸ੍ਵਾਂਤੀ ਬੂੰਦ ਨੇ ਨਿਵਾਸ ਕਰ ਲਿਆ ਹੈ ਉਨ੍ਹਾਂ ਦੀ ਦੱਸੋਗੇ ਕਿ ਪਛਾਣ ਕੀ ਹੈ ਤਾਕਿ ਉਹ ਕਦੀ ਸਾਨੂੰ ਭੀ ਮਿਲ ਜਾਣ ਤਾਂ ਅਸੀਂ ਭੀ ਉਨ੍ਹਾਂ ਦੀ ਪਛਾਣ ਕਰ ਸਕੀਏ ?

**ਉ:** ਹੇ ਭਾਈਓ ! ਉਨ੍ਹਾਂ ਗੁਰੂ ਦੇ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੇ ਧਾਰਨ ਕਰਨ ਵਾਲਿਆਂ ਦੀ ਬਾਹਰੋਂ ਵੇਖਣ ਵਿਚ ਕੋਈ ਵਧੇਰੇ ਪਛਾਣ ਨਹੀਂ ਹੋਇਆ ਕਰਦੀ, ਪਰ ਜੋ ਉਨ੍ਹਾਂ ਨੂੰ ਅੰਤਰ-ਆਤਮੇ ਉੱਚੀ ਉਡਾਣ ਹਾਸਲ ਹੋਈ ਹੈ, ਉਹ ਪੂਰਨ ਰੂਪ ਵਿਚ ਤਾਂ ਬਿਆਨੀ ਨਹੀਂ ਜਾ ਸਕਦੀ ਪਰ ਮੈਂ ਆਪਣੀ ਤੁੱਛ ਬੁਧੀ ਅਨੁਸਾਰ ਹੇਠ

ਲਿਖੇ ਕਬਿੱਤ ਵਿਚ ਚੰਦ ਪੰਗਤੀਆਂ ਰਾਹੀਂ ਕੁਝ ਕਹਿਣ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਸਬਦ ਸੁਰਤਿ ਲਿਵ ਜੋਤਿ ਕੋ ਉਦੋਤ ਭਇਓ,**
**ਤ੍ਰਿਭਵਨ ਅਉ ਤ੍ਰਿਕਾਲ ਅੰਤਰਿ ਦਿਖਾਏ ਹੈ ॥**

*ਅਰਥ :*

(ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਿਆ ਹੈ ਉਨ੍ਹਾਂ ਨੇ) ਸ਼ਬਦ ਵਿਖੇ ਸੁਰਤਿ ਦੀ ਲਿਵ ਦੇ ਪ੍ਰਭਾਵ ਕਰਕੇ। ਜੋਤ ਕੋ ਉਦੋਤ ਭਇਓ— (ਉਨ੍ਹਾਂ ਦੇ ਅੰਦਰ) ਜੋਤ ਦਾ ਪ੍ਰਕਾਸ਼ ਉਦੇ ਹੋ ਆਉਂਦਾ ਹੈ, ਭਾਵ ਆਤਮਾ ਦੀ ਸਾਖਿਆਤਤਾ ਹੋ ਆਇਆ ਕਰਦੀ ਹੈ। (ਜਿਸ ਪ੍ਰਕਾਸ਼ ਕਰਕੇ) ਤਿੰਨੇ ਲੋਕਾਂ ਅਰੁ ਤਿੰਨੇ ਕਾਲਾਂ ਅੰਦਰ ਵਰਤਣ ਵਾਲਾ ਸਾਰਾ ਬ੍ਰਿਤਾਂਤ ਉਨ੍ਹਾਂ ਨੂੰ ਆਪਣੇ ਅੰਦਰ ਹੀ ਦਿੱਸ ਆਇਆ ਕਰਦਾ ਹੈ।

**ਸਬਦ ਸੁਰਤਿ ਲਿਵ ਗੁਰਮਤਿ ਕੋ ਪ੍ਰਗਾਸ,**
**ਅਕਥ ਕਥਾ ਬਿਨੋਦ ਅਲਖ ਲਖਾਏ ਹੈ ॥**

*ਅਰਥ :*

(ਉਨ੍ਹਾਂ ਦੀ) ਸ਼ਬਦ ਵਿਚ ਸੁਰਤਿ ਦੀ ਲਿਵ ਲਗਿਆਂ, (ਗੁਰਮਤਿ) ਸਤਿਗੁਰਾਂ ਦੇ ਉਪਦੇਸ਼ ਦਾ (ਇਮੇ ਫਲ ਬਾਂਛਤਿ ਅਵਸਥਾ) ਦਾ ਪ੍ਰਗਾਸ (ਪ੍ਰਗਟ) ਹੋ ਆਉਂਦਾ ਹੈ, ਤੇ ਜਿਸ ਬਿਨੋਦ ਕੌਤਕ-ਤਮਾਸ਼ੇ—(ਅੰਤਰੀਵੀ ਅਨੰਦ) ਦੀ ਕਥਾ (ਕਹਾਣੀ) ਅਕਥ ਰੂਪ ਨਾ ਕਥਨ ਕੀਤੀ ਜਾ ਸਕਣ ਵਾਲੀ ਹੈ ਉਸ ਅਲਖ ਸਰੂਪ (ਅਨੰਦ) ਨੂੰ ਲਖ ਲੈਣਾ, ਭਾਵ ਅਨੁਭਵ ਕਰ ਲੈਂਦਾ ਹੈ।

**ਸਬਦ ਸੁਰਤਿ ਲਿਵ ਨਿਝਰ ਅਪਾਰ ਧਾਰ,**
**ਪ੍ਰੇਮ ਰਸ ਰਸਿਕ ਹੁਇ ਅਪਿਅ ਪੀਆਏ ਹੈ ॥**

*ਅਰਥ :*

(ਫਿਰ ਜਦੋਂ) ਸਬਦ ਵਿਚ ਸੁਰਤਿ ਦੀ ਲਿਵ ਲੱਗ ਆਇਆਂ ਨਿਝਰ—ਨਿਰੰਤਰੀ ਝਰਨ ਵਾਲੀ ਅਪਾਰ ਧਾਰਾ (ਝਰ ਆਉਂਦੀ) ਝਰਨ ਲੱਗ ਪੈਂਦੀ ਹੈ। ਜਿਸ ਦੇ ਪ੍ਰੇਮ ਰਸ ਦਾ ਰਸੀਆ ਹੋ ਕੇ (ਅਪਿਅ ਪੀਆਏ ਹੈ—ਜੋ ਮਾਸ ਦੀ ਰਸਨਾ ਦੁਆਰੇ ਨਾ ਪੀਤਾ ਜਾ ਸਕਣ ਵਾਲਾ ਦਿਬਯ ਅੰਮ੍ਰਿਤ) ਪੀਣ ਨੂੰ ਪ੍ਰਾਪਤ ਹੋ ਜਾਂਦਾ ਹੈ।

**ਸਬਦ ਸੁਰਤਿ ਲਿਵ ਸੋਹੰ ਸੋ ਅਜਪਾ ਜਾਪ,**
**ਸਹਜ ਸਮਾਧਿ ਸੁਖ ਸਾਗਰ ਸਮਾਏ ਹੈ ॥੭੭॥**

*ਅਰਥ :*

(ਉਹ) ਸਬਦ—ਜਿਸ ਵਿਚ ਸੁਰਤਿ ਦੀ ਲਿਵ ਲਗਾਇਆਂ (ਪੂਰਨ ਅਨੁਭਵ ਪ੍ਰਾਪਤ ਹੋਇਆ ਕਰਦਾ ਹੈ) ਸੋਹੰ ਸੋ—ਸੋਹੰ ਹੰਸਾ ਰੂਪ ਅਜਪਾ ਜਾਪ—ਭਾਵ ਜੋ ਬਾਣੀ ਆਦਿ ਕਰਕੇ ਜਾਪ ਹੋ ਸਕਣੋਂ ਅਜਪਾ ਰੂਪ ਹੋਣ ਕਰਕੇ, ਨਹੀਂ ਜਪਿਆ ਜਾਣ ਵਾਲਾ ਹੈ, (ਜਿਸਨੂੰ ਅਜਪਾ ਅਵਸਥਾ ਵਿਚ ੨੧੬੦੦ ਵਾ ੨੪੦੦੦ ਸ੍ਵਾਸਾਂ ਦ੍ਵਾਰਾ ਜਪਦਿਆਂ, ਸਹਜ ਸਮਾਧਿ—ਸੁਭਾਵਕੀ) ਆਤਮਿਕ ਇਸਥਿਤੀ ਨੂੰ ਪ੍ਰਾਪਤ ਹੋ ਕੇ, ਗੁਰਮੁਖ (ਸੁਖਸਾਗਰ) ਪੂਰਨ ਬ੍ਰਹਮ ਪਰਮਾਤਮਾ ਵਿਚ ਸਮਾ ਜਾਂਦਾ ਅਭੇਦ ਹੋ ਜਾਇਆ ਕਰਦਾ ਹੈ।੭੭।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਉਪਦੇਸ਼ ਦਾਤਾ ਸਤਿਗੁਰਾਂ ਦਾ ਆਪ ਜੀ ਜ਼ਿਕਰ ਕਰਦੇ ਹੋ ਉਨ੍ਹਾਂ ਮਹਾਪੁਰਸ਼ਾਂ ਦੀ ਸੰਗਤ ਵਿਚ ਸਾਰੇ ਲੋਕ ਹੀ ਆਉਣ ਦਾ ਉੱਦਮ ਕਿਉਂ ਨਹੀਂ ਕਰਦੇ ਇਸਦਾ ਕਾਰਨ ਕੀ ਹੈ ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਗੁਰਬਾਣੀ ਰਾਹੀ ਤੱਕੀਏ ਤਾਂ ਇਹੋ ਹੀ ਸਾਬਤ ਹੁੰਦਾ ਹੈ ਜਿਤਨਾ ਚਿਰ ਕਿਸੇ ਦੇ ਸ਼ੁਭ ਕਰਮ ਕੀਤੇ ਪ੍ਰਗਟ ਨਹੀਂ ਹੁੰਦੇ ਉਤਨਾ ਚਿਰ ਉਨ੍ਹਾਂ ਮਹਾਂ ਪੁਰਖਾਂ ਦੀ ਸੰਗਤ ਨਸੀਬ ਨਹੀਂ ਹੁੰਦੀ, ਕਿਉਂਕਿ ਗੁਰੂ ਫ਼ੁਰਮਾਨ ਭੀ ਇਹੋ ਪੜ੍ਹਨ ਵਿਚ ਆਉਂਦਾ ਹੈ ਕਿ :

ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਿਕ ਬੈਰਾਗੀ॥ *(ਪੰਨਾ ੨੦੪)*

(ਬਿਨੁ ਭਾਗਾ ਸਤਿ ਸੰਗ ਨ ਲਭੈ) ਭਾਵ ਹੈ ਕਿ ਪੂਰਨ ਸਤਿਗੁਰਾਂ ਦੀ ਸਤਿ ਸੰਗਤਿ ਪੂਰਬਲੇ ਚੰਗੇ ਭਾਗਾਂ ਦੁਆਰੇ ਹੀ ਹਾਸਲ ਹੁੰਦੀ ਹੈ, ਇਸ ਲਈ ਮੈਂ ਵੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਪੰਗਤੀਆਂ ਅੰਕਤ ਕੀਤੀਆਂ ਹਨ :

**ਆਧਿ ਕੈ ਬਿਆਧਿ ਕੈ ਉਪਾਧਿ ਕੈ ਤ੍ਰਿਦੋਖਿ ਹੁਤੇ,**
**ਗੁਰਸਿਖ ਸਾਧ-ਗੁਰ ਬੈਦ ਪੈ ਲੈ ਆਏ ਹੈ ॥**

*ਅਰਥ :*

(ਜਿਵੇਂ ਵੇਖਣ ਵਿਚ ਆਉਂਦਾ ਹੈ ਕਿ ਕੋਈ) ਆਧਿ ਕੈ—ਮਾਨਸਕ ਰੋਗੀ ਹੈ। ਬਿਆਧਿ ਕੈ—ਕੋਈ ਸਰੀਰਕ ਰੋਗਾਂ ਦਾ ਗ੍ਰਸਿਆ ਹੋਇਆ ਹੈ। (ਉਪਾਧਿ ਕੈ—ਲੋਕਿਕ ਦੇਵਕ ਬਖੇੜਿਆਂ ਕਰਕੇ ਦੁਖੀ ਹੈ, ਭਾਵ ਆਧਿ, ਬਿਆਧਿ, ਉਪਾਧਿ ਰੂਪ) ਤ੍ਰਿਦੋਖ (ਸੰਨਪਾਤ) ਕਰਕੇ ਜੋ ਦੁਖੀ ਹੋ ਰਹੇ,

ਇਹ ਮਾਨੋ ਰੋਗੀ ਲੋਕ ਹਨ, ਇਨ੍ਹਾਂ ਨੂੰ ਪ੍ਰੇਰ ਕੇ, ਗਰੂ ਦੇ ਸਿੱਖ, (ਪੂਰਨ ਗੁਰੂ) ਰੂਪ ਬੈਦ ਪਾਸ ਲਿਆਉਂਦੇ ਹਨ।

**ਅੰਮ੍ਰਿਤ-ਕਟਾਛ ਪੇਖ ਜਨਮ ਮਰਨ ਮੇਟੇ,**
**ਜੋਨਿ ਜਮ ਭੈ ਨਿਵਾਰੇ, ਅਭੈ ਪਦ ਪਾਏ ਹੈ॥**

*ਅਰਥ :*

(ਇਸ ਤਰ੍ਹਾਂ ਦੇ ਆਧੀ, ਬਿਆਧੀ, ਉਪਾਧੀ, ਤਿੰਨਾਂ ਤਾਪਾਂ ਰੂਪ ਰੋਗ ਕਰਕੇ ਗ੍ਰਸਿਆਂ ਰੋਗੀਆਂ ਨੂੰ ਸ਼ਰਨ ਆਏ ਤੱਕ ਕੇ) ਸਤਿਗੁਰੂ ਅੰਮ੍ਰਿਤ ਭਰੀ ਕ੍ਰਿਪਾ ਦ੍ਰਿਸ਼ਟੀ ਨਾਲ ਤੱਕ ਕੇ ਜਨਮ ਮਰਨ ਮੇਟ ਦਿੰਦੇ ਹਨ, ਭਾਵ ਹਰ ਤਰ੍ਹਾਂ ਦਾ ਭੈ, ਨਿਵਾਰ ਕਰਕੇ ਅਭੈ—ਮੋਖ ਪਦਵੀ ਪ੍ਰਾਪਤ ਕਰ ਦਿੰਦੇ ਹਨ।

**ਚਰਨ ਕਮਲ ਮਕਰੰਦ ਰਜ ਲੇਪਨ ਕੈ,**
**ਦੀਖਿਆ ਸੀਖਿਆ ਸੰਜਮ ਕੈ**
**ਅਉਖਧਿ ਖਵਾਏ ਹੈ॥**

*ਅਰਥ :*

(ਕਿਉਂ ਜੀ! ਉਨ੍ਹਾਂ ਨੂੰ ਗੁਰੂ ਨੇ ਦੁਆਈ ਕੌਣ ਖੁਵਾਈ? ਗੁਰੂ ਜੀ ਨੇ ਉਨ੍ਹਾਂ ਨੂੰ) ਆਪਣਿਆਂ ਚਰਨ ਕਮਲਾਂ ਦੀ ਮਕਰੰਦ ਰੂਪੀ ਧੂੜੀ ਦਾ ਸਰੀਰ ਉਪਰ ਲੇਪਨ (ਮਾਲਿਸ਼) ਕਰਵਾ ਕੇ (ਬਾਹਰਲੇ ਰੋਗਾਂ ਤੋਂ ਰਹਿਤ ਕਰ ਦਿੱਤਾ। ਅਤੇ ਦੀਖਿਆ—ਬਿਧੀ ਵਤ ਨਾਮ ਉਪਦੇਸ਼ ਦਾ ਦਾਨ ਰੂਪ ਔਖਧੀ (ਦੁਆਈ) ਸੀਖਿਆ—(ਸਤਿ ਸੰਗ ਵਿਚ ਸ਼ਰਧਾ ਪ੍ਰੇਮ ਪੂਰਵਕ ਅਰਾਧਨ ਵਿਚ ਲਗਾਤਾਰ ਤਤਪਰ ਰਹਿਣ ਰੂਪ ਅਨੁਪਾਨ ਪਾਲਦਿਆਂ, ਕੁਸੰਗ, ਅਸ਼ਰਧਾ, ਆਲਸ ਆਦਿ ਕੁਪੱਥ ਤੋਂ ਬਚਦੇ ਰਹਿਣਾ.....ਇਸ ਭਾਂਤ ਦੀ ਸਿਖਯਾ) ਸੰਜਮ ਪੂਰਬਕ ਕਮਾਉਣਾ ਸਿਖਾਲਦੇ ਹਨ, ਮਾਨੋ ਇਹ ਦੁਆਈ ਖੁਵਾਉਂਦੇ ਹਨ।

**ਕਰਮ ਭਰਮ ਖੋਇ ਧਾਵਤ ਬਰਜਿ ਰਾਖੇ,**
**ਨਿਹਚਲ ਮਤਿ ਸੁਖ ਸਹਜ ਸਮਾਏ ਹੈ॥੭੮॥**

*ਅਰਥ :*

ਇਸੇ ਤਰ੍ਹਾਂ ਹੀ ਉਨ੍ਹਾਂ ਭਰਮਾਂ ਰੂਪ ਕਰਮਾਂ ਨੂੰ ਖੋਏ ਕੇ (ਭਾਵ ਭਰਮ ਰੂਪ ਪਰਵਿਰਤੀ ਨੂੰ ਗਵਾ ਕੇ। ਧਾਵਨ—ਬਾਸਨਾ ਅਧੀਨ ਭੱਜੇ ਜਾਂਦੇ ਮਨ ਨੂੰ) ਮੋੜ ਕੇ ਸੰਜਮ ਵਿਚ (ਸਾਵਧਾਨ) ਰਖਿਆ ਹੈ। ਅਤੇ ਨਿਹਚਲ ਮਤੀ—ਨਿਹਚਾ—ਭਰੋਸਾ (ਇਸ ਔਖਧੀ ਸੰਜਮ ਉਪਰ) ਰੱਖ ਕੇ, ਜੋ ਵਰਤਣਾ ਕਰੇ ਉਹ ਸਹਜ ਸੁਖ (ਬ੍ਰਹਮਾਨੰਦ—ਆਤਮ ਸੁਖ) ਵਿਚ ਅਥਵਾ ਸਹਿਜੇ ਹੀ ਸੁਖ ਸਰੂਪ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ।੭੮।

**ਪ੍ਰ:** ਭਾਈ ਸਾਹਿਬ ਜੀਉ! ਕੀ ਇਸ ਪੱਖ ਵਿਚ ਭੀ ਤੁਸੀਂ ਸਾਨੂੰ ਆਪਣੇ ਵੀਚਾਰ ਦਿਓਗੇ, ਕਿ ਸਤਿਗੁਰਾਂ ਨਾਲ ਪ੍ਰੇਮ ਕਰਨ ਲਈ ਕਿਸੇ ਦੂਰ ਨੇੜੇ ਰਹਿਣ ਵਾਲੇ ਵਿਚ ਭੀ ਕੋਈ ਅੰਤਰਾ ਹੈ? ਕਿਉਂਕਿ ਕਈ ਦੂਰ ਰਹਿੰਦੇ ਹਨ ਕਈ ਨੇੜੇ ਹਨ।

**ਉ:** ਹੇ ਭਾਈਓ! ਜਦੋਂ ਅਸੀਂ ਇਸ ਪੱਖ ਸੰਬੰਧੀ ਗੁਰਬਾਣੀ ਦੀ ਰੌਸ਼ਨੀ ਵਿਚ ਤੱਕੀਏ ਤਾਂ ਸਾਨੂੰ ਇਹੋ ਬੋਧ ਮਿਲੇਗਾ ਕਿ ਸਤਿਗੁਰੂ ਕਿਸੇ ਵਿਅਕਤੀ ਦੀ ਸਰੀਰਕ ਦੂਰੀ ਅਤੇ ਨੇੜਤਾ ਨੂੰ ਨਹੀਂ ਤੱਕਦੇ, ਉਹ ਤਾਂ ਕੇਵਲ ਮਨ ਦੀ ਦੂਰੀ ਜਾਂ ਨੇੜਤਾ ਨੂੰ ਹੀ ਤੱਕਦੇ ਹਨ, ਕੇਵਲ ਗੁਰੂ ਦੇ ਦਰ ਵਿਚ ਮਨ ਦੀ ਹੀ ਹਾਜ਼ਰੀ ਕਬੂਲ ਹੁੰਦੀ ਹੈ ਸਰੀਰਾਂ ਦੀ ਨਹੀਂ ਹੋਇਆ ਕਰਦੀ। ਇਸ ਬਾਰੇ ਸਾਨੂੰ ਗੁਰ-ਇਤਿਹਾਸ ਵਿਚੋਂ ਸ਼ਾਹਦੀ ਮਿਲਦੀ ਹੈ ਕਿ ਸਤਿਗੁਰੂ ਨੇ ਬਚਨ ਕੀਤਾ ਸੀ ਕਿ ਹਾਜ਼ਰ, ਗ਼ੈਰ-ਹਾਜ਼ਰ ਅਤੇ ਗ਼ੈਰ-ਹਾਜ਼ਰ, ਹਾਜ਼ਰ ਹਨ, ਸਤਿਗੁਰਾਂ ਦੇ ਕਹਿਣ ਤੋਂ ਭੀ ਇਹੋ ਭਾਵ ਸੀ ਕਿ ਜੋ ਮਨ ਕਰਕੇ ਬਾਹਰ ਧਾ ਰਹੇ ਹਨ ਉਹ ਗ਼ੈਰ ਹਾਜ਼ਰ ਹਨ, ਜੋ ਮਨ ਕਰਕੇ ਸੰਗਤ ਵਿਚ ਬੈਠੇ ਹੋਏ ਗੁਰਬਾਣੀ ਦੇ ਭਾਵਾਰਥ ਨਾਲ ਜੁੜੇ ਹੋਏ ਹਨ, ਉਹੀ ਹਾਜ਼ਰ ਕਹੇ ਜਾਂਦੇ ਹਨ। ਇਸ ਭਾਵ ਨੂੰ ਸਤਿਗੁਰੂ ਜੀ ਨੇ ਮਨ ਪ੍ਰਤੀ ਸੰਬੋਧਨ ਕਈ ਥਾਵਾਂ ਪਰ ਕੀਤਾ ਹੈ, ਜਿਵੇਂ ਕਿ ਫ਼ੁਰਮਾਨ ਆਇਆ ਹੈ ਕਿ :

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥
ਬਿਖਿਆਸਕਤ ਰਹਿਓ ਨਿਸਿ ਬਾਸੁਰ
ਕੀਨੋ ਅਪਨੋ ਭਾਇਓ॥੧॥ ਰਹਾਉ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ
ਪਰ ਦਾਰਾ ਲਪਟਾਇਓ॥
ਪਰ ਨਿੰਦਾ ਕਾਰਨਿ ਬਹੁ ਧਾਵਤ
ਸਮਝਿਓ ਨਹਿ ਸਮਝਾਇਓ॥੧॥ *(ਪੰਨਾ ੧੨੩੨)*

ਮਨੁ ਚੰਚਲੁ ਧਾਵਤੁ ਫੁਨਿ ਧਾਵੈ॥
ਸਾਚੇ ਸੂਚੇ ਮੈਲੁ ਨ ਭਾਵੈ॥ *(ਗਉੜੀ ਮ: ੧, ਪੰਨਾ ੨੨੨)*

ਇਸ ਕਰਕੇ ਸੰਗਤ ਵਿਚ ਬੈਠਣ ਵਾਲਿਆਂ ਦੇ ਮਨਾਂ ਨੂੰ ਸੰਬੋਧਨ ਕੀਤਾ ਹੈ ਕਿ ਹੇ ਭਾਈਓ! ਜੇ ਸਰੀਰ ਕਰਕੇ ਸੰਗਤ ਵਿਚ ਬੈਠੇ ਹੋ ਤਾਂ ਮਨ ਨੂੰ ਭੀ ਸਥਿਰ ਕਰੋ, ਕਿਉਂਕਿ ਗੁਰੂ ਦੀ ਦਰਗਾਹ ਵਿਚ ਮਨ ਦੀ ਹੀ ਹਾਜ਼ਰੀ ਲੱਗਦੀ ਹੈ, ਇਸੇ ਭਾਵ ਨੂੰ ਮੁਖ ਰੱਖ ਕੇ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਬੋਹਿਥਿ ਪ੍ਰਵੇਸ ਭਏ ਨਿਰਭੈ ਹੁਇ ਪਾਰਗ੍ਰਾਮੀ,**
**ਬੋਹਿਥ ਸਮੀਪ ਬੂਡਿ ਮਰਤ ਅਭਾਗੇ ਹੈ ॥**

**ਅਰਥ :**

(ਇਥੇ ਭੀ ਦੂਰ ਨੇੜੇ ਦੇ ਭਾਵ ਨੂੰ ਦਰਸਾ ਰਹੇ ਹਨ ਕਿ ਜਿਵੇਂ) ਬੋਹਿਥਿ ਪ੍ਰਵੇਸ ਭਏ—ਜਹਾਜ਼ ਅੰਦਰ ਵੜ ਬੈਠਿਆਂ—ਚੜ੍ਹ ਪਿਆਂ ਨਿਰਭੈ ਹੋਇ ਪਾਰਗ੍ਰਾਮੀ—ਨਿਰਭੈ ਹੋ ਜਾਈਦਾ ਹੈ। ਪਾਰਗ੍ਰਾਮ—ਪਾਰਲੇ ਪਿੰਡ ਵਿਚ ਵੱਸਣ ਵਾਲੇ। ਜਹਾਜ਼ ਦੇ ਸਮੀਪ—(ਨੇੜੇ) ਹੁੰਦਿਆਂ ਹੋਇਆਂ ਭੀ ਮੰਦੇ ਭਾਗਾਂ ਵਾਲੇ, ਡੁਬ ਕੇ ਹੀ ਮਰ ਜਾਂਦੇ ਹਨ, ਉਨ੍ਹਾਂ ਨੂੰ ਛੱਲ ਸਮੇਟ ਲੈ ਜਾਇਆ ਕਰਦੀ ਹੈ। ਭਾਵ ਗੁਰੂ ਦੀ ਬੰਸ ਵਿਚ ਪੈਦਾ ਹੋਣ ਦਾ ਮਾਣ ਧਾਰ ਕੇ, ਸਦੀਵੀ-ਕਾਲ ਗੁਰੂ ਦੀ ਸੰਗਤ ਵਿਚ ਰਹਿ ਕੇ ਭੀ ਉਪਦੇਸ਼ ਨੂੰ ਧਾਰਨ ਤੋਂ ਸੱਖਣੇ, ਜਾਂ ਚਰਨਾਂ ਦੀ ਓਟ ਆਸਰਾ ਲਏ ਬਾਝੋਂ ਮਾਇਆ ਦੇ ਰੋੜ੍ਹ ਵਿਚ ਹੀ ਰੁੜ੍ਹ ਜਾਇਆ ਕਰਦੇ ਹਨ।

**ਚੰਦਨ ਸਮੀਪ ਦੁਰਗੰਧ ਸੋ ਸੁਗੰਧ ਹੋਹਿ,**
**ਦੂਰੰਤਰ ਤਰੁ ਗੰਧ ਮਾਰੁਤ ਨ ਲਾਗੇ ਹੈ ॥**

**ਅਰਥ :**

(ਇਸੇ ਹੀ ਤਰ੍ਹਾਂ) ਜਿਵੇਂ ਚੰਦਨ ਦੇ ਨੇੜੇ ਬਿਰਛ। ਦੁਰਗੰਧ ਸੋ—ਦੁਰਗੰਧੀ ਸਹਿਤ—ਖੋਟੀ ਬਾਸਨਾ ਵਾਲੇ ਅਰਿੰਡ ਆਦਿ) ਸੁਗੰਧ ਹੋਇ—ਸ੍ਰੇਸ਼ਟ ਬਾਸਨਾ ਵਾਲੇ ਬਣ ਜਾਂਦੇ ਹਨ। ਪਰ, ਦੂਰੰਤਰ—ਦੂਰ+ਅਨਤ੍ਰ ਦੂਰ+ਹੋਰ ਦਿਰੇ—(ਫ਼ਾਸਲੇ 'ਤੇ ਰਹਿਣ ਵਾਲੇ) ਤਰ—ਬ੍ਰਿਛਾਂ ਨੂੰ। ਗੰਧ ਮਾਰੁਤ—ਚੰਨਣ ਦੀ ਸੁਗੰਧੀ ਵਾਲੀ ਪੌਣ ਸਪਰਸ਼ ਹੀ ਨਹੀਂ ਕਰ ਸਕਿਆ ਕਰਦੀ (ਜਿਸ ਕਰਕੇ ਉਹ ਜਿਹੋ ਜਿਹੇ ਹਨ ਉਹੋ ਜੇਹੇ ਹੀ ਰਹਿ ਜਾਂਦੇ ਹਨ)। ਭਾਵ ਨੇੜੇ ਵੱਸੇ ਤੇ ਸ਼ਬਦ ਦਾ ਆਸਰਾ ਧਾਰ ਕੇ ਵੱਸੇ ਤਾਂ ਲਾਭ ਪੁਜਦਾ ਹੈ।

**ਸਿਹਜਾ ਸੰਜੋਗ ਭੋਗ ਨਾਰਿ ਗਰ ਹਾਰ ਹੋਤ,**
**ਪੁਰਖ ਬਿਦੇਸਿ ਕੁਲ ਦੀਪਕ ਨ ਜਾਗੇ ਹੈ ॥**

**ਅਰਥ :**

(ਤੀਜਾ ਉਦਾਹਰਣ ਦਿੰਦੇ ਹਨ, ਜਿਵੇਂ ਕਿ) ਸਿਹਜਾ ਸੰਜੋਗ ਭੋਗ—ਜੇਕਰ ਪਤੀ ਨਾਲ ਸਿਹਜਾ ਭੋਗ (ਮਾਨਣ ਦਾ) ਸੰਜੋਗ (ਸਮਾਂ) ਮਿਲਿਆ ਹੋਵੇ ਤਾਂ ਨਾਰਿ ਗਰ ਹਾਰ ਹੋਤ—(ਭਰਤਾ ਦੇ) ਗਲ ਦਾ ਹਾਰ ਹੁੰਦੀ ਹੈ—ਭਰਤਾ ਦੇ ਗਲ ਲੱਗਦੀ ਹੈ, ਯਾ ਭਰਤਾ ਉਸਦੇ ਗਲ ਦਾ ਹਾਰ ਬਣਦਾ ਹੈ। ਉਸਦੇ ਕੰਠ ਲੱਗਦਾ ਹੈ। ਪਰ ਜੇ ਪੁਰਖ ਹੋਵੇ ਬਿਦੇਸ (ਵਾਂਢੇ ਗਿਆ ਹੋਇਆ) ਤਾਂ (ਉਸਦੇ ਕੁਲ—ਕੁੱਲੇ-ਘਰ) ਦੀਵਾ ਭੀ ਨਹੀਂ ਜਗਿਆ ਕਰਦਾ। ਅਥਵਾ, ਉਸਦੇ ਕੁਲ ਦਾ ਦੀਵਾ ਨਹੀਂ ਜਗਿਆ ਕਰਦਾ (ਵਾ ਪੁੱਤ੍ਰ ਪ੍ਰਾਪਤੀ ਨਹੀਂ ਹੋ ਸਕਿਆ ਕਰਦੀ) ਹੈ।

**ਸ੍ਰੀ ਗੁਰ ਕ੍ਰਿਪਾ ਨਿਧਾਨ**
**ਸਿਮਰਨ ਗਿਆਨ ਧਿਆਨ,**
**ਗੁਰਮੁਖਿ ਸੁਖ ਫਲ ਪਲ ਅਨੁਰਾਗੇ ਹੈ ॥੭੯॥**

**ਅਰਥ :**

(ਅਸਲ ਸਿਧਾਂਤ ਇਹੋ ਹੈ ਕਿ ਜਿਵੇਂ ਪਹਿਲੇ ਤੇ ਪਿਛਲਿਆਂ ਉਦਾਹਰਣਾਂ ਤੋਂ ਲਾਭ ਪ੍ਰਾਪਤ ਵਾਸਤੇ ਦੂਰ ਨੇੜੇ ਦਾ ਕੋਈ ਨਿਯਮ ਨਹੀਂ ਇਸੇ ਤਰ੍ਹਾਂ ਹੀ) ਕਿਰਪਾ ਦੇ ਭੰਡਾਰੇ (ਯਾ ਕ੍ਰਿਪਾ ਸਾਗਰ) ਸਤਿਗੁਰਾਂ ਨੂੰ ਕੋਈ ਸਿਮਰਨ (ਯਾਦ) ਕਰੇ, ਉਨ੍ਹਾਂ ਦਾ ਗਿਆਨ (ਸ਼ਬਦ ਉਪਦੇਸ਼ ਸੁਣੇ) ਅਥਵਾ ਧਿਆਨ ਕਰੇ—ਹਰ ਤਰ੍ਹਾਂ ਹੀ ਉਸ ਗੁਰਮੁਖ ਨੂੰ ਸੁਖ ਰੂਪ ਫਲ ਪ੍ਰਾਪਤ ਹੋਇਆ ਕਰਦਾ ਹੈ—ਪਰ ਤਾਂ ਹੈ ਜੇਕਰ ਉਹ ਪਲ ਭਰ ਭੀ ਅਨੁਰਾਗੇ (ਪ੍ਰੇਮ ਵਿਚ) ਹੋ ਕਰ ਕਰੇ। ਭਾਵ—ਹੈ ਅਨੁਰਾਗੇ ਸਤਿਗੁਰਾਂ ਦੇ ਰਾਗੇ (ਪ੍ਰੀਤ ਦੇ) ਅਨੁ—ਅਨੁਸਾਰੀ ਹੋ ਕੇ ਗੁਰੂ ਮਹਾਰਾਜ ਦਾ ਸੇਵਨ ਕਿਸੇ ਪ੍ਰਕਾਰ ਭੀ ਕੋਈ ਦੂਰ ਨੇੜੇ ਰਹਿ ਕਰੇ ਸਭ ਤਰ੍ਹਾਂ ਹੀ ਸੁਖਦਾਈ ਹੈ।੭੯।

***ਭਾਵਾਰਥ :*** ਅੰਤਰਜਾਮੀ ਸਤਿਗੁਰੂ ਦੀ ਦਰਗਾਹ ਵਿਚ ਸਰੀਰ ਦੀ ਦੂਰੀ ਨਹੀਂ ਵੇਖੀ ਜਾਂਦੀ, ਵੇਖਿਆ ਇਹੋ ਜਾਂਦਾ ਹੈ ਕਿ ਮਨ ਕਿਸ ਦਾ ਹਾਜ਼ਰ ਹੈ, ਸਤਿਗੁਰੂ ਦੀਆਂ ਉਸੇ ਪ੍ਰੇਮ ਭਿੱਜੇ ਗੁਰਸਿੱਖ 'ਤੇ ਖ਼ੁਸ਼ੀਆਂ ਹੋਇਆ ਕਰਦੀਆਂ ਹਨ।

**ਪ੍ਰ:** ਭਾਈ ਸਾਹਿਬ ਜੀਓ! ਤੁਸਾਂ ਨੂੰ ਤਾਂ ਸਤਿਗੁਰਾਂ ਦੇ ਚਰਨ ਕਮਲਾਂ ਵਿਚ ਰਹਿਣ ਦਾ ਬਹੁਤ ਸਮਾਂ ਮਿਲਿਆ ਹੈ, ਉਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਕੁਝ ਅਨੁਭਵ ਕਰ ਸਕੀਏ ?

**ਉ:** ਹੇ ਭਾਈਓ! ਇਸ ਦੇ ਸੰਬੰਧ ਵਿਚ ਮੈਨੂੰ ਵਧੇਰੇ ਤਾਂ ਬੋਧ ਨਹੀਂ ਹੈ, ਪਰ ਜੋ ਗੁਰੂ ਦੀ ਚਰਨ ਸ਼ਰਨ ਵਿਚ ਰਹਿ ਕੇ ਮੈਨੂੰ ਬੋਧ ਮਿਲਿਆ ਹੈ ਉਹ ਸਾਰਾ ਤਾਂ ਮੇਰੇ ਚੇਤੇ ਭੀ ਨਹੀਂ ਹੈ, ਪਰ ਜਿਤਨਾ ਕੁ ਮੇਰੀ ਚਿਤਵਨੀ ਵਿਚ ਕਾਇਮ ਹੈ ਉਹ ਮੈਂ ਹੇਠਾਂ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ ਕਿ ਗੁਰੂ ਦੇ ਚਰਨ ਕਮਲ ਦਾ ਮਹਾਤਮ ਕਥਨ ਨਹੀਂ ਕੀਤਾ ਜਾ ਸਕਦਾ, ਉਸਨੂੰ ਤਾਂ ਗੁਰੂ ਦੇ ਚਰਨਾਂ ਵਿਚ ਰਹਿ ਕੇ ਅਨੁਭਵ ਹੀ ਕੀਤਾ ਜਾ ਸਕਦਾ ਹੈ, ਇਸ ਭਾਵ ਨੂੰ ਬਾਣੀ

ਵਿਚ ਕਈ ਥਾਵਾਂ 'ਤੇ ਉਕਰਿਆ ਮਿਲਦਾ ਹੈ, ਜਿਵੇਂ ਕਿ :

ਕਬੀਰ ਸੁਰਗ ਨਰਕ ਤੇ ਮੈ ਰਹਿਓ
ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ
ਰਹਉ ਅੰਤਿ ਅਰੁ ਆਦਿ ॥੧੨੦॥

ਕਬੀਰ ਚਰਨ ਕਮਲ ਕੀ ਮਉਜ ਕੋ
ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ
ਦੇਖਾ ਹੀ ਪਰਵਾਨੁ ॥੧੨੧॥

*(ਸਲੋਕ ਕਬੀਰ ਜੀ, ਪੰਨਾ ੧੩੭੦)*

ਇਸ ਤਰ੍ਹਾਂ ਸਾਨੂੰ ਪਵਿਤ੍ਰ ਬਾਣੀ ਵਿਚੋਂ ਕਈ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਇਹੋ ਸਿਧਾਂਤ ਉਕ੍ਰਿਆ ਮਿਲਦਾ ਹੈ ਕਿ ਸਤਿਗੁਰਾਂ ਦੇ ਚਰਨ ਕਮਲਾਂ ਦੀ ਮੌਜ ਦਾ ਰਸ ਹੈ ਜਿਸਨੂੰ ਬਿਆਨਿਆ ਨਹੀਂ ਜਾ ਸਕਦਾ, ਇਨ੍ਹਾਂ ਉਪ੍ਰੋਕਤ ਮਹਾਂਵਾਕਾਂ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਚਰਨ ਕਮਲ ਕੋ ਮਹਾਤਮ ਅਗਾਧਿ ਬੋਧਿ,**
**ਅਤਿ ਅਸਚਰਜ-ਮੈ ਨਮੋ ਨਮੋ ਨਮ ਹੈ ॥**

*ਅਰਥ :*

(ਇਸੇ ਭਾਵ ਨੂੰ ਭਾਈ ਸਾਹਿਬ ਜੀ ਦਰਸਾ ਰਹੇ ਹਨ ਕਿ ਹੇ ਭਾਈਓ ! ਸਤਿਗੁਰਾਂ ਦੇ ਚਰਨ ਕਮਲਾਂ ਦੇ ਮਹਾਤਮ (ਪ੍ਰਤਾਪ) ਦਾ ਬੋਧ (ਗਿਆਨ) ਅਗਾਧ (ਅਥਾਹ ਸਰੂਪ ਹੈ) ਉਸਦੀ ਥਾਹ ਨਹੀਂ ਪਾਈ ਜਾ ਸਕਦੀ। (ਜੇਕਰ ਧਿਆਨ ਵਿਚ ਮਗਨ ਹੋ ਕੇ ਦੇਖੀਏ) ਤਾਂ ਉਹ ਅਤਯੰਤ ਅਸਚਰਜ-ਮੈ ਅਲੌਕਿਕ ਸਰੂਪ—ਆਪੇ ਦੀ ਸੁਧ ਭੁਲਾ ਦੇਣ ਵਾਲੇ ਹਨ। (ਮਨ, ਬਾਣੀ, ਸਰੀਰ ਕਰਕੇ ਨਿੰਮ੍ਰਤਾ ਵਿਚ ਆਣ ਕੇ—ਇਹੋ ਕਹਿਣਾ ਉਚਿਤ ਸਮਝਦੇ ਹਨ ਕਿ) ਉਨ੍ਹਾਂ ਤਾਈਂ ਨਮਸਕਾਰ ਹੋਵੇ, ਨਮਸਕਾਰ ਹੋਵੇ, ਨਮਸਕਾਰ ਹੋਵੇ।

**ਕੋਮਲ ਕੋਮਲਤਾ ਅਉ ਸੀਤਲ ਸੀਤਲਤਾ ਕੈ,**
**ਬਾਸਨਾ ਸੁਬਾਸੁ ਤਾਸੁ ਦੁਤੀਆ ਨ ਸਮ ਹੈ ॥**

*ਅਰਥ :*

(ਇਉਂ ਕਹਿਣਾ ਭੀ ਠੀਕ ਹੀ ਹੋਵੇਗਾ ਕਿ) ਸ੍ਰਿਸ਼ਟੀ ਭਰ ਦੀ ਕੋਮਲਤਾ ਤੋਂ ਉਹ ਕੋਮਲ ਹਨ, ਅਤੇ ਸਮੂੰਹ ਸੀਤਲਤਾ ਤੋਂ ਉਹ ਅਤੀ ਸੀਤਲ ਹਨ, ਅਤੇ ਬਾਸਨਾ (ਗੰਧਤੱਤ) ਨੇ ਤਾਂ ਸੁਗੰਧੀ ਲਈ ਹੀ ਉਨ੍ਹਾਂ ਕੋਲੋਂ ਹੈ। ਦੁਤੀਆ ਨ ਸਮ ਹੈ—ਉਨ੍ਹਾਂ ਦੇ ਸਮਾਨ ਐਸੀ ਕੋਈ ਹੋਰ ਸ਼ੈ ਕੋਮਲ, ਸੀਤਲ, ਸੁਗੰਧੀਵਾਨ ਨਹੀਂ ਹੈ।

**ਸਹਜ ਸਮਾਧਿ ਨਿਜ ਆਸਨ ਸਿੰਘਾਸਨ,**
**ਸ੍ਵਾਦ ਬਿਸਮਾਦ ਰਸ ਗੰਮਿਤਾ ਅਗਮ ਹੈ ॥**

*ਅਰਥ :*

ਇਉਂ ਹੀ ਅਨੁਭਵ ਹੁੰਦਾ ਹੈ ਕਿ ਜਿਨ੍ਹਾਂ ਪ੍ਰੇਮੀਆਂ ਨੇ ਨਿਜ ਆਸਨ—ਆਪਣੀ ਇਸਥਿਤੀ ਦਾ (ਆਪਣੇ ਰਾਜ ਭਾਗ ਦਾ ਅਸਥਾਨ—ਮਨੁੱਖਾ ਜਨਮ ਦੀ ਪ੍ਰਤਿਸ਼ਟਾ ਦੀ ਠੌਰ ਰੂਪ-) ਸਿੰਘਾਸਨ ਉਨ੍ਹਾਂ ਚਰਨਾਂ ਕਮਲਾਂ ਨੂੰ ਬਣਾ ਲਿਆ ਹੈ, ਉਹ ਸਹਜ ਸਮਾਧਿ—ਸਹਜ ਪਦ (ਮੋਖ ਪਦ) ਵਿਚ ਉੱਨਤ ਹੋ ਜਾਂਦੇ ਹਨ—(ਭਾਵ ਜੀਵਨ-ਮੁਕਤ ਹੋ ਜਾਂਦੇ ਹਨ) ਉਨ੍ਹਾਂ ਦੇ ਬਿਸਮਾਦ (ਆਪੇ ਦੀ ਸੁਧ ਭੁਲਾਨ ਹਾਰੇ) ਰਸ (ਅਨੁਭਵ) ਦਾ ਸ੍ਵਾਦ ਗੰਮਜਤਾ (ਜਾਣਕਾਰੀ ਤੋਂ) ਅਗੰਮ—ਪਹੁੰਚਣੋ ਪਰੇ ਹੈ।

**ਰੂਪ ਕੈ ਅਨੂਪ ਰੂਪ, ਮਨ ਮਨਸਾ ਥਕਤ,**
**ਅਕਥ ਕਥਾ ਬਿਨੋਦ ਬਿਸਮੈ ਬਿਸਮ ਹੈ ॥੮੦॥**

*ਅਰਥ :*

(ਕਿਉਂ ਜੀ ! ਉਨ੍ਹਾਂ ਬਾਰੇ ਕੁਝ ਤਾਂ ਕਹੋ ? ਹੇ ਭਾਈਓ ! ਇਉਂ ਕਹਿਣਾ ਭੀ ਕੋਈ ਅਤ ਕਥਨੀ ਨਹੀਂ ਕਿ) ਰੂਪ ਵੱਲੋਂ ਭੀ ਉਨ੍ਹਾਂ ਦਾ ਰੂਪ ਅਨੂਪ ਹੈ—ਭਾਵ ਸਾਰੀ ਸ੍ਰਿਸ਼ਟੀ ਦੀ ਸੁੰਦਰਤਾ ਭੀ ਜੇ ਇਕੱਠੀ ਕਰ ਲਈ ਜਾਵੇ, ਤਾਂ ਉਸਦੀ ਭੀ ਉਪਮਾ ਉਨ੍ਹਾਂ ਨੂੰ ਨਹੀਂ ਦਿੱਤੀ ਜਾ ਸਕਦੀ। (ਕਿਉਂਕਿ) ਮਨ ਮਨਸਾ ਥਕਤ—ਮਨ ਤੱਕ ਉਸਨੂੰ ਮੰਨਣ—ਆਪਣੀ ਕਲਪਣਾ ਵਿਚ ਲਿਆਉਣੋਂ ਥਕਤ ਹੋ ਜਾਂਦਾ ਹੈ। ਤੇ ਕਥਾ (ਕੁਝ ਕਹਿਣਾ ਤਾਂ ਉਨ੍ਹਾਂ ਬਾਬਤ ਬਾਣੀ ਲਈ ਮੂਲੋਂ ਹੀ) ਅਕਥ, ਵਰਣਨ ਨਹੀਂ ਕਰਨੇ ਜੋਗ। (ਇਉਂ ਕਿਹਾ ਜਾ ਸਕਦਾ ਹੈ ਕਿ) ਬਿਨੋਦ—ਉਨ੍ਹਾਂ ਦੇ ਧਿਆਨ ਵਿਚ ਮਗਨ ਹੋਣ ਦਾ ਅਨੰਦ (ਜੋ ਕਿ) ਬਿਸਮੈ—ਬ੍ਰਹਮੰਡ ਭਰ ਦੀ ਹੈਰਾਨੀ ਨੂੰ ਭੀ ਬਿਸਮੈ—ਪ੍ਰੇਸ਼ਾਨ ਕਰ ਦਿੰਦਾ ਹੈ।੮੦।

ਪ੍ਰ: ਭਾਈ ਸਾਹਿਬ ਜੀਓ ! ਆਪ ਜੀ ਨੂੰ ਤਾਂ ਗੁਰੂ ਦੇ ਪੰਥ ਵਿਚ ਵਿਚਰਦਿਆਂ ਜ਼ਿੰਦਗੀ ਦਾ ਕਾਫ਼ੀ ਸਮਾਂ ਗੁਜ਼ਰ ਗਿਆ ਹੈ, ਇਸ ਬਾਰੇ ਆਪ ਸਾਨੂੰ ਭੀ ਕੁਝ ਬੋਧ ਦਿਓ ਤਾਕਿ ਸਾਡੀ ਭੀ ਹੋਰ ਭਾਵਨਾ ਵਿਚ ਵਾਧਾ ਹੋ ਆਵੇ ?

**ਉ:** ਹੇ ਭਾਈਓ! ਗੁਰੂ ਦੇ ਪੰਥ ਦਾ, ਯਾ ਦੀਖਿਆ ਦੁਆਰੇ ਪ੍ਰਾਪਤ ਹੋਣੇ ਜੋਗ ਗੁਰ ਮੰਤ੍ਰ ਦਾ ਬੋਧ (ਗਿਆਨ) ਸਮਝਣਾ, ਅਗਾਧ (ਅਥਾਹ ਰੂਪ) ਅਤੀ ਗੰਭੀਰ ਹੈ। ਅਰੁ ਇਸ ਘਰ ਦੀ ਜੋ ਗਤੀ—ਮੁਕਤੀ ਜੋ ਹੈ (ਉਸਦਾ ਵਰਣਨ ਕਰਨਾ) ਅਬਿਗਤਿ—ਸਮਝ ਤੋਂ ਪਰੇ ਹੈ, ਜਿਸ ਦਾ ਸੂਖਮ ਜਿਹਾ ਰੂਪ ਮੈਂ ਇਸ ਕਬਿੱਤ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਸਤਿਗੁਰ ਦਰਸਨ ਸਬਦ ਅਗਾਧਿ ਬੋਧ,**
**ਅਬਿਗਤਿ ਗਤਿ ਨੇਤਿ ਨੇਤਿ ਨਮੋ ਨਮ ਹੈ॥**

*ਅਰਥ :*

ਭਾਵ ਉਸਦਾ ਵਰਨਣ ਕਰਨਾ ਕਥਨ ਕਰਨ ਤੋਂ ਪਰੇ ਹੈ, ਬਸ—ਨੇਤਿ ਨੇਤਿ—ਬੱਸ ਬੱਸ ਦੀ ਹੋਂਦ ਟਪਿਆ ਹੋਇਆ—ਅਨੰਤ ਅਨੰਤ ਆਖ ਕੇ, ਨਮੋ ਨਮ ਹੈ—ਬਾਰੰ ਬਾਰ ਇਸ ਗੁਰੂ ਪੰਥ ਨੂੰ ਨਮਸਕਾਰ ਹੀ ਨਮਸਕਾਰ ਕਰਦਾ ਹਾਂ।

**ਦਰਸ ਧਿਆਨ ਅਰੁ ਸਬਦ ਗਿਆਨ ਲਿਵ,**
**ਗੁਪਤ ਪ੍ਰਗਟ ਠਟ ਪੂਰਨ-ਬ੍ਰਹਮ ਹੈ॥**

*ਅਰਥ :*

(ਕਿਉਂ ਜੀ! ਉਨ੍ਹਾਂ ਬਾਰੇ ਕੁਝ ਤਾਂ ਜਾਣਕਾਰੀ ਦਿਓ? ਹੇ ਭਾਈਓ! ਜਿਨ੍ਹਾਂ ਨੇ ਗੁਰਮੁਖਤਾ ਧਾਰ ਕੇ ਇਸ ਦੀ ਗਤੀ ਅਨੁਸਾਰ) ਸਤਿਗੁਰੂ ਅੰਤ੍ਰਜਾਮੀ ਦੇ 'ਦਰਸ ਧਿਆਨ' ਵਿਚ ਲਿਵ ਲਗਾਈ ਹੈ, ਉਨ੍ਹਾਂ ਨੂੰ ਗੁਪਤ ਪ੍ਰਗਟ (ਅੰਦਰ ਭਾਸਨ ਵਾਲਾ) ਲਿਵ (ਲਗਨ) ਲਾਈ ਹੈ, ਉਨ੍ਹਾਂ ਨੂੰ ਗੁਪਤ ਪ੍ਰਗਟ (ਅੰਦਰ ਭਾਸਨ ਵਾਲਾ, ਬਾਹਰ ਦ੍ਰਿਸ਼ਟੀ ਵਿਚ ਆ ਰਿਹਾ) ਠਟ—ਠਾਟ (ਪਸਾਰਾ ਜਗਤ ਭਰ ਦਾ) ਪੂਰਨ ਬ੍ਰਹਮ ਅਕਾਲ ਪੁਰਖ ਅੰਤਰਜਾਮੀ ਦਾ ਹੀ ਚਮਤਕਾਰ ਸਰੂਪ ਦਿਖਾਈ ਦੇਣ ਲੱਗ ਪਿਆ ਕਰਦਾ ਹੈ।

**ਨਿਰਗੁਨ ਸਰਗੁਨ ਕੁਸਮਾਵਲੀ ਸੁਗੰਧਿ ਸੰਧਿ,**
**ਏਕ ਅਉ ਅਨੇਕ ਰੂਪ ਗੰਮਿਤਾ ਅਗਮ ਹੈ॥**

*ਅਰਥ :*

(ਇਉਂ ਹੀ ਅਨੁਭਵ ਹੁੰਦਾ ਹੈ ਕਿ ਜਿਸ ਤਰ੍ਹਾਂ) ਕੁਸਮਾਵਾਲੀ—ਫੁਲਾਂ ਦੀ ਪਾਲ (ਕਿਤਾਰੋਂ ਕਿਤਾਰ ਖਿੜੇ ਅਨੇਕਾਂ ਫੁੱਲਾਂ) ਵਿਚ ਇਕ ਮਾਤ੍ਰ ਹੀ ਸੁਗੰਧੀ ਪਾਈ (ਮਿਲੀ ਹੋਈ) ਹੁੰਦੀ ਹੈ, ਭਾਵ ਇਕ ਰੂਪ ਹੀ ਅਨੇਕਾਂ ਵਿਚ ਰਮੀਂ ਹੋਈ ਹੁੰਦੀ ਹੈ। ਇਸੇ ਤਰ੍ਹਾਂ ਨਾਲ ਇਕ ਹੀ ਨਿਰਗੁਨ ਸਰੂਪ (ਨਿਰੰਕਾਰ) ਅਤੇ ਸਰਗੁਨ (ਸਾਕਾਰ) ਅਨੇਕ ਸਰਗੁਨ ਰੂਪਾਂ (ਸੂਰਤਾਂ) ਵਿਚ ਸਰਬ ਸਰੂਪੀ ਹੋਇਆ ਹੋਇਆ ਰਮਿਆ ਹੋਇਆ ਅਗਮ ਦੀ ਗੰਮਤਾ ਕਰਾਇਆ ਕਰਦਾ ਹੈ।

**ਪਰਮਦਭੁਤ ਅਸਚਰਜੈ ਅਸਚਰਜ-ਮੈ,**
**ਅਕਥ ਕਥਾ ਅਲਖ ਬਿਸਮੈ ਬਿਸਮ ਹੈ॥੯੧॥**

*ਅਰਥ :*

ਕਿਉਂ ਜੀ! ਉਸ ਬਾਰੇ ਕੁਝ ਤਾਂ ਆਖੋ? ਹੇ ਭਾਈਓ! ਉਸ ਅਗੰਮ ਗਮਿਤਾ ਦਾ ਅਨਭਉ ਵਰਣਨ ਕਰਨਾ ਪਰਮਦਭੁਤ—ਅਤਿਅੰਤ ਕਰਕੇ ਅਨੋਖਾ ਹੈ ਤੇ ਅਸਚਰਜ ਤੋਂ ਭੀ, ਅਸਚਰਜ-ਮੈ—ਅਸਚਰਜ ਸਰੂਪ ਹੈ, ਇਸਦੀ ਕਥਾ ਅਕੱਥ ਹੋਣ ਕਰਕੇ ਕੁਝ ਆਖਿਆ ਨਹੀਂ ਜਾ ਸਕਦਾ, ਅਤੇ ਅਲੱਖ (ਲਖਤਾ ਤੋਂ ਪਰੇ) ਹੈ। ਅਤੇ ਬਿਸਮ (ਬਿਸਮਾਦ) ਤੋਂ ਭੀ ਵਧ ਕੇ ਬਿਸਮੈ (ਬਿਸਮਾਦ ਸਰੂਪ) ਹੈ। ਅਰਥਾਤ, ਬਿਸਮਾਦ ਦਸ਼ਾ ਨੂੰ ਭੀ ਪਰੇਸ਼ਾਨ ਕਰਨ ਵਾਲਾ ਹੈ।੯੧।

***ਭਾਵਾਰਥ :*** ਸਮੁੱਚਾ ਭਾਵ ਇਹ ਹੈ ਕਿ ਅਗੰਮ ਪ੍ਰਭੂ ਸੰਸਾਰ ਵਿਚ ਨਿਰਗੁਨ ਤੇ ਸਰਗੁਨ ਰੂਪ ਹੋ ਕੇ ਗੰਮਤਾ ਕਰ ਰਿਹਾ ਹੈ, ਉਸਦੇ ਨਿਰਗੁਨ ਤੇ ਸਰਗੁਨ ਰੂਪ ਨੂੰ ਸਮਝਣ ਵਾਸਤੇ ਫੁੱਲਾਂ ਤੇ ਵਾਸ਼ਨਾ ਦਾ ਦ੍ਰਿਸ਼ਟਾਂਤ ਦਿੱਤਾ ਹੈ, ਜੈਸੇ ਕਿ ਫੁੱਲਾਂ ਦੀ ਕਤਾਰ ਅਨੇਕਾਂ ਸ਼ਕਲਾਂ ਤੇ ਅਨੇਕਾਂ ਕਿਸਮਾਂ ਵਾਲੀ ਹੈ, ਪਰ ਉਨ੍ਹਾਂ ਸਾਰਿਆਂ ਵਿਚ ਵਾਸ਼ਨਾ ਇੱਕੋ ਹੈ, ਉਸ ਵਿਚ ਕੋਈ ਭਿੰਨ ਭੇਦ ਨਹੀਂ ਹੈ, ਅਤੇ ਫੁੱਲਾਂ ਦੀ ਕਤਾਰ ਵਿਚ ਅਨੇਕਾਂ ਹੀ ਫੁੱਲ ਅਨੇਕਾਂ ਤਰ੍ਹਾਂ ਦੀ ਸ਼ਕਲ ਵਾਲੇ ਹਨ, ਇਸੇ ਤਰ੍ਹਾਂ ਅਨੇਕਾਂ ਜੀਵਾਂ ਦੇ ਅਨੇਕਾਂ ਤਰ੍ਹਾਂ ਦੇ ਸਰੀਰ ਬਣੇ ਹੋਏ ਹਨ, ਉਨ੍ਹਾਂ ਸਾਰਿਆਂ ਸਰੀਰਾਂ ਵਿਚ ਚੇਤਨ ਸੱਤਾ ਇੱਕੋ ਹੈ, ਉਸ ਚੇਤਨ ਸੱਤਾ ਵਿਚ ਕੋਈ ਬ੍ਰਹਮਣ, ਖੱਤ੍ਰੀ ਜਾਂ ਚੂਹੜਾ, ਚਮਾਰ-ਪੁਣਾ ਨਹੀਂ ਹੈ, ਮਾਨੋਂ ਸਾਰੀਆਂ ਦੇਹਾਂ ਦਾ ਤਾਂ ਪ੍ਰਭੂ ਦਾ ਸਰਗੁਨ ਰੂਪ ਹਨ ਅਤੇ ਸਾਰਿਆਂ ਵਿਚ ਵਿਆਪਕ ਚੇਤਨ ਸ਼ਕਤੀ ਨਿਰਗੁਨ ਰੂਪ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਭਰ ਵਿਚ ਨਜ਼ਰ ਮਾਰਦੇ ਹਾਂ ਤਾਂ ਅਨੇਕਾਂ ਲੋਕ ਬਨਾਵਟੀ ਰੂਪ ਧਾਰ ਕੇ ਆਪਣੇ ਆਪ ਨੂੰ ਸਤਿਗੁਰ ਸਦਾਉਣ ਦਾ ਦਾਅਵਾ ਕਰਦੇ ਹਨ ਤੇ ਉਨ੍ਹਾਂ ਦੀਆਂ ਦਾਅਵੇਦਾਰ ਬਨਾਵਟੀ ਗੱਲਾਂ ਨੂੰ ਸੁਣ ਕੇ ਭੋਲੇ ਭਾਲੇ ਲੋਕ ਉਨ੍ਹਾਂ ਨੂੰ ਸੱਚੇ ਗੁਰੂ ਜਾਣ ਕੇ ਉਨ੍ਹਾਂ ਦੀ ਪੂਜਾ ਕਰਦੇ ਭੀ ਵੇਖਣ ਵਿਚ ਆਉਂਦੇ ਹਨ, ਕਿਉਂ ਜੀ! ਆਪ ਜੀ ਗੁਰਮਤਿ ਅਨੁਸਾਰ ਦੱਸਣ ਦੀ ਕ੍ਰਿਪਾ ਕਰੋਗੇ ਕਿ ਸੱਚਾ ਸਤਿਗੁਰ ਕਿਸਨੂੰ ਮੰਨਿਆ ਗਿਆ ਹੈ?

**ਉ:** ਹੇ ਭਾਈਓ ! ਮੇਰਾ ਤਾਂ ਇਹੋ ਵਿਸ਼ਵਾਸ ਹੈ ਕਿ ਜਦੋਂ ਭੀ ਕਿਸੇ ਦੇ ਮਨ ਵਿਚ ਕਿਸੇ ਪ੍ਰਕਾਰ ਦਾ ਸੰਦੇਹ ਉਪਜੇ ਤਾਂ ਉਸਦਾ ਸਮਾਧਾਨ ਗੁਰੂ ਗ੍ਰੰਥ ਸਾਹਿਬ ਜੀ ਤੋਂ ਜਾਚਨਾ ਕਰੇ, ਤਾਂ ਬਾਣੀ ਸਿੱਖ ਦੇ ਹਰ ਸੰਸੇ ਦਾ ਸਹੀ ਰੂਪ ਵਿਚ ਉੱਤਰ ਦੇਂਦੀ ਹੈ, ਜਿਸ ਤਰ੍ਹਾਂ ਕਿ ਤੁਹਾਡੇ ਮਨ ਵਿਚ ਸੱਚੇ ਸਤਿਗੁਰੂ ਦੀ ਪਛਾਣ ਹੋਣ ਦਾ ਪ੍ਰਸ਼ਨ ਉਠਿਆ ਹੈ ਇਸਦਾ ਉੱਤਰ ਭੀ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦ੍ਵਾਰੇ ਪ੍ਰਾਪਤ ਕਰ ਸਕਦੇ ਹਾਂ, ਜਿਵੇਂ ਕਿ ਆਪ ਜੀ ਫ਼ੁਰਮਾਨ ਕਰਦੇ ਹਨ ਕਿ :

ਜਿਸੁ ਮਿਲਿਐ ਮਨਿ ਹੋਇ ਅਨੰਦੁ
ਸੋ ਸਤਿਗੁਰੁ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ
ਹਰਿ ਪਰਮ ਪਦੁ ਲਹੀਐ ॥ *(ਗਉੜੀ ਮ : ੪, ਪੰਨਾ ੧੬੮)*

ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥
*(ਪਉੜੀ, ਪੰਨਾ ੯੬੩)*

ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥੪॥
*(ਪਉੜੀ, ਪੰਨਾ ੯੫੮)*

ਇਸ ਤਰ੍ਹਾਂ ਗੁਰਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦ੍ਵਾਰੇ ਸਾਨੂੰ ਪੂਰਨ ਸਤਿਗੁਰਾਂ ਬਾਰੇ ਪੂਰਨ ਬੋਧ ਮਿਲਦਾ ਹੈ, ਜਿਸ ਤਰ੍ਹਾਂ ਕਿ ਪੂਰਨ ਗੁਰੂ ਦੇ ਤਿੰਨ ਪ੍ਰਤੱਖ ਲੱਖਣ ਦਰਸਾਏ ਹਨ :

੧. ਜਿਸਦੇ ਦਰਸ਼ਨ ਪਰਸਨ ਨਾਲ ਹੀ ਮਨ ਵਿਚ ਅਕਹਿ ਅਨੰਦ ਪ੍ਰਾਪਤ ਹੋ ਜਾਏ।

੨. ਅਤੇ ਜਨਮ ਜਨਮ ਦੀ ਦ੍ਵੈਤ ਮਨ ਵਿਚੋਂ ਸਦਾ ਲਈ ਨਾਸ ਹੋ ਜਾਵੇ।

੩. ਤੇ ਜੋ ਪਰਮ ਪਦਵੀ ਕਲਿਆਣ ਹੈ, ਇਹ ਸਦੀਵੀ-ਕਾਲ ਲਈ ਹਾਸਲ ਹੋ ਜਾਏ।

ਇਸ ਤਰ੍ਹਾਂ ਦਾ ਬੋਧ ਸਾਨੂੰ ਗੁਰੂ ਬਾਣੀ ਦਰਸਾ ਰਹੀ ਹੈ।

ਸੋ, ਮੈਂ ਭੀ ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਪੂਰੇ ਸਤਿਗੁਰਾਂ ਦਾ ਜਿਨ੍ਹਾਂ ਨੂੰ ਦੀਦਾਰ ਨਸੀਬ ਹੋਇਆ ਹੈ ਉਨ੍ਹਾਂ ਦੇ ਮਨਾਂ ਵਿਚ ਕਿਹੋ ਜਿਹੀ ਬਦਲ ਆਈ ਹੈ, ਇਹੋ ਕੁਝ ਅੰਕਤ ਕਰਨ ਦਾ ਯਤਨ ਕੀਤਾ ਹੈ :

**ਸਤਿਗੁਰ ਦਰਸ ਧਿਆਨ ਗਿਆਨ ਅੰਜਨ ਕੈ,**
**ਮਿਤ੍ਰ ਸਤ੍ਰਤਾ ਨਿਵਾਰੀ ਪੂਰਨ ਬ੍ਰਹਮ ਹੈ ॥**

***ਅਰਥ :***

(ਪੂਰਨ ਸਤਿਗੁਰਾਂ ਦੇ ਦਰਸ਼ਨਾਂ ਦਾ ਮਨ 'ਤੇ ਕਿਹੜਾ ਕਿਹੜਾ ਪ੍ਰਭਾਵ ਪੈਂਦਾ ਹੈ ਇਹ ਦੱਸੋ ?) (ਹੇ ਭਾਈਓ) ਸਤਿਗੁਰਾਂ ਦੇ ਦਰਸ਼ਨ ਦਾ ਧਿਆਨ ਧਾਰਦਿਆਂ ਹੋਇਆਂ ਜਿਨ੍ਹਾਂ ਦੀ ਬੁੱਧੀ ਰੂਪ (ਦ੍ਰਿਸ਼ਟੀ) ਵਿਚ ਗਿਆਨ ਅੰਜਨ—ਆਤਮਕ ਸੋਝੀ ਦਾ ਸੁਰਮਾ ਪੈ ਗਿਆ ਹੈ (ਉਨ੍ਹਾਂ ਦੀ ਪਹਿਲੀ ਨਿਸ਼ਾਨੀ ਹੈ ਕਿ) ਉਨ੍ਹਾਂ ਨੇ ਮਿੱਤਰਾਂ ਵਿਚੋਂ ਮਿੱਤਰ-ਪੁਣਾ, ਤੇ ਸ਼ਤਰੂਆਂ ਵਿਚੋਂ ਸ਼ਤਰਪੁਣਾ (ਵੈਰ-ਭਾਵ) ਤਿਆਗ ਕੇ ਸਾਰਿਆਂ ਵਿਚ ਪੂਰਨ ਬ੍ਰਹਮ ਹੀ ਰਮਿਆ ਹੋਇਆ ਤੱਕਿਆ ਹੈ।

**ਗੁਰ ਉਪਦੇਸ ਪਰਵੇਸ ਆਦਿ ਕਉ ਅਦੇਸ,**
**ਉਸਤਤਿ ਨਿੰਦਾ ਮੇਟਿ, ਗੰਮਿਤਾ ਅਗਮ ਹੈ ॥**

***ਅਰਥ :***

(ਉਨ੍ਹਾਂ ਦੀ ਦੂਸਰੀ ਪਛਾਣ ਹੈ ਕਿ) ਜਿਨ੍ਹਾਂ ਦੀ ਸੁਰਤ ਨੇ—ਗੁਰ ਉਪਦੇਸ—ਗੁਰੂ ਮੰਤ੍ਰ ਵਿਚ, ਪਰਵੇਸ—ਸਮਾਈ (ਪਰਚਾ) ਪਾ ਕੇ। ਆਦਿ ਕਉ ਅਦੇਸ— ਆਦਿ ਪੁਰਖ ਨੂੰ ਨਮਸਕਾਰ (ਬੰਦਨਾ—ਬੰਦਗੀ) ਕੀਤੀ ਹੈ, ਉਨ੍ਹਾਂ ਨੇ ਦੂਜਿਆਂ ਦੀ ਉਸਤਤਿ ਤੇ ਨਿੰਦਿਆ ਕਰਨ ਦੀ ਜਾਂ ਦੂਜਿਆਂ ਵੱਲੋਂ ਕੀਤੀ ਜਾ ਰਹੀ ਉਸਤਤਿ ਨਿੰਦਾ ਸੁਣਨ ਦੀ ਭੈੜੀ ਵਾਦੀ ਮੇਟ ਕੇ, ਅਗਮ—ਮਨ ਬੁਧੀ ਤੋਂ ਅਗੋਚਰ ਸਰੂਪ ਦੀ ਗੰਮਿਤਾ (ਪਹੁੰਚ—ਸੋਝੀ) ਪ੍ਰਾਪਤ ਕਰ ਲਈ ਹੈ।

**ਚਰਨ ਸਰਨਿ ਗਹੇ ਧਾਵਤ ਬਰਜਿ ਰਾਖੇ,**
**ਆਸਾ ਮਨਸਾ ਥਕਤ, ਸਫਲ ਜਨਮ ਹੈ ॥**

***ਅਰਥ :***

ਉਨ੍ਹਾਂ ਦੀ ਤੀਜੀ ਨਿਸ਼ਾਨੀ ਹੈ ਜਿਨ੍ਹਾਂ ਨੇ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਗਹੇ—ਗ੍ਰਹਿਣ ਕੀਤੀ ਹੈ। ਉਨ੍ਹਾਂ ਨੇ ਮਨ ਔਰ ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਧਾਵਤ—ਭਟਕਦਿਆਂ, ਬਰਜਿ ਰਾਖੇ—(ਹੋੜ ਰੱਖਿਆ) ਹੈ। (ਅਤੇ ਫਿਰ ਉਨ੍ਹਾਂ ਨੇ) ਆਸਾ—ਭੋਗਾਂ ਪਦਾਰਥਾਂ ਦੀਆਂ ਆਸਾਵਾਂ ਮਨਸਾ—ਉਨ੍ਹਾਂ ਦੇ ਮਨ ਦੀਆਂ (ਕਾਮਨਾ ਕਲਪਨਾ) ਭੀ ਥਕਤ ਹੋ (ਹੁੱਟ) ਜਾਂਦੀਆਂ ਹਨ—ਇਸ ਤਰ੍ਹਾਂ ਉਨ੍ਹਾਂ ਦਾ ਜਨਮ ਸਫਲ ਹੋ ਜਾਂਦਾ ਹੈ (ਭਾਵ ਸੌਰ ਜਾਂਦਾ ਹੈ।)

**ਸਾਧ ਸੰਗਿ ਪ੍ਰੇਮ ਨੇਮ, ਜੀਵਨ ਮੁਕਤਿ ਗਤਿ,**
**ਕਾਮ ਨਿਹਕਾਮ ਨਿਹਕਰਮ ਕਰਮ ਹੈ ॥੮੨॥**

**ਅਰਥ :**

ਇਸ ਪ੍ਰਕਾਰ ਸਤਿਗੁਰਾਂ ਦੀ ਸਾਧ ਸੰਗਤ (ਸਾਧਸੰਗ) ਦੇ ਪ੍ਰੇਮ ਦਾ ਨੇਮ (ਪਾਲਣ ਕਰਦਿਆਂ) ਜੀਵਨ ਮੁਕਤੀ ਵਾਲੀ ਗਤੀ—ਅਵਸਥਾ ਉਨ੍ਹਾਂ ਨੂੰ ਪ੍ਰਾਪਤ ਹੋ ਆਉਂਦੀ ਹੈ, ਤੇ ਉਹ ਗੁਰਮੁਖ ਕਾਮਨਾ ਵੱਲੋਂ ਨਿਹਕਾਮ (ਨਿਸ਼ਕਾਮ) ਕਾਮਨਾ ਰਹਿਤ, ਜਾਂ ਕਰਮਾਂ ਵੱਲੋਂ ਨਿਹਕਰਮ (ਕਰਮ-ਕੰਮ ਕਾਰ ਕਰਦਿਆਂ ਭੀ ਕਰਮਾਂ ਦੇ ਅਭਿਮਾਨ ਤੋਂ) ਰਹਿਤ ਹੋ ਜਾਇਆ ਕਰਦੇ ਹਨ।੮੨।

**ਭਾਵਾਰਥ :** ਗੁਰਮੁਖ ਪ੍ਰੇਮ ਦੇ ਨੇਮ ਵਿਚ ਜੀਵਨ ਗੁਜ਼ਾਰਦੇ ਹੋਏ ਸੰਸਾਰ ਦੇ ਕਾਰੋਬਾਰ ਕਰਦੇ ਹੋਏ ਭੀ ਨਿਸ਼ਕਾਮ ਰਹਿੰਦੇ ਹਨ, ਭਾਵ ਉਨ੍ਹਾਂ ਨੂੰ ਕੀਤੇ ਕਰਮਾਂ ਦਾ ਭੀ ਕੋਈ ਅਭਿਮਾਨ ਨਹੀਂ ਹੋਇਆ ਕਰਦਾ, ਉਹ ਸੰਸਾਰ ਦੇ ਪਦਾਰਥਾਂ ਵਿਚ ਇਉਂ ਹੀ ਨਿਰਲੇਪ ਰਹਿੰਦੇ ਹਨ :

ਬ੍ਰਹਮ ਗਿਆਨੀ ਸਦਾ ਨਿਰਲੇਪ॥
ਜੈਸੇ ਜਲ ਮਹਿ ਕਮਲ ਅਲੇਪ॥ *(ਸੁਖਮਨੀ)*

ਜਾਂ—ਜਿਉ ਕਮਲ ਰਹੈ ਵਿਚਿ ਪਾਣੀ ਹੇ॥

ਅਰਥਾਤ, ਜਿਵੇਂ ਕਮਲ ਦੀ ਪੈਦਾਇਸ਼ ਪਾਣੀ ਵਿਚੋਂ ਹੀ ਹੋਇਆ ਕਰਦੀ ਹੈ, ਖ਼ੁਰਾਕ ਭੀ ਉਸਦੀ ਪਾਣੀ ਹੋਇਆ ਕਰਦੀ ਹੈ, ਪਰ ਉਹ ਪਾਣੀ ਤੋਂ ਇਤਨਾ ਨਿਰਲੇਪ ਰਹਿੰਦਾ ਹੈ ਕਿ ਪਾਣੀ ਜਿਤਨਾ ਭੀ ਉੱਚਾ ਚੜ੍ਹ ਆਵੇ ਕਮਲ ਦੀ ਉਚਾਈ ਭੀ ਉਤਨੀ ਹੀ ਉਚੇਰੀ ਹੋ ਜਾਇਆ ਕਰਦੀ ਹੈ।

ਪ੍ਰ: ਭਾਈ ਸਾਹਿਬ ਜੀਉ ! ਕਦੀਂ ਕਦਾਈਂ ਸਾਨੂੰ ਸਨਾਤਨ ਮੱਤ ਵਾਲੇ ਲੋਕਾਂ ਨਾਲ ਵੀਚਾਰ ਵਿਟਾਂਦਰਾ ਕਰਨ ਦਾ ਸਮਾਂ ਭੀ ਮਿਲਿਆ ਕਰਦਾ ਹੈ, ਉਨ੍ਹਾਂ ਦਾ ਏਹੋ ਨਿਸਚਾ ਹੈ ਕਿ ਗਿਆਨ ਦੀ ਪ੍ਰਾਪਤੀ ਲਈ ਪੁਰਾਤਨ ਬੇਦਾਂ, ਸ਼ਾਸਤ੍ਰਾਂ ਦੇ ਦੱਸੇ ਮਾਰਗ ਨੂੰ ਅਪਨਾਉਣਾ ਜ਼ਰੂਰੀ ਹੈ, ਪੁਰਾਣਕ ਮਤ ਦੇ ਅਨੁਸਾਰ ਜਪ, ਤਪ, ਸਾਧਨਾਂ ਦੀ ਕਮਾਈ ਕਰਨ ਤੋਂ ਸੱਖਣੇ ਮਨੁੱਖ ਨੂੰ ਗਿਆਨ ਪ੍ਰਾਪਤ ਹੋਣਾ ਅਸੰਭਵ ਹੈ, ਇਸ ਬਾਰੇ ਤੁਸੀਂ ਆਪਣੇ ਵੀਚਾਰ ਕਿਵੇਂ ਰੱਖਦੇ ਹੋ, ਜਾਣਕਾਰੀ ਦਿਓ ?

ਉ: ਹੇ ਭਾਈਓ ! ਜਦੋਂ ਅਸੀਂ ਗੁਰਬਾਣੀ ਦੀ ਰੌਸ਼ਨੀ ਵਿਚ ਇਸ ਪੱਖ ਨੂੰ ਵੀਚਾਰੀਏ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਕਲਜੁਗ ਵਿਚ ਪੁਰਾਤਨ ਸ਼ਾਸਤ੍ਰਾਂ ਦੇ ਮੱਤ ਅਨੁਸਾਰ ਜਪ, ਤਪ, ਜੋਗ, ਜਗ ਆਦਿ ਸਾਧਨਾਂ ਨੂੰ ਪ੍ਰਵਾਣ ਨਹੀਂ ਕੀਤਾ, ਇਸ ਜੁਗ ਵਿਚ ਤਾਂ ਕੇਵਲ ਨਾਮ ਦਾ ਚਿੰਤਨ ਕਰਦੇ ਰਹਿਣ ਨੂੰ ਹੀ ਪ੍ਰਧਾਨਤਾ ਦਿੱਤੀ ਹੈ, ਇਹ ਫ਼ੈਸਲਾ-ਕੁੰਨ ਵੀਚਾਰ ਹੀ ਅੰਕਤ ਕਰ ਦਿੱਤੇ ਹਨ ਕਿ ਹੁਣ :

ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥੧॥
*(ਧਨਾਸਰੀ ਮ : ੧, ਪੰਨਾ ੬੬੨)*

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥
*(ਪੰਨਾ ੩੪੬)*

ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ॥੬॥ *(ਪੰਨਾ ੬੪੨)*

ਜਾਪ ਤਾਪ ਨੇਮ ਸੁਚਿ ਸੰਜਮ
ਨਾਹੀ ਇਨ ਬਿਧੇ ਛੁਟਕਾਰ॥
*(ਕਾਨੜਾ ਮ : ੫, ਪੰਨਾ ੧੩੦੧)*

ਇਸ ਤਰ੍ਹਾਂ ਸਾਨੂੰ ਹੋਰ ਭੀ ਬਾਣੀ ਵਿਚੋਂ ਪ੍ਰਮਾਣ ਮਿਲਦੇ ਹਨ ਕਿ ਕਲਜੁਗ ਅੰਦਰ ਗਿਆਨ ਪ੍ਰਾਪਤੀ ਦਾ ਸਾਧਨ ਸਾਧ ਸੰਗਤ ਦੁਆਰਾ ਨਾਮ ਦਾ ਸਿਮਰਨ ਕਰਨਾ ਹੀ ਹੈ, ਇਨ੍ਹਾਂ ਉਪ੍ਰੋਕਤ ਪੰਗਤੀਆਂ ਦੀ ਪ੍ਰੇਰਨਾ ਲੈ ਕੇ ਮੈਂ ਅਗਲੀਆਂ ਕੁਝ ਪੰਗਤੀਆਂ ਉੱਕਰੀਆਂ ਹਨ :

**ਸਤਿਗੁਰ ਦੇਵ ਸੇਵ ਅਲਖ ਅਭੇਵ ਗਤਿ,**
**ਸਾਵਧਾਨ ਸਾਧ ਸੰਗਿ ਸਿਮਰਨ ਮਾਤ੍ਰ ਕੈ॥**

**ਅਰਥ :**

(ਪਹਿਲਾ ਸਾਧਨ ਹੈ) ਸਾਧ ਸੰਗਤ ਵਿਚ ਸਾਵਧਾਨ ਹੋ ਕੇ, ਸਤਿਗੁਰੂ ਦੇਵ—ਪ੍ਰਕਾਸ਼ ਸਰੂਪ ਸਤਿਗੁਰਾਂ ਦੀ ਸੇਵਾ (ਸੇਵਨਾ, ਪੂਜਨ) ਅਰਾਧਨ ਕਰਦਿਆਂ ਇਕ ਸਿਮਰਨ ਮਾਤ੍ਰ ਕਰਕੇ ਹੀ ਅਲਖ ਤੇ ਅਭੇਵ ਸਰੂਪ ਦੇ (ਗਿਆਨ ਦੀ ਸੋਝੀ) ਪ੍ਰਾਪਤ ਹੋ ਆਇਆ ਕਰਦੀ ਹੈ।

**ਪਤਿਤ ਪੁਨੀਤ ਰੀਤਿ ਪਾਰਸ ਕਰੈ ਮਨੂਰ,**
**ਬਾਂਸ ਮੈ ਸੁਬਾਸੁ ਦੈ ਕੁਪਾਤ੍ਰਹਿ ਸੁਪਾਤ੍ਰ ਕੈ॥**

**ਅਰਥ :**

(ਫਿਰ ਗੁਰੂ ਜੀ) ਜਿਸ ਤਰ੍ਹਾਂ ਪਾਰਸ ਆਪਣੇ ਸਪਰਸ਼ ਨਾਲ, ਮਨੂਰ—ਸੜੇ ਹੋਏ ਲੋਹੇ ਦੀ ਮੈਲ ਨੂੰ ਭੀ ਸੋਨਾ ਬਣਾ ਲੈਂਦਾ ਹੈ ਅਤੇ (ਚੰਨਣ) ਬਾਂਸ ਮੈ (ਵਾਸ ਵਿਚ) ਭੀ ਸੁਗੰਧੀ ਨੂੰ ਧਸਾ ਦਿੰਦਾ ਹੈ। ਇਸੇ ਤਰ੍ਹਾਂ ਹੀ ਸਤਿਗੁਰੂ ਕੁਪਾਤ੍ਰਹਿ

(ਅਨ ਅਧਿਕਾਰੀਆਂ ਨੂੰ) ਭੀ ਸੁਪਾਤ੍ਰ ਕੈ—ਸ੍ਰੇਸ਼ਟ ਅਧਿਕਾਰੀ—ਸੱਚੇ ਸੁੱਚੇ ਗੁਰਮੁਖ ਬਣਾ ਕੇ, ਪਤਿਤ—ਭੈੜੇ ਆਚਰਣ ਵਾਲਿਆਂ ਨੂੰ ਭੀ ਪੁਨੀਤ (ਪਰਮ ਪਵਿੱਤ੍ਰ) ਬਣਾ ਲਿਆ ਕਰਦੇ ਹਨ।

**ਪਤਿਤ ਪੁਨੀਤ ਕਰਿ ਪਾਵਨ ਪਵਿਤ੍ਰ ਕੀਨੇ,**
**ਪਾਰਸ ਮਨੂਰ ਬਾਂਸ ਬਾਸੈ ਦ੍ਰੁਮ ਜਾਤ੍ਰ ਕੈ॥**

***ਅਰਥ :***

(ਇਸ ਤੋਂ ਅਗੇ) ਜਿਨ੍ਹਾਂ ਪਤਿਤਾਂ ਨੂੰ ਭੀ ਸਤਿਗੁਰੂ ਨੇ ਪੁਨੀਤ ਬਣਾਇਆ ਹੈ। (ਉਨ੍ਹਾਂ ਨੇ ਸਿੱਖ ਸਜ ਕੇ) ਅੱਗੇ ਹੋਰਨਾਂ ਨੂੰ ਭੀ ਪਾਵਨ (ਪਵਿੱਤ੍ਰ ਕਰਕੇ) ਕਈਆਂ ਨੂੰ ਫੇਰ ਪਵਿੱਤ੍ਰ ਕੀਨੇ—ਸੂਛ ਬਣਾ ਲਿਆ।

(ਮਾਨੋ ਐਸੀ ਕਲਾ ਵਰਤਾਈ ਕਿ) ਮਨੂਰ ਸ੍ਵਯੰ ਪਾਰਸ ਬਣ ਨਿਕਲੇ, ਅਰੁ ਬਾਸੈ—ਬਾਂਸ ਆਪਣੀ ਬਾਸ਼ਨਾਂ (ਸੁਗੰਧੀ) ਅਗੇ ਵਸਾਉਣ ਲਗ ਪਏ। ਅਰਥਾਤ ਜਿਹੜੇ ਜਿਹੜੇ ਦ੍ਰੁਮ—(ਬਿਰਛ) ਅਧਿਕਾਰੀ, ਜਾਤ੍ਰ ਕੈ—ਉਹਨਾਂ ਦੀ ਜਾਤ੍ਰਾ (ਮੇਲ ਮਿਲਾਪ) ਕਰਨ ਲਈ ਨੇੜੇ ਆਏ ਸਿਖ ਸਜਾ ਲਿਆ।

**ਸਰਿਤਾ ਸਮੁੰਦ੍ਰ ਸਾਧ ਸੰਗਿ ਤ੍ਰਿਖਾਵੰਤ ਜੀਅ,**
**ਕ੍ਰਿਪਾ ਜਲ ਦੀਜੈ,**
**ਮੋਹਿ ਕੰਠ ਛੇਦ ਚਾਤ੍ਰ ਕੈ ॥੯੩॥**

***ਅਰਥ :***

(ਵੇਖਣ ਵਿਚ ਆਉਂਦਾ ਹੈ ਕਿ) ਐਸੇ ਗੁਰੂ ਦੇ ਸਿੱਖਾਂ ਦੇ ਸਤਿਸੰਗ ਸਰਿਤਾ (ਨਦੀਆਂ) ਅਰੁ ਸਮੁੰਦ੍ਰ ਦੇ ਸਮਾਨ ਹੁੰਦੇ ਹਨ, ਜੋ ਤ੍ਰਿਖਾਵੰਤ (ਪਿਆਸਿਆਂ) ਜੀਵਾਂ (ਜਗਿਆਸੂਆਂ, ਇੱਛਾਵਾਨਾਂ) ਦੀਆਂ ਤਾਂ ਪੂਰਨ ਕਰ ਦਿਆ ਕਰਦੇ ਹਨ, ਪਰ ਜੋ ਤਾਤ੍ਰ ਕੈ (ਪਪੀਹੇ) ਸਮਾਨ ਕੰਠ ਵਿਚ ਛੇਕ ਵਾਲੇ, ਇਕ ਮਾਤ੍ਰ ਓਸ ਸਤਿਗੁਰੂ ਦੇ ਹੀ ਸਾਖਿਆਤ ਰੂਪ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੇ ਪਿਆਸੇ ਹੁੰਦੇ ਹਨ, ਉਨ੍ਹਾਂ ਨੂੰ ਸਤਿਗੁਰੂ ਆਪ ਆਪਣੀ ਕ੍ਰਿਪਾ ਜਲ ਦੀ ਬੂੰਦ ਦੇ ਕੇ ਉਨ੍ਹਾਂ ਦੀ ਸਾਰ ਲਿਆ ਕਰਦੇ ਹਨ।੯੩।

***ਭਾਵਾਰਥ :*** ਇਸ ਕਬਿੱਤ ਵਿਚ ਭਾਈ ਸਾਹਿਬ ਜੀ ਨੇ ਗੁਰੂ ਘਰ ਦੇ ਇਕ ਸੁਨਿਹਰੀ ਅਸੂਲ ਦਾ ਵਰਣਨ ਬੜੇ ਸੋਹਣੇ ਤਰੀਕੇ ਨਾਲ ਕੀਤਾ ਹੈ। ਉਹ ਇਹ ਕਿ ਜਿਵੇਂ ਪਾਰਸ ਨਾਲ ਛੋਹ ਕੇ ਮਨੂਰ ਆਪ ਪਾਰਸ ਹੋ ਕੇ ਅਗੇ ਫੇਰ ਪਾਰਸ ਪੈਦਾ ਕਰਦਾ ਹੈ, ਅਤੇ ਪਾਰਸ ਫੇਰ ਅੱਗੇ ਸੋਨਾ ਪੈਦਾ ਕਰਦਾ ਹੈ। ਇਸੇ ਤਰ੍ਹਾਂ ਗੁਰੂ ਪਾਰਸ ਦੀ ਛੋਹ ਪ੍ਰਾਪਤ ਕਰਕੇ ਮਹਾਨ ਨੀਚ ਤੋਂ ਨੀਚ ਪੁਰਸ਼ ਏਨੇ ਉੱਚੇ ਹੋ ਗਏ ਹਨ ਕਿ ਗੁਰੂ ਜੀ ਨੇ ਉਨ੍ਹਾਂ ਨੂੰ ਆਪ ਮੰਜੀ ਬਖ਼ਸ਼ ਦਿੱਤੀ, ਇਸੇ ਤਰ੍ਹਾਂ ਅਗੇ ਤੋਂ ਅਗੇ ਨਾਮ ਬਾਣੀ ਦਾ ਉਪਦੇਸ਼ ਦੇ ਲੰਗਰ ਚਲਾ ਦਿੱਤਾ, ਪਰ ਉਨ੍ਹਾਂ ਸਾਰਿਆਂ ਵਿਚੋਂ ਆਪਣੇ ਆਪ ਨੂੰ ਗੁਰੂ ਕਿਸੇ ਨੇ ਭੀ ਨਹੀਂ ਕਹਾਇਆ, ਸਾਰੇ ਆਪਣੇ ਆਪ ਨੂੰ ਸਿੱਖ ਹੀ ਕਹਾਂਦੇ ਰਹੇ ਹਨ। ਪਰ ਅੱਜ ਆਪਣੇ ਆਪ ਨੂੰ ਉਪਦੇਸ਼ ਦਾਤੇ ਗੁਰੂ ਸਮਝਣ ਲੱਗ ਪਏ ਹਨ, ਜ਼ਰਾ ਮਨ ਵਿਚ ਵਿਚਾਰ ਕਰਨ ਦੀ ਲੋੜ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ ਸੰਸਾਰ ਵਿਚ ਆਮ ਲੋਕਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਸਾਰੀ ਲੋਕਾਈ ਲੋਕਿਕ ਰੀਤ, ਜਾਂ ਬੇਦਾਂ ਦੇ ਮਤ ਵਿਚ ਹੀ ਪ੍ਰਵਿਰਤ ਹੋਏ ਵੇਖਣ ਵਿਚ ਆਉਂਦੇ ਹਨ, ਪਰ ਜਿਸ ਗੁਰਮੁਖ ਪੰਥ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ, ਦੱਸੋਗੇ ਕਿ ਇਨ੍ਹਾਂ ਦਾ ਬਾਕੀ ਦੇ ਲੋਕਾਂ ਨਾਲੋਂ ਕੀ ਅੰਤਰਾ ਹੈ, ਕਿਉਂਕਿ ਸਾਨੂੰ ਤਾਂ ਇਨ੍ਹਾਂ ਬਾਰੇ ਕੋਈ ਜਾਣਕਾਰੀ ਨਹੀਂ, ਪਰ ਤੁਸੀਂ ਹੀ ਗੁਰਮਤ ਅਨੁਸਾਰ ਸਾਨੂੰ ਬੋਧ ਦਿਓ ?

**ਉ:** ਹੇ ਭਾਈਓ ! ਜਦ ਤੋਂ ਇਸ ਸ੍ਰਿਸ਼ਟੀ ਦਾ ਆਰੰਭ ਹੋਇਆ ਹੈ, ਉਦੋਂ ਤੋਂ ਹੀ ਦੁਨੀਆਂ ਵਿਚ ਦੋ ਮਾਰਗ ਚਲੇ ਆ ਰਹੇ ਹਨ, ਜਿਵੇਂ ਕਿ ਦੇਵਤੇ, ਦੈਂਤ, ਆਸਤਕ, ਨਾਸਤਕ, ਗੁਰਮੁਖ ਤੇ ਮਨਮੁਖ। ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਇਨ੍ਹਾਂ ਦਾ ਪਰਸਪਰ ਅੱਜ ਤੱਕ ਕਦੇ ਭੀ ਤਾਲ-ਮੇਲ ਨਹੀਂ ਹੋ ਸਕਿਆ ਅਤੇ ਨਾ ਹੀ ਹੋ ਹੀ ਸਕੇਗਾ। ਇਸ ਬਾਰੇ ਬਾਣੀ ਦਾ ਭੀ ਇਹੋ ਹੀ ਫ਼ੁਰਮਾਨ ਹੈ ਕਿ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥.....
ਸੈਸਾਰੀ ਆਪਿ ਖੁਆਇਅਨੁ
ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥

*(ਪੰਨਾ ੧੪੫)*

ਭਗਤਾ ਕੀ ਚਾਲ ਨਿਰਾਲੀ॥
ਚਾਲਾ ਨਿਰਾਲੀ ਭਗਤਾਹ ਕੇਰੀ
ਬਿਖਮ ਮਾਰਗਿ ਚਲਣਾ॥ *(ਅਨੰਦੁ ਸਾਹਿਬ, ਪੰਨਾ ੯੧੮)*

ਇਸ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਸਾਨੂੰ ਕਈ ਕੁ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ (ਲਿਵੈ ਧਾਤ ਦੋ ਰਾਹ ਹੈ) ਭਾਵ ਇਕ ਪ੍ਰਮੇਸ਼ਰ ਵਿਚ ਲਿਵ ਲਾਉਣ ਵਾਲੇ ਹਨ ਦੂਜੇ ਸੰਸਾਰੀ ਲੋਕ ਧਾ ਜਾਣ ਵਾਲੀ

ਮਾਇਆ ਦੇ ਮਾਰਗ ਵਿਚ ਖੱਚਤ ਹੋਣ ਵਾਲੇ ਹਨ। ਸਿਆਣਿਆਂ ਦਾ ਵੀਚਾਰ ਹੈ ਕਿ ਦੋ ਵਿਅਕਤੀਆਂ ਦਾ ਤਾਲ-ਮੇਲ ਆਮ ਸੰਸਾਰੀ ਲੋਕਾਂ ਨਾਲ ਨਹੀਂ ਹੋ ਸਕਿਆ ਕਰਦਾ, ਇਕ ਪਾਗਲ ਤੇ ਦੂਜੇ ਭਗਤ ਲੋਕ। ਕਿਉਂਕਿ ਪਾਗਲਾਂ ਦੀ ਗੱਲ-ਬਾਤ ਦਾ ਮਿਆਰ ਇਤਨਾ ਨੀਵਾਂ ਹੈ ਕਿ ਉਹ ਪੈਰਾਂ ਦੇ ਨੀਚੇ ਨੀਚੇ ਲੰਘ ਜਾਂਦਾ ਹੈ, ਪਰ ਭਗਤਾਂ ਦੀ ਵੀਚਾਰ ਇਤਨੀ ਉਚੇਰੀ ਹੋਇਆ ਕਰਦੀ ਹੈ ਕਿ ਉਹ ਸੰਸਾਰੀ ਲੋਕਾਂ ਦੇ ਸਿਰਾਂ ਉਤੋਂ ਦੀ ਗੁਜ਼ਰ ਜਾਇਆ ਕਰਦੀ ਹੈ, ਤਾਲ-ਮੇਲ ਸੰਸਾਰੀ ਲੋਕਾਂ ਨਾਲ ਭਗਤਾਂ ਤੇ ਪਾਗ਼ਲਾਂ ਦਾ ਕਦੇ ਨਾ ਹੋ ਸਕਿਆ ਹੈ ਅਤੇ ਨਾ ਹੀ ਹੋ ਹੀ ਸਕੇਗਾ, ਇਸੇ ਲਈ ਵੇਖਣ ਵਿਚ ਆਉਂਦਾ ਹੈ ਕਿ ਕਈ ਵਾਰ ਸੰਸਾਰੀ ਲੋਕ ਭਗਤਾਂ ਨੂੰ ਪਾਗ਼ਲ ਅਤੇ ਪਾਗ਼ਲਾਂ ਨੂੰ ਭਗਤ ਸਮਝ ਲੈਣ ਦੀ ਭੁੱਲ ਕਰ ਬੈਠਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਹੋ ਭਾਵ ਦਰਸਾਇਆ ਹੈ ਕਿ ਲੋਕਾਂ ਦੀ ਰੀਤ ਤੇ ਬੇਦਾਂ ਦੇ ਮਤ ਨਾਲੋਂ ਗੁਰਮੁਖਾਂ ਦਾ ਪੰਥ ਵੱਖਰਾ ਹੈ, ਜਿਨ੍ਹਾਂ ਦਾ ਪ੍ਰਸਪਰ ਤਾਲ ਮੇਲ ਨਾ ਕਦੀ ਹੋਇਆ ਹੈ ਨਾ ਹੀ ਹੋ ਸਕੇਗਾ।

**ਬੀਸ ਕੇ ਬਰਤਮਾਨ ਭਏ ਨ ਸੁਬਾਸੁ ਬਾਂਸ,**
**ਹੇਮ ਨ ਭਏ ਮਨੂਰ, ਲੋਗ ਬੇਦ-ਗਿਆਨ ਹੈ ॥**

***ਅਰਥ :***

(ਮੈਂ ਤਾਂ ਜਦੋਂ ਵੇਖਦਾ ਹਾਂ ਕਿ) ਬੀਸ ਕੇ ਬਰਤਮਾਨ—ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਪੰਜ ਪ੍ਰਾਣ, ਚਾਰ ਅੰਤਾਕਰਣ, ਇਕ ਇਨ੍ਹਾਂ ਸਾਰਿਆਂ ਦਾ ਅਭਿਮਾਨੀ ਜੀਵ-ਪੁਣੇ ਦਾ ਅਧਿਆਸ ਧਾਰੀ—ਏਨਾ ਵੀਹਾਂ ਦੇ ਸੰਸਾਰ ਰੂਪ ਵਰਤਾਰੇ ਵਿਚ ਬਰਤਮਾਨ—(ਵਰਤਾਰੇ) ਜੋ ਬਾਂਸ ਦੇ ਸਮਾਨ, ਵਾਸ਼ਨਾ ਦੇ ਗ੍ਰਸੇ ਹੋਏ ਸੰਸਾਰੀ ਜੀਵ ਹਨ। ਉਹ ਲੋਕ ਬੇਦ ਗਿਆਨ ਮਤ ਦੇ ਮਤੇ ਅਨੁਸਾਰ ਵਰਤਣ ਵਾਲੇ ਹੋਣ ਕਰਕੇ, ਸਤਿਗੁਰੂ ਸਰੂਪ ਚੰਦਨ ਦੀ ਸੰਗਤ ਦੁਆਰਾ, ਨ ਸੁਬਾਸ ਭਏ—ਸੁਗੰਧੀ ਸਹਿਤ ਨਹੀਂ ਹੋ ਸਕਦੇ (ਕਿਉਂਕਿ ਉਹ ਸਤਿਗੁਰ ਜੀ ਦੀ ਸੰਗਤ ਵਿਚ ਹੀ ਨਹੀਂ ਆਉਂਦੇ)।

ਇਸੇ ਤਰ੍ਹਾਂ ਹੀ ਜੋ ਉਪ੍ਰੋਕਤ ਲੋਕਿਕ ਅਚਾਰ ਅਰੁ ਬੇਦ ਅਚਾਰ ਰੂਪ, ਲੋਗ ਬੇਦ ਗਿਆਨ ਵਿਚ ਪਰਚੇ ਹੋਏ, ਇਨ੍ਹਾਂ ਦੇ (ਪਖ) ਵਿਚ ਵਰਤਣ ਕਾਰਨ ਮਨੂਰ—ਮਨ ਵਾਲੇ (ਪਖਪਾਤੀ) ਹੋ ਰਹੇ ਹਨ, ਉਹ ਐਸੇ ਹੀ ਅਚਾਰਵਾਨ ਅਚਾਰਜ (ਗੁਰੂ) ਸਰੂਪ ਪਾਰਸ ਨੂੰ ਸਪਰਸ਼ ਕਰਕੇ ਹੇਮ-ਸਵਰਨ ਰੂਪ ਨ ਹੋ ਸਕੇ (ਭਾਵ ਕੰਚਨ ਬਣਨ ਵੱਲੋਂ ਸੱਖਣੇ ਹੀ ਰਹਿ ਗਏ)।

**ਗੁਰਮੁਖਿ ਪੰਥ ਇਕ-ਈਸ ਕੋ ਬਰਤਮਾਨ,**
**ਚੰਦਨ ਸੁਬਾਸ ਬਾਂਸ ਬਾਸੈ ਦ੍ਰੁਮ ਆਨ ਹੈ ॥**

***ਅਰਥ :***

(ਮੇਰੇ ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ) ਗੁਰਮੁਖਿ ਪੰਥ—ਸਤਿਗੁਰੂ ਦਾ ਮਾਰਗ ਵੀਹਾਂ ਤੋਂ ਉਪਰ ਇਕੀਸਵੇਂ ਭਾਵ ਇਕ ਈਸ੍ਵਰ (ਪਰਮਾਤਮਾ) ਵਿਚ ਵਰਤਣ ਹਾਰਾ ਹੈ। ਇਸ ਲਈ ਇਹ ਐਸਾ ਚੰਦਨ ਹੈ ਜੋ ਬਾਂਸ ਵਰਗੇ ਚਿਕਨੇ ਚੋਪੜੇ ਨਰੋਲ ਸੰਸਾਰੀਆਂ ਵਿਚ ਭੀ ਆਪਣੀ ਸੁਗੰਧੀ (ਚੰਗਿਆਈ ਦਾ ਪ੍ਰਭਾਵ ਵਸਾ ਕੇ ਉਨ੍ਹਾਂ ਨੂੰ ਭੀ ਏਸ ਯੋਗ ਬਣਾ ਦੇਂਦਾ ਹੈ ਜੋ ਅਗੇ 'ਦ੍ਰੁਮ ਆਨ ਬਾਸੈ ਹੈ') ਦੂਸਰਿਆਂ ਹੋਰਨਾਂ ਬ੍ਰਿਛਾਂ (ਨਿਕਟ ਬਾਸੀ ਮਨੁੱਖਾਂ) ਨੂੰ ਭੀ ਆਪਣੀ ਸੁਗੰਧੀ ਨਾਲ ਸੁਗੰਧਤ ਬਣਾ ਸਕਦੇ ਹਨ।

**ਕੰਚਨ ਮਨੂਰ ਹੋਇ ਪਾਰਸ ਪਰਸ ਭੇਟਿ,**
**ਪਾਰਸ ਮਨੂਰ ਕਰੈ ਅਉਰ ਠਉਰ ਮਾਨ ਹੈ ॥**

***ਅਰਥ :***

ਇਥੇ ਹੀ ਬੱਸ ਨਹੀਂ ਗੁਰੂ ਇਕ ਅਜਿਹਾ ਪਾਰਸ ਹੈ ਜਿਹੜਾ ਕਿ ਲੋਕਾਚਾਰੀ ਦੀਆਂ ਰਸਮਾਂ, ਬੇਦਾਂ ਦਾ ਕਰਮਕਾਂਡ ਪਰਵਿਰਤੀ ਦੀ ਹਠ ਧਰਮੀ ਵਿਚ ਮਨੂਰ ਹੋ ਚੁਕੇ ਮਨੁੱਖਾਂ ਨੂੰ ਭੀ ਆਪਣੇ ਆਪ ਨਾਲ ਸਪਰਸ਼ ਕਰਾ ਕੇ ਕੰਚਨ (ਸੋਨਾ) ਗੁਰੂ ਕਾ ਸਿੱਖ ਬਣਾ ਲੈਂਦਾ ਹੈ। ਅਤੇ ਅਗੇ ਜਿਹੜਾ ਉਸਨੂੰ ਭੇਟਿ-ਛੋਹ ਪਵੇ ਓਸ ਮਨੂਰ ਨੂੰ ਭੀ ਪਾਰਸ ਬਣਾ ਕੇ, ਹੋਰ ਠਉਰ (ਦੂਸਰਿਆਂ ਮਨੁੱਖਾਂ ਭਾਵ ਅਗੇ ਤੋਂ ਅਗੇ) ਮਾਨ ਹੈ—ਉਸੇ ਤਰ੍ਹਾਂ ਦੇ ਮਾਨ ਦਾ (ਅਧਿਕਾਰੀ ਬਣਾ ਦਿੰਦਾ ਹੈ)।

**ਗੁਰਸਿਖ ਸਾਧ ਸੰਗਿ ਪਤਿਤ ਪੁਨੀਤ ਰੀਤਿ,**
**ਗੁਰਸਿਖ ਸੰਧਿ ਮਿਲੇ ਗੁਰਸਿਖ ਜਾਨਿ ਹੈ ॥੯੪॥**

***ਅਰਥ :***

(ਇਸ ਤਰ੍ਹਾਂ) ਗੁਰੂ ਦੇ ਸਿੱਖਾਂ ਦੀ ਸਾਧ ਸੰਗਤ ਦੀ ਰੀਤ (ਮਰਯਾਦਾ) ਚਾਲ ਪਤਿਤਾਂ ਨੂੰ ਪੁਨੀਤ ਕਰਨ ਦੀ ਹੈ। ਪਰ ਜਦੋਂ ਕਿਸੇ ਗੁਰਸਿੱਖ ਦੀ ਸਾਧ ਸੰਗਤ ਵਿਚ ਆਣ ਕੇ ਮਿਲੇ ਤਾਂ ਗੁਰਸਿੱਖ ਹੋ ਕੇ ਹੀ ਇਸ ਗੱਲ ਦੇ ਭੇਦ ਨੂੰ ਸਹੀ ਰੂਪ ਵਿਚ ਜਿਉਂ ਕਾ ਤਿਉਂ ਜਾਣ ਸਕਦਾ ਹੈ।੯੪।

***ਭਾਵਾਰਥ :*** ਜਿਹੜਾ ਭੀ ਮਨੂਰ ਦੀ ਨਿਆਈਂ ਸਿੱਖ ਗੁਰੂ ਪਾਰਸ ਨਾਲ ਮਿਲ ਕੇ ਸੋਨੇ ਵਤ ਸੁਧ ਹੋ ਗਿਆ ਹੈ ਉਸ ਦੀ ਛੋਹ ਵੀ ਮਨੂਰ ਨੂੰ ਪਾਰਸ ਕਰ ਦੇਂਦੀ ਹੈ (ਜੋ ਅਗੇ) ਜਗਾ ਤੇ ਵਿਚ ਜਾ ਕੇ ਮਾਨ ਪਾਉਂਦਾ ਹੈ, ਅਰਥਾਤ ਗੁਰੂ ਨਾਲ ਮਿਲ ਕੇ ਜੋ ਭੀ ਸੱਖਣੇ ਮਨ ਵਾਲਾ ਸਿੱਖ ਹੋਇਆ ਹੈ, ਉਹ ਅਗੇ ਫਿਰ ਮਨੂਰ ਵਤ ਮਨ ਵਾਲੇ ਨੂੰ ਪਾਰਸ ਕਰ ਦੇਂਦਾ ਹੈ, ਜੋ ਅਗੇ ਜਾ ਕੇ ਮਾਣ ਪਾਂਦਾ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੇ ਜਿਨ੍ਹਾਂ ਨੂੰ ਉਪਦੇਸ਼ ਦੇ ਕੇ ਸਿੱਖ ਕੀਤਾ ਸੀ, ਉਹ ਨਾਮ ਸਿਮਰਨ ਦੀ ਕਮਾਈ ਕਰਕੇ ਐਸੀ ਪਦਵੀ ਵਾਲੇ ਹੋ ਗਏ ਕਿ ਉਨ੍ਹਾਂ ਨੇ ਅਗੇ ਅਨੇਕਾਂ ਸਿੱਖ ਸਜਾਏ ਹਨ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੀ ਚਰਨ ਸ਼ਰਨ ਵਿਚ ਤਾਂ ਦੇਸ ਦਿਸੰਤ੍ਰਾਂ ਵਿਚੋਂ ਸੰਗਤਾਂ ਬਹੁਤ ਆਉਂਦੀਆਂ ਵੇਖੀਦੀਆਂ ਹਨ, ਪਰ ਉਨ੍ਹਾਂ ਸਰਣਾਗਤਾਂ ਵਿਚੋਂ ਸਹੀ ਰੂਪ ਵਿਚ ਆਉਣਾ ਕਿਸਦਾ ਮੰਨਿਆ ਜਾ ਸਕਦਾ ਹੈ, ਉਨ੍ਹਾਂ ਦੀ ਕੁਝ ਰੂਪ-ਰੇਖਾ ਦਰਸਾਓ ਤਾਕਿ ਕਦੀ ਉਨ੍ਹਾਂ ਦਾ ਦੀਦਾਰ ਹੋ ਜਾਏ ਤਾਂ ਅਸੀਂ ਭੀ ਉਨ੍ਹਾਂ ਦੀ ਪਛਾਣ ਕਰ ਸਕੀਏ ?

**ਉ:** ਹੇ ਭਾਈਓ! ਉਨ੍ਹਾਂ ਦੀ ਸਰੀਰਕ ਰੂਪ-ਰੇਖਾ ਵਿਚ ਤਾਂ ਵਧੇਰੇ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਵਿਚ ਵਧੇਰੇ ਅੰਤਰਾ ਪਾਇਆ ਜਾਂਦਾ ਹੈ, ਜਿਵੇਂ ਕਿ ਉਨ੍ਹਾਂ ਦਾ ਖਾਣ, ਪੀਣ, ਪਹਿਨਣ, ਸੌਣ, ਜਾਗਣ ਤੇ ਕਾਰੋਬਾਰ ਸੁਭਾਵਕ ਸਰੀਰ ਕਰਕੇ ਤਾਂ ਚਲਦਾ ਹੀ ਰਹਿੰਦਾ ਹੈ, ਪਰ ਉਨ੍ਹਾਂ ਦੀ ਮਾਨਸਕ ਉਡਾਣ ਦੀ ਅਵਸਥਾ ਸੁਭਾਵਕ ਇਉਂ ਹੋ ਜਾਇਆ ਕਰਦੀ ਹੈ ਕਿ :

ਊਠਤ ਬੈਠਤ ਸੋਵਤ ਜਾਗਤ
ਇਹੁ ਮਨੁ ਤੁਝਹਿ ਚਿਤਾਰੈ॥

*(ਬਿਲਾਵਲੁ ਮ: ੫, ਪੰਨਾ ੮੨੦)*

ਊਠਤ ਬੈਠਤ ਸੋਵਤ ਨਾਮ॥
ਕਹੁ ਨਾਨਕ ਜਨ ਕੈ ਸਦ ਕਾਮ॥੬॥

*(ਸੁਖਮਨੀ, ਪੰਨਾ ੨੮੬)*

ਹਾਥ ਪਾਉ ਕਰਿ ਕਾਮੁ ਸਭੁ
ਚੀਤੁ ਨਿਰੰਜਨ ਨਾਲਿ॥੨੧੩॥ *(ਪੰਨਾ ੧੩੭੬)*

ਊਠਤ ਬੈਠਤ ਸੋਵਤ ਧਿਆਈਐ॥
ਮਾਰਗਿ ਚਲਤ ਹਰੇ ਹਰਿ ਗਾਈਐ॥ *(ਪੰਨਾ ੩੮੬)*

ਇਸੇ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ, ਜਿਥੋਂ ਪ੍ਰੇਰਨਾ ਲੈ ਕੇ ਮੈਂ ਕੁਝ ਪੰਗਤੀਆਂ ਉੱਕਰੀਆਂ ਹੈਨ ਜਿਨ੍ਹਾਂ ਵਿਚ ਗੁਰੂ ਦੀ ਚਰਨ ਸ਼ਰਨ ਵਿਚ ਆਉਣ ਵਾਲਿਆਂ ਦੀ ਮਾਨਸਕ ਅਵਸਥਾ ਦਾ ਜ਼ਿਕਰ ਕੀਤਾ ਹੈ :

**ਚਰਨ ਸਰਨਿ ਗੁਰ, ਭਈ ਨਿਹਚਲ ਮਤਿ,**
**ਮਨ ਉਨਮਨ ਲਿਵ ਸਹਜ ਸਮਾਏ ਹੈ॥**

***ਅਰਥ :***

(ਪਹਿਲੀ ਪਛਾਣ ਹੈ ਕਿ) ਜੋ ਕੋਈ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਆਇਆ ਹੈ। ਉਸਦੀ ਮਤਿ (ਮਨੋ ਬਿਰਤੀ) ਨਿਹਚਲ (ਅਡੋਲ—ਇਕਾਗਰ) ਹੋ ਗਈ, ਜਾਂ ਹੋ ਜਾਂਦੀ ਹੈ, ਅਤੇ ਮਨ ਉਨਮਨ (ਬਾਹਰਮੁਖੀ ਵੱਲੋਂ ਉਲਟ ਕੇ ਅੰਤਰ-ਮੁਖੀ ਹੋ) ਸਹਿਜ ਸਰੂਪ (ਨਿਜ ਆਤਮ) ਵਿਚ ਲਿਵ ਲਾ ਕੇ, ਸਮਾਏ—ਲੀਨ ਹੋ ਜਾਇਆ ਕਰਦਾ ਹੈ।

**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ,**
**ਪਰਮਦਭੁਤ ਪ੍ਰੇਮ ਨੇਮ ਉਪਜਾਏ ਹੈ॥**

***ਅਰਥ :***

(ਦੂਜੀ ਪਛਾਣ ਉਸਦੀ ਇਹ ਹੈ ਕਿ) ਦ੍ਰਿਸ਼ਟੀ ਅਰੁ ਦਰਸ਼ਨ, ਸ਼ਬਦ ਅਰੁ ਸੁਰਤਿ, (ਸੁਨਣਹਾਰੀ ਸ਼ਕਤੀ) ਜਿਸ ਟਿਕਾਣੇ ਮਿਲ ਜਾਇਆ ਕਰਦੇ ਹਨ, ਭਾਵ ਦ੍ਰਿਸ਼ਟੀ ਅਤੇ ਦੇਖੀ ਹੋਈ ਵਸਤੂ ਦੇ ਦੇਖੇ ਜਾਣ ਦਾ ਗਿਆਨ ਜਿਸ ਅੰਦਰਲੇ ਘਾਟ ਉਪਰ ਹੁੰਦਾ ਹੈ ਅਤੇ ਕੰਨਾਂ ਦੀ ਸ਼ਕਤੀ ਦਾ ਸ਼ਬਦ ਸੁਣਨ ਉਪ੍ਰੰਤ ਸ਼ਬਦ, ਉਸਦੀ ਸੁਣਨਹਾਰੀ ਸ਼ਕਤੀ ਦੇ ਏਕਤਾ ਪਾਉਣ ਦਾ ਬੋਧ ਜਿਸ ਅੰਦਰਲੇ ਚੇਤਨਤਾ ਦੇ ਘਾਟ ਉਤੇ ਹੁੰਦਾ ਹੈ—ਓਸ ਮੇਲ ਦੇ ਅਨੁਭਵ ਕਰਣਹਾਰਾ ਜੋ ਪਰਮ ਤੱਤ ਸਰੂਪ, ਇਸ ਤੱਤਾਂ ਦੇ ਰਚੇ ਸਰੀਰ ਤੋਂ ਨਿਆਰਾ ਹੈ, ਉਸ ਪਰਮ ਅਦਭੁਤ ਸਰੂਪ ਵਿਖੇ ਪਰਚਾ ਪ੍ਰਾਪਤ ਕਰਨ ਦੇ ਪ੍ਰੇਮ ਦਾ ਨੇਮ (ਖਿਚਾਓ—ਤਾਂਘ ਭਰਿਆ ਟੀਚੇ ਸਿਰ ਦਾ ਲਗਾਉ) ਉਤਪੰਨ ਹੋ ਆਉਂਦਾ ਹੈ।

**ਗੁਰ ਸਿਖ ਸਾਧ ਸੰਗਿ ਰੰਗੁ ਹੁਇ ਤੰਬੋਲ ਰਸ,**
**ਪਾਰਸ ਪਰਸਿ ਧਾਤ ਕੰਚਨ ਦਿਖਾਏ ਹੈ॥**

***ਅਰਥ :***

(ਤੀਜੀ ਪਛਾਣ ਉਸਦੀ ਸਮ-ਦ੍ਰਿਸ਼ਟੀ ਹੈ) ਗੁਰੂ ਦੇ ਸਿੱਖਾਂ ਦੀ ਸਾਧ ਸੰਗਤ ਵਿਚ ਬ੍ਰਹਮਣ, ਖੱਤਰੀ, ਸੂਦ੍ਰ, ਵੈਸ਼, ਕੋਈ ਭੀ ਆ ਜਾਵੇ, ਚੂਨਾ, ਕੱਥ, ਸੁਪਾਰੀ ਸਪਰਸ਼ਨ ਸਾਰ ਪਾਨ ਦੇ ਰਸ ਵਤ ਲਾਲ ਰੰਗ (ਸਿੱਖੀ ਸਿਦਕ ਵਾਲਾ ਪ੍ਰੇਮ) ਅਵਸ਼ਯ ਹੀ ਖਿੜ ਆਉਂਦਾ ਹੈ, ਗੁਰਸਿੱਖ ਸੰਗਤ ਕਰਕੇ

ਬਿਲਕੁਲ ਹੀ ਉਹ ਐਸਾ ਸੱਚਾ ਸਿੱਖ ਬਣ ਜਾਇਆ ਕਰਦਾ ਹੈ, ਜੈਸੀ ਕਿ ਹਰ ਭਾਂਤ ਦੀ ਉਚ ਨੀਚ ਧਾਤੂ ਪਾਰਸ ਨਾਲ ਸਪਰਸ਼ ਕਰਕੇ ਸੁਰਨ ਹੋ ਜਾਇਆ ਕਰਦੀ ਹੈ।

**ਚੰਦਨ ਸੁਗੰਧਿ ਸੰਧਿ ਬਾਸਨਾ ਸੁਬਾਸ ਤਾਸ,**
**ਅਕਥ ਕਥਾ ਬਿਨੋਦ ਕਹਤ ਨ ਆਏ ਹੈ ॥੮੫॥**

***ਅਰਥ :***

(ਜਿਸ ਤਰ੍ਹਾਂ) ਚੰਦਨ ਦੀ ਸੁਗੰਧੀ ਦੀ ਸੰਧੀ (ਜੋੜ) ਪ੍ਰਾਪਤ ਕਰਕੇ ਵਿਸ਼ੇ ਵਾਸ਼ਨਾ ਗ੍ਰਸੇ ਵਾਂਸ ਦੀ ਤਰ੍ਹਾਂ ਹੰਕਾਰੀ ਸੰਸਾਰੀਆਂ ਵਿਚ ਸਿੱਖੀ ਦੀ ਸ੍ਰੇਸ਼ਟ ਸੁਗੰਧੀ ਰੂਪ ਮਹਿਕ ਪ੍ਰਗਟ ਹੋ ਆਇਆ ਕਰਦੀ ਹੈ, ਤਾਸ—ਐਸੇ ਸਿੱਖੀ ਪ੍ਰਾਪਤ ਪੁਰਖ ਨੂੰ ਉਹ ਬਿਨੋਦ (ਕੌਤਕ—ਅਨੰਦ) ਪ੍ਰਾਪਤ ਹੋਇਆ ਕਰਦਾ ਹੈ, ਜਿਸ ਦੀ ਕਥਾ ਅਕੱਥ ਸਰੂਪ ਹੋਣ ਕਰਕੇ ਕਹਿਣ ਵਿਚ ਨਹੀਂ ਆ ਸਕਦੀ।੮੫।

***ਭਾਵਾਰਥ :*** ਗੁਰੂ ਚੰਦਨ ਦੀ ਸਿੱਖੀ ਰੂਪ ਸੁਗੰਧੀ ਨਾਲ ਜੁੜ ਕੇ ਵਾਂਸ ਵਰਗੇ ਮਹਾਂ ਹੰਕਾਰੀ ਕਪਟੀ ਪੁਰਸ਼ ਭੀ ਸਿੱਖੀ ਰੂਪ ਸੁਗੰਧੀ ਦਾ ਭੰਡਾਰਾ ਹੋ ਗਏ ਹਨ, ਫਿਰ ਉਨ੍ਹਾਂ ਨੇ ਜੋ ਜੋ ਕਰਮ ਕੀਤੇ ਹਨ ਉਸ ਕਥਾ ਦਾ ਕਥਨ ਨਹੀਂ ਕੀਤਾ ਜਾ ਸਕਦਾ ਤੇ ਨਾਹੀ ਉਹਨਾਂ ਦੇ ਵਰਤਾਏ ਕੌਤਕਾਂ ਦਾ ਵਰਣਨ ਹੋ ਸਕਦਾ ਹੈ, ਭਾਵ ਗੁਰਸਿੱਖੀ ਦੇ ਪ੍ਰਚਾਰ ਲਈ ਫਿਰ ਉਨ੍ਹਾਂ ਨੇ ਉਹ ਅਦਭੁਤ ਕਰਨੀਆਂ ਕੀਤੀਆਂ ਹਨ ਜਿਨ੍ਹਾਂ ਨੂੰ ਸੁਣ ਸੁਣ ਕੇ ਹੀ ਮਨ ਹੈਰਾਨ ਹੁੰਦਾ ਹੈ।

ਪਿਛਲੇ ਪ੍ਰਕਰਣ ਨੂੰ ਹੀ ਅਗੇ ਸਪਸ਼ਟ ਕਰਦੇ ਹਨ :

**ਪ੍ਰੇਮ-ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ,**
**ਅਕਥ ਕਥਾ ਬਿਨੋਦ ਕਹਤ ਨ ਆਏ ਹੈ ॥**

***ਅਰਥ :***

ਅੰਮ੍ਰਿਤ ਨਿਧਾਨ—ਅੰਮ੍ਰਿਤ ਦੇ ਭੰਡਾਰ (ਸਤਿਗੁਰਾਂ ਦੀ ਚਰਨ ਸ਼ਰਨ ਵਿਚੋਂ) ਜਿਨ੍ਹਾਂ ਗੁਰਸਿੱਖਾਂ ਨੇ ਪ੍ਰੇਮ-ਰਸ ਨੂੰ ਪਾਨ ਕਰਕੇ—(ਛਕ ਕੇ) ਆਪਣੇ ਆਪ ਨੂੰ ਪੂਰਨ ਰੂਪ ਵਿਚ (ਤ੍ਰਿਪਤਵਾਨ) ਰੱਜਿਆ ਹੋਇਆ ਬਣਾਇਆ ਹੈ, ਉਨ੍ਹਾਂ ਦੇ ਬਿਨੋਦ (ਅਨੰਦ) ਦੀ ਕਥਾ ਅਕੱਥ ਰੂਪ ਹੈ, ਉਹ ਕਹਿਣ ਵਿਚ ਨਹੀਂ ਆ ਸਕਦੀ।

**ਗਿਆਨ ਧਿਆਨ ਸਿਆਨ**
**ਸਿਮਰਨ ਬਿਸਿਮਰਨ ਕੈ,**
**ਬਿਸਮ ਬਿਦੇਹ ਬਿਸਮਾਦ ਬਿਸਮਾਏ ਹੈ ॥**

***ਅਰਥ :***

(ਉਨ੍ਹਾਂ ਵਿਚ ਹੋਰ ਭੀ ਵਿਸ਼ੇਸ਼ਤਾ ਹੈ ਕਿ) ਗਿਆਨ ਛਾਂਟਨੇ ਤੇ ਧਿਆਨ ਦੀਆਂ ਡੀਂਗਾਂ ਮਾਰਨੀਆਂ, ਅਰੁ ਸਿਆਣਪ—ਜਾਣ ਪਛਾਣ ਦੇ ਧਨੀ ਹੋਣ ਦੇ ਦਮਗਜੇ ਚਲਾਣੇ, ਤਥਾ ਸਿਮਰਨ ਵਾਹਿਗੁਰੂ ਦੀ ਯਾਦ ਦੇ ਰਸੀਏ ਹੋਣ ਦੇ ਤੁਕੇ ਛੱਡਣ ਦੇ ਪਾਜ ਭਰੇ ਵਤੀਰੇ ਨੂੰ ਬਿਸਿਮਰਨ—ਭੁਲਾ ਕੇ (ਸੰਸਾਰ ਵਿਚ ਵਰਤ ਰਹੀ ਛਿਨ ਛਿਨ ਅੰਦਰਲੀ ਵਿਚਿਤ੍ਰਤਾ ਕਾਰਨ) ਜਿਹੜੇ ਬਿਸਮ—ਆਪਣੇ ਅੰਦਰ ਹੈਰਾਨ ਹੋ ਰਹਿੰਦੇ ਹਨ ਤੇ ਇਸੇ ਕਰਕੇ ਹੀ ਉਹ ਬਿਦੇਹ—ਦੇਹ ਦੀ ਸੁਰਤ ਭੀ ਬਿਸਾਰ ਕੇ ਮਾਨੋਂ ਜਿਉਂਦੇ ਹੀ ਮਰ ਜਾਂਦੇ ਹਨ—ਅਰੁ ਇਸੇ ਤਰ੍ਹਾਂ ਹੀ ਆਪਣੇ ਆਪ ਤੋਂ ਬਾਹਰ ਰਹਿੰਦੇ ਬਿਸਮਾਦ—ਦੇਹ ਆਤਮਾ ਦੇ ਅਧਿਆਸ ਦੀ ਬਿਖਮ ਗੰਢ ਟੁੱਟਣ ਦੀ ਆਦਲੀ (ਅਨੁਭਵੀ ਅਵਸਥਾ) ਵਿਚ, ਬਿਸਮਾਏ—ਅਨਭਉ ਪਦ ਵਿਚ ਮਗਨ ਹੋ ਰਹਿੰਦੇ ਹਨ।

**ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਭਏ,**
**ਥਾਹ ਕੈ ਅਥਾਹ ਨ ਅਪਾਰ ਪਾਰ ਪਾਏ ਹੈ ॥**

***ਅਰਥ :***

(ਉਨ੍ਹਾਂ ਦਾ ਟਿਕਾ ਇਥੇ ਹੋ ਜਾਂਦਾ ਹੈ ਕਿ) ਆਦਿ ਪਰਮਾਦਿ—ਹੁਣ ਉਹ ਆਦਿ ਵਜੋਂ ਤਾਂ ਆਦਿ ਤੋਂ ਪਰੇ—ਆਦਿ ਰਹਿਤ ਹੋ ਜਾਂਦੇ ਹਨ (ਕਿਉਂਕਿ ਆਦਿ ਜੁਗਾਦਿ ਪਦ ਵਿਚ ਸਥਿਰ ਹੋ ਗਏ ਹਨ) ਅਰੁ ਅੰਤ ਵੱਲੋਂ ਅਨੰਤ—ਅੰਤ ਰਹਿਣ ਬਣ ਜਾਂਦੇ ਹਨ, (ਕਿਉਂਕਿ ਜੋ ਬੇਓੜਕ—ਬੇਹੱਦ ਸਰੂਪ ਵਿਚ ਸਮਾਈ ਪਾ ਲਈ ਹੈ) ਤੇ ਇਸ ਤਰ੍ਹਾਂ ਥਾਹ ਕੈ—ਥਾਹ ਵੱਲੋਂ ਅਥਾਹ (ਅਸਗਾਹ) ਹੋ ਜਾਣ ਕਰਕੇ ਉਨ੍ਹਾਂ ਦੀ ਥਾਹ ਨਹੀਂ ਪਾਈ ਜਾ ਸਕਦੀ (ਉਨ੍ਹਾਂ ਦੇ ਅਸਯ ਦਾ ਥਾਹ ਨਹੀ ਪਾਇਆ ਜਾ ਸਕਦਾ) ਅਤੇ ਉਹ ਅਪਾਰ (ਪਾਰਬ੍ਰਹਮ ਸਰੂਪ ਵਿਚ ਅਭੇਦ ਹੋ ਗਏ ਹਨ, ਸੋ) ਉਨ੍ਹਾਂ ਦਾ ਪਾਰ (ਮਰਮ—ਅਦਰਸ਼—ਧੁਰ ਮੰਜ਼ਲ) ਟਿਕਾਣਾ ਭੀ ਨਹੀਂ ਪਾਇਆ ਜਾ ਸਕਦਾ।

**ਗੁਰਸਿਖ ਸੰਧਿ ਮਿਲੇ ਬੀਸ ਇਕ-ਈਸ ਈਸ,**
**ਸੋਹੰ ਸੋਈ ਦੀਪਕ ਸੈ ਦੀਪਕ ਜਗਾਏ ਹੈ ॥੮੬॥**

***ਅਰਥ :***

ਐਸੇ ਗੁਰਸਿੱਖਾਂ ਦੀ ਆਖ਼ਰ ਲੀਨਤਾ ਕਿਥੇ ਹੁੰਦੀ ਹੈ ? ਐਸੇ ਗੁਰਸਿੱਖ ਸਾਧ ਮਿਲਿਆਂ (ਐਉਂ) ਬੀਸ ਇਕੀਸ—ਵੀਹਾਂ ਦੇ ਵਰਤਾਰੇ ਵਿਚੋਂ ਇਕੀਸਵੇਂ ਵਰਤਾਰੇ ਵਿਚ ਵਰਤ ਕੇ,

ਈਸ (ਪ੍ਰਮੇਸ਼੍ਵਰ) ਨਾਲ ਅਭੇਦ ਹੋ ਜਾਂਦੇ ਹਨ। ਅਤੇ ਸੋਹੰ ਸੋਈ—ਸੋ + ਹੰ + ਸੋ + ਈ—ਉਹ (ਪਰਮਾਤਮਾ) + ਮੈਂ (ਜੀਵ) + ਉਹੀ ਈ+ ਇਹ ਜਗਤ— ਭਾਵ ਉਹ ਪਰਮਾਤਮਾ ਹੀ ਦੇਹ ਅੰਦਰ ਮੈਂ ਮੈਂ ਕਰਣਹਾਰਾ ਆਤਮਾ—ਆਪਾ ਹੈ ਅਰ ਓਹੀ ਆਪਾ ਹੀ—ਈ (ਇਸ ਸਮੂੰਹ ਜਗਤ) ਸੰਪੂਰਨ ਦੇਹ ਧਾਰੀਆਂ ਦਾ ਆਤਮਾ ਹੈ, (ਇਸ ਤਰ੍ਹਾਂ ਦੇ ਨਿਸਚੇ ਵਿਚ ਮਗਨ ਹੋ ਕੇ) ਜਿਵੇਂ ਦੀਪਕ ਸੈ ਦੀਪਕ ਜਗਾਏ ਹੈ—ਦੀਵੇ ਤੋਂ ਦੀਵਾ ਜਗਾਈਦਾ ਹੈ, ਤਿਵੇਂ ਹੀ ਜੋਤੀ ਸਰੂਪ ਨਾਲ ਅਭੇਦ ਹੋ ਕੇ ਜੋਤੀ ਸਰੂਪ ਹੋ ਪ੍ਰਕਾਸ਼ਿਆ ਕਰਦਾ ਹੈ।੮੬।

***ਭਾਵਾਰਥ :*** ਜਿਵੇਂ ਦੀਵੇ ਤੋਂ ਦੀਵਾ ਜਗਾਏ ਗਏ ਵਿਚ ਕੋਈ ਭੇਦ ਨਹੀਂ ਹੁੰਦਾ, ਇਸ ਗੱਲ ਨੂੰ ਕੋਈ ਨਹੀਂ ਜਾਣ ਸਕਦਾ ਕਿ ਇਨ੍ਹਾਂ ਦੋਹਾਂ ਵਿਚੋਂ ਪਹਿਲੇ ਕਿਹੜਾ ਜਗਦਾ ਸੀ ਤੇ ਮਗਰੋਂ ਕਿਹੜਾ ਜਗਿਆ ਹੈ, ਇਸੇ ਤਰ੍ਹਾਂ ਗੁਰੂ ਸਿੱਖ ਆਪੋ ਵਿਚ ਇਕ ਰੂਪ ਹੋ ਜਾਂਦੇ ਹਨ, ਕੋਈ ਨਹੀਂ ਪਛਾਣ ਸਕਦਾ ਗੁਰੂ ਕੌਣ ਹੈ ਤੇ ਸਿੱਖ ਕੌਣ ਹੈ। ਅਗੇ ਇਸ ਤਰ੍ਹਾਂ ਗੁਰਮੁਖ ਦੀ ਦਿਬਯ ਦਸ਼ਾ ਦੱਸ ਕੇ ਉਨ੍ਹਾਂ ਦੇ ਉੱਚੇ ਮਰਾਤਬੇ ਨੂੰ ਸੁਭਾਵਕ ਹੋ ਜਾਣ ਦੀ ਮਹਿਮਾ ਪ੍ਰਗਟ ਕਰਦੇ ਹੋਏ ਆਪਣੇ ਸਰੋਤਿਆਂ ਅੰਦਰ ਗੁਰਸਿੱਖੀ ਧਾਰਨ ਦੀ ਉਮੰਗ ਉਤਪੰਨ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਸਤਿਗੁਰਾਂ ਜਾਂ ਗੁਰਸਿੱਖਾਂ ਦੀ ਆਪ ਜੀ ਮਹਿਮਾ ਕਥਨ ਕਰਦੇ ਹੋ, ਉਨ੍ਹਾਂ ਦੀ ਸੰਗਤ ਵਿਚ ਸਾਰੇ ਲੋਕ ਤਾਂ ਨਹੀਂ ਆਉਂਦੇ, ਪਰ ਜੋ ਉਨ੍ਹਾਂ ਦੀ ਚਰਨ ਸ਼ਰਨ ਵਿਚ ਆਉਣ ਦਾ ਉੱਦਮ ਕਰਦੇ ਹਨ, ਦੱਸੋਗੇ ਕਿ ਉਨ੍ਹਾਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ, ਤਾਕਿ ਸਾਡੇ ਅੰਦਰ ਭੀ ਉਨ੍ਹਾਂ ਦੀ ਸੰਗਤ ਵਿਚ ਆਉਣ ਦਾ ਉਤਸ਼ਾਹ ਪੈਦਾ ਹੋ ਆਵੇ ?

**ਉ:** ਹੇ ਭਾਈਓ! ਮੈਂ ਤਾਂ ਪ੍ਰਤੱਖ ਵੇਖਦਾ ਹਾਂ ਕਿ ਗੁਰੂ ਤੇ ਗੁਰਸਿੱਖਾਂ ਦੀ ਸੰਗਤ ਵਿਚ ਆਉਣ ਵਾਲੇ ਸੱਜਨਾਂ ਨੂੰ ਉੱਚੇ ਤੋਂ ਉੱਚਾ ਮਰਾਤਬਾ ਮਿਲਦਾ ਹੈ, ਜਿਸਨੂੰ ਕਿ ਮੈਂ ਚੰਦ ਸਤਰਾਂ ਵਿਚ ਉਚਾਰਨ ਕੀਤਾ ਹੈ, ਜਿਵੇਂ ਕਿ :

**ਸਤਿਗੁਰ ਚਰਨ ਸਰਨਿ ਚਲਿ ਜਾਇ ਸਿਖ,**
**ਤਾ ਚਰਨ ਸਰਨਿ ਜਗਤੁ ਚਲਿ ਆਵਈ ॥**

***ਅਰਥ :***

(ਤਾਂ ਮੈਂ ਪ੍ਰਤੱਖ ਵੇਖ ਕੇ ਹੀ ਕਹਿੰਦਾ ਹਾਂ ਕਿ) ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਤੁਰਕੇ ਜਿਹੜਾ ਸਿੱਖ ਜਾਵੇ, ਤਿਸਦੇ ਚਰਨਾਂ ਦੀ ਸ਼ਰਨ ਸਾਰਾ ਜਗਤ ਚਲ ਕੇ ਆਉਂਦਾ ਹੈ। (ਭਾਵ ਬੇਅੰਤ ਲੋਕ ਉਸਦੀ ਸ਼ਰਨ ਵਿਚ ਆਉਣ ਨੂੰ ਯਾਤ੍ਰਾ ਸਮਝਣ ਲੱਗ ਪੈਂਦੇ ਹਨ)।

**ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ,**
**ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ ॥**

***ਅਰਥ :***

(ਇਥੇ ਹੀ ਬੱਸ ਨਹੀਂ ਫਿਰ) ਜਿਹੜਾ ਸਿੱਖ ਸਤਿਗੁਰਾਂ ਦੀ ਆਗਿਆ ਨੂੰ ਸੱਚੀ ਸੱਚੀ ਕਰਕੇ ਮੰਨੇ। ਤਾਹਿ ਆਗਿਆ—ਤਿਸਦੀ ਆਗਿਆ ਸਾਰੇ ਸੰਸਾਰ ਨੂੰ ਹੀ, ਹਿਤਾਵਈ—ਭਲੀ ਲੱਗਦੀ ਹੈ—ਭਾਵ ਕਲਿਆਨ ਕਰਤਾ ਜਾਪਦੀ ਹੈ।

**ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ,**
**ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ ॥**

***ਅਰਥ :***

ਸਤਿਗੁਰਾਂ ਦੇ ਸੇਵਾ ਭਾਵ (ਸੇਵਾ ਦੇ ਚਾਉ) ਵਿਚ ਜਿਹੜਾ ਕੋਈ ਸਿੱਖ-ਪ੍ਰਾਨ ਪੂਜਾ ਕਰੈ—ਆਪਣੇ ਪ੍ਰਾਣ ਭੀ ਅਰਪਨ ਕਰਨੋਂ ਸੰਕੋਚ ਨਾ ਕਰੇ। ਅਥਵਾ ਸ੍ਵਾਸ ਸ੍ਵਾਸ ਸਤਿਗੁਰਾਂ ਦੀ ਸੇਵਾ ਦੇ ਭਾਇ (ਪ੍ਰੇਮ) ਨੂੰ ਨਿਬਾਹ ਲਵੇ। (ਸੰਪੂਰਨ ਨਿਧਾਨ—ਨਿਧੀਆਂ) ਬ੍ਰਹਮੰਡਾਂ ਖੰਡਾਂ ਦੇ ਖ਼ਜ਼ਾਨੇ ਓਸ ਦੇ ਅਗ੍ਰਭਾਗ—ਸਨਮੁਖ ਲਿਵ ਲਾਵਈ—ਤਾਂਘ ਲਗਾਈ (ਖੜ੍ਹੇ) ਰਹਿੰਦੇ ਹਨ।

**ਸਤਿਗੁਰ ਸੀਖਿਆ ਦੀਖਿਆ**
**ਹਿਰਦੈ ਪ੍ਰਵੇਸ ਜਾਹਿ,**
**ਤਾ ਕੀ ਸੀਖ ਸੁਨਤ ਪਰਮ ਪਦ ਪਾਵਈ ॥੮੭॥**

***ਪਦ ਅਰਥ :*** ਇਸੀ ਪ੍ਰਕਾਰ (ਗੁਰੂ ਮਹਾਰਾਜ ਦੇ ਘਰ ਦੀ ਉਪਦੇਸ਼ ਦੇਣ ਦੀ ਰੀਤੀ ਰੂਪ) ਦੀਖਿਆ ਦ੍ਵਾਰੇ ਪ੍ਰਾਪਤ ਹੋਈ ਸੀਖਿਆ—ਉਪਦੇਸ਼, ਜਾਹਿ—ਜਿਸ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼—ਸਮਾਈ ਪਾ ਲਵੇ, ਤਿਸਦੀ ਸਿੱਖਿਆ ਨੂੰ ਸੁਣਨਹਾਰੇ (ਸਭ ਹੀ) ਪਰਮ ਪਦ—ਕੈਵਲ ਭਾਵੀ ਮੋਖ ਨੂੰ ਪ੍ਰਾਪਤ ਹੋ ਜਾਇਆ ਕਰਦੇ ਹਨ।

***ਅਰਥ :***

ਸਤਿਗੁਰਾਂ ਦੇ ਉਪਦੇਸ਼ ਤੇ ਰਹਿਤ ਮਰਿਆਦਾ ਦਾ ਜਿਸ ਸਿੱਖ ਦੇ ਹਿਰਦੇ ਵਿਚ ਨਿਵਾਸ ਹੈ, ਉਸਦੀ ਸਿੱਖਿਆ ਸੁਣਨ ਵਾਲੇ ਪਰਮ ਪਦ (ਮੁਕਤ ਸਥਾਨ) ਪਾ ਲੈਂਦੇ ਹਨ।੮੭।

ਪ੍ਰ: ਭਾਈ ਸਾਹਿਬ ਜੀਉ! ਜਦੋਂ ਕੋਈ ਗੁਰਸਿੱਖ ਗੁਰੂ ਦे ਸਿੱਖਾਂ ਦਾ ਸਾਧਸੰਗ ਕਰਦਾ ਹੈ, ਉਸਦੇ ਪਹਿਲੇ ਜੀਵਨ ਵਿਚ ਕਿਤਨੀ ਕੁ ਬਦਲ ਆ ਜਾਇਆ ਕਰਦੀ ਹੈ?

ਉ: ਹੇ ਭਾਈਓ! ਮੈਂ ਗੁਰਬਾਣੀ ਦੇ ਭਾਵਾਂ ਤੋਂ ਪ੍ਰੇਰਤ ਹੋ ਕੇ ਹੇਠ ਲਿਖੀਆਂ ਚੰਦ ਸਤਰਾਂ ਉੱਕਰੀਆਂ ਹਨ, ਸਾਧ ਸੰਗਤ ਦੁਆਰੇ ਮਨੁੱਖ ਦੇ ਜੀਵਨ ਵਿਚ ਕਿਸ ਤਰ੍ਹਾਂ ਦੀ ਤਬਦੀਲੀ ਆ ਜਾਇਆ ਕਰਦੀ ਹੈ:

**ਗੁਰਸਿਖ ਸਾਧ-ਸੰਗ ਰੰਗ ਮੈ ਰੰਗੀਲੇ ਭਏ,**
**ਬਾਰੁਨੀ ਬਿਰੰਧ ਗੰਗ ਸੰਗ ਮਿਲੇ ਗੰਗ ਹੈ॥**

***ਅਰਥ :***

ਗੁਰੂ ਦਿਆਂ ਸਿੱਖਾਂ ਦੀ ਸਾਧ ਸੰਗਤ ਵਿਚ (ਮਨੁੱਖ) ਰੰਗ ਮੈ—ਪ੍ਰੇਮ-ਮਈ—ਰੰਗੀਲਾ—ਰੰਗ ਰੱਤਾ (ਪ੍ਰੇਮੀ) ਬਣ ਜਾਂਦਾ ਹੈ। ਜਿਸ ਤਰ੍ਹਾਂ ਬਿਰੰਧ ਬਾਰੁਨੀ—ਦੁਰਗੰਧ (ਬਦਬੂ) ਭਰੀ ਸ਼ਰਾਬ ਗੰਗਾ ਸੰਗ (ਗੰਗਾ ਦੇ ਪ੍ਰਵਾਹ) ਵਿਚ ਮਿਲ ਕੇ ਗੰਗਾ ਰੂਪ ਹੋ ਜਾਇਆ ਕਰਦੀ ਹੈ।

**ਸੁਰਸਰੀ ਸੰਗਮ ਹੁਇ ਪ੍ਰਬਲ ਪ੍ਰਵਾਹ ਲਿਵ,**
**ਸਾਗਰ ਅਥਾਹ ਸਤਿਗੁਰ ਸੰਗ ਸੰਗਿ ਹੈ॥**

***ਅਰਥ :***

(ਹੋਰ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਗੰਗਾ ਦੇ ਸੰਗਮ ਮੇਲ ਵਿਚ ਪ੍ਰਬਲ (ਵੇਗਵਾਨ) ਪ੍ਰਵਾਹ ਵਿਚ ਲਿਵਲੀਨ ਹੋ, ਉਹ ਓੜਕ ਨੂੰ ਅਥਾਹ ਸਮੁੰਦਰ ਵਿਚ ਜਾ ਮਿਲਿਆ ਕਰਦੀ ਹੈ, ਇਸੇ ਤਰ੍ਹਾਂ ਸਤਿਗੁਰਾਂ ਦੇ ਸੰਗ—ਗੁਰੂ ਦੇ ਸਿੱਖਾਂ ਦੀ ਸੰਗਤ ਵਿਚ ਮਿਲ ਕੇ ਮਨੁੱਖ ਉਸ ਸਤਿਗੁਰੂ ਦੇ ਸੰਗ (ਸਾਖਯਾਤ ਮੇਲ) ਨੂੰ ਪ੍ਰਾਪਤ ਹੋ ਜਾਂਦਾ ਹੈ।

**ਚਰਨ ਕਮਲ ਮਕਰੰਦ ਨਿਹਚਲ ਚਿਤ,**
**ਦਰਸਨ ਸੋਭਾ-ਨਿਧਿ ਲਹਿ ਰਤ ਰੰਗ ਹੈ॥**

***ਅਰਥ :***

(ਇਸੇ ਤਰ੍ਹਾਂ ਫਿਰ) ਸਤਿਗੁਰਾਂ ਦੇ ਚਰਨ ਕਮਲਾਂ ਦੀ ਮਕਰੰਦ (ਧੂੜੀ) ਨਾਲ ਪ੍ਰੇਮ ਕਰਦੇ ਹੋਏ ਦਾ ਚਿਤ ਨਿਹਚਲ (ਅਡੋਲ) ਹੋ ਜਾਂਦਾ ਹੈ, ਅਰੁ ਸੋਭਾ ਨਿਧ—ਸੋਭਾ ਦਾ ਭੰਡਾਰ (ਸੋਭਾ ਦਾ ਮੰਦਰ) ਸਰੂਪ ਦਰਸ਼ਨ ਨੂੰ ਕਰ ਕਰ ਕੇ ਲਹਿ ਰਤ + ਰੰਗ ਹੈ, ਲੈ ਲੈਂਦਾ ਹੈ, ਪ੍ਰਾਪਤ ਕਰ ਲੈਂਦਾ ਹੈ, ਲਾਲ ਗੁਲਾਲ—ਪ੍ਰੇਮ ਦੀ + ਰੰਗਨ, ਲਹਿਰਤ ਰੰਗ ਹੈ—ਪ੍ਰੇਮ ਦੀ ਤਾਰ ਉਸਦੇ ਅੰਦਰ ਲਹਿਰਾਂ ਮਾਰਨ ਲੱਗ ਪੈਂਦੀ ਹੈ। ਭਾਵ ਅੰਤਰਮੁਖ ਲਿਵ—ਵਾਹਿਗੁਰੂ ਵਿਚ ਜੁਟ ਪੈਂਦੀ ਹੈ।

**ਅਨਹਦ ਸਬਦ ਕੈ ਸਰਬ ਨਿਧਾਨ ਦਾਨ,**
**ਗਿਆਨ ਅੰਸ ਹੰਸ ਗਤਿ**
**ਸੁਮਤਿ ਸ੍ਰਬੰਗ ਹੈ ॥੯੯॥**

***ਅਰਥ :***

(ਆਖ਼ਰ ਕਾਰ) ਅਨਹਦ ਸ਼ਬਦ ਦੀ ਧੁਨੀ ਕਰਕੇ (ਧੁਨੀ ਦੇ ਸਹਾਰੇ) ਸਰਬ ਨਿਧਾਨ ਦਾਨ—ਸੰਪੂਰਨ ਨਿਧੀਆਂ ਦਾ ਦਾਨ ਦੇਣਹਾਰਾ ਜੋ ਵਾਹਿਗੁਰੂ ਹੈ ਉਸਦਾ ਗਿਆਨ ਰੂਪੀ ਹੰਸ (ਸੂਰਜ)-ਹੰਸ ਗਤਿ—ਕਿਰਨਾਂ ਦੀ ਤਰ੍ਹਾਂ (ਉਸਦੇ ਅੰਦਰ ਪ੍ਰਕਾਸ਼ ਰੂਪ ਸੰਚਾਰ ਪਾ ਕੇ) ਸੁਮਤਿ ਸ੍ਰਬੰਗ ਹੈ—ਸ੍ਰੇਸ਼ਟ ਮਤਿ (ਆਤਮਾ ਕਾਰ ਬ੍ਰਿਤੀ ਰੂਪ ਧੁੱਪ) ਰੋਮ ਰੋਮ ਵਿਚ ਰਚਾ ਦੇਂਦਾ ਹੈ। ਸ੍ਰਬੰਗ (ਸਰਬ ਸਰੂਪੀ) ਵਾਹਿਗੁਰੂ ਦੀ ਭਾਵ ਉਸਦੇ ਰੋਮ ਰੋਮ ਵਿਚ ਕਲਾ ਵਾਹਿਗੁਰੂ ਦੀ ਵਰਤ ਜਾਇਆ ਕਰਦੀ ਹੈ।੯੯।

***ਭਾਵਾਰਥ :*** ਹਰ ਰੋਜ਼ ਨਿਯਮ-ਬੱਧ ਹੋ ਗੁਰਸਿੱਖ ਨੇ ਅਨਹਦ ਸ਼ਬਦ ਕਰਕੇ ਸਰਬ ਨਿਧਾਨ ਦੇਣ ਵਾਲੇ ਪ੍ਰਭੂ ਦੇ ਗਿਆਨ ਨੂੰ ਸਾਰੇ ਅੰਗਾਂ ਵਿਚ ਸੁਭਮਤ ਦੁਆਰੇ ਹੀ ਜਾਣ ਲਿਆ ਹੈ, ਜਿਵੇਂ ਸੂਰਜ ਦੀ ਅੰਸ ਕਿਰਨ ਸੂਰਜ ਤੋਂ ਵੱਖਰੀ ਨਹੀਂ ਹੈ, ਇਸੇ ਤਰ੍ਹਾਂ ਇਹ ਸਾਰੇ ਸਰੀਰ ਉਸ ਸਰੀਰਾਂ ਦੇ ਅਧਾਰ ਰੂਪ ਪ੍ਰਭੂ ਤੋਂ ਵੱਖਰੇ ਨਹੀਂ ਹਨ।

ਪ੍ਰ: ਭਾਈ ਸਾਹਿਬ ਜੀਉ! ਸਾਨੂੰ ਪੁਰਾਤਨ ਇਤਿਹਾਸ ਪੜ੍ਹਨ ਸੁਣਨ ਦਾ ਜਿਥੇ ਸਮਾਂ ਮਿਲਿਆ ਹੈ, ਉਥੇ ਅਸੀਂ ਪ੍ਰਤੱਖ ਭੀ ਵੇਖਦੇ ਹਾਂ ਕਿ ਸੰਸਾਰ ਵਿਚ ਅਨੇਕਾਂ ਹੀ ਪੰਥ ਪ੍ਰਚਲਤ ਹਨ, ਜਿਨ੍ਹਾਂ ਦਾ ਪ੍ਰਸਪਰ ਇਕ ਦੂਜੇ ਨਾਲ ਕੋਈ ਤਾਲ-ਮੇਲ ਨਹੀਂ ਮੇਲ ਖਾਂਦਾ ਹਰ ਮਾਰਗ ਇਕ ਦੂਜੇ ਤੋਂ ਆਪਣੇ ਆਪ ਨੂੰ ਉਚੇਰਾ ਮੰਨਦਾ ਹੈ ਅਤੇ ਆਪਣੇ ਮਾਰਗ ਨੂੰ ਹੀ ਸਹੀ ਰੂਪ ਵਿਚ ਰੱਬੀ ਮਾਰਗ ਹੋਣ ਦਾ ਦਾਅਵਾ ਕਰਦਾ ਹੈ, ਅਤੇ ਸਭ ਤੋਂ ਵਧੇਰੇ ਫਲ ਪਰਦਾਤਾ ਭੀ ਅਨੁਭਵ ਕਰਦਾ ਹੈ, ਪਰ ਤੁਸੀਂ ਆਪਣੇ ਵੀਚਾਰ ਪ੍ਰਗਟ ਕਰਨ ਸਮੇਂ ਸੰਗਤ ਵਿਚ ਕੇਵਲ ਗੁਰੂ ਦੇ ਗੁਰਮੁਖ ਪੰਥ ਨੂੰ ਹੀ ਉੱਤਮ ਦਰਜਾ ਦੇਂਦੇ ਹੋ, ਕਿਉਂ ਜੀ! ਦੱਸੋਗੇ ਕਿ ਇਸ ਗੁਰਮੁਖ ਮਾਰਗ ਵਿਚ ਬਾਕੀ ਦੇ ਮਾਰਗਾਂ ਨਾਲੋਂ ਵਧੇਰੇ ਵਿਸ਼ੇਸ਼ਤਾ ਕੀ ਹੈ, ਅਤੇ ਇਸ ਮਾਰਗ ਨੂੰ ਅਪਣਾਉਣ ਵਾਲੇ ਪਾਂਧੀ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ, ਇਸ ਪੱਖ ਵਿਚ ਤੁਸੀਂ ਆਪਣੇ ਵੀਚਾਰ ਪ੍ਰਗਟਾਉ ਜਿਨ੍ਹਾਂ ਨੂੰ

ਸੁਣਨ ਦੁਆਰਾ ਸਾਡੇ ਮਨਾਂ ਵਿਚ ਭੀ ਇਸ ਮਾਰਗ 'ਤੇ ਟੁਰਨ ਦੀ ਰੁਚੀ ਉਤਪੰਨ ਹੋਵੇ ?

ਉ: ਹੇ ਭਾਈਓ ! ਇਥੇ ਇਹ ਕਹਿ ਦੇਣਾ ਭੀ ਕੋਈ ਅਤਿ ਕਥਨੀ ਨਹੀਂ ਹੋਵੇਗੀ ਕਿ ਦਾਸ ਨੂੰ ਭੀ ਪੁਰਾਤਨ ਹਿੰਦੂ ਇਤਿਹਾਸ ਪੜਚੋਲ ਕਰਦੇ ਰਹਿਣ ਦਾ ਸਮਾਂ ਮਿਲਿਆ ਹੈ, ਪਰ ਜਿਤਨੇ ਭੀ ਪੁਰਾਤਨ ਸਨਾਤਨੀ ਮੱਤ ਦੇ ਪੁਰਾਣਿਕ ਮਤਿ ਘੋਖਣ ਵਿਚ ਆਏ ਹਨ, ਉਨ੍ਹਾਂ ਸਭਨਾਂ ਦੇ ਫਲ ਪ੍ਰਾਪਤ ਹੋਣ ਬਾਰੇ ਭੀ ਚੰਗੀ ਤਰ੍ਹਾਂ ਖੋਜ ਕਰਕੇ ਵੇਖਿਆ ਗਿਆ ਹੈ ਕਿ ਜਿਥੇ ਜਿਥੇ ਜਾ ਕੇ ਸਾਰੇ ਮਤ ਖਲੋ ਜਾਂਦੇ ਹਨ, ਉਥੋਂ ਅੱਗੇ ਗੁਰੂ ਦਾ ਗੁਰਮੁਖ ਮਾਰਗ ਅਰੰਭ ਹੁੰਦਾ ਹੈ, ਉਸ ਮਾਰਗ ਪਰ ਜੋ ਸਹੀ ਸਰੂਪ ਵਿਚ ਸਫ਼ਰ ਕਰਦਾ ਹੈ ਉਸਨੂੰ ਜੋ ਅੰਤਰ-ਆਤਮੇ ਲਾਭ ਪ੍ਰਾਪਤ ਹੁੰਦਾ ਹੈ ਉਸਦੀ ਜੋ ਮੈਨੂੰ ਜਾਣਕਾਰੀ ਗੁਰਬਾਣੀ ਰਾਹੀਂ ਮਿਲ ਸਕੀ ਹੈ, ਉਸਨੂੰ ਮੈਂ ਹੇਠ ਲਿਖੀਆਂ ਚੰਦ ਸਤਰਾਂ ਵਿਚ ਉੱਕਰਿਆ ਹੈ :

**ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ,**
**ਚਰਨ ਸਰਨਿ ਗਹੇ ਨਿਜ ਘਰਿ ਆਏ ਹੈ ॥**

*ਅਰਥ :*

(ਪਹਿਲਾ ਲਾਭ ਹੈ ਕਿ ਜੋ ਕੋਈ) ਗੁਰਮੁਖਿ ਮਾਰਗ—ਸਿੱਖੀ ਪੰਥ ਵਿਚ ਜੇ ਕੋਈ, ਆਨ ਹੋਇ (ਆ ਰਲਦਾ ਹੈ) ਉਹ ਦੁਬਿਧਾ ਦ੍ਵੈਤ ਦੇ ਭਰਮ ਨੂੰ ਗਵਾ ਸੁੱਟਦਾ ਹੈ, ਅਤੇ ਜਦ ਉਹ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਨੂੰ ਗਹੇ (ਗ੍ਰਹਿਣ) ਧਾਰਨ ਕਰ ਲੈਂਦਾ ਹੈ, ਤਾਂ ਨਿਜ ਘਰਿ— ਆਤਮ ਪਦ ਵਿਚ (ਅੰਤਰ ਮੁਖ) ਪ੍ਰਚਨ ਵਾਲਾ ਬਣ ਜਾਂਦਾ ਹੈ।

**ਦਰਸ ਦਰਸਿ ਦਿਬਿ ਦ੍ਰਿਸਟਿ ਪ੍ਰਗਾਸ ਭਈ,**
**ਅੰਮ੍ਰਿਤ ਕਟਾਛ ਕੈ ਅਮਰ ਪਦ ਪਾਏ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ) ਦਰਸ ਦਰਸਿ— ਬਾਰੰਬਾਰ ਸਤਿਗੁਰਾਂ ਦੇ ਦਰਸ਼ਨ ਕਰਦਿਆਂ ਦਿਬਿ ਦ੍ਰਿਸਟਿ—ਗਿਆਨ ਦ੍ਰਿਸ਼ਟੀ—ਤ੍ਰਿਕਾਲ ਦਰਸ਼ੀ ਪ੍ਰਗਾਸ (ਉਜਾਲਾ) ਹਾਸਲ ਹੋ ਆਉਂਦਾ ਹੈ। ਅਤੇ ਅੰਮ੍ਰਿਤ ਕਟਾਛ ਕੈ—ਅੰਮ੍ਰਿਤ ਭਰੀ ਨਿਗ੍ਹਾ ਭਰ ਕੇ ਸਤਿਗੁਰਾਂ ਦੇ ਤੱਕ ਲਿਆਂ, ਅਮਰ ਪਦ—ਅਮਰ ਪਦਵੀ ਅਬਿਨਾਸ਼ੀ—(ਸੱਚਖੰਡ) ਦੀ ਪ੍ਰਾਪਤੀ ਹੋ ਜਾਂਦੀ ਹੈ, ਭਾਵ ਸੱਚਖੰਡ ਵਾਸੀ ਬਣ ਜਾਇਆ ਕਰਦਾ ਹੈ।

**ਸਬਦ ਸੁਰਤਿ ਅਨਹਦ ਨਿਝਰ ਝਰਨ,**
**ਸਿਮਰਨ ਮੰਤ੍ਰ ਲਿਵ ਉਨਮਨ ਛਾਏ ਹੈ ॥**

*ਅਰਥ :*

(ਫਿਰ ਇਸ ਤੋਂ ਅੱਗੇ) ਸਬਦ (ਸਤਿਗੁਰਾਂ ਦਾ ਮੰਤ੍ਰ ਉਪਦੇਸ਼) ਸੁਰਤਿ—ਸੁਣ ਲਿਆ ਤਾਂ ਅਨਹਦ ਧੁਨੀ ਦਾ ਨਿਝਰ ਝਰਨਾ (ਰਿਮ ਝਿਮ ਦੀ) ਤਾਰ ਬੰਨ੍ਹ ਦਿੱਤਾ ਕਰਦਾ ਹੈ, ਜਿਸ ਕਰਕੇ ਮੰਤ੍ਰ ਸਿਮਰਨ ਵਿਚ ਆਪ ਤੇ ਆਪ ਹੀ ਲਿਵ ਲੱਗ ਕੇ, ਉਨਮਨ ਛਾਏ ਹੈ—ਮਗਨਤਾ ਹੀ ਮਗਨਤਾ (ਅੰਦਰ) ਰਮ ਜਾਇਆ ਕਰਦੀ ਹੈ।

**ਮਨ ਬਚ ਕ੍ਰਮ ਹੁਇ ਇਕਤ੍ਰ ਗੁਰਮੁਖਿ ਸੁਖ,**
**ਪ੍ਰੇਮ ਨੇਮ ਬਿਸਮ ਬਿਸ੍ਵਾਸ ਉਪਜਾਏ ਹੈ ॥੯੯॥**

*ਅਰਥ :*

(ਇਸ ਤਰ੍ਹਾਂ ਗੁਰੂ ਕੇ ਮਾਰਗ ਵਿਚ ਆਉਣ ਕਰਕੇ ਅਤੇ ਚਰਨ ਸ਼ਰਨ ਪ੍ਰਾਪਤ ਹੋਣ ਨਾਲ ਸਰੀਰ—ਕਰਮ ਦੇ ਅਤੇ ਦਰਸ਼ਨ ਕਰਨ ਅਤੇ ਸ਼ਬਦ ਸ੍ਰਵਣ ਵਿਖੇ ਮਨ ਦੇਣ ਕਰਕੇ, ਨਾਮ ਸਿਮਰਨ ਵਿਚ—ਬਾਣੀ ਦੇ ਸਿਮਟਾਉ ਕਾਰਨ) ਮਨ ਬਚ ਕ੍ਰਮ ਹੁਇ ਇਕਤ੍ਰ—ਮਨ ਬਾਣੀ ਅਰੁ ਸਰੀਰ ਦੋ ਇਕ ਭਾਵ ਵਿਖੇ ਆ ਗਿਆਂ, ਗੁਰਮੁਖ ਨੂੰ ਸੱਚਾ ਸੁਖ ਪ੍ਰਾਪਤ ਹੋ ਆਉਂਦਾ ਹੈ ਤੇ ਉਸੇ ਵਿਚ ਹੀ ਪ੍ਰੇਮ ਪਰਚੇ ਦੇ ਨੇਮ (ਨਿਰੰਤ੍ਰ ਰੁਝੇਵੇਂ) ਦਾ ਬਿਸਮ—ਜਿਸਦੀ ਸਮਤਾ ਨਹੀਂ ਪਾਈ ਜਾ ਸਕਦੀ, ਐਸਾ ਅਦੁਤੀ ਬਿਸ੍ਵਾਸ—ਨਿਸਚਾ ਉਪਜਾਏ ਹੈ—ਉਪਜ ਆਇਆ ਕਰਦਾ ਹੈ।੯੯।

***ਭਾਵਾਰਥ :*** ਜਿਸ ਗੁਰਮੁਖ ਦਾ ਮਨ ਬਾਣੀ ਤੇ ਸਰੀਰ ਇਕੱਤ੍ਰ ਹੋਇਆ ਹੈ, ਉਸਨੂੰ ਅਸਚਰਜ ਸੁਖ ਰੂਪ ਪ੍ਰੇਮ ਨੇਮ ਦਾ ਬਿਸਵਾਸ ਭਰੋਸਾ ਪੈਦਾ ਹੋ ਗਿਆ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਦਾ ਆਪ ਜ਼ਿਕਰ ਕਰਦੇ ਹੋ, ਉਨ੍ਹਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਦਰਸਾਓ ਕਿ ਉਹ ਇਸ ਸੰਸਾਰ ਵਿਚ ਰਹਿੰਦੇ ਹੋਏ ਭੀ ਜੀਵਨ ਕਿਵੇਂ ਗੁਜ਼ਾਰਦੇ ਹਨ ?

ਉ: ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੀ ਵੀਚਾਰ ਕਰਦਿਆਂ ਉਨ੍ਹਾਂ ਗੁਰਮੁਖਾਂ ਦੇ ਜੀਵਨ ਬਾਰੇ ਇਹੋ ਜਾਣਕਾਰੀ ਮਿਲੀ ਹੈ ਕਿ ਗੁਰਮੁਖਾਂ ਦਾ ਜੀਵਨ ਸੰਸਾਰ ਵਿਚ ਹਰ ਪੱਖੋਂ ਹੀ ਨਿਰਲੇਪ ਗੁਜ਼ਰਦਾ ਹੈ, ਜਿਸ ਨੂੰ ਮੈਂ ਹੇਠ ਲਿਖੀਆਂ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਗੁਰਮੁਖਿ ਆਪਾ ਖੋਇ, ਜੀਵਨ ਮੁਕਤਿ ਗਤਿ,**
**ਬਿਸਮ ਬਿਦੇਹ ਗੇਹ ਸਮਤ ਸੁਭਾਉ ਹੈ ॥**

***ਅਰਥ :***

(ਗੁਰਬਾਣੀ ਰਾਹੀਂ ਮੈਨੂੰ ਤਾਂ ਇਉਂ ਹੀ ਦਿੱਸ ਆਇਆ ਹੈ ਕਿ) ਗੁਰਮੁਖਿ ਆਪਾ ਖੋਇ—ਗੁਰਮੁਖ ਆਪੇ ਭਾਵ ਨੂੰ, ਭਾਵ ਦੇਹ ਅਧਿਆਸ ਨੂੰ ਗਵਾ ਕੇ, ਜੀਵਨ ਮੁਕਤ ਗਤਿ—ਜੀਵਨ ਮੁਕਤੀ ਵਾਲੀ ਦਸ਼ਾ ਨੂੰ ਪ੍ਰਾਪਤ ਹੋ ਜਾਂਦਾ ਹੈ। ਅਰਥਾਤ, ਗੇਹ—ਦੇਹ ਰੂਪ ਘਰ ਵਿਚ ਵੱਸਦਾ ਹੋਇਆ ਹੀ, ਬਿਸਮ ਬਿਦੇਹ—ਅਸਚਰਜ ਕਰਨ ਵਾਲੀ ਸਰੀਰਕ ਅਸੰਗਤਾ ਨੂੰ ਅਨਭਉ ਕਰਨ ਲੱਗ ਜਾਂਦਾ ਹੈ, ਭਾਵ ਆਪਣੇ ਆਪੇ (ਆਤਮਾ) ਨੂੰ ਸਰੀਰ ਨਾਲੋਂ ਨਿਆਰਾ ਦੇਖਣ ਲੱਗ ਪੈਂਦਾ ਹੈ ਤੇ ਇਸੇ ਕਰਕੇ ਹੀ ਉਸਦਾ ਸੁਭਾਉ ਭੀ ਸਮਤ—ਸਮਤਾ ਵਾਲਾ ਬਣ ਜਾਇਆ ਕਰਦਾ ਹੈ। ਕਿਉਂਕਿ ਸਭ ਨੂੰ ਹੀ ਇਸੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਦੇਖਣ ਕਰਕੇ ਹੁਣ ਸਰੀਰਕ ਵਿਖਮਤਾ ਉਸਨੂੰ ਨਹੀਂ ਪੋਹ ਸਕਿਆ ਕਰਦੀ।

**ਜਨਮ ਮਰਨ ਸਮ, ਨਰਕ ਸੁਰਗ ਅਰੁ,**
**ਪੁੰਨ ਪਾਪ ਸੰਪਤਿ ਬਿਪਤਿ ਚਿੰਤਾ ਚਾਉ ਹੈ ॥**

***ਅਰਥ :***

(ਗੁਰਮੁਖ ਇਸ ਅਵਸਥਾ ਵਿਚ ਪੁੱਜ ਕੇ ਹੀ ਸਥੂਲ ਦੇਹ ਦੇ) ਜਨਮ ਮਰਣ ਬਾਬਤ ਉਸਨੂੰ ਹੁਣ ਫੁਰਨਾ ਨਹੀਂ ਹੋ ਸਕਦਾ, ਤੇ ਇਸੇ ਤਰ੍ਹਾਂ ਹੀ ਇਸ ਸਰੀਰ ਦੇ ਸਦੀਵੀ-ਕਾਲ ਲਈ ਨਾਸ ਹੋ ਜਾਣ (ਮੌਤ) ਉਪਰੰਤ ਨਰਕ ਸੁਰਗ ਵਾਲੀ ਸੂਖਮ ਸਰੀਰ ਦੀ ਗਤੀ ਦਾ ਭੀ ਅੰਦਰ ਵੀਚਾਰ ਨਹੀਂ ਉਪਜਦਾ, ਕਿਉਂਕਿ ਪੁੰਨ ਪਾਪ ਮਈ ਪ੍ਰਵਿਰਤੀ ਦਾ ਕਾਰਨ ਮਨ ਜੋ ਸੀ ਉਹ ਤਾਂ ਉਸਦਾ ਬਿਲੈ—ਵਿਨਾਸ ਹੋ ਗਿਆ ਹੈ ਅਰ ਇਸੇ ਕਰਕੇ ਹੀ ਸੰਪਦਾ ਬਿਪਤਾ ਭੀ ਉਸਨੂੰ ਅੱਗੇ ਲਈ ਚਿੰਤਾ ਸੋਗ ਤੇ ਚਾਉ ਹਰਖ ਸੋਗ, ਹਰਖਵੰਤ ਨਹੀਂ ਬਣਾ ਸਕਦੇ।

**ਬਨ ਗ੍ਰਹ, ਜੋਗ ਭੋਗ,**
**ਲੋਗ ਬੇਦ, ਗਿਆਨ ਧਿਆਨ,**
**ਦੁਖ ਸੁਖ ਸੋਗਾਨੰਦ ਮਿਤ੍ਰ ਸਤ੍ਰ ਤਾਉ ਹੈ ॥**

***ਅਰਥ :***

(ਗੁਰਮੁਖ ਇਥੇ ਪੁੱਜ ਕੇ) ਬਨ (ਜੰਗਲ) ਵਿਚ ਵੱਸਦਾ ਹੋਵੇ, ਚਾਹੇ ਗ੍ਰਹ ਘਰ ਵਿਚ ਜੋਗ ਕਰਦਿਆਂ ਸਮਾਂ ਲੰਘਾ ਰਿਹਾ ਹੋਵੇ। ਜਾਂ ਭੋਗ—ਸੰਸਾਰ ਦਿਆਂ ਪਦਾਰਥਾਂ ਵਿਚ ਵਰਤਦਿਆਂ (ਸਭ ਹਾਲਤਾਂ ਵਿਚ ਹੀ) ਬੇਦਾਂ (ਅਨੁਸਾਰ ਕਰਮ ਕਰਦਿਆਂ) ਜਾਂ ਲੋਕਾਚਾਰੀ (ਰੀਤਾਂ ਰਸਮਾਂ ਨੂੰ ਪਾਲਦਿਆਂ) ਗਿਆਨ ਧਿਆਨ ਵਿਚ, ਸੁਖ ਦੁਖ, ਅਤੇ ਸੋਗ ਅਨੰਦ ਤੇ ਮਿਤ੍ਰ ਸਤ੍ਰ ਤਾਉ ਮਿਤ੍ਰਤਾਈ ਸਤ੍ਰਤਾਈ ਇਨ੍ਹਾਂ ਸਮੂੰਹ ਸੰਸਾਰੀ ਦਸ਼ਾਂ ਵਿਚ ਇਕ ਸਮਾਨ ਹੀ ਸੁਭਾਉ ਧਾਰੀ ਰੱਖਿਆ ਕਰਦਾ ਹੈ।

**ਲੋਸਟ ਕਨਿਕ ਬਿਖੁ ਅੰਮ੍ਰਿਤੁ ਅਗਨਿ ਜਲ,**
**ਸਹਜ ਸਮਾਧਿ ਉਨਮਨ ਅਨੁਰਾਉ ਹੈ ॥੯੦॥**

***ਅਰਥ :***

ਇਸੇ ਹੀ ਤਰ੍ਹਾਂ, ਲੋਹੇ, ਸੋਨੇ ਦੀ ਅਤੇ ਐਸਾ ਹੀ ਵਿਹੁ ਤੇ ਅੰਮ੍ਰਿਤ ਦੇ ਪਿਆਇ ਜਾਣ ਸਮੇਂ ਯਾ ਅੱਗ ਵਿਚ ਸੜਦਿਆਂ ਵਾ ਜਲ ਵਿਚ ਡੁਬਦਿਆਂ ਸਦਾ ਪ੍ਰਸੰਨ ਦਸ਼ਾ ਵਿਚ ਹੀ ਰਹਿੰਦਾ ਹੈ, ਸਹਜ ਸਮਾਧੀ ਰੂਪ—ਸਹਜੇ ਹੀ ਟਿਕਾਉ ਵਿਚ ਟਿਕ ਰਹਿਣ ਦੀ ਉਨਮਨ (ਮਸਤਾਨਗੀ) ਦਾ ਅਨੁਰਾਉ—ਅਨੁਰਾਗ (ਪ੍ਰੇਮ ਚਾਉ) ਉਸਨੂੰ ਸਦਾ ਲੱਗਾ ਰਹਿੰਦਾ ਹੈ।੯੦।

***ਭਾਵਾਰਥ :*** ਉਸ ਗੁਰਮੁਖ ਦੀ ਮਾਨਸਕ ਅਵਸਥਾ ਇਤਨੀ ਸ਼ਿਖ਼ਰਾਂ 'ਤੇ ਜਾ ਟਿਕਦੀ ਹੈ ਕਿ ਉਸਨੂੰ ਲੋਹਾ ਤੇ ਸੋਨਾ, ਜ਼ਹਿਰ ਤੇ ਅੰਮ੍ਰਿਤ, ਅੱਗ ਤੇ ਪਾਣੀ, ਸਹਿਜ ਸਮਾਧੀ ਦੀ ਮਸਤੀ ਤੇ ਪ੍ਰੇਮ ਦੇ ਟਿਕਾਉ ਵਿਚ ਸਭੇ ਇਕੋ ਸਮਾਨ ਪ੍ਰਤੀਤ ਹੁੰਦੇ ਹਨ, ਇਥੇ ਤਕ ਉਸਦੀ ਸੁਰਤਿ ਬੁਲੰਦੀਆਂ 'ਤੇ ਜਾ ਟਿਕਦੀ ਹੈ ਕਿ ਜਦੋਂ ਉਸਨੂੰ ਕੋਈ ਮੀਰਾਂ ਬਾਈ ਦੀ ਤਰ੍ਹਾਂ ਪੀਣ ਲਈ ਜ਼ਹਿਰ ਭੀ ਦੇ ਦੇਵੇ ਤਾਂ ਉਹ ਉਸਨੂੰ ਅੰਮ੍ਰਿਤ ਸਮਾਨ ਜਾਣ ਕੇ ਪੀ ਜਾਇਆ ਕਰਦਾ ਹੈ, ਭਾਵ ਜ਼ਹਿਰ ਭੀ ਉਸਨੂੰ ਅੰਮ੍ਰਿਤ ਰੂਪ ਦਿੱਸ ਆਉਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਮਨੁੱਖਾ-ਸ਼੍ਰੇਣੀ ਵਿਚ ਤਾਂ ਸਾਰੇ ਮਨੁੱਖ ਇਕੋ ਸਮਾਨ ਨਜ਼ਰ ਆਉਂਦੇ ਹਨ, ਪਰ ਕੀ ਦੱਸੋਗੇ ਕਿ ਇਨ੍ਹਾਂ ਸਾਰਿਆਂ ਮਨੁੱਖਾਂ ਵਿਚੋਂ ਸਫਲ ਮਨੁੱਖ ਜਾਮਾ ਕਿਸਦਾ ਹੈ, ਇਸ ਬਾਰੇ ਤੁਹਾਡੇ ਆਪਣੇ ਵੀਚਾਰ ਕੀ ਹਨ?

**ਉ:** ਹੇ ਭਾਈਓ! ਅਸਲ ਵਿਚ ਜੋ ਮੈਂ ਤੁਹਾਡੇ ਸਨਮੁਖ ਹੋ ਵੀਚਾਰ ਹਾਜ਼ਰ ਕਰਦਾ ਹਾਂ, ਉਸ ਵਿਚ ਮੇਰੀ ਕੋਈ ਅਪਣਤ ਨਹੀਂ, ਮੈਨੂੰ ਤਾਂ ਜੋ ਗੁਰਬਾਣੀ ਤੋਂ ਪ੍ਰੇਰਨਾ ਮਿਲੀ ਹੈ ਉਸੇ ਨੂੰ ਹੀ ਮੁਖ ਰੱਖ ਕੇ ਕੁਝ ਸ਼ਬਦ ਕਹਿਣ ਦਾ ਇਕ ਨਿਮਾਣਾ ਜਿਹਾ ਉਪਰਾਲਾ ਕਰਿਆ ਕਰਦਾ ਹਾਂ। ਜੋ ਹੁਣ ਤੁਹਾਡਾ ਪ੍ਰਸ਼ਨ ਹੈ ਉਸਦੇ ਉੱਤਰ ਦੀ

ਪ੍ਰੇਰਨਾ ਗੁਰਮੱਤ ਦੁਆਰੇ ਇਉਂ ਹੀ ਮਿਲਦੀ ਹੈ ਕਿ ਸਾਰਿਆਂ ਮਨੁੱਖਾਂ ਵਿਚੋਂ ਜਿਹੜੇ ਗੁਰਮੁਖ ਬਣ ਗਏ ਹਨ, ਉਨ੍ਹਾਂ ਦਾ ਹੀ ਮਨੁੱਖ-ਜਾਮਾ ਸਫਲ ਕਿਹਾ ਜਾ ਸਕਦਾ ਹੈ, ਕਿਉਂਕਿ ਉਨ੍ਹਾਂ ਨੇ ਗੁਰਬਾਣੀ ਦੁਆਰੇ ਆਪਣੇ ਸਰੀਰ ਦੇ ਹਰ ਅੰਗ ਨੂੰ ਸਫਲਾ ਕਰ ਲਿਆ ਹੈ, ਗੁਰੂ ਗ੍ਰੰਥ ਸਾਹਿਬ ਜੀ ਦਾ ਦਰਗਾਹੀ ਫ਼ੁਰਮਾਨ ਬਾਰ ਬਾਰ ਇਉਂ ਹੀ ਪੜ੍ਹਨ ਵਿਚ ਆਉਂਦਾ ਹੈ ਕਿ ਸਰੀਰ ਦੇ ਸਮੂੰਹ ਅੰਗ ਕਿਵੇਂ ਸਫਲ ਹੋਇਆ ਕਰਦੇ ਹਨ, ਜਿਵੇਂ ਕਿ :

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ ॥੨॥

*(ਮ : ੫, ਪੰਨਾ ੯੬੪)*

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥

*(ਸੂਹੀ ਮ : ੫, ਪੰਨਾ ੭੬੧)*

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥

*(ਪੰਨਾ ੫੧੭)*

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰ ਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ
ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥

*(ਸਵਈਏ ਮ : ਤੀਜੇ ਕੇ, ਪੰਨਾ ੧੩੯੪)*

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ
ਦਿਨੋ ਦਿਨੁ ਘਟੀਐ ॥੧੪॥ *(ਪੰਨਾ ੧੩੬੨)*

ਇਸ ਤਰ੍ਹਾਂ ਦੇ ਸਾਨੂੰ ਹੋਰ ਭੀ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਨੂੰ ਇਸ ਸਰੀਰ ਦੇ ਅੰਗਾਂ ਦੀ ਸਫਲਤਾ ਦੀ ਪ੍ਰੇਰਨਾ ਮਿਲਦੀ ਹੈ, ਇਨ੍ਹਾਂ ਗੁਰਬਾਣੀ ਦੇ ਮਹਾਂਵਾਕਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਅੰਦਰ ਭੀ ਇਸ ਮਨੁੱਖ ਜਾਮੇ ਦੇ ਅੰਗਾਂ ਦੀ ਸਫਲਤਾ ਹੋਣ ਦਾ ਸਾਧਨ ਦਰਸਾਇਆ ਹੈ, ਜਿਵੇਂ ਕਿ :

**ਸਫਲ ਜਨਮ ਗੁਰਮੁਖਿ ਹੁਇ ਜਨਮ ਜੀਤਿਓ,**
**ਚਰਨ ਸਫਲ ਗੁਰ ਮਾਰਗ ਰਵਨ ਕੈ ॥**

*ਅਰਥ :*

(ਵੇਖਣ ਵਿਚ ਆਉਂਦਾ ਹੈ ਕਿ) ਗੁਰਮੁਖਿ ਹੁਇ ਜਨਮ ਜੀਤਿਓ—ਜਿਨ੍ਹਾਂ ਨੇ ਗੁਰਮੁਖ ਹੋ ਕੇ ਆਪਣੇ ਜਨਮ ਨੂੰ ਜਿੱਤ ਲਿਆ ਹੈ। ਜਨਮ (ਲੈਣਾ) ਭੀ ਉਨ੍ਹਾਂ ਦਾ ਹੀ ਸਫਲ ਹੁੰਦਾ ਹੈ। (ਕਿਉਂਕਿ ਉਨ੍ਹਾਂ ਨੇ) ਗੁਰੂ ਦੇ ਦੱਸੇ ਮਾਰਗ, ਰਸਤੇ, (ਪਰ) ਰਵਨ ਕੈ—ਤੁਰ ਕਰਕੇ ਚਰਨ—ਪੈਰਾਂ ਨੂੰ ਸਫਲ ਕਰ ਲਿਆ ਹੈ।

**ਲੋਚਨ ਸਫਲ ਗੁਰ ਦਰਸਾ ਵਲੋਕਨ ਕੈ,**
**ਮਸਤਕ ਸਫਲ ਰਜ ਪਦ ਗਵਨ ਕੈ ॥**

*ਅਰਥ :*

(ਅਤੇ) ਗੁਰ ਦਰਸਾ ਵਲੋਕਨ ਕੈ— ਸਤਿਗੁਰ ਦੇ ਦਰਸ਼ਨਾਂ ਨੂੰ, ਅਵਲੋਕਨ—ਵੇਖਣ ਕਰਕੇ ਉਨ੍ਹਾਂ ਨੇ ਲੋਚਨ—ਨੇਤ੍ਰ ਸਫਲੇ ਕਰ ਲਏ ਹਨ। ਅਤੇ ਮੱਥੇ ਨੂੰ ਸਫਲ ਕਰ ਲਿਆ ਹੈ—ਰਜ (ਧੂੜੀ) ਲਗਾ ਕੇ (ਸਤਿਗੁਰਾਂ) ਦੇ ਚਰਣੀਂ—ਗਵਨ ਕੈ (ਚਲਣ ਵਾਲੀ) ਥਾਂ ਦੀ।

**ਹਸਤ ਸਫਲ ਨਮ ਸਤਿਗੁਰ ਬਾਣੀ ਲਿਖੇ,**
**ਸੁਰਤਿ ਸਫਲ ਗੁਰ-ਸਬਦ ਸ੍ਰਵਣ ਕੈ ॥**

*ਅਰਥ :*

(ਉਨ੍ਹਾਂ ਗੁਰਮੁਖਾਂ ਨੇ) ਹੱਥ ਭੀ ਸਫਲ ਕਰ ਲਏ ਹਨ, ਸਤਿਗੁਰਾਂ ਨੂੰ ਨਮਸਕਾਰ ਕਰਕੇ, ਅਤੇ ਬਾਣੀ (ਸਤਿਗੁਰਾਂ ਦੀ) ਲਿਖਣ ਕਰਕੇ, ਅਰੁ ਸੁਰਤਿ (ਕੰਨ) ਸਫਲ ਬਣਾ ਲਏ ਹਨ ਸਤਿਗੁਰਾਂ ਦੇ ਸਬਦ (ਉਪਦੇਸ਼) ਨੂੰ ਸ੍ਰਵਣ ਕੈ—ਸੁਣਨ ਕਰਕੇ।

**ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ,**
**ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ ॥੯੧॥**

*ਅਰਥ :*

ਸੰਗਤਿ—ਮੇਲ-ਮਿਲਾਪ ਵਾ ਮਿਲੌਣੀ। ਉਨ੍ਹਾਂ ਨੇ ਸਫਲ

ਕਰ ਲਈ ਗੁਰੂ ਕਿਆਂ ਸਿੱਖਾਂ ਸਾਧਾਂ (ਸੰਤਾਂ) ਦੇ ਸੰਗਮ—ਮਿਲਾਪ ਕਰਕੇ ਅਤੇ ਪ੍ਰੇਮ ਨੂੰ (ਕੀਤਾ ਹੈ ਸਫਲਾ ਉਨ੍ਹਾਂ ਨੇ ਪੂਰਾ ਪੂਰਾ) ਨੇਮ ਨਿਬਾਹ ਕੇ। ਸੋ, ਐਹੋ ਜਿਹੇ ਨੇਮ ਅਨੁਸਾਰ ਜਿਨ੍ਹਾਂ ਨੇ ਆਪਣੇ ਆਪ ਨੂੰ ਚਲਾ ਕੇ ਜਨਮ ਨੂੰ ਸਫਲਿਆਂ ਕਰ ਲਿਆ ਹੈ, ਉਨ੍ਹਾਂ ਨੂੰ ਤ੍ਰਿਕਾਲ (ਤਿੰਨਾਂ ਕਾਲਾਂ) ਤ੍ਰਿਭਵਨ ਕੈ—(ਤਿੰਨਾਂ ਲੋਕਾਂ) ਦੀ ਗੰਮਿਤਾ (ਪਹੁੰਚ) ਹੋ ਆਇਆ ਕਰਦੀ ਹੈ।੯੧।

***ਭਾਵਾਰਥ :*** ਸਾਰੇ ਅੰਗਾਂ ਦੀ ਗੁਰੂ ਮਾਰਗ ਵਿਚ ਸਾਧਨਾ ਸਾਧਿਆਂ ਸਫਲ ਜਨਮ ਹੋਇਆ ਕਰਦਾ ਹੈ, ਪਰ ਜੇਕਰ ਪ੍ਰੇਮ ਨਾਲ ਨੇਮ ਨਿਭਦਾ ਹੋਵੇ ਚਟੀ ਭਰਿਆਂ ਕਦੀ ਉਪ੍ਰੋਕਤ ਗੁਣ ਦੀ ਪ੍ਰਾਪਤੀ ਨਹੀਂ ਹੋ ਸਕਦੀ, ਭਾਵ ਹੈ ਕਿ ਕਈ ਲੋਕ ਪ੍ਰੇਮੀ ਹੋਣ ਦਾ ਦਾਅਵਾ ਤਾਂ ਕਰਿਆ ਕਰਦੇ ਹਨ, ਪਰ ਉਹ ਨੇਮ ਦੇ ਕੱਚੇ ਹੋਇਆ ਕਰਦੇ ਹਨ, ਜਾਂ ਇਉਂ ਕਹੋ ਪੂਰੇ ਭਾਂਡੇ ਨਹੀਂ ਹੋਇਆ ਕਰਦੇ, ਇਸੇ ਲਈ ਹੀ ਉਹ ਡਾਵਾਂ ਡੋਲ ਹੋ ਗਿਰਦੇ ਹਨ। ਸੋ, ਪ੍ਰੇਮ ਦੀ ਪ੍ਰੀਖਿਆ ਨੇਮ ਦੇ ਨਿਬਾਹੁਣ ਕਰਕੇ ਹੀ ਹੋ ਸਕਿਆ ਕਰਦੀ ਹੈ।

ਗੁਰਸਿੱਖਾਂ ਸਾਧਾਂ ਨਾਲ ਮਿਲਾਪ ਕਰਨ ਕਰਕੇ ਸੰਗਤ ਸਫਲ ਹੈ, ਕਿਉਂਕਿ ਇਸ ਪ੍ਰੇਮ ਨੇਮ ਕਰਕੇ ਹੀ ਤਿੰਨਾਂ ਲੋਕਾਂ ਤੇ ਤਿੰਨਾਂ ਕਾਲਾਂ ਵਿਚ ਪਹੁੰਚਣ ਦੀ ਗੰਮਤਾ ਪ੍ਰਾਪਤ ਹੋ ਜਾਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਨੂੰ ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜੀ ਦਾ ਰਸ ਪ੍ਰਾਪਤ ਹੋਇਆ ਹੈ, ਆਖ਼ਰ ਉਨ੍ਹਾਂ ਨੂੰ ਸੁਖਫਲ ਦੀ ਪ੍ਰਾਪਤੀ ਦੀ ਰੂਪ-ਰੇਖਾ ਦਰਸਾਓ ਤਾਕਿ ਸਾਡੇ ਮਨਾਂ ਵਿਚ ਭੀ ਲਗਨ ਉਪਜ ਆਵੇ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੁਆਰੇ ਇਉਂ ਸੋਝੀ ਹਾਸਲ ਹੋਈ ਹੈ ਕਿ :

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਸਹਜ ਸਮਾਧਿ ਸੁਖ ਸੰਪਟ ਸਮਾਨੇ ਹੈ ॥**

***ਅਰਥ :***

(ਜੋ ਸਿੱਖ ਗੁਰੂ ਦੇ) ਚਰਨ ਕਮਲਾਂ ਦੀ ਮਕਰੰਦ ਰਸ—ਧੂੜੀ ਦੇ ਸੁਆਦ (ਅਨੰਦ ਦੀ ਖ਼ਾਤਰ) ਲੁਭਾਇਮਾਨ ਹੋ ਕੇ ਸਹਜ ਸਰੂਪੀ ਸਮਾਧ ਦੁਆਰੇ, ਸੰਪਟ—(ਭਲੀ ਪ੍ਰਕਾਰ) ਮਿਲ ਕੇ, ਸਮਾਨੇ ਹੈ—ਲਿਵਲੀਨ ਹੋ ਗਏ ਹਨ (ਫਿਰ ਉਨ੍ਹਾਂ ਨੂੰ)।

**ਭੈਜਲ ਭਇਆਨਕ ਲਹਰ ਨਾ ਬਿਆਪਿ ਸਕੈ,**
**ਦੁਬਿਧਾ ਨਿਵਾਰਿ, ਏਕ ਟੇਕ ਠਹਰਾਨੇ ਹੈ ॥**

***ਅਰਥ :***

(ਫਿਰ ਦੁਬਾਰੇ) ਉਨ੍ਹਾਂ ਨੂੰ ਭੈਜਲ—ਸੰਸਾਰ ਸਮੁੰਦਰ ਦੀ ਭਿਆਨਕ (ਡਰਾਉਣੀ) ਲਹਿਰ ਜਨਮ ਮਰਣ ਦੀ, ਜਾਂ ਆਸਾ ਤ੍ਰਿਸ਼ਨਾ ਦੀ ਨਹੀਂ ਬਿਆਪ ਸਕਦੀ। (ਕਿਉਂਕਿ) ਉਹ ਦੁਬਿਧਾ ਸੰਸੇ ਨੂੰ ਦੂਰ ਕਰਕੇ ਇਕ ਵਾਹਿਗੁਰੂ ਦੀ ਹੀ ਸ਼ਰਨ (ਓਟ) ਨੂੰ ਧਾਰ ਕੇ, ਠਹਰਾਨੇ ਹੈ—ਸ਼ਾਂਤੀ (ਚੈਨ) ਨੂੰ ਪ੍ਰਾਪਤ ਕਰ ਲੈਂਦੇ ਹਨ।

**ਦ੍ਰਿਸਟਿ ਸਬਦ ਸੁਰਤਿ ਬਰਜਿ ਬਿਸਰਜਿਤ,**
**ਪ੍ਰੇਮ ਨੇਮ ਬਿਸਮ ਬਿਸ੍ਵਾਸ ਉਰਿ ਆਨੇ ਹੈ ॥**

***ਅਰਥ :***

(ਫਿਰ ਉਹ) ਦ੍ਰਿਸਟਿ ਸਬਦ—ਭਾਵ ਨੇਤ੍ਰਾਂ ਨੂੰ (ਰੂਪ ਵੱਲੋਂ ਭਟਕਨੋਂ) ਕੰਨਾਂ ਨੂੰ ਸ਼ਬਦ ਤੋਂ ਵਰਜ ਕੇ ਰੋਕ ਕੇ, ਬਿਸਰਜਿਤ—ਵਿਦਾ ਕਰ ਦਿੱਤਿਆਂ ਆਪੇ-ਦੇਹ ਅਧਿਆਸ, ਹਉਮੈ ਭਾਵ ਨੂੰ (ਆਪਣੀ ਨਿਗ੍ਹਾ ਵਿਚ ਰੱਖਣਹਾਰੀ ਚੇਤਨ ਸੱਤਾ) ਸੁਰਤ ਨੂੰ ਬਰਜ ਕੇ, ਹਉਮੈ ਭਾਵ ਨੂੰ ਵਿਦਾ ਕਰ ਦਿੰਦਿਆਂ, ਭਾਵ ਲਿਵਲੀਨ ਹੋ ਗਿਆਂ, ਨੇਮ ਸਹਿਤ ਪ੍ਰੇਮ ਨੂੰ ਹਿਰਦੇ ਅੰਦਰ ਲੈ ਆਉਂਦਾ (ਪ੍ਰਗਟ ਕਰ ਲਿਆ ਕਰਦਾ) ਹੈ।

**ਜੀਵਨ-ਮੁਕਤਿ ਜਗ-ਜੀਵਨ ਜੀਵਨ ਮੂਲ,**
**ਆਪਾ ਖੋਇ ਹੋਇ ਅਪਰੰਪਰ ਪਰਾਨੇ ਹੈ ॥੯੨॥**

***ਅਰਥ :***

(ਉਹ ਇਸ ਤਰ੍ਹਾਂ) ਜਗ ਜੀਵਨ ਮੂਲ— ਜਗਤ ਦੇ ਜੀਵਾਂ ਦਾ ਮੂਲ ਜੋ ਅਪਰੰਪਰ (ਪਾਰਬ੍ਰਹਮ) ਸਰੂਪ ਹੈ, ਇਸ ਤਰ੍ਹਾਂ ਆਪਾ ਭਾਵ ਦੂਰ ਕਰਕੇ, ਹੋਇ ਪਰਾਨੇ—ਉਸਦੇ ਪ੍ਰਾਇਣ ਹੋ ਜਾਂਦੇ ਹਨ, ਤੇ ਇਸੇ ਕਰਕੇ ਹੀ ਉਹ ਜੀਵਨ ਮੁਕਤ ਹੋ ਜਾਂਦੇ ਹਨ, ਅਰਥਾਤ ਸੰਸਾਰੀ ਜ਼ਿੰਦਗੀ ਦੇ ਅਸਰਾਂ ਤੋਂ ਐਸੇ ਗੁਰਮੁਖ ਅਲੇਪ ਰਹਿੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਵੇਖਣ ਵਿਚ ਆਉਂਦਾ ਹੈ ਕਿ ਸਾਰੇ ਸੰਸਾਰ ਦੇ ਲੋਕ ਚੌਹਾਂ ਵਰਨਾਂ (ਖੱਤ੍ਰੀ, ਬ੍ਰਾਹਮਣ, ਸੂਦ, ਵੈਸ) ਦੇ ਬੰਧਨਾਂ ਵਿਚ ਪੱਕੀ ਤਰ੍ਹਾਂ ਜਕੜੇ ਹੋਏ ਹਨ, ਪਰ ਕੀ ਦੱਸੋਗੇ ਕਿ ਜੋ ਗੁਰਮੁਖ ਸਿੱਖ ਗੁਰੂ ਦੇ ਪੰਥ ਵਿਚ ਸ਼ਾਮਲ ਹੋ ਗਿਆ ਹੈ ਉਸਦੇ ਅੰਦਰ ਭੀ ਸੰਸਾਰੀ ਜਾਤ ਪਾਤ ਦਾ ਵਿਤਕਰਾ ਰਹਿ ਜਾਂਦਾ ਹੈ ? ਇਸ ਸੰਬੰਧੀ ਤੁਹਾਡੇ ਆਪਣੇ ਵੀਚਾਰ ਕਿਵੇਂ ਹਨ ?

**ਉ:** ਹੇ ਭਰਾਵੋ ! ਸੱਚ ਤਾਂ ਇਉਂ ਹੀ ਮੰਨਣ ਯੋਗ ਹੈ ਕਿ ਇਸ ਸ੍ਰਿਸ਼ਟੀ ਦੇ ਕਰਤਾ ਕਰਤਾਰ ਵੱਲੋਂ ਕੋਈ

ਵਰਣਵੰਡ ਨਹੀਂ ਕਾਇਮ ਕੀਤੀ ਗਈ ਇਹ ਤਾਂ ਇਕ ਮਨੂੰ ਸਿਮਰਤੀ ਦੇ ਕਰਤਾ ਮਨੂੰ ਜੀ ਦੀ ਹੀ ਕ੍ਰਿਤ ਹੈ, ਜਾਂ ਕਾਣੀ ਵੰਡ ਹੈ, ਇਸ ਲਈ ਗੁਰਮਤ ਨੇ ਤਾਂ ਇਸ ਜਾਤ ਪਾਤ, ਛੂਤ-ਛਾਤ ਦੇ ਵਿਤਕਰੇ ਨੂੰ ਉੱਕਾ ਹੀ ਕਬੂਲ ਨਹੀਂ ਕੀਤਾ, ਸਗੋਂ ਚੌਹਾਂ ਵਰਣਾਂ ਵਿਚ ਸਾਂਝੀਵਾਲਤਾ ਦਰਸਾਉਣ ਲਈ ਇਹ ਭਰਮੀ ਅਵਾਜ਼ ਵਿਚ ਸਾਰੇ ਲੋਕਾਂ ਨੂੰ ਸੁਣਾ ਕੇ ਕਿਹਾ ਹੈ—ਕਿ (ਮਾਨਸ ਕੀ ਜਾਤ ਸਭੈ ਏਕੋ ਪਹਚਾਨਬੋ)।

ਸੋ, ਜੋ ਐਸੇ ਗੁਰਮੁਖ ਗੁਰੂ ਦੇ ਦੱਸੇ ਮਾਰਗ ਦੇ ਪਾਂਧੀ ਹਨ, ਉਹ ਜਾਤ ਵਰਣ ਵੰਡ ਤੋਂ ਉਪਰ ਹੋ ਜੀਵਨ ਗੁਜ਼ਾਰਦੇ ਹਨ, ਇਸ ਲਈ ਉਨ੍ਹਾਂ ਦੀ ਆਤਮਾ ਪਰਮਾਤਮਾ ਵਿਚ ਇਸ ਤਰ੍ਹਾਂ ਲੀਨ ਹੋ ਜਾਂਦੀ ਹੈ ਜਿਸ ਨੂੰ ਮੁੜ ਵੱਖਰਾ ਨਹੀਂ ਕੀਤਾ ਜਾ ਸਕਦਾ। ਇਸ ਲਈ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਗੁਰਮੁਖਾਂ ਦੀ ਉਸ ਨਿਰੰਕਾਰ ਵਿਚ ਕਿਵੇਂ ਅਭੇਦਤਾ ਹੁੰਦੀ ਹੈ, ਉਸ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ :

**ਸਰਿਤਾ ਸਰੋਵਰ ਸਲਿਲ ਮਿਲ ਏਕ ਭਏ,**
**ਏਕ ਸੈ ਅਨੇਕ ਹੋਤ ਕੈਸੇ ਨਿਰਵਾਰੋ ਜੀ ॥**

***ਅਰਥ :***

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਹੇ (ਜੀ) ਪਿਆਰੇ ਜੀਉ! ਸਰਿਤਾ—ਨਦੀ ਤੇ ਸਰੋਵਰ (ਸਮੁੰਦਰ—ਤਲਾ) ਦਾ, ਸਲਿਲ—ਪਾਣੀ ਮਿਲ ਕੇ, ਏਕ ਭਏ—ਇਕ ਹੋ ਗਿਆ। (ਉਹ ਫਿਰ) ਏਕ ਸੈ ਨਿਰਵਾਰੋ ਅਨੇਕ ਕੈਸੇ ਹੋਤ—ਇਕ ਤੋਂ (ਭਾਵ ਏਕਤਾਈ ਵਿਚੋਂ) ਨਿਆਰਾ ਨਿਆਰਾ ਕਰਕੇ। (ਮੁੜ) ਅਨੇਕ ਕਿਸ ਤਰ੍ਹਾਂ ਹੋ ਸਕਦਾ ਹੈ। ਭਾਵ ਵਾਹਿਗੁਰੂ ਅੰਤਰਜਾਮੀ (ਸਤਿਗੁਰ) ਵਿਚ ਮਿਲਿਆ ਜੀਵ ਭੀ ਮੁੜ ਕੁਝ ਹੋਰ ਨਹੀਂ ਬਣ ਸਕਦਾ। (ਉਸਦੀ ਜੋਤੀ ਵਿਚ ਜੋਤ ਮਿਲ ਗਈ)।

**ਪਾਨ, ਚੂਨਾ, ਕਾਥਾ, ਸੁਪਾਰੀ ਖਾਏ ਸੁਰੰਗ ਭਏ,**
**ਬਹੁਰਿ ਨ ਚਤੁਰ ਬਰਨ ਬਿਸਥਾਰੋ ਜੀ ॥**

***ਅਰਥ :***

(ਇਸੇ ਤਰ੍ਹਾਂ ਹੀ) ਪਾਨ, ਚੂਨਾ, ਕਥ, ਸੁਪਾਰੀ, ਇਨ੍ਹਾਂ ਚੌਹਾਂ ਨੂੰ ਇਕੱਠਿਆਂ ਕਰਕੇ (ਜਦੋਂ) ਚਬਾਈਏ ਤਾਂ ਸੁਰੰਗ ਭਏ—ਗੂੜ੍ਹਾ ਲਾਲ ਰੰਗ ਪ੍ਰਗਟ ਹੋ ਆਉਂਦਾ ਹੈ—ਪਰ ਜੇਕਰ ਬਹੁਰਿ (ਮੁੜ) ਉਨ੍ਹਾਂ ਦਾ (ਵਖ ਵਖ ਪਸਾਰਾ) ਜੀ—ਦਿਲ ਅੰਦਰ ਚਾਹੀਏ ਤਾਂ ਉਹ ਚਤੁਰ ਬਰਨ ਨ—ਕਦੀ ਚਾਰ ਰੰਗ ਨਹੀਂ ਹੋ ਸਕਦੇ—(ਇਸੇ ਤਰ੍ਹਾਂ ਸਤਿਗੁਰੂ ਦੇ ਘਰ ਆਏ ਬ੍ਰਾਹਮਣ, ਖਤ੍ਰੀ, ਵੈਸ਼ ਤੇ ਸ਼ੂਦ੍ਰ, ਗੁਰਸਿੱਖੀ ਭਾਵ ਨੂੰ ਪ੍ਰਾਪਤ ਹੋ—ਗੁਰਾਂ ਨੂੰ ਮਿਲ ਕੇ ਕਦੀ ਚਾਰ ਵਰਨੀਏ ਨਹੀਂ ਬਣ ਸਕਦੇ)।

**ਪਾਰਸ ਪਰਸਿ ਹੋਤ ਕਨਿਕ ਅਨਿਕ ਧਾਤੁ,**
**ਕਨਿਕ ਸੈ ਅਨਿਕ ਨ ਹੋਤ ਗੋਤਾਚਾਰੋ ਜੀ ॥**

***ਅਰਥ :***

(ਤੀਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ) ਅਨਿਕ ਧਾਤੁ ਪਾਰਸ ਪਰਸਿ ਕਨਿਕ ਹੋਤ—ਲੋਹਾ, ਤਾਂਬਾ, ਆਦਿ ਅੱਠੇ ਧਾਤਾਂ ਆਪੋ ਵਿਚ ਇਕ ਦੂਜੀ ਨਾਲ ਮਿਲ ਕੇ ਬਣੀਆਂ ਅਨੇਕ ਧਾਤਾਂ (ਜਿਵੇਂ) ਪਾਰਸ ਨੂੰ ਪਰਸਿ—ਛੋਹ ਕੇ ਸੋਨਾ ਬਣ ਜਾਂਦੀਆਂ ਹਨ, (ਪਰ ਜੇਕਰ ਮੁੜ) ਜੀ (ਚਿਤ) ਕਰੇ ਕਿ ਸੋਨੇ ਤੋਂ ਉਨ੍ਹਾਂ ਨੂੰ ਉਸੇ ਸ਼ਕਲ ਵਿਚ ਹੀ ਵੱਖੋ ਵੱਖ (ਅਨੇਕ ਰੂਪ) ਬਣਾ ਲਈਏ ਤਾਂ ਫਿਰ, ਨ ਹੋਤ ਗੋਤਾਚਾਰ—(ਉਨ੍ਹਾਂ ਦੀ) ਨਿਆਰੀ ਨਿਆਰੀ ਜਾਤ ਨਹੀਂ ਕਰ ਸਕੀਦੀ। (ਇਸੇ ਤਰ੍ਹਾਂ ਹੀ ਵਰਣ ਆਸ੍ਰਮ ਧਾਰੀ, ਸਤਿਗੁਰਾਂ ਦਾ ਸਿੱਖ ਬਣ ਜਾਣ ਤੇ ਉਹ ਆਦਮੀ ਮੁੜ ਕਿਸੇ ਵਰਣ ਆਸ੍ਰਮ ਵਾਨ ਨਹੀਂ ਬਣ ਸਕਿਆ ਕਰਦਾ)।

**ਚੰਦਨ ਸੁਬਾਸ ਕੈ ਸੁਬਾਸਨਾ ਬਨਾਸਪਤੀ,**
**ਭਗਤ ਜਗਤ-ਪਤਿ ਬਿਸਮ ਬਿਚਾਰੋ ਜੀ ॥੯੩॥**

***ਅਰਥ :***

(ਚੌਥਾ ਉਦਾਹਰਣ ਕਹਿੰਦੇ ਹਨ ਕਿ ਜਿਵੇਂ) ਚੰਦਨ ਦੀ ਸੁਬਾਸਨਾ (ਸੁਗੰਧੀ) ਕਰਕੇ ਸਾਰੀ ਬਨਾਸਪਤੀ ਸ੍ਰੇਸ਼ਟ ਵਾਸ਼ਨਾ ਵਾਲੀ ਚੰਨਣ ਹੀ ਬਣ ਜਾਇਆ ਕਰਦੀ ਹੈ ਤੇ ਫਿਰ ਉਸ ਸੁਬਾਸਿਤ—(ਸੁਗੰਧੀ ਪ੍ਰਾਪਤ) ਬਨਾਸਪਤੀ ਵਿਚੋਂ ਉਸਨੂੰ ਦੂਰ ਨਹੀਂ ਕਰ ਸਕੀਦਾ। (ਬਸ ਇਸੀ ਤਰ੍ਹਾਂ ਦਾ ਹਾਲ ਹੀ ਭਗਤ ਗੁਰੂ ਅੰਤ੍ਰਜਾਮੀ ਦੇ ਪ੍ਰੇਮੀ) ਅਰੁ ਜਗਤ ਪਤਿ (ਜਗਤ ਦੇ ਸ੍ਵਾਮੀ) ਦੇ ਮਿਲਾਪ ਦੇ ਬਿਸਮ (ਅਸਚਰਜਕਾਰੀ) ਵਿਚਾਰ ਨੂੰ ਜੀ (ਰਿਦੇ) ਅੰਦਰ ਤੱਕ ਲਵੋ।੯੩।

***ਭਾਵਾਰਥ :*** ਇਸੇ ਤਰ੍ਹਾਂ ਗੁਰਸਿੱਖ ਸ਼ਬਦ ਸੁਰਤ ਦੀ ਲਿਵ ਵਿਚ ਜੁੜ ਕੇ ਵਾਸ਼ਨਾ ਤੋਂ ਰਹਿਤ ਹੋ ਜਾਂਦੇ ਹਨ, ਭਾਵ ਸਾਰੀਆਂ ਸੁਗੰਧਾਂ ਦੇ ਮਿਲਾਪ ਤੋਂ ਅਰਗਜਾ ਹੁੰਦਾ ਹੈ, ਇਸੇ ਤਰ੍ਹਾਂ ਹੀ ਸਾਰੀਆਂ ਜਾਤਾਂ ਪਾਤਾਂ ਮੇਟ ਕੇ ਸਿੱਖ ਹੋ ਜਾਂਦਾ ਹੈ।

ਉਪਰ ਦਰਸਾਈ ਵਾਰਤਾ ਨੂੰ ਹੀ ਅਗੇ ਹੋਰ ਸਪਸ਼ਟ ਕਰਦੇ ਹਨ:

**ਚਤੁਰ ਬਰਨ ਮਿਲਿ ਸੁਰੰਗ ਤੰਬੋਲ ਰਸ,**
**ਗੁਰਸਿਖ ਸਾਧ ਸੰਗ ਰੰਗ ਮੈ ਰੰਗੀਲੇ ਹੈ॥**

***ਅਰਥ :***

(ਇਸ ਕਬਿੱਤ ਵਿਚ ਭੀ ਚਾਰ ਉਦਾਹਰਣਾਂ ਰਾਹੀਂ ਉਪਰ ਦਰਸਾਏ ਭਾਵ ਨੂੰ ਹੀ ਦ੍ਰਿੜ੍ਹ ਕਰਦੇ ਹਨ)।

(ਜਿਸ ਤਰ੍ਹਾਂ) ਚਾਰ ਬਰਨ—ਚੂਨਾ, ਕੱਥ ਆਦਿ—ਚਾਰੇ ਰੰਗ ਮਿਲ ਕੇ, ਪਾਨ ਵਿਚੋਂ ਗੂੜ੍ਹਾ (ਲਾਲ) ਰੰਗ ਰਸ ਭਰਿਆ ਨਿਕਲ ਆਉਂਦਾ ਹੈ, ਤਿਵੇਂ ਹੀ ਚਾਰੇ ਵਰਣਾਂ ਦੇ ਆਦਮੀ ਗੁਰਸਿੱਖਾਂ ਦੇ ਸਤਿਸੰਗ ਦੇ ਰੰਗ ਵਿਚ (ਰਚ ਕੇ) ਰੰਗੀਲੇ (ਗੁਰੂ ਜੀ ਦੇ ਪ੍ਰੇਮੀ ਲਾਡਲੇ) ਸਿੱਖ ਬਣ ਜਾਂਦੇ ਹਨ।

**ਖਾਂਡ ਘ੍ਰਿਤ ਚੂਨ ਜਲ ਮਿਲੇ ਬਿੰਜਨਾਦਿ ਸ੍ਵਾਦ,**
**ਪ੍ਰੇਮ ਰਸ ਅੰਮ੍ਰਿਤ ਮੈ ਰਸਿਕ ਰਸੀਲੇ ਹੈ॥**

***ਅਰਥ :***

(ਇਵੇਂ ਹੀ ਜਿਸ ਤਰ੍ਹਾਂ) ਖੰਡ, ਘਿਉ, ਚੂਨ (ਮੈਦਾ) ਅਤੇ ਜਲ ਚਾਰੋਂ ਹੀ (ਅਗਨ 'ਤੇ ਚੜ੍ਹ ਕੇ) ਮਿਲਦਿਆਂ ਹੀ ਸ੍ਵਾਦੀ ਬਿੰਜਨਾਦਿ (ਛਕਣ ਦੇ ਅਨੇਕ ਤਰ੍ਹਾਂ ਦੇ ਪਦਾਰਥ) ਬਣ ਜਾਇਆ ਕਰਦੇ ਹਨ, (ਇਸੇ ਤਰ੍ਹਾਂ ਸਤਿਗੁਰੂ ਦੇ ਘਰ ਪਰਵਾਣ ਹੋ ਕੇ ਚਾਰੇ ਵਰਣ ਹੀ) ਅੰਮ੍ਰਿਤ-ਮਈ ਪ੍ਰੇਮ-ਰਸ ਦੇ ਰਸਿਕ (ਰਸੀਏ-ਚਸਕੇ ਵਾਲੇ) ਪ੍ਰੀਤਵਾਨ ਬਣ ਕੇ ਰਸੀਲੇ (ਰਸ ਵਾਲੇ) ਗੁਰਮੁਖ ਪਿਆਰੇ ਬਣ ਜਾਇਆ ਕਰਦੇ ਹਨ।

**ਸਕਲ ਸੁਗੰਧ ਸਨਬੰਧ ਅਰਗਜਾ ਹੋਇ,**
**ਸਬਦ ਸੁਰਤਿ ਲਿਵ ਬਾਸਨਾ ਬਸੀਲੇ ਹੈ॥**

***ਅਰਥ :***

(ਜਿਸ ਤਰ੍ਹਾਂ) ਕਸਤੂਰੀ, ਗੋਰੋਚਨ, ਮੁਸਕ ਬਿਲਾਈ ਤਥਾ ਚੰਨਣ ਆਦਿ ਸੰਪੂਰਨ ਸੁਗੰਧੀਆਂ ਮੇਲ ਪਾ (ਆਪੋ ਵਿਚ ਮਿਲ ਕੇ) ਅਰਗਜਾ (ਅੰਬੀਰ) ਨਾਮ ਦਾ ਸੁਗੰਧੀ-ਸੰਚਯ ਬਣ ਜਾਂਦਾ ਹੈ। (ਇਸ ਤਰ੍ਹਾਂ ਸਤਿਗੁਰੂ ਦਾ ਮੰਤ੍ਰ ਉਪਦੇਸ਼) ਅਤੇ ਸੁਰਤਿ (ਸਰੀਰ ਦੇ ਸਮੂੰਹ ਅੰਗਾਂ ਦੀ ਚੇਸ਼ਟਾ) ਤੇ ਲਿਵ (ਇਸ ਸ਼ਬਦ ਤੇ ਸੁਰਤ ਦੀ ਮੇਲ ਰੂਪ ਤਾਰ) ਤਥਾ ਇਨ੍ਹਾਂ ਤਿੰਨਾਂ ਦੀ ਇਕਤਾਰਤਾ ਤੋਂ ਉਪਜੀ ਹੋਈ ਅਨੁਭਵਾਕਾਰ ਗੰਮਤਾ ਨੂੰ ਪ੍ਰਾਪਤ ਹੋ ਕੇ (ਇਨ੍ਹਾਂ ਚੌਹਾਂ ਦ੍ਵਾਰੇ) ਗੁਰਮੁਖ ਜਨ ਬਸੀਲੇ (ਆਤਮ ਪਦ ਬਾਸੀ) ਅਨੁਭਵੀ ਮਹਿਕਾਰ ਸੰਪਨ ਬਣ ਜਾਂਦੇ ਹਨ।

**ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤ,**
**ਦਿਬਿ ਦੇਹ, ਮਨ ਉਨਮਨ ਉਨਮੀਲੇ ਹੈ॥੯੪॥**

***ਅਰਥ :***

(ਇਸੇ ਤਰ੍ਹਾਂ ਫਿਰ) ਜੈਸੇ ਅਨੇਕ ਧਾਤਾਂ ਪਾਰਸ ਨੂੰ ਪਰਸ ਕੇ ਸੂਰਨ ਰੂਪ ਵਿਚ ਵਲੀਨ ਹੋ ਜਾਇਆ ਕਰਦੀਆਂ ਹਨ। ਇਸੇ ਹੀ ਤਰ੍ਹਾਂ ਸਤਿਗੁਰਾਂ ਨੂੰ ਭੇਟ ਕੇ ਗੁਰਮੁਖ ਦਿਬਯ ਦੇਹ (ਤੇਜਸ੍ਵੀ ਸਰੂਪ ਸਿੱਖੀ ਭਾਵ) ਨੂੰ ਪ੍ਰਾਪਤ ਹੋ ਕੇ ਉਨਮਨ (ਉਨਮਨੀ) ਭਾਵ ਵਿਚ ਵਾ ਮਗਨਾਨੀ (ਗੁਰੂ ਰੰਗ ਰੱਤੀ) ਅਵਸਥਾ ਵਿਚ ਮਨ ਉਨਮੀਲੇ ਹੈ (ਜਿਸ ਤਰ੍ਹਾਂ ਅਮਲ ਦੇ ਛਕਿਆਂ ਆਦਮੀ ਦੇ ਨੇਤ੍ਰ ਘੂਰਮ ਹੋ ਜਾਂਦੇ ਹਨ ਇਸੇ ਤਰ੍ਹਾਂ ਲਿਵਲੀਨ ਦਸ਼ਾ ਵਿਚ ਮਨ ਦੀ ਮਗਨਤਾ ਵਾਲੀ ਅਵਸਥਾ ਨੂੰ ਉਨਮੀਲਿਤ ਭਾਵ ਕਿਹਾ ਜਾਂਦਾ ਹੈ)। ਮਨ ਲਿਵਲੀਨ (ਪ੍ਰੇਮ ਗੁੱਟ—ਅਲਮਸਤ) ਸਰੂਪ ਹੋ ਜਾਇਆ ਕਰਦੇ ਹਨ।੯੪।

***ਭਾਵਾਰਥ :*** ਅਮਲ ਦੇ ਖਾਣ ਮਗਰੋਂ ਅਮਲੀ ਦੀਆਂ ਅੱਖਾਂ ਵਿਚ ਜੋ ਅਮਲ ਦੀ ਖ਼ੁਮਾਰੀ ਆ ਜਾਂਦੀ ਹੈ, ਜਿਸ ਨਾਲ ਅੱਖਾਂ ਅੱਧ-ਮੀਟੀ ਜਿਹੀ ਹਾਲਤ ਵਿਚ ਰਹਿੰਦੀਆਂ ਹਨ, ਇਸ ਅਵਸਥਾ ਦਾ ਨਾਂ 'ਉਨਮੀਲਤ' ਕਿਹਾ ਜਾਂਦਾ ਹੈ ਇਸੇ ਤਰ੍ਹਾਂ ਮਨ ਨੂੰ ਤੁਰੀਆ ਅਵਸਥਾ ਦੀ ਮਸਤੀ ਚੜ੍ਹੀ ਰਹੇ ਜਿਸ ਕਰਕੇ ਮਨ ਨੂੰ ਆਪਣੇ ਸਰੂਪ ਦਾ ਗਿਆਨ ਭੁਲਾ ਰਹੇ ਤੇ ਉਸਦੇ ਫੁਰਨੇ ਮਿਟ ਜਾਣ ਅਜਿਹੀ ਦਸ਼ਾ ਦਾ ਨਾਮ ਉਨਮਨ ਉਨਮੀਲਤ ਕਿਹਾ ਜਾਂਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸਾਰੇ ਸੰਸਾਰ ਭਰ ਵਿਚ ਨਜ਼ਰ ਮਾਰਦੇ ਹਾਂ, ਤਾਂ ਸਾਰੀ ਲੁਕਾਈ ਦੇ ਮਨ ਅਨੇਕ ਤਰ੍ਹਾਂ ਦੇ ਪਦਾਰਥਾਂ ਦੀਆਂ ਵਾਸ਼ਨਾਵਾਂ ਦੇ ਭਟਕਾਏ ਹੋਏ ਦਿਨੇ ਰਾਤ ਭਰਮਦੇ ਰਹਿੰਦੇ ਹਨ, ਇਨ੍ਹਾਂ ਮਾਇਕੀ ਪਦਾਰਥਾਂ ਦੀਆਂ ਇਛਾਵਾਂ ਤੋਂ ਬੜੇ ਬੜੇ ਰਿਖੀ, ਮੁਨੀ, ਜੋਗੀਸ਼੍ਵਰ ਭੀ ਆਪਣੇ ਆਪ ਨੂੰ ਬਚਾ ਨਹੀਂ ਪਾਏ ਕਿਉਂਕਿ ਮਨ ਦੀ ਭਟਕਣਾ ਦਾ ਵੇਗ ਇਤਨੀ ਤੇਜ਼ ਰਫ਼ਤਾਰ ਨਾਲ ਵੱਗਦਾ ਹੈ, ਜਿਸਨੂੰ ਲਿਖਣਾ ਭੀ ਅਸੰਭਵ ਹੈ ਇਸ ਮਨ ਦੀ ਚੰਚਲਤਾ ਨੂੰ ਦਰਗਾਹੀ ਫ਼ੁਰਮਾਨ ਵਿਚ ਬਾਰ ਬਾਰ ਦਰਸਾਇਆ ਗਿਆ ਹੈ, ਜਿਵੇਂ ਕਿ:

ਮਨੁ ਅਸਾਧੁ ਸਾਧੈ ਜਨੁ ਕੋਈ॥
ਅਚਰੁ ਚਰੈ ਤਾ ਨਿਰਮਲੁ ਹੋਈ॥

*(ਧਨਾਸਰੀ ਮ: ੩, ਪੰਨਾ ੬੬੫)*

ਮਨੂਆ ਚਲੈ ਚਲੈ ਬਹੁ ਬਹੁ ਬਿਧਿ
ਮਿਲਿ ਸਾਧੂ ਵਸਗਤਿ ਕਰਿਆ॥
*(ਕਾਨੜਾ ਮ: ੪, ਪੰਨਾ ੧੨੯੪)*

ਮਨੂਆ ਡੋਲੈ ਦਹਦਿਸ ਧਾਵੈ
ਬਿਨੁ ਰਤ ਆਤਮ ਗਿਆਨਾ॥
*(ਮਾਰੂ ਮ: ੧, ਪੰਨਾ ੧੦੧੩)*

ਮਨੂਆ ਦਹਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ॥
ਇੰਦ੍ਰੀ ਵਿਆਪਿ ਰਹੀ ਅਧਿਕਾਈ
ਕਾਮੁ ਕ੍ਰੋਧੁ ਨਿਤ ਸੰਤਾਵੈ॥ *(ਵਡਹੰਸੁ ਮ: ੩, ਪੰਨਾ ੫੬੫)*

ਮਨੁ ਚੰਚਲੁ ਧਾਵਤੁ ਫੁਨਿ ਧਾਵੈ॥
ਸਾਚੇ ਸੂਚੇ ਮੈਲੁ ਨ ਭਾਵੈ॥ *(ਗਉੜੀ ਮ: ੧, ਪੰਨਾ ੨੨੨)*

ਪਾਪੀ ਹੀਐ ਮੈ ਕਾਮੁ ਬਸਾਇ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥
*(ਬਸੰਤੁ ਮ: ੯, ਪੰਨਾ ੧੧੮੬)*

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥
*(ਬਿਲਾਵਲੁ ਮ: ੫, ਪੰਨਾ ੮੧੫)*

ਹਉਮੈ ਆਵੈ ਜਾਈ॥
ਮਨੁ ਟਿਕਣੁ ਨ ਪਾਵੈ ਰਾਈ॥
*(ਮਾਰੂ ਮ: ੫, ਪੰਨਾ ੧੦੦੩)*

ਮਨੁ ਕੁੰਚਰੁ ਕਾਇਆ ਉਦਿਆਨੈ॥
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥
*(ਗਉੜੀ ਮ: ੧, ਪੰਨਾ ੨੨੧)*

ਏਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ॥
ਨਾਨਕ ਮਨ ਹੀ ਕਉ ਮਨੁ ਮਾਰਸੀ
ਜੇ ਸਤਿਗੁਰੁ ਭੇਟੈ ਸੋਇ॥੨॥ *(ਮ: ੩, ਪੰਨਾ ੧੦੮੯)*

ਇਸ ਤਰ੍ਹਾਂ ਬਾਣੀ ਰਾਹੀਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਇਸ ਚੰਚਲ ਮਨ ਦੀ ਚੰਚਲਤਾ ਦਰਸਾਈ ਹੈ ਕਿ ਇਹ ਮਨ ਦਸੋ ਹੀ ਦਿਸ਼ਾ ਵਿਚ ਭਰਮਦਾ ਰਹਿੰਦਾ ਹੈ, ਜਿਸ ਕਰਕੇ ਇਸਨੂੰ ਸਥਿਰਤਾ ਨਸੀਬ ਨਹੀਂ ਹੁੰਦੀ। ਸੋ, ਮੈਂ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਸ ਮਨ ਦੀ ਚੰਚਲਤਾ ਦਾ ਵੇਗ ਹੀ ਦਰਸਾਇਆਂ ਗਿਆ ਹੈ, ਜੋ ਗੁਰੂ ਦੀ ਸੰਗਤ ਤੋਂ ਬਿਨਾਂ ਟਿਕਾ ਨਹੀਂ ਮਿਲਦਾ।

ਇਸ ਬਾਰੇ ਭਾਈ ਸਾਹਿਬ ਨੇ ਕੁਝ ਉਦਾਹਰਣ ਦਿਤੇ ਹਨ ਕਿ ਜੋ ਮਨ ਪਦਾਰਥਾਂ ਦੀ ਵਾਸ਼ਨਾ ਦਾ ਭਟਕਾਇਆ ਹੋਇਆ ਭਟਕਦਾ ਹੈ, ਇਸ ਦੀ ਭਟਕਣਾ ਕਿਵੇਂ ਮਿਟ ਸਕਦੀ ਹੈ, ਇਸਦਾ ਸਾਧਨ ਕੇਵਲ ਇਕ ਗੁਰੂ ਦੀ ਮੋਹਰ ਹੀ ਹੈ।

**ਪਵਨ ਗਵਨ ਜੈਸੇ ਗੁਡੀਆ ਉਡਤ ਰਹੈ,**
**ਪਵਨ ਰਹਤ ਗੁਡੀ ਉਡਿ ਨ ਸਕਤ ਹੈ॥**

***ਅਰਥ :***

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਪਵਨ ਗਵਨ—ਪੌਣ ਦੇ ਚਲਣ ਕਰਕੇ। ਗਵਨ— ਅਕਾਸ਼ ਵਿਚ ਗੁੱਡੀ ਉੱਡਦੀ ਰਿਹਾ ਕਰਦੀ ਹੈ, ਪਰ ਜਦੋਂ ਪੌਣ ਬੰਦ ਹੋ ਜਾਵੇ ਤਾਂ ਗੁੱਡੀ ਨਹੀਂ ਉੱਡ ਸਕਿਆ ਕਰਦੀ।

**ਡੋਰੀ ਕੀ ਮਰੋਰਿ ਜੈਸੇ ਲਟੂਆ ਫਿਰਤ ਰਹੈ,**
**ਤਾਉ ਹਾਉ ਮਿਟੈ ਗਿਰਿ ਪਰੈ ਹੁਇ ਥਕਤ ਹੈ॥**

***ਅਰਥ :***

(ਹੋਰ ਦੂਜਾ ਦ੍ਰਿਸ਼ਟਾਂਤ ਅੰਕਤ ਕਰਦੇ ਹਨ ਕਿ ਜਿਵੇਂ) ਡੋਰੀ ਦੀ ਮਰੋੜ (ਲਪੇਟ) ਅਨੁਸਾਰ ਲਾਟੂ ਫਿਰਦਾ (ਘੁੰਮਦਾ ਰਹਿੰਦਾ ਹੈ, ਭਾਵ ਚਕਰੀ ਬੰਨ੍ਹੀ ਰੱਖਦਾ ਹੈ) ਪਰ ਜੇਕਰ (ਰਤਾ ਭਰ) ਹਾਉ ਹਿਲੋਰ (ਉਸਦਾ ਘੁਮਾਉ) ਮਿਟੈ—ਮੱਠਾ ਪੈ ਜਾਇ ਭਾਵ (ਜੋਸ਼) ਹੌਲਾ ਪਿਆ ਤਾਂ ਉਹ ਥਕਤ ਹੁਇ (ਹੁਟ ਕੇ) ਗਿਰਿ ਪਰੈ—ਡਿੱਗ ਪਿਆ ਕਰਦਾ ਹੈ।

**ਕੰਚਨ ਅਸੁਧ ਜਿਉ ਕੁਠਾਰੀ ਠਹਰਾਤ ਨਾਹੀ,**
**ਸੁਧ ਭਏ ਨਿਹਚਲ ਛਬਿ ਕੈ ਛਕਤ ਹੈ॥**

***ਅਰਥ :***

(ਤੀਜਾ ਹੋਰ ਪ੍ਰਮਾਣ ਦੇਂਦੇ ਹਨ ਕਿ) ਜਿਸ ਤਰ੍ਹਾਂ ਅਸੁਧ ਕੰਚਨ—ਖੋਟ ਵਾਲਾ ਸੋਨਾ (ਅੱਗ ਉਪਰ ਚਾੜ੍ਹਿਆਂ) ਕੁਠਾਲੀ ਵਿਚ ਠਹਿਰਿਆ ਨਹੀਂ ਕਰਦਾ (ਖ਼ੂਬ ਚਕਰੀ ਲਾਇਆ ਕਰਦਾ) ਹੈ; ਪਰ ਜਿਸ ਵੇਲੇ ਖੋਟ ਦੇ ਸੜ ਜਾਣ ਕਰਕੇ, ਸੁੱਧ ਖਰਾ ਬਣ ਜਾਂਦਾ ਹੈ ਤਾਂ ਨਿਹਚਲ ਅਡੋਲ ਹੋ ਕੇ ਛਬਿ ਕੈ—ਸੋਭਾ (ਦਮਕ) ਨਾਲ ਛਕਤ ਹੈ—(ਦਮਕੀ) ਨਾਲ ਛਕਤ ਹੈ—ਦਮਕਨ ਲੱਗ ਪੈਂਦਾ, ਸੁਭਾਏਮਾਨ ਹੋ ਆਉਂਦਾ ਹੈ।

**ਦੁਰਮਤਿ ਦੁਬਿਧਾ ਭ੍ਰਮਤ ਹੈ ਚਤੁਰ ਕੁੰਟ,**
**ਗੁਰਮਤਿ ਏਕ ਟੇਕ, ਮੋਨਿ ਨ ਬਕਤ ਹੈ॥੯੫॥**

**ਅਰਥ :**

(ਦਾ ਦ੍ਰਿਸ਼ਟਾਂਤ ਹੈ ਕਿ) ਇਸੀ ਤਰ੍ਹਾਂ ਦੁਬਿਧਾ..... ਦੁਚਿਤਾਈਆਂ (ਸੰਸਥਾ) ਨਾਲ ਦੁਸ਼ਟ ਹੋਈ ਹੋਈ ਜੋ ਦੁਰਮਤਿ ਰੂਪ ਖੋਟੀ ਬੁਧੀ (ਮਲੀਨ ਮਤਿ) ਅਨੇਕ ਪ੍ਰਕਾਰ ਦਿਆਂ ਮਨੋਰਥਾਂ ਵਾ (ਆਸਾ ਤ੍ਰਿਸ਼ਨਾ ਦੀ ਭਟਕਾਈ ਹੋਈ) ਚਾਰ ਕੁੰਟ ਪੂਰਬ, ਪੱਛਮ, ਉੱਤਰ, ਦੱਖਣ (ਸੰਬੰਧੀ ਪਦਾਰਥਾਂ ਦੇ ਮਨਸੂਬਿਆਂ ਵਿਚ) ਭ੍ਰਮਤ ਹੈ—ਭਟਕਦੀ ਰਹਿੰਦੀ ਹੈ, ਪਰ ਜਦ ਇਸਨੂੰ ਇਕ ਮਾਤ੍ਰ ਗੁਰਮਤਿ ਦੀ ਟੇਕ (ਓਟ) ਪ੍ਰਾਪਤ ਹੋ ਜਾਂਦੀ ਹੈ, ਤਾਂ ਮੋਨ ਚੁੱਪ ਸਾਧ ਕੇ—ਸ਼ਾਂਤੀ ਨੂੰ (ਪ੍ਰਾਪਤ ਹੋ ਕੇ) ਨ ਬਕਤ ਹੈ—ਬੋਲਦੀ ਚਾਲਦੀ ਨਹੀਂ, ਭਾਵ ਸਭ ਪ੍ਰਕਾਰ ਦੀਆਂ ਕਾਮਨਾ ਕਲਪਨਾ ਤਿਆਗ ਦਿੰਦੀ ਹੈ।੯੫।

**ਭਾਵਾਰਥ :** ਸੁਕਾਮ ਕਰਮਾਂ ਰੂਪ ਹਵਾ ਨਾਲ ਜੀਵ ਰੂਪ ਗੁੱਡੀ ਸਦਾ ਹੀ ਉੱਡਦੀ ਰਹਿੰਦੀ ਹੈ, ਪਰ ਜਦੋਂ ਗੁਰੂ ਦੀ ਕ੍ਰਿਪਾ ਨਾਲ ਕਰਮਾਂ ਦਾ ਚੱਕ੍ਰ ਕੱਟਿਆ ਜਾਏ ਤਾਂ ਇਸ ਜੀਵ ਦੀ ਚੁਰਾਸੀ ਦਾ ਚੱਕ੍ਰ ਸਦਾ ਲਈ ਮੁੱਕ ਜਾਂਦਾ ਹੈ।

ਇਸੇ ਤਰ੍ਹਾਂ ਮਨ ਦੇ ਸੰਕਲਪਾਂ ਰੂਪ ਜਾਲੀ ਦੇ ਲਪੇਟੇ ਵਿਚ ਆ ਕੇ ਜੀਵ ਚੌਹਾਂ ਕੁੰਟਾਂ ਵਿਚ ਭਟਕਦਾ ਫਿਰਦਾ ਹੈ, ਪਰ ਜਦੋਂ ਸਤਿਸੰਗ ਦੇ ਪ੍ਰਭਾਵ ਕਰਕੇ ਫੁਰਨੇ ਮਿਟ ਜਾਂਦੇ ਹਨ ਤਾਂ ਮਨ ਸਦਾ ਲਈ ਸਥਿਰ ਹੋ ਜਾਂਦਾ ਹੈ।

ਇਵੇਂ ਹੀ ਅਸ਼ੁੱਧ ਸੋਨੇ ਵਰਗਾ ਸੰਸਿਆਂ ਵਾਲਾ ਜੀਵ ਆਤਮਾ ਹਰ ਵੇਲੇ ਭਟਕਦਾ ਹੀ ਰਹਿੰਦਾ ਹੈ, ਪਰ ਜਦੋਂ ਗੁਰੂ ਜੀ ਦੀ ਮੇਹਰ ਦਾ ਸਦਕਾ ਸੰਸੇ ਮਿਟ ਜਾਂਦੇ ਹਨ ਤਾਂ ਮਨ ਸਥਿਰ ਹੋ ਕੇ ਸ਼ੁਭ ਗੁਣਾਂ ਦੀ ਚਮਕ ਦਮਕ ਨਾਲ ਸੋਭਾ ਪਾਉਣ ਲੱਗ ਪੈਂਦਾ ਹੈ। ਕਿਉਂਕਿ ਜਦੋਂ ਭੀ ਅਸੀਂ ਬੋਲਦੇ ਹਾਂ ਉਹ ਹਰ ਪ੍ਰਕਾਰ ਦਾ ਬੋਲਣਾ ਤਿੰਨਾਂ ਗੁਣਾਂ ਵਿਚ ਹੈ, ਪਰ ਗੁਰਮੁਖ ਨਾਮ ਰਸੀਏ ਦੀ ਮਾਨਸਕ ਅਵਸਥਾ ਤ੍ਰੈਗੁਣਾਂ ਉੱਚੀ ਹੋ ਸਿਖਰਾਂ 'ਤੇ ਪੁੱਜੀ ਹੋਇਆ ਕਰਦੀ ਹੈ, ਜਿਥੇ ਪੁੱਜ ਕੇ ਬੋਲਣ ਦਾ ਭੀ ਅਭਾਵ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖ ਪ੍ਰੇਮੀਆਂ ਦਾ ਸਾਰਾ ਜੀਵਨ ਹੀ ਪ੍ਰਭੂ ਦੇ ਪ੍ਰੇਮ-ਰਸ ਨੂੰ ਪਾਨ ਕਰਦਿਆਂ ਗੁਜ਼ਰਿਆ ਹੈ, ਉਨ੍ਹਾਂ ਦੀ ਅੰਤਮ ਆਤਮਕ ਸਮਾਈ ਦੀ ਰੂਪ-ਰੇਖਾ ਦਾ ਬ੍ਰਿਤਾਂਤ ਦਰਸਾਉਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਉਨ੍ਹਾਂ ਦੇ ਮਾਰਗ ਪਰ ਟੁਰਦੇ ਰਹਿਣ ਦੀ ਸੱਧਰ ਉਪਜ ਆਵੇ, ਇਹ ਭੀ ਆਪ ਜੀ ਦਾ ਇਕ ਬਹੁਤ ਵੱਡਾ ਉਪਕਾਰ ਹੋਵੇਗਾ ?

**ਉ:** ਹੇ ਭਾਈਓ ! ਜੋ ਉਸ ਪ੍ਰਭੂ ਦੇ ਪ੍ਰੇਮ-ਰਸ ਵਿਚ ਮਗਨ ਹੋਏ ਜੀਵਨ ਗੁਜ਼ਾਰ ਗਏ ਹਨ, ਉਨ੍ਹਾਂ ਦੀ ਪ੍ਰਤੱਖ ਜੋਤ ਉਸ ਜੋਤੀ ਸਰੂਪ ਵਿੱਚ ਹੀ ਰਮ ਗਈ ਹੈ, ਉਨ੍ਹਾਂ ਦੀ ਗੰਮਤਾ ਦਾ ਬ੍ਰਿਤਾਂਤ ਕਥਨ ਕਰਨ ਤੋਂ ਬਾਹਰ ਹੈ (ਕਿਉਂਕਿ) ਉਨ੍ਹਾਂ ਦੀ ਜੀਵਨ ਰੂਪ ਬੂੰਦ ਸਾਗਰ ਸਮਾਨ ਵਾਹਿਗੁਰੂ ਦੇ ਅਥਾਹ ਸਰੂਪ ਵਿਚ ਸਦਾ ਲਈ ਲੀਨ ਹੋ ਗਈ ਹੈ, ਜਿਸਦਾ ਕਥਨ ਕਰਨਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ, ਉਨ੍ਹਾਂ ਪ੍ਰੇਮ-ਭਿੱਜੀਆਂ ਰੂਹਾਂ ਦੀ ਬੁਲੰਦੀਆਂ 'ਤੇ ਪੁੱਜੀ ਅਵਸਥਾ ਦੇ ਰੱਬੀ ਸੰਦੇਸ਼ ਦਾ ਬਾਣੀ ਵਿਚ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜੋ ਮੇਰੇ ਪੜ੍ਹਨ ਵਿਚ ਬਾਰ ਬਾਰ ਆਇਆ ਹੈ, ਜਿਵੇਂ ਕਿ :

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ
ਕਵਣੁ ਬੁਝੈ ਬਿਧਿ ਜਾਣੈ ॥ *(ਰਾਮਕਲੀ ਮ: ੧, ਪੰਨਾ ੮੭੮)*

ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ
ਨਾਨਕ ਆਪੇ ਆਪਿ ਰਮਈਆ ॥੮॥ *(ਪੰਨਾ ੮੩੫)*

ਜੋ ਜਨੁ ਭਾਉ ਭਗਤਿ ਕਛੁ ਜਾਨੈ
ਤਾ ਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ
ਤਿਉ ਢੁਰਿ ਮਿਲਿਓ ਜੁਲਾਹੋ ॥ *(ਕਬੀਰ ਜੀ, ਪੰਨਾ ੬੯੨)*

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
ਨਾਨਕ ਪ੍ਰਭ ਕੈ ਸਦ ਕੁਰਬਾਨ ॥ *(ਸੁਖਮਨੀ, ਪੰਨਾ ੨੭੮)*

ਅਬ ਤਉ ਜਾਇ ਚਢੇ ਸਿੰਘਾਸਨਿ
ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥
*(ਕਬੀਰ, ਪੰਨਾ ੯੬੯)*

ਉਦਕ ਸਮੁੰਦ ਸਲਲ ਕੀ ਸਾਖਿਆ
ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ
ਪਵਨ ਰੂਪ ਹੋਇ ਜਾਵਹਿਗੇ ॥੧॥
ਬਹੁਰਿ ਹਮ ਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈ ਕਾ
ਹੁਕਮੈ ਬੁਝਿ ਸਮਾਵਹਿਗੇ ॥੧॥ ਰਹਾਉ ॥
ਜਬ ਚੂਕੈ ਪੰਚ ਧਾਤੁ ਕੀ ਰਚਨਾ
ਐਸੇ ਭਰਮੁ ਚੁਕਾਵਹਿਗੇ ॥
ਦਰਸਨੁ ਛੋਡਿ ਭਏ ਸਮਦਰਸੀ
ਏਕੋ ਨਾਮੁ ਧਿਆਵਹਿਗੇ ॥੨॥
*(ਰਾਗੁ ਮਾਰੂ ਕਬੀਰ ਜੀ, ਪੰਨਾ ੧੧੦੩)*

ਇਸ ਤਰ੍ਹਾਂ ਦੇ ਹੋਰ ਭੀ ਸਾਨੂੰ ਅਨੇਕਾਂ ਉਦਾਹਰਣ ਬਾਣੀ ਵਿਚੋਂ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰਭੂ ਦੇ ਪ੍ਰੇਮ ਪਿਆਰ ਵਿਚ ਰੱਤੀਆਂ ਰੂਹਾਂ ਦਾ ਬੋਧ ਮਿਲਦਾ ਹੈ ਕਿ ਉਹ ਆਖ਼ਰ ਆਪਣੇ ਸੱਚ ਸਰੂਪ ਵਿਚ ਹੀ ਸਮਾ ਗਏ ਹਨ, ਉਹ ਮੁੜ ਸੰਸਾਰ ਦੇ ਆਵਾਗਵਨ ਦੇ ਚੱਕ੍ਰ ਵਿਚ ਨਹੀਂ ਆਉਂਦੇ। ਸੋ, ਮੈਂ ਭੀ ਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਤ ਹੋ ਕੇ ਇਸ ਅਗਲੇ ਕਬਿੱਤ ਵਿਚ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਅੰਮ੍ਰਿਤ ਨਾਮ ਨਿਧਾਨ ਵਿਚ ਰੱਤੀਆਂ ਰੂਹਾਂ ਦੀ ਮਾਨਸਕ ਅਵਸਥਾ ਦਾ ਨਿਰੂਪਨ ਕੀਤਾ ਹੈ, ਜਿਵੇਂ ਕਿ :

**ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੋਇ,**
**ਪਰਮਦਭੁਤ ਗਤਿ ਆਤਮ ਤਰੰਗ ਹੈ ॥**

*ਅਰਥ :*

(ਜੋ ਗੁਰਮੁਖ) ਅੰਮ੍ਰਿਤ ਨਿਧਾਨ—ਅੰਮ੍ਰਿਤ ਭੰਡਾਰ ਰੂਪ ਪ੍ਰੇਮ ਰਸ ਪਾਨ—ਛਕ ਕੇ ਪੂਰਨ (ਤ੍ਰਿਪਤ) ਹੋ ਗਏ ਹਨ। (ਅਤੇ ਜੇਹੜੇ ਗੁਰਮੁਖ) ਪਰਮਦਭੁਤ— ਅਲੌਕਿਕ—ਜਿਹੜੀ ਕਿ ਸ੍ਰਿਸ਼ਟੀ ਅੰਦਰ ਕਦੀ ਦੇਖਣ ਸੁਣਨ ਵਿਚ ਨਹੀਂ ਆ ਸਕਦੀ ਉਸ (ਦਸ਼ਾ) ਗਤੀ ਵਾਲੀ ਆਤਮ ਤਰੰਗ—ਆਤਮਾ ਦੀ ਮੌਜ (ਉਨ੍ਹਾਂ ਨੂੰ) ਵਰਤ ਪਿਆ ਕਰਦੀ ਹੈ।

**ਇਤ ਤੇ ਦ੍ਰਿਸਟਿ ਸੁਰਤਿ ਸਬਦ ਬਿਸਰਜਿਤ,**
**ਉਤ ਤੇ ਬਿਸਮ ਅਸਚਰਜ ਪ੍ਰਸੰਗ ਹੈ ॥**

*ਅਰਥ :*

(ਉਨ੍ਹਾਂ ਦੀ ਮਾਨਸਕ ਅਵਸਥਾ ਬਾਰੇ ਕੁਝ ਜਾਣਕਾਰੀ ਦਿਓ ? ਸਿਰਫ਼ ਇਉਂ ਹੀ ਕਿਹਾ ਜਾ ਸਕਦਾ ਹੈ ਕਿ) ਇਤ ਤੇ ਦ੍ਰਿਸਟਿ—ਇਸ ਦਿਖਾਈ ਦੇ ਰਹੇ ਦ੍ਰਿਸ਼ਯ (ਮੂਰਤਮਾਨ) ਸ੍ਰਿਸ਼ਟੀ ਵਲੋਂ ਨੇਤ੍ਰ (ਸ਼ਬਦਮਈ—ਜੋ ਕੁਛ ਕਹਿਣ ਅਥਵਾ ਸੁਨਣ ਵਿਚ ਆ ਸਕਣ ਵਾਲੇ ਪਦਾਰਥ-ਨਾਮ ਸਰੂਪੀ ਸੂਖਮ ਪ੍ਰਪੰਚ ਵੱਲੋਂ) ਸੁਰਤਿ—(ਕੰਨ) ਬਿਸਰਜਿਤ—ਵਿਦੈਗੀ ਧਾਰ ਜਾਂਦੇ ਹਨ, ਭਾਵ ਨਾਮ ਰੂਪ ਜਗਤ ਵੱਲ ਦ੍ਰਿਸ਼ਟੀ ਅਰੁ ਸਰੋਤ (ਆਦਿ ਸਾਰੇ ਇੰਦ੍ਰੇ) ਭਟਕਾਉਣ ਵੱਲੋਂ ਰੁਕ ਕੇ, ਅੰਤਰ-ਆਤਮੇ ਵਿਚ ਹੀ ਲੀਨ ਹੋ ਜਾਂਦੇ ਹਨ ਅਤੇ ਉਤ ਤੇ—ਉਸ ਪਾਸੇ ਵੱਲੋਂ—ਪਰਮਾਤਮਾ ਦੀ ਵੱਲੋਂ ਬਿਸਮ. ਅਸਚਰਜ—ਅਸਚਰਜਤਾਈ ਨੂੰ ਭੀ ਅਸਚਰਜ (ਹੈਰਾਨ ਪ੍ਰੇਸ਼ਾਨ) ਕਰਨ ਵਾਲਾ ਪ੍ਰਸੰਗ 'ਵਰਤਾਰਾ' ਵਰਤਿਆ ਕਰਦਾ ਹੈ। ਭਾਵ ਪਰਮਾਤਮਾ ਆਤਮੇ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ।

**ਦੇਖੈ ਸੁ ਦਿਖਾਵੈ ਕੈਸੇ ਸੁਨੈ ਸੁ ਸੁਨਾਵੈ ਕੈਸੇ,**
**ਚਾਖੈ ਸੋ ਬਤਾਵੈ ਕੈਸੇ, ਰਾਗ ਰਸ ਰੰਗ ਹੈ ॥**

*ਅਰਥ :*

(ਕਿਉਂ ਜੀ। ਉਹ ਰਸੀਆ ਆਪ ਦੇਖੇ, ਸੁਣੇ, ਚਾਖੇ ਹੋਏ ਰਸ ਨੂੰ ਦੱਸਦਾ ਕਿਉਂ ਨਹੀਂ ? ਅਸਲ ਵਿਚ ਉਹ ਇਸ ਲਿਵਲੀਨ ਅਵਸਥਾ ਵਿਚ) ਜੋ ਕੁਝ ਦਿੱਬ ਜੋਤ ਦੇ ਦਰਸ਼ਨ ਉਹ ਦੇਖਦਾ ਹੈ—ਦੂਸਰੇ ਨੂੰ ਕਿਸ ਤਰ੍ਹਾਂ ਦਿਖਾਵੇ। ਜਿਸ ਦਿੱਬਯ ਧੁਨੀ ਦੇ ਅਨਹਦ ਨਾਦ ਨੂੰ ਉਹ ਸੁਣਦਾ ਹੈ—ਉਸ ਸੁਣੇ ਨੂੰ ਕਿਸ ਪ੍ਰਕਾਰ ਸੁਣਾਵੇ ਭਾਵ ਨੇਤ੍ਰ ਸ੍ਰੋਤ ਦੀ ਉਸੇ ਸਾਧਨਾ ਬਿਹੀਨ ਕਿਸੇ ਤਰ੍ਹਾਂ ਭੀ ਕੋਈ ਦੇਖ ਸੁਣ ਨਹੀਂ ਸਕਦਾ। ਫਿਰ ਚੱਖਦਾ ਹੈ ਜਿਸ ਬ੍ਰਹਮਾਨੰਦ ਰੂਪ ਰਸ ਦੇ ਸ੍ਵਾਦ ਨੂੰ, ਦੂਸਰਿਆਂ ਨੂੰ ਕਿਸ ਤਰ੍ਹਾਂ ਚਖਾਵੇ (ਅਨੁਭਵ ਕਰਾਵੇ) ਕਿ ਉਸ ਰਾਗ ਰੰਗ ਦਾ ਰਸ ਆਹ ਕੁਝ ਹੈ।

**ਅਕਥ ਕਥਾ ਬਿਨੋਦ ਅੰਗ ਅੰਗ ਥਕਤ ਹੁਇ,**
**ਹੇਰਤ ਹਿਰਾਨੀ ਬੂੰਦ ਸਾਗਰ ਸ੍ਰਬੰਗ ਹੈ ॥੯੬॥**

*ਅਰਥ :*

(ਉਸ ਬਾਰੇ ਕੁਝ ਕਹਿਣ ਤੋਂ ਬਿਨਾਂ ਉਸ ਨੂੰ ਕਿਵੇਂ ਜਾਣਿਆ ਜਾਵੇ ?) ਅਸਲ ਵਿਚ ਇਸ ਬਿਨੋਦ—ਕੌਤੁਕ ਦੀ ਕਥਾ (ਕਹਾਣੀ) ਅਕੱਥ ਸਰੂਪ ਹੈ, ਭਾਵ, ਕਹੀ ਜਾਣ ਵਾਲੀ ਨਹੀਂ ਹੈ। ਬੱਸ ਉਸ ਰੱਬੀ ਝਰਨਾਟ ਦੇ ਛਿੜਦਿਆਂ ਸਾਰ ਅੰਗ ਅੰਗ ਥਕਤ (ਚੂਰ ਚੂਰ) ਹੋ ਜਾਂਦੇ ਹਨ। ਅਤੇ ਹੇਰਤ ਉਸਦੇ ਹਿਲੋਰ ਮਾਰਦਿਆਂ (ਕ੍ਰੋੜਾਂ-ਕਲੋਲ ਕਰਨ) ਸਾਰ (ਆਪੇ ਦੀ ਸੁਰਤ) ਭੀ ਹਿਰਾਨੀ—ਖੋਈ ਜਾਂਦੀ ਹੈ—ਗੁੰਮ ਹੋ ਜਾਂਦੀ ਹੈ, ਜਿਵੇਂ ਬੂੰਦ ਸਮੁੰਦਰ ਵਿਚ ਮਿਲ ਕੇ ਆਪਾ ਗਵਾ ਕੇ ਸਾਗਰ ਰੂਪ ਹੋ ਜਾਂਦੀ ਹੈ, ਤਿਵੇਂ ਹੀ ਇਹ ਭੀ ਆਪਾ ਗਵਾ ਕੇ ਸ੍ਰਬੰਗ (ਸਮੁੱਚੀ) ਹੀ ਉਸ ਵਿਚ ਅਭੇਦ ਹੋ ਜਾਂਦੀ ਹੈ।੯੬।

***ਭਾਵਾਰਥ :*** ਜਦੋਂ ਸਮੁੱਚਾ ਵੀਚਾਰ ਕਰਕੇ ਵੇਖਿਆ ਜਾਵੇ ਤਾਂ ਉਸ ਰੱਬ ਦੇ ਕੌਤਕਾਂ ਦੀ ਕਥਾ ਅਕੱਥ ਹੈ, ਰੋਮ ਰੋਮ ਕਰਕੇ ਉਸਨੂੰ ਅਨੁਭਵ ਕਰਨ ਵਾਲਾ ਥਕਤ ਹੋ ਰਿਹਾ ਹੈ, ਵੇਖਦੇ ਵੇਖਦੇ ਹੈਰਾਨ ਹੈ।

ਜਿਵੇਂ ਬੂੰਦ ਤੇ ਸਾਗਰ ਦੀ ਅਵਸਥਾ ਹੈ ਇਸੇ ਤਰ੍ਹਾਂ ਸਾਰੇ ਅੰਗ ਬੂੰਦ ਹਨ ਅਤੇ ਉਹ ਸਾਗਰ ਰੂਪ ਹੋ ਕੇ ਸਾਰੇ ਸਰੀਰਾਂ ਵਿਚ ਸਮਾਇਆ ਹੋਇਆ ਹੈ।

ਪ੍ਰ: ਭਾਈ ਸਾਹਿਬ ਜੀਉ! ਉਸ ਕਾਦਰ ਨੇ ਆਪਣੀ ਕੁਦਰਤ ਦੁਆਰੇ ਅਨੇਕਾਂ ਹੀ ਭਿੰਨ ਭਿੰਨ ਪਦਾਰਥ ਰਚੇ

ਹਨ, ਜਿਨ੍ਹਾਂ ਦੀ ਪ੍ਰਾਪਤੀ ਦੇ ਅਸਥਾਨ ਭੀ ਵੱਖੋ ਵੱਖ ਹਨ ਤੇ ਜਿਨ੍ਹਾਂ ਨੂੰ ਵੱਖਰੇ ਵੱਖਰੇ ਥਾਵਾਂ ਤੋਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਪਰ ਜਿਸ ਪ੍ਰੇਮ ਪਦਾਰਥ ਦਾ ਆਪ ਜੀ ਜ਼ਿਕਰ ਕਰਦੇ ਹੋ ਦੱਸੋਗੇ ਕਿ ਉਸਦੀ ਪ੍ਰਾਪਤੀ ਦਾ ਅਸਥਾਨ ਕਿਹੜਾ ਹੈ, ਜਿਥੋਂ ਉਸਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ ?

ਉ: ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੁਆਰੇ ਇਸ ਪ੍ਰੇਮ ਪਦਾਰਥ ਦੀ ਪ੍ਰਾਪਤੀ ਦਾ ਪਵਿੱਤ੍ਰ ਅਸਥਾਨ ਇਕ ਸਾਧ ਸੰਗਤ ਹੀ ਦਿੱਸ ਆਇਆ ਹੈ। ਇਸ ਸਾਧ ਸੰਗ ਦੀ ਮਹਾਨ ਮਹਿਮਾ ਦਾ ਬੋਧ ਭੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਹਾਸਲ ਹੁੰਦਾ ਹੈ ਕਿ ਇਥੋਂ ਮਨੁੱਖ ਨੂੰ ਕਿਸ ਕਿਸ ਦੁਰਲੱਭ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ ਕਿ ਫ਼ੁਰਮਾਨ ਹੈ:

ਸਾਧ ਕੈ ਸੰਗਿ ਮੁਖ ਊਜਲ ਹੋਤ ॥
ਸਾਧ ਸੰਗਿ ਮਲੁ ਸਗਲੀ ਖੋਤ ॥
ਸਾਧ ਕੈ ਸੰਗਿ ਮਿਟੈ ਅਭਿਮਾਨੁ ॥
ਸਾਧ ਕੈ ਸੰਗਿ ਪ੍ਰਗਟੈ ਸੁ ਗਿਆਨੁ ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥
ਸਾਧ ਸੰਗਿ ਸਭੁ ਹੋਤ ਨਿਬੇਰਾ ॥
ਸਾਧ ਕੈ ਸੰਗਿ ਪਾਏ ਨਾਮ ਰਤਨੁ ॥
ਸਾਧ ਕੈ ਸੰਗਿ ਏਕ ਊਪਰਿ ਜਤਨੁ ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥
ਸਾਧ ਕੈ ਸੰਗਿ ਅਗੋਚਰੁ ਮਿਲੈ ॥
ਸਾਧ ਕੈ ਸੰਗਿ ਸਦਾ ਪਰਫੁਲੈ ॥
ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥
ਸਾਧ ਸੰਗਿ ਅੰਮ੍ਰਿਤ ਰਸੁ ਭੁੰਚਾ ॥
ਸਾਧ ਸੰਗਿ ਹੋਇ ਸਭ ਕੀ ਰੇਨ ॥
ਸਾਧ ਕੈ ਸੰਗਿ ਮਨੋਹਰ ਬੈਨ ॥
ਸਾਧ ਕੈ ਸੰਗਿ ਨ ਕਤਹੂੰ ਧਾਵੈ ॥
ਸਾਧ ਸੰਗਿ ਅਸਥਿਤਿ ਮਨੁ ਪਾਵੈ ॥
ਸਾਧ ਕੈ ਸੰਗਿ ਮਾਇਆ ਤੇ ਭਿੰਨ ॥
ਸਾਧ ਸੰਗਿ ਨਾਨਕ ਪ੍ਰਭ ਸੁ ਪ੍ਰਸੰਨ ॥੨॥

*(ਸੁਖਮਨੀ ਸਾਹਿਬ, ਪੰਨਾ ੨੭੧)*

ਇਸ ਤਰ੍ਹਾਂ ਦੇ ਉਦਾਹਰਣ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਮਿਲਦੇ ਹਨ, ਜਿਨ੍ਹਾਂ ਦੁਆਰਾ ਬੋਧ ਮਿਲਦਾ ਹੈ, ਜਿਸ ਦੁਆਰੇ ਮਨੁੱਖ ਨੂੰ ਉਸ ਮਹਾਨ ਨਿਰਮੋਲਕ ਪਦਾਰਥਾਂ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੀ ਪ੍ਰਾਪਤੀ ਕਿਸੇ ਹੋਰ ਥਾਂ ਤੋਂ ਨਹੀਂ ਮਿਲ ਸਕਦੀ। ਇਨ੍ਹਾਂ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਹੇਠ ਲਿਖੀਆਂ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ:

**ਸਾਧ ਸੰਗਿ ਗੰਗ ਮਿਲਿ,**
**ਸ੍ਰੀ ਗੁਰ ਸਾਗਰ ਮਿਲੇ,**
**ਗਿਆਨ ਧਿਆਨ ਪਰਮ ਨਿਧਾਨ**
**ਲਿਵਲੀਨ ਹੈ ॥**

***ਅਰਥ :***

(ਸਾਧ ਸੰਗਤ ਤੋਂ ਹੋਰ ਕੀ ਕੁਝ ਪ੍ਰਾਪਤ ਹੁੰਦਾ ਹੈ) ਸਾਧ ਸੰਗਿ ਗੰਗ ਮਿਲਿ—ਗੁਰਸਿੱਖਾਂ ਦੀ ਸਤਿਸੰਗਤ ਰੂਪ ਗੰਗਾ ਨਾਲ ਮਿਲਿਆਂ, ਸ੍ਰੀ ਗੁਰੂ ਕਲਿਆਨ ਸਰੂਪ ਸਤਿਗੁਰੂ ਸਮੁੰਦਰ ਦਾ ਮੇਲ ਪ੍ਰਾਪਤ ਹੋ ਜਾਂਦਾ ਹੈ। (ਜਿਥੋਂ ਫਿਰ) ਗਿਆਨ ਅਤੇ ਧਿਆਨ ਦੇ ਪਰਮ ਨਿਧਾਨ—ਪਰਮ ਭੰਡਾਰ ਰੂਪ ਸਤਿਗੁਰ ਅੰਤਰਯਾਮੀ (ਦੇ ਸਰੂਪ ਵਿਚ) ਲਿਵਲੀਨਤਾ ਹਾਸਲ ਹੋ ਜਾਂਦੀ ਹੈ।

**ਚਰਨ ਕਮਲ ਮਕਰੰਦ ਮਧੁਕਰ ਗਤਿ,**
**ਚੰਦ੍ਰਮਾ ਚਕੋਰ ਗੁਰ ਧਿਆਨ ਰਸ ਭੀਨ ਹੈ ॥**

***ਅਰਥ :***

(ਇਥੇ ਹੀ ਬੱਸ ਨਹੀਂ) ਮਧੁਕਰ ਗਤਿ—ਭੌਰੇ ਸਮਾਨ ਪ੍ਰੇਮੀ ਹੋ ਕੇ ਸਤਿਗੁਰੂ ਦੇ ਚਰਨ ਕਮਲਾਂ ਦੀ ਮਕਰੰਦ (ਧੂੜੀ ਰਸ) ਵਿਚ ਅਤੇ ਚਕੋਰ ਵਾਂਙੂ ਸਤਿਗੁਰਾਂ ਦੇ ਦਰਸ਼ਨ ਰੂਪ ਚੰਦ੍ਰਮਾ ਦੇ ਧਿਆਨ ਰਸ ਵਿਚ ਭੀਨ ਹੈ, ਭਿੱਜਿਆ ਰਹਿੰਦਾ ਹੈ—(ਭਾਵ ਤਰ ਹੋਇਆ ਰਹਿੰਦਾ ਹੈ)।

**ਸਬਦ ਸੁਰਤਿ ਮੁਕਤਾਹਲ ਅਹਾਰ ਹੰਸ,**
**ਪ੍ਰੇਮ ਪਰਮਾਰਥ ਬਿਮਲ ਜਲ ਮੀਨ ਹੈ ॥**

***ਅਰਥ :***

(ਫਿਰ ਉਹ) ਸ਼ਬਦ ਵਿਚ ਸੁਰਤ ਜੋੜਨ ਲਈ ਕੂੜਿਆਂ ਸੰਕਲਪਾਂ ਨੂੰ ਤਿਆਗ ਕੇ ਸ਼ਬਦ ਮਾਤ੍ਰ ਮੋਤੀ ਹੀ ਅਹਾਰ ਕਰਨ ਵਾਸਤੇ (ਸਦਾ ਹੀ) ਉਹ ਹੰਸ ਦੇ ਸਮਾਨ ਹੁੰਦਾ ਹੈ। ਅਤੇ ਨਿਰਮਲ ਪਦਾਰਥ, (ਜਿਸ ਅਰਥ ਤੋਂ ਪਰੇ ਹੋਰ ਕੋਈ ਪਰਯੋਜਨ ਹੋ ਹੀ ਨਹੀਂ ਸਕਦਾ) ਐਸੇ ਪਰਮ ਤੱਤ ਸਰੂਪ (ਮੁਕਤ ਪਦ) ਵਿਚ ਉਹ (ਇਤਨਾ ਉਚੇਰਾ) ਪ੍ਰੇਮ ਧਾਰਨ ਕਰ ਲੈਂਦਾ ਹੈ ਜਿਤਨਾ ਵੱਡਾ ਜਲ ਵਿਚ ਮੀਨ (ਮੱਛ) ਦਾ ਹੁੰਦਾ ਹੈ। (ਇਸ ਪ੍ਰਕਾਰ ਲਿਵਲੀਨ ਹੋਇਆਂ) ਕ੍ਰਿਪਾਲ ਕ੍ਰਿਪਾ ਦੇ ਅੰਦਰ ਸਤਿਗੁਰਾਂ ਦੀ ਕਿਰਪਾ ਦੁਆਰੇ।

**ਅੰਮ੍ਰਿਤ ਕਟਾਛ ਅਮਰਾਪਦ ਕ੍ਰਿਪਾ ਕ੍ਰਿਪਾਲ,**
**ਕਮਲਾ ਕਲਪਤਰੁ ਕਾਮਧੈਨਾਧੀਨ ਹੈ ॥੯੭॥**

***ਅਰਥ :***

(ਫਿਰ ਉਸਨੂੰ) ਅੰਮ੍ਰਿਤ-ਮਈ ਕ੍ਰਿਪਾ ਕਟਾਛਯ (ਮੇਹਰ ਭਰੀ ਅੰਮ੍ਰਿਤ ਭਰੀ ਕ੍ਰਿਪਾ ਨਿਗਾਹ ਨਾਲ ਤੱਕਣਾ) ਪ੍ਰਾਪਤ ਹੁੰਦਾ ਹੈ, ਜੋ ਅਮਰਾਪਦ (ਅਬਿਨਾਸੀ ਪਦ) ਦੀ ਪ੍ਰਾਪਤੀ ਦਾ ਕਾਰਨ ਹੈ, ਅਤੇ (ਜਿਸ ਕ੍ਰਿਪਾ ਕਟਾਖ੍ਯ ਦੇ) ਕਮਲਾ-ਲੱਛਮੀ, ਕਲਪਤਰੁ—ਸੁਰਗੀ ਨੰਦਨ ਬਨ ਦਾ ਭੂਖਣ ਰੂਪ ਕਾਮਨਾ ਪੂਰੀਆਂ ਕਰਨਹਾਰਾ ਬ੍ਰਿਛ, ਅਰ ਕਾਮਧੇਨ—ਕਾਮਨਾ ਪੂਰੀਆਂ ਕਰਨਹਾਰੀ ਸੁਰਗੀ ਗਊ ਸਭ ਹੀ ਅਧੀਨ ਹਨ।੯੭।

***ਭਾਵਾਰਥ :*** ਬਖ਼ਸ਼ਸ਼ਾਂ ਦੇ ਘਰ ਕ੍ਰਿਪਾਲੂ ਸਤਿਗੁਰੂ ਜੀ ਦੀ ਕ੍ਰਿਪਾ ਭਰੀ ਅੰਮ੍ਰਿਤ-ਮਈ ਦ੍ਰਿਸ਼ਟੀ ਉਹ ਅਮਰਪਦ ਵੀ ਬਖ਼ਸ਼ਣ ਵਾਲੀ ਹੈ, ਅਤੇ ਕਮਲਾ ਲੱਛਮੀ ਕਪਲ ਬ੍ਰਿਛ ਤੇ ਕਾਮਧੇਨ ਇਹ ਸਾਰੀਆਂ ਤਾਕਤਾਂ ਉਸ ਅਮਰਾ ਪਦ ਦੇ ਅਧੀਨ ਹਨ, ਇਹ ਸਾਰੀ ਦੀ ਸਾਰੀ ਬਖ਼ਸ਼ਸ਼ ਸਾਧ ਸੰਗਤ ਦੁਆਰੇ ਹੀ ਪ੍ਰਾਪਤ ਹੋ ਜਾਂਦੀ ਹੈ। ਇਸ ਲਈ ਹਰ ਪ੍ਰਾਣੀ ਮਾਤ੍ਰ ਨੂੰ ਸਦਾ ਹੀ ਸਾਧ ਸੰਗਤ ਦਾ ਧਾਰਨੀ ਹੋਣਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਖੰਡਾਂ ਬ੍ਰਹਮੰਡਾਂ ਦੇ ਮਾਲਕ ਪ੍ਰਮੇਸ਼ਰ ਦੀ ਵੀਚਾਰ ਆਪ ਜੀ ਕਈ ਵਾਰ ਸੁਣਾਇਆ ਕਰਦੇ ਹੋ, ਉਸਦਾ ਪੂਰਨ ਰੂਪ ਵਿਚ ਖੁਲਾਸਾ ਸੁਣਾਉਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਉਸ ਬਾਰੇ ਸਹੀ ਸਹੀ ਗਿਆਨ ਹੋ ਸਕੇ ? ਤਾਂ ਭਾਈ ਸਾਹਿਬ ਜੀ ਅਗਲੀਆਂ ਕੁਝ ਸਤਰਾਂ ਵਿਚ ਉਨ੍ਹਾਂ ਪ੍ਰਸ਼ਨ-ਕਰਤਾ ਸੱਜਣਾਂ ਨੂੰ ਉੱਤਰ ਦੇਂਦੇ ਹਨ :

**ਉ: ਏਕ ਬ੍ਰਹਮਾਂਡ ਕੇ ਬਿਥਾਰ ਕੀ ਅਪਾਰ ਕਥਾ,**
**ਕੋਟਿ ਬ੍ਰਹਮਾਂਡ ਕੋ ਨਾਇਕੁ ਕੈਸੇ ਜਾਨੀਐ ॥**

***ਅਰਥ :***

(ਹੇ ਭਾਈਓ! ਜਦੋਂ ਮੈਂ ਉਸ ਪਰੀਪੂਰਨ ਪ੍ਰਮੇਸ਼ਰ ਦੀ ਸ਼ਕਤੀ ਬਾਰੇ ਕੁਝ ਕਹਿਣਾ ਭੀ ਚਾਹੁੰਦਾ ਹਾਂ ਤਾਂ ਮੇਰੀ ਉਸਦੇ ਪਸਰੇ ਹੋਏ ਸਾਰੇ ਪਸਾਰੇ ਵੱਲ ਨਜ਼ਰ ਜਾਂਦੀ ਹੈ ਤਾਂ ਮੇਰੇ ਦ੍ਰਿਸ਼ਟੀਗੋਚਰ ਉਸਦੀ ਅਗਾਧ ਬੋਧਤਾ ਦਾ ਚਾਨਣ ਹੁੰਦਾ ਹੈ ਕਿ ਜਿਸ ਦੇ) ਇਕ ਬ੍ਰਹਮੰਡ ਦੇ ਬਿਸਥਾਰ (ਪਸਾਰੇ) ਦੀ ਕਥਾ ਦਾ ਪਾਰਾਵਾਰ ਹੀ ਨਹੀਂ ਪਾਇਆ ਜਾ ਸਕਦਾ। ਤਾਂ ਕ੍ਰੋੜਾਂ ਬ੍ਰਹਮੰਡਾਂ ਦੇ ਰਚਨਹਾਰੇ ਨਾਇਕ (ਮਾਲਕ-ਸੁਾਮੀ) ਦੇ ਪਾਰਾਵਾਰ ਨੂੰ ਕਿਸ ਪ੍ਰਕਾਰ ਜਾਣ ਸਕੀਏ ? (ਭਾਵ ਨਹੀਂ ਜਾਣਿਆ ਜਾਂਦਾ)।

**ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ,**
**ਸੂਖਮ ਸਥੂਲ ਮੂਲ, ਕੈਸੇ ਪਹਿਚਾਨੀਐ ॥**

***ਅਰਥ :***

(ਇਥੇ ਹੀ ਬੱਸ ਨਹੀਂ) ਘਟਿ (ਸਰੀਰ) ਘਟਿ (ਅੰਤਾਕਰਣ—ਰਿਦਾ) ਸੋ ਉਹ ਸਰੀਰ ਸਰੀਰ ਰਾਹੀਂ ਅਰੁ ਹਰ ਇਕ ਅੰਤਾਕਰਣ (ਰਿਦੇ—ਅੰਦਰ ਵੱਸ ਰਿਹਾ ਹੈ) ਅਉ (ਅਤੇ) ਸਰਬ ਨਿਰੰਤਰਿ (ਸਾਰਿਆਂ ਵਿਚ ਅਭੇਦ ਹੋ ਰਿਹਾ, ਸਭ ਦਾ ਸਰੂਪ ਹੋ ਕੇ ਭਾਸ ਰਿਹਾ) ਹੈ। ਇਸ ਲਈ ਸਾਰੇ ਸਥੂਲ ਸੂਖਮ ਦੇ ਮੂਲ (ਕਾਰਨ ਦਾ ਮੁੱਢ) ਨੂੰ ਕਿਸਤਰ੍ਹਾਂ ਕੁੱਝ ਨਿਆਰਾ ਕਰਕੇ ਪਛਾਣ ਸਕੀਏ ? (ਭਾਵ ਨਹੀਂ ਪਛਾਣਿਆ ਜਾ ਸਕਦਾ)।

**ਨਿਰਗੁਨ ਅਦ੍ਰਿਸਟ ਦ੍ਰਿਸਟਿ ਮੈ ਨਾਨਾ ਪ੍ਰਕਾਰ,**
**ਅਲਖ ਲਖਿਓ ਨ ਜਾਇ, ਕੈਸੇ ਉਰਿ ਆਨੀਐ ॥**

***ਅਰਥ :***

(ਫਿਰ ਮੈਂ ਦੇਖਦਾ ਹਾਂ ਕਿ) ਨਿਰਗੁਨ ਅਦ੍ਰਿਸਟ—ਨਿਰਗੁਨ ਸਰੂਪ ਤਾਂ ਉਸਦਾ ਹੋਇਆ ਹੀ ਦ੍ਰਿਸ਼ਟੀ ਤੋਂ ਅਗੋਚਰ (ਪਰ ਜਿਹੜਾ) ਦ੍ਰਿਸਟਿ ਮੈ—ਦ੍ਰਿਸ਼ਟੀ ਵਿਚ (ਹੋਣਹਾਰਾ) ਸਾਕਾਰ ਸਰੂਪ ਸਰਗੁਨ ਹੈ (ਉਹ) ਨਾਨਾ ਪ੍ਰਕਾਰ ਦਾ ਹੋ ਕੇ ਭਾਸ ਰਿਹਾ ਹੈ, ਜਿਸ ਕਰਕੇ ਅਸਲ ਸਰੂਪ ਵਿਚ ਲਖਿਆ ਨਹੀਂ ਜਾ ਸਕਦਾ। ਤਾਂ ਤੇ ਉਸ ਅਲਖ ਸਰੂਪ ਨੂੰ ਕਿਸ ਪ੍ਰਕਾਰ ਉਰਿ (ਹਿਰਦੇ) ਅੰਦਰ ਲਿਆ ਸਕੀਏ ? ਭਾਵ—ਉਹ ਬੁਧੀ ਮਨ ਅਰੁ ਇੰਦ੍ਰੀਆਂ ਦੁਾਰੇ ਕਿਸੇ ਪ੍ਰਕਾਰ ਭੀ ਜਾਣਿਆ, ਪਛਾਣਿਆ ਜਾਂ ਧਿਆਨਿਆ ਨਹੀਂ ਜਾ ਸਕਦਾ।

**ਸਤਿ ਰੂਪ ਸਤਿਨਾਮ**
**ਸਤਿਗੁਰ ਗਿਆਨ ਧਿਆਨ,**
**ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ ॥੯੮॥**

***ਅਰਥ :***

(ਉਸ ਮਾਲਕ ਦੇ ਸਹੀ ਸਰੂਪ ਨੂੰ ਕਿਵੇਂ ਜਾਣਿਆ ਜਾਏ ? ਮੇਰਾ ਤਾਂ ਨਿਸਚਾ ਹੈ ਕਿ) ਜੇਕਰ ਸਤਿਗੁਰਾਂ ਤੋਂ ਸਤਿਨਾਮ ਨੂੰ ਪ੍ਰਾਪਤ ਕਰਕੇ ਸਤਿ ਸਰੂਪ ਦੇ ਗਿਆਨ ਸੰਜੁਗਤ ਆਪਣੇ ਆਪ ਨੂੰ ਬਣਾ ਕੇ ਉਸਦੇ ਧਿਆਨ ਪਰਾਇਣ ਹੋਈਏ ਤਾਂ, ਸਰਬਾਤਮ ਕੈ—ਸਰਬ ਆਤਮ

ਰੂਪਤਾ ਕਰਕੇ (ਸਭ ਦਾ ਆਪਾ ਰੂਪ ਹੋਏ ਉਸ) ਪੂਰਨ ਬ੍ਰਹਮ ਨੂੰ ਮਾਨੀਐ ਜਿਉਂ ਕਾ ਤਿਉਂ ਨਿਸਚੇ ਕਰ ਲਈਦਾ ਹੈ।੯੮।

**ਭਾਵਾਰਥ :** ਜੋ ਨਿਰਗੁਨ ਸਰੂਪ ਹੋਣ ਕਰਕੇ ਨਜ਼ਰ ਨਹੀਂ ਆਉਂਦਾ ਉਹ ਅਨੇਕ ਤਰ੍ਹਾਂ ਦਾ ਰੂਪ ਧਾਰਨ ਵਾਲਾ ਜੋ ਮਾਲਕ ਹੈ, ਉਸਦਾ ਰੂਪ ਸਤਿ ਹੈ, ਨਾਮ ਸਤਿ ਹੈ, ਉਸੇ ਪੂਰਨ ਬ੍ਰਹਮ ਨੂੰ ਹੀ ਸਾਰੇ ਆਤਮਾ ਕਰਕੇ ਮੰਨਣਾ ਚਾਹੀਦਾ ਹੈ, ਜੋ ਘਟਾ ਘਟਾ ਅੰਦਰ ਵਿਆਪਕ ਹੈ, ਉਸ ਦੀ ਲਖਤਤਾ ਪੂਰਨ ਸਤਿਗੁਰਾਂ ਦ੍ਵਾਰਾ ਹੀ ਹੋਇਆ ਕਰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਪਰੀਪੂਰਨ ਪ੍ਰਮੇਸ਼ਰ ਦੇ ਗਿਆਨ ਦਾ ਵੀਚਾਰ ਆਪ ਜੀ ਕਥਨ ਕਰਦੇ ਹੋ ਉਸਦੇ ਸਰਬਾਤਮ ਸਰੂਪ ਦੀ ਲਖਤਤਾ ਦਾ ਸਹੀ ਸਾਧਨ ਕਿਹੜਾ ਹੈ, ਜਿਸ ਸਾਧਨਾ ਨੂੰ ਕਰਦੇ ਹੋਏ ਅਸੀਂ ਉਸ ਨੂੰ ਪ੍ਰਾਪਤ ਕਰ ਸਕੀਏ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦ੍ਵਾਰੇ ਇਹੋ ਹੀ ਬੋਧ ਮਿਲਿਆ ਹੈ ਕਿ ਉਸ ਪਰੀਪੂਰਨ ਬ੍ਰਹਮ ਦੀ ਲਖਤਤਾ ਕੇਵਲ ਪੂਰਨ ਗੁਰੂ ਦੀ ਕ੍ਰਿਪਾ ਦੁਆਰੇ ਹੀ ਹੋ ਸਕਦੀ ਹੈ, ਇਸੇ ਭਾਵ ਨੂੰ ਗੁਰਬਾਣੀ ਦ੍ਵਾਰੇ ਦਰਸਾਇਆ ਗਿਆ ਹੈ, ਜਿਵੇਂ ਕਿ ਫ਼ੁਰਮਾਨ ਹੈ :

ਪੂਰੈ ਸਤਿਗੁਰਿ ਸੋਝੀ ਪਾਈ॥
ਏਕੋ ਨਾਮੁ ਮੰਨਿ ਵਸਾਈ॥ *(ਮਾਰੂ ਮ: ੩, ਪੰਨਾ ੧੦੫੪)*

ਜਹ ਦੇਖਾ ਤੂ ਸਭਨੀ ਥਾਈ॥
ਪੂਰੈ ਗੁਰਿ ਸਭ ਸੋਝੀ ਪਾਈ॥ *(ਮਾਰੂ ਮ: ੩, ਪੰਨਾ ੧੦੫੨)*

ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ॥
*(ਸ੍ਰੀਰਾਗੁ ਮ: ੫, ਪੰਨਾ ੪੬)*

ਪੂਰੈ ਸਤਿਗੁਰਿ ਦੀਆ ਦਿਖਾਇ॥
ਅਪੁਨੇ ਸਤਿਗੁਰ ਕਉ ਸਦ ਬਲਿ ਜਾਈ॥
*(ਧਨਾਸਰੀ ਮ: ੩, ਪੰਨਾ ੬੬੩)*

ਪੂਰੈ ਸਤਿਗੁਰਿ ਦੀਆ ਬਿਸਾਸ॥
ਨਾਨਕ ਹੋਏ ਦਾਸਨਿ ਦਾਸ॥੪॥੭॥੧੮॥
*(ਰਾਮਕਲੀ ਮ: ੫, ਪੰਨਾ ੮੮੮)*

ਪੂਰੈ ਸਤਿਗੁਰਿ ਦੀਆ ਬੁਝਾਇ॥੧॥
ਦਾਸਾ ਕਾ ਦਾਸੁ ਵਿਰਲਾ ਕੋਈ ਹੋਇ॥
*(ਬਸੰਤੁ ਮ: ੩, ਪੰਨਾ ੧੧੭੪)*

ਸਚਾ ਸਉਦਾ ਵਿਰਲਾ ਕੋ ਪਾਏ॥
ਪੂਰਾ ਸਤਿਗੁਰੁ ਮਿਲੈ ਮਿਲਾਏ॥
*(ਮਾਰੂ ਮ: ੧, ਪੰਨਾ ੧੦੩੬)*

ਇਸ ਭਾਵ ਨੂੰ ਗੁਰਬਾਣੀ ਵਿਚ ਅਸੀਂ ਕਈ ਥਾਵਾਂ 'ਤੇ ਪੜ੍ਹਦੇ ਹਾਂ ਕਿ ਉਸ ਪਰੀਪੂਰਨ ਪ੍ਰਮੇਸ਼ਰ ਦੀ ਪੂਰਨ ਲਖਤਤਾ ਪੂਰੇ ਗੁਰੂ ਦੁਆਰੇ ਹੀ ਹੋ ਸਕਦੀ ਹੈ, ਜਿਸ ਤੋਂ ਪ੍ਰੇਰਤ ਹੋ ਮੈਂ ਇਸੇ ਭਾਵ ਨੂੰ ਅਗਲੀਆਂ ਸਤਰਾਂ ਵਿਚ ਉੱਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਗੁਰ ਪੂਰਨ ਸਰਬ-ਮਈ,**
**ਪੂਰਨ ਕ੍ਰਿਪਾ ਕੈ ਪਰਿ-ਪੂਰਨ ਕੈ ਜਾਨੀਐ॥**

***ਅਰਥ :***

(ਉਸ ਨੂੰ ਕਿਵੇਂ ਜਾਣ ਸਕੀਦਾ ਹੈ ? ਦੂਰ ਦਰਸ਼ੀ ਦ੍ਰਿਸ਼ਟੀ ਰਾਹੀਂ ਤੱਕਿਆਂ ਇਉਂ ਹੀ ਨਜ਼ਰ ਆਉਂਦਾ ਹੈ ਕਿ) ਪੂਰਨ ਬ੍ਰਹਮ ਸਰੂਪ ਪੂਰਨ ਗੁਰੂ ਦੀ ਪੂਰਨ ਕਿਰਪਾ ਰਾਹੀਂ ਸਰਬ-ਮਈ—(ਸਰਬ ਸਰੂਪ ਰੂਪ) ਨੂੰ। ਪਰਿ-ਪੂਰਨ— ਪਰੀਪੂਰਣ (ਸਰਬਤ੍ਰ—ਸਰਬ ਠੌਰ ਸਭ ਜੜ ਜੰਗਮ ਵਿਚ ਰਮਿਆ ਹੋਇਆ) ਜਾਣ ਸਕੀਦਾ ਹੈ।

**ਦਰਸ ਧਿਆਨ ਲਿਵ ਏਕ ਅਉ ਅਨੇਕ ਮੇਕ,**
**ਸਬਦ ਬਿਬੇਕ ਟੇਕ ਏਕੈ ਉਰਿ ਆਨੀਐ॥**

***ਅਰਥ :***

(ਉਸਨੂੰ ਹੋਰ ਕੀ ਕੁਝ ਕਰਨਾ ਲੋੜੀਦਾ ਹੈ ?)। (ਫਿਰ) ਗੁਰੂ ਦੇ ਉਪਦੇਸ਼ੇ ਮਾਰਗ ਅਨੁਸਾਰ, ਦਰਸ ਧਿਆਨ ਲਿਵ ਏਕ ਅਉ ਅਨੇਕ ਮੇਕ—ਜੋ ਕੁਝ ਭੀ ਦਿੱਸਦਾ ਪਦਾਰਥ ਸਾਰਾ ਨਿਗਾਹ ਵਿਚ ਦੀ ਲੰਘੇ, ਉਸ ਵਿਚ ਇਕ (ਵਾਹਿਗੁਰੂ ਦਾ ਪ੍ਰਕਾਸ਼) ਹੀ ਅਨੇਕਾਂ ਵਿਚ ਮੇਕ—ਮਿਲੇ ਹੋਏ ਦੀ ਲਿਵ (ਤਾਰ) ਲਗਾਈ ਰੱਖੇ ਅਤੇ ਐਸਾ ਹੀ ਸਬਦ ਬਿਬੇਕ—ਸ਼ਬਦ ਮਾਤ੍ਰ ਕਰਕੇ (ਬਾਣੀ ਦ੍ਵਾਰੇ) ਜਿਸਦਾ ਭੀ ਬਿਬੇਕ—ਵੀਚਾਰ ਯਾ ਗਿਆਨ ਪ੍ਰਾਪਤ ਹੋ ਸਕਦਾ ਹੈ (ਉਸ ਸਾਰੇ ਨਾਮ ਰੂਪ ਪ੍ਰਪੰਚ ਵਿਚ) ਇਕ ਮਾਤ੍ਰ ਸੱਤਾ ਸਰੂਪ ਦੀ ਟੇਕ (ਨਿਸਚਾ) ਹੀ, ਉਰਿ ਆਨੀਐ— (ਹਿਰਦੇ) ਅੰਦਰ ਲਿਆਵੇ।

**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ,**
**ਪੇਖਤਾ ਬਕਤਾ ਸ੍ਰੋਤਾ ਏਕੈ ਪਹਿਚਾਨੀਐ॥**

***ਅਰਥ :***

ਭਾਵ ਹੈ—ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲ—ਜਿਸ (ਅਨੁਭਵ ਦੇ) ਟਿਕਾਣੇ ਉਪਰ ਦ੍ਰਿਸ਼ਟੀ ਤੇ ਦਰਸ਼ਨ ਮਿਲਦੇ ਹਨ ਅਤੇ ਜਿਸ (ਉਸੇ) ਹੀ ਟਿਕਾਣੇ ਸ਼ਬਦ ਅਤੇ ਸੁਰਤਿ

(ਸਰਵਣ ਸ਼ਕਤੀ) ਦਾ ਮਿਲਾਪ ਹੁੰਦਾ ਹੈ। ਉਥੇ (ਉਸ ਟਿਕਾਣੇ) ਪੇਖਤ ਪੇਖਨਹਾਰਾ—(ਦੇਖਣ ਵਾਲਾ) ਬਕਤਾ (ਬੋਲਣਹਾਰਾ) ਅਰ ਸ੍ਰੋਤਾ (ਸੁਣਨ ਵਾਲਾ) ਕੇਵਲ ਇਕ ਮਾਤ੍ਰ ਚੈਤੰਨਯ ਸਰੂਪ ਆਤਮਾ ਹੀ (ਅਨੁਭਵ) ਪਹਿਚਾਨੀਐ—ਪਛਾਣੀਦਾ ਹੈ।

**ਸੂਖਮ ਸਥੂਲ ਮੂਲ ਗੁਪਤ ਪ੍ਰਗਟ ਠਟ,**
**ਨਟ ਵਟ ਸਿਮਰਨ ਮੰਤ੍ਰ ਮਨੁ ਮਾਨੀਐ ॥੯੯॥**

***ਅਰਥ :***

(ਆਖ਼ਰ ਉਸਦੀ ਮਾਨਸਕ ਅਵਸਥਾ ਕਿਥੇ ਪੁੱਜ ਜਾਂਦੀ ਹੈ ? ਉਹ ਆਖ਼ਰ ਵੇਖਦਾ ਹੈ ਕਿ) ਸਥੂਲ ਸੂਖਮ ਦਾ ਮੂਲ (ਮੁੱਢ) ਉਹ ਅਤੇ ਗੁਪਤ ਪ੍ਰਗਟ (ਅੰਦਰ ਬਾਹਰ ਵਰਤਣਹਾਰਾ) ਠਟ—ਠਾਠ (ਪਸਾਰਾ) ਸਭ ਨਟ ਵਟ—ਓਹੀ ਨਟ ਵਟ—ਨਟ ਦੀ ਨਿਆਈਂ (ਸਭ ਕੁਝ ਬਣ ਕੇ ਭੀ ਸਭ ਤੋਂ ਅਸੰਗ ਨਿਆਰਾ ਰਹਿ ਕੇ) ਖੇਲ ਰਿਹਾ ਹੈ। (ਪਰ) ਸਿਮਰਨ ਮੰਤ੍ਰ ਮਨੁ ਮਾਨੀਐ—ਜੇਕਰ ਸਤਿਗੁਰਾਂ ਦੇ ਉਪਦੇਸ਼ੇ ਮੰਤ੍ਰ ਨੂੰ ਸਿਮਰਨ ਕਰੀਏ ਤਦ ਹੀ ਇਸ ਗੱਲ ਉਪਰ ਮਨ ਮੰਨਦਾ ਅਰਥਾਤ ਨਿਸਚਾ ਲਿਆਉਂਦਾ ਹੈ।੯੯।

***ਭਾਵਾਰਥ :*** ਜੋ ਸੂਖਮ ਤੇ ਸਥੂਲ ਦਾ ਕਾਰਨ ਹੈ, ਉਹ ਗੁਪਤ ਤੇ ਪ੍ਰਗਟ ਰੂਪ ਬਣਾ ਕੇ ਨਟੂਏ ਵਾਂਗ ਸਾਰੇ ਖੇਲ ਕਰ ਰਿਹਾ ਹੈ, ਪਰ ਗੁਰਮੰਤ੍ਰ ਦਾ ਸਿਮਰਨ ਕਰਨ ਦੁਆਰਾ ਹੀ ਉਸਨੂੰ ਮਨ ਦੇ ਅੰਦਰ ਮੰਨ ਲਈਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ, ਸਾਰੇ ਸੰਸਾਰ ਭਰ ਦੇ ਲੋਕਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਉਨ੍ਹਾਂ ਵਿਚੋਂ ਕਈ ਬਹੁਤ ਦੂਰੀ ਦੇ ਅਤੇ ਬਹੁਤ ਸਾਰੇ ਮਿੱਤਰ ਨਜ਼ਦੀਕੀ ਹੋਣ ਦਾ ਦਾਅਵਾ ਭੀ ਕਰਦੇ ਹਨ, ਪਰ ਤੁਸੀਂ ਗੁਰਮਤ ਅਨੁਸਾਰ ਜਾਣਕਾਰੀ ਦਿਓ ਕਿ ਇਨ੍ਹਾਂ ਸਾਰਿਆਂ ਵਿਚੋਂ ਕਿਸਨੂੰ ਨੇੜਤਾ ਦਿੱਤੀ ਜਾ ਸਕਦੀ ਹੈ ?

**ਉ:** ਹੇ ਭਾਈਓ ! ਮੈਨੂੰ ਤਾਂ ਇਸ ਪੱਖ ਵਿਚ ਵੀਚਾਰ ਕਰਦਿਆਂ ਹੋਇਆਂ ਬਾਣੀ ਦੁਆਰਾ ਜੋ ਬੋਧ ਮਿਲ ਸਕਿਆ ਹੈ ਉਹ ਇਹੋ ਹੈ ਕਿ ਗੁਰਸਿੱਖ ਤੇ ਸਾਧ ਸੰਗਤ ਦਾ ਜੋ ਨਜ਼ਦੀਕੀ ਤੇ ਸੱਚਾ ਰਿਸ਼ਤਾ ਹੈ, ਇਸਦੇ ਮੁਕਾਬਲੇ ਵਿਚ ਹੋਰ ਕੋਈ ਭੀ ਦੁਨਿਆਵੀ ਰਿਸ਼ਤਾ ਨਹੀਂ ਵੇਖਣ ਵਿਚ ਆਉਂਦਾ, ਇਸ ਪੱਖ ਨੂੰ ਪ੍ਰਗਟਾਉਣ ਲਈ ਬਾਣੀ ਰਾਹੀਂ ਇਹੋ ਉਪਦੇਸ਼ ਮਿਲਦਾ ਹੈ, ਜਿਵੇਂ ਕਿ :

ਮਾਤ ਪਿਤਾ ਬਨਿਤਾ ਸੁਤ ਸੰਪਤਿ
ਅੰਤਿ ਨ ਚਲਤ ਸੰਗਾਤ ॥
ਕਹਤ ਕਬੀਰੁ ਰਾਮ ਭਜੁ ਬਉਰੇ
ਜਨਮੁ ਅਕਾਰਥ ਜਾਤ ॥

*(ਸਾਰਗ ਬਾਣੀ ਕਬੀਰ ਜੀ, ਪੰਨਾ ੧੨੫੨)*

ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥

*(ਸਿਰੀ ਰਾਗੁ ਮ : ੫, ਪੰਨਾ ੪੯)*

ਮਾਤ ਪਿਤਾ ਸੁਤ ਸਾਥਿ ਨ ਮਾਇਆ ॥
ਸਾਧ ਸੰਗਿ ਸਭੁ ਦੂਖੁ ਮਿਟਾਇਆ ॥੧॥

*(ਬਿਲਾਵਲੁ ਮ: ੫, ਪੰਨਾ ੮੦੪)*

ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥

*(ਸਿਰੀ ਰਾਗੁ ਮ : ੧, ਪੰਨਾ ੭੫)*

ਮਾਤ ਪਿਤਾ ਸੁਤ ਬੰਧ ਜਨ
ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ
ਡਾਰਿ ਅਗਨਿ ਮੈ ਦੀਨਾ ॥੧॥
ਜੀਵਤ ਲਉ ਬਿਉਹਾਰੁ ਹੈ
ਜਗ ਕਉ ਤੁਮ ਜਾਨਉ ॥
ਨਾਨਕ ਹਰਿ ਗੁਨ ਗਾਇ ਲੈ
ਸਭ ਸੁਫਨ ਸਮਾਨਉ ॥੨॥੨॥ *(ਪੰਨਾ ੭੨੬)*

ਮਾਤ ਪਿਤਾ ਬਨਿਤਾ ਸੁਤ ਬੰਧਪ
ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥

*(ਜੈਤਸਰੀ ਮ : ੫, ਪੰਨਾ ੭੦੦)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਸਾਬਤ ਹੁੰਦਾ ਹੈ ਕਿ ਇਸ ਸੰਸਾਰ ਦੇ ਜਿਤਨੇ ਭੀ ਮਾਇਕੀ ਸਨਬੰਧ ਹਨ, ਇਹ ਸਾਰੇ ਹੀ ਇਥੇ ਹੀ ਖ਼ਤਮ ਹੋ ਜਾਣ ਵਾਲੇ ਹਨ, ਕੇਵਲ ਇਕ ਗੁਰੂ ਤੇ ਗੁਰੂ ਜੀ ਦੀ ਸੰਗਤ ਦਾ ਸਾਥ ਹੀ ਰੱਬੀ-ਦਰਬਾਰ ਤੱਕ ਨਾਲ ਨਿਭਦਾ ਹੈ, ਇਸ ਲਈ ਸਦਾ ਸਾਧ ਸੰਗਤ ਦੇ ਸੰਗ ਵਿਚ ਜੀਵਨ ਗੁਜ਼ਾਰਦੇ ਰਹਿਣਾ ਹੀ ਜੋਗ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਅਗਲੀਆਂ ਚੰਦ ਪੰਗਤੀਆਂ ਉੱਕਰੀਆਂ ਹਨ :

**ਨਹੀ ਦਦਸਾਰ ਪਿਤਾ ਪਿਤਾਮਾ ਪਰ-ਪਿਤਾਮਾ,**
**ਸਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ ॥**

***ਅਰਥ :***

(ਗੁਰਸਿੱਖ ਜਦੋਂ ਦੂਰ-ਦਰਸ਼ੀ ਨਜ਼ਰਾਂ ਰਾਹੀਂ ਤੱਕਦਾ ਹੈ, ਤਾਂ ਉਸਨੂੰ ਇਹੋ ਦਿੱਸਦਾ ਹੈ ਕਿ)—ਨਹੀਂ ਹੈ ਦਦਸਾਰ—ਦਾਦਕੇ ਵਿਚ ਕੋਈ ਐਸਾ ਨਾਤਾ (ਸਨਬੰਧ) ਚਾਹੇ ਉਹ ਪਿਤਾ ਹੋਵੇ, ਚਾਹੇ ਪਿਤਾ (ਬਾਬਾ—ਦਾਦਾ) ਯਾ, ਪਰ ਪਿਤਾਮਾ—ਪੜ ਬਾਬਾ—ਪੜਦਾਦਾ। (ਅਤੇ ਨਾਹੀ ਹੈ ਐਸਾ ਕੋਈ) ਸਜਨ ਕੁਟੰਬ—ਇਸ ਕੋੜਮੇ ਵਿਚ ਪੁੱਤ੍ਰ ਬਾਂਧਵ—ਸਾਕ—ਸਰਬੰਧੀ ਜਾਂ ਭਰਾ ਆਦਿ।

**ਨਹੀ ਨਨਸਾਰ ਮਾਤਾ ਪਰ-ਮਾਤਾ**
**ਬ੍ਰਿਧ ਪਰ-ਮਾਤਾ,**
**ਮਾਮੂ ਮਾਮੀ ਮਾਸੀ ਔ ਮੌਸਾ**
**ਬਿਬਿਧ ਬਿਖਜਾਤਾ ਹੈ ॥**

***ਅਰਥ :***

(ਇਥੇ ਹੀ ਬੱਸ ਨਹੀਂ) ਇਵੇਂ ਹੀ, ਨਹੀਂ ਹੈ ਨਨਸਾਰ—ਨਾਨਕੇ ਘਰ ਵਿਚ ਐਸਾ ਕੋਈ ਨਾਤਾ (ਸਾਕ) ਚਾਹੇ ਉਹ ਮਾਤਾ ਹੋਵੇ, ਚਾਹੇ, ਪਰਮਾਤਾ (ਨਾਨੀ) ਜਾਂ ਬਿਰਧ—ਪਰਮਾਤਾ—ਪੜਨਾਨੀ, ਅਥਵਾ ਮਾਮੂ—ਮਾਮਾ, ਮਾਮੀ, ਮਾਸੀ, ਅਰੁ ਮੌਸਾ—ਮਾਸੜ। ਜੋ ਬਿਬਿਧਿ (ਬਹੁਤ ਕਰਕੇ) ਨਾਨਕੇ ਘਰ ਵਿਚ ਬਿਖਯਾਤ—ਪ੍ਰਸਿੱਧ (ਸਾਕ ਮੰਨੇ ਜਾਂਦੇ) ਹਨ।

**ਨਹੀ ਸਸੁਰਾਰ ਸਾਸੁ ਸਸੁਰਾ ਸਾਰੋ ਅਉ ਸਾਰੀ,**
**ਨਹੀ ਬਿਰਤੀਸੁਰ ਮੈ ਜਾਚਿਕ ਨ ਦਾਤਾ ਹੈ ॥**

***ਅਰਥ :***

(ਇਸੇ ਪ੍ਰਕਾਰ ਹੀ) ਨਹੀ ਹੈ ਸਸੁਰਾਰ—ਸੌਹਰੇ ਘਰ ਵਿਚ ਹੀ ਕੋਈ ਐਸਾ ਨਾਤਾ (ਸਰਬੰਧ) ਚਾਹੇ ਉਹ ਸਾਸੁ—ਸੱਸ ਹੋਵੇ, ਚਾਹੇ ਸੌਹਰਾ, ਸਾਰਾ—ਸਾਲਾ, ਔ (ਅਥਵਾ) ਸਾਰੀ—(ਸਾਲੀ) ਅਤੇ ਨਹੀ ਹੈ ਫੇਰ ਕੋਈ ਐਸਾ ਭੀ ਹਿਤੈਸ਼ੀ—(ਹਿਤ ਚਾਹੁਣ ਹਾਰਾ) ਚਾਹੇ ਉਹ ਬਿਰਤੀਸੁਰ ਮੈ—ਪਾਂਧਾ ਪ੍ਰੋਹਤ (ਕੁਲ ਗੁਰੂ) ਸਰੂਪ ਹੋਵੇ, ਜਾਚਿਕ—ਮੰਗਤਾ (ਧਰਮ ਦਾ ਦਾਨ ਲੈ ਕੇ ਕਮਾਈ ਸਫਲਾਨ ਦੀਆਂ ਡੀਂਗਾਂ ਮਾਰਨ ਵਾਲਾ) ਅਥਵਾ ਨਹੀਂ ਹੈ ਐਸਾ ਕੋਈ ਦਾਤਾ (ਜਜਮਾਨ) ਭੀ ਨਹੀਂ ਹੈ।

**ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ,**
**ਜੈਸਾ ਗੁਰਸਿਖ**
**ਸਾਧ ਸੰਗਤਿ ਕੋ ਨਾਤਾ ਹੈ ॥੧੦੦॥**

***ਅਰਥ :***

(ਆਖ਼ਰ ਸੱਚਾ ਰਿਸ਼ਤਾ ਕੌਣ ਹੈ ? ਸਾਧ ਸੰਗਤ ਤੇ ਗੁਰੂ ਦਾ ਨਾਤਾ ਸੱਚਾ ਹੈ, ਵੇਖਦੇ ਹਾਂ ਕਿ) ਅਸਨ—ਖਾਨ ਪਾਨ ਦੇ ਪਦਾਰਥ, ਬਸਨ—ਪਹਿਨਣ ਜੋਗ ਬਸਤ੍ਰ, (ਪਟੰਬਰ ਪਸ਼ਮੰਬਰ) ਆਦਿ, ਤਥਾ ਧਨ (ਦੌਲਤ) ਧਾਮ (ਘਰ ਘਾਟ) ਆਦਿ ਭੀ ਜੋ ਹਨ, ਉਨ੍ਹਾਂ ਵਿਚੋਂ ਭੀ ਕਿਸੇ ਵਿਚ ਕੋਈ ਸਾਥ ਨਿਭਣ ਵਾਲਾ ਨਾਤਾ ਨਹੀਂ ਦੇਖਿਆ, ਜਿਹਾ ਕਿ ਨਿਸਚੇ ਹੋ ਚੁਕਾ ਹੈ ਕਿ ਗੁਰੂ, ਸਿਖ, ਅਰੁ ਸਤਿਗੁਰਾਂ ਦੇ ਸਿੱਖਾਂ ਦੀ ਸਾਧ ਸੰਗਤ ਦਾ ਨਾਤਾ, (ਸਾਥ ਨਿਭਣ ਵਾਲਾ ਸੱਚਾ ਸਾਕ ਹੈ)।੧੦੦।

***ਭਾਵਾਰਥ :*** ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਦੂਰ-ਦਰਸ਼ੀ ਦ੍ਰਿਸ਼ਟੀ ਨਾਲ ਤੱਕਦੇ ਹਾਂ ਤਾਂ ਇਹੋ ਨਜ਼ਰ ਆਉਂਦਾ ਹੈ ਕਿ ਅੰਨ, ਕੱਪੜੇ, ਧਨ ਤੇ ਘਰ ਆਦਿਕ ਕਿਸੇ ਵਿਚ ਭੀ ਇਸ ਤਰ੍ਹਾਂ ਦਾ ਕੋਈ ਭੀ ਨਹੀਂ ਦਿੱਸਦਾ ਹੈ ਜਿਸ ਤਰ੍ਹਾਂ ਦਾ ਗੁਰਸਿੱਖਾਂ ਤੇ ਸਾਧ ਸੰਗਤ ਦਾ ਨਾਤਾ ਸੱਚਾ ਸੰਬੰਧ ਹੈ।

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਸਾਚੋ,
ਲੋਕ ਪਰਲੋਕ ਸੁਖਦਾਈ ਓਤਿ ਪੋਤਿ ਹੈ ॥੧੮੭॥

*(ਭਾਈ ਗੁਰਦਾਸ ਜੀ)*

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ ਸਾਰੇ ਸੰਸਾਰ ਭਰ ਵਿਚ ਹੀ ਨਜ਼ਰ ਮਾਰ ਕੇ ਤੱਕਦੇ ਹਾਂ, ਤਾਂ ਹਰ ਮਾਤਾ ਪਿਤਾ, ਉਹ ਭਾਵੇਂ ਕਿਸੇ ਭੀ ਜੂਨੀ ਵਿਚ ਹੈ, ਉਹ ਵੱਧ ਤੋਂ ਵੱਧ ਮੋਹ ਪਿਆਰ ਕਰਦੇ ਹੋਏ ਉਨ੍ਹਾਂ ਆਪਣੇ ਬੱਚਿਆਂ ਦੀ ਦਿਨੇ ਰਾਤ ਪਾਲਣਾ ਕਰਦੇ ਹੋਏ ਵੇਖਣ ਵਿਚ ਆਉਂਦੇ ਹਨ। ਪਰ ਜਿਥੇ ਆਪ ਜੀ ਗੁਰੂ ਤੇ ਸਿੱਖ ਦੇ ਪਿਆਰ ਦਾ ਜ਼ਿਕਰ ਕਰਦੇ ਹੋ, ਦੱਸੋਗੇ ਕਿ ਸੰਸਾਰੀ ਲੋਕਾਂ ਦੇ ਪਿਆਰ ਤੇ ਗੁਰੂ ਦੇ ਪਿਆਰ ਵਿਚ ਕੀ ਅੰਤਰਾ ਹੈ ?

**ਉ:** ਹੇ ਭਾਈਓ ! ਜਦੋਂ ਅਸੀਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਵੀਚਾਰਦੇ ਹਾਂ ਤਾਂ ਸਾਨੂੰ ਇਹੋ ਬੋਧ ਮਿਲਦਾ ਹੈ ਕਿ ਸੰਸਾਰੀ ਲੋਕਾਂ ਦਾ ਸਨੇਹ ਇਕ ਅੰਗੀ ਹੈ, ਭਾਵ ਆਪੋ ਆਪਣੀ ਗ਼ਰਜ਼ ਦੀ ਪੂਰਤੀ ਲਈ ਹੈ। ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਸੁਖ ਮੈ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੈ ॥੧॥

*(ਸੋਰਠਿ ਮ : ੯, ਪੰਨਾ ੬੩੪)*

ਇਸੇ ਤਰ੍ਹਾਂ ਹੀ ਸਾਨੂੰ ਦੁਨਿਆਵੀ ਇਕ ਅੰਗੀ ਪ੍ਰੀਤ

ਪ੍ਰਤੱਖ ਵੇਖਣ ਵਿਚ ਆਉਂਦੀ ਹੈ ਕਿ ਪਤੰਗਾ ਦੀਵੇ ਨਾਲ ਸੱਚੀ ਪ੍ਰੀਤ ਕਰਦਾ ਹੋਇਆ ਆਪਣੇ ਆਪ ਨੂੰ ਸਾੜ ਭੀ ਲੈਂਦਾ ਹੈ, ਪਰ ਦੀਵੇ ਨੂੰ ਉਸਦੇ ਸੜ ਜਾਣ ਦੀ ਕੋਈ ਭੀ ਪ੍ਰਵਾਹ ਨਹੀਂ, ਇਸੇ ਤਰ੍ਹਾਂ ਚਕੋਰ ਚੰਦ੍ਰਮਾ ਨਾਲ ਸੱਚੀ ਪ੍ਰੀਤ ਕਰਦੀ ਹੈ, ਪਰ ਚੰਦ੍ਰਮਾ ਨੂੰ ਉਸਦੇ ਪਿਆਰ ਦੀ ਕੋਈ ਭੀ ਖਿੱਚ ਨਹੀਂ ਹੈ, ਅਤੇ ਚਾਤ੍ਰਕ ਦੀ ਬੱਦਲਾਂ ਨਾਲ ਸੱਚੀ ਪ੍ਰੀਤ ਹੈ, ਪਰ ਬੱਦਲਾਂ ਨੂੰ ਉਸਦੀ ਪ੍ਰੀਤ ਦੀ ਕੋਈ ਕਦਰ ਨਹੀਂ, ਚਕਵੀ ਦੀ ਸੂਰਜ ਨਾਲ ਸੱਚੀ ਖਿੱਚ ਹੈ, ਪਰ ਚਕਵੀ ਦੀ ਸੂਰਜ ਨੂੰ ਕੋਈ ਪ੍ਰਵਾਹ ਨਹੀਂ ਹੈ, ਮੱਛੀ ਦਾ ਪਾਣੀ ਨਾਲ ਸੱਚਾ ਪਿਆਰ ਹੈ, ਪਰ ਪਾਣੀ ਨੂੰ ਮੱਛੀ ਦੇ ਪਿਆਰ ਦੀ ਕੋਈ ਭੀ ਪ੍ਰਵਾਹ ਨਹੀਂ ਹੈ। ਇਸ ਤਰ੍ਹਾਂ ਸਾਨੂੰ ਹੋਰ ਭੀ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਦੁਨਿਆਵੀ ਇਕ ਅੰਗੀ ਪ੍ਰੀਤ ਦਾ ਜ਼ਿਕਰ ਆਉਂਦਾ ਹੈ, ਪਰ ਗੁਰੂ ਤੇ ਗੁਰਸਿੱਖ ਦੀ ਦੋ ਅੰਗੀ ਪ੍ਰੀਤ ਹੈ, ਸੱਚੀ ਪ੍ਰੀਤ ਹੈ ਜੋ ਸਦਾ ਹੀ ਤੋੜ ਤੱਕ ਨਿਭਦੀ ਹੈ, ਪਰ ਕਈ ਦਿਖਾਵੇ ਦੇ ਸਿੱਖ ਭੀ ਹਨ ਜੋ 'ਝੜਿ ਝੜਿ ਪਵਦੇ ਕਚੇ ਬਿਰਹੀ' ਕਹੇ ਜਾਂਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਹੇਠ ਲਿਖੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਹੋ ਭਾਵ ਦਰਸਾਇਆ ਹੈ ਕਿ ਜਿਵੇਂ ਸੱਚੇ ਗੁਰੂ ਸਿੱਖ ਨਾਲ ਸੱਚਾ ਪਿਆਰ ਕਰਦੇ ਹਨ, ਇਸ ਤਰ੍ਹਾਂ ਨਾਮ-ਧਰੀਕ ਸਿੱਖ ਗੁਰੂ ਨਾਲ ਸੱਚਾ ਪਿਆਰ ਨਹੀਂ ਕਰਦੇ, ਜਿਵੇਂ ਕਿ :

**ਜੈਸੇ ਮਾਤ ਪਿਤਾ ਪ੍ਰਤਿਪਾਲਤ ਅਨੇਕ ਸੁਤ,**
**ਅਨਿਕ ਸੁਤਨ ਪੈ ਨ ਤੈਸੇ ਹੁਇ ਆਵਈ॥**

*ਅਰਥ :*

(ਮਾਤਾ ਪਿਤਾ ਅਤੇ ਬੱਚਿਆਂ ਦੇ ਮੋਹ ਪਿਆਰ ਵਿਚ ਕਿਤਨਾ ਕੁ ਅੰਤਰਾ ਹੈ ? ਵੇਖਦੇ ਹਾਂ ਕਿ—) ਜਿਸ ਤਰ੍ਹਾਂ ਮਾਤਾ ਪਿਤਾ ਅਨੇਕ ਹੀ ਪੁੱਤਰਾਂ ਦੀ ਪ੍ਰਤਿਪਾਲਾ (ਸੰਭਾਲ ਖ਼ਾਤ੍ਰਦਾਰੀ) ਕਰਦੇ ਹਨ, ਪਰ ਪੁੱਤਰਾਂ ਪਾਸੋਂ ਉਸ ਪ੍ਰਕਾਰ ਨਹੀਂ ਹੋ ਆਉਂਦਾ ਕਿ ਉਹ ਉਸੇ ਤਰ੍ਹਾਂ ਹੀ ਮਾਪਿਆਂ ਦੀ ਸੇਵਾ ਕਰਨ।

**ਜੈਸੇ ਮਾਤ ਪਿਤਾ ਚਿਤ ਚਾਹਤ ਹੈ ਸੁਤਨ ਕਉ,**
**ਤੈਸੇ ਨ ਸੁਤਨ ਚਿਤ ਚਾਹ ਉਪਜਾਵਈ॥**

*ਅਰਥ :*

ਜਿਸ ਤਰ੍ਹਾਂ ਮਾਪੇ ਚਿਤ ਵਿਚ ਬੱਚਿਆਂ ਨੂੰ ਲੋਚਦੇ (ਚਾਹੁੰਦੇ) ਰਹਿੰਦੇ ਹਨ, ਉਸ ਤਰ੍ਹਾਂ ਦੀ ਚਾਹਨਾ (ਮਾਪਿਆਂ ਦੀ ਖ਼ਾਤਰ) ਬੱਚਿਆਂ ਦੇ ਚਿਤਾਂ ਵਿਚ ਨਹੀਂ ਉਪਜਿਆ ਕਰਦੀ।

**ਜੈਸੇ ਮਾਤ ਪਿਤਾ ਸੁਤ ਸੁਖ ਦੁਖ ਸੋਗਾਨੰਦ,**
**ਸੁਖ ਦੁਖ ਮੈ ਨ ਤੈਸੇ ਸੁਤ ਠਹਿਰਾਵਈ॥**

*ਅਰਥ :*

ਜਿਸ ਤਰ੍ਹਾਂ ਮਾਤਾ ਪਿਤਾ ਪੁੱਤਰਾਂ ਦੇ ਸੁਖ ਦੁਖ ਵਿਆਪਿਆਂ (ਸੁਖ ਸਮੇਂ ਸੁਖੀ ਤੇ ਦੁਖ ਸਮੇਂ ਦੁਖੀ ਹੋ ਕੇ) ਅਨੰਦਵਾਨ ਤੇ ਸੋਗਾਤੁਰ ਹੋ ਜਾਇਆ ਕਰਦੇ ਹਨ, ਉਸ ਤਰ੍ਹਾਂ ਬੱਚੇ (ਮਾਪਿਆਂ ਦੇ) ਸੁਖ ਦੁਖ ਸਮੇ ਖ਼ੁਸ਼ੀ ਤੇ ਰੰਜ ਨੂੰ (ਆਪਣੇ ਅੰਦਰ) ਨਹੀਂ ਲਿਆਇਆ ਕਰਦੇ।

**ਜੈਸੇ ਮਨ ਬਚ ਕ੍ਰਮ ਸਿਖਨ ਲਡਾਵੈ ਗੁਰ,**
**ਤੈਸੇ ਗੁਰ ਸੇਵਾ**
**ਗੁਰਸਿਖ ਨ ਹਿਤਾਵਈ॥੧੦੧॥**

*ਅਰਥ :*

(ਇਸੇ ਹੀ ਤਰ੍ਹਾਂ) ਜਿਸ ਤਰ੍ਹਾਂ ਸਤਿਗੁਰੂ ਆਪਣਿਆਂ ਸਿੱਖਾਂ ਨੂੰ ਮਨ ਬਚ ਕ੍ਰਮ—ਮਨ ਬਾਣੀ ਸਰੀਰ ਕਰਕੇ ਲਡਾਵੈ—ਲਡਾਇਆ ਕਰਦੇ ਹਨ, ਭਾਵ ਮਨ ਕਰਕੇ ਉਨ੍ਹਾਂ ਦਾ ਹਿਤ ਚਿਤਾਰਦੇ ਹਨ। ਭਾਵ ਜਿਵੇਂ ਤੀਰਥ, ਲੰਗਰ, ਬਾਣੀ ਆਦਿ ਨਿਰਮਾਣ ਕਰਨ ਵਿਚ ਸਮੂੰਹ ਸਿੱਖਾਂ ਦਾ ਭਲਾ ਉਨ੍ਹਾਂ ਨੇ ਚਿਤਵਿਆ ਤੇ ਬਾਣੀ ਕਰਕੇ ਅਨੰਤ ਪ੍ਰਕਾਰ ਦੇ ਹਿਤ ਭਰੇ ਉਪਦੇਸ਼ ਕੀਤੇ, ਆਪਣੇ ਉਪਰ ਕਸ਼ਟ ਸਹਿ ਕੇ ਸਿੱਖਾਂ ਦੇ ਜਹਾਜ਼ਾਂ ਨੂੰ ਪਾਰ ਕੀਤਾ, ਜਾਂ ਸਾਖਿਆਤ ਉਨ੍ਹਾਂ ਦੇ ਕਸ਼ਟ ਅਰੁ ਤਸੀਹਿਆਂ ਨੂੰ ਸਹਾਰਿਆ, ਜਿਵੇਂ ਕਿ ਸਿੱਖ ਇਤਿਹਾਸ ਵਿਚ ਅਨੇਕਾਂ ਪ੍ਰਸੰਗਾਂ ਦੀ ਸਾਨੂੰ ਉਗਾਹੀ ਮਿਲਦੀ ਹੈ। ਪਰ ਇਸ ਪ੍ਰਕਾਰ ਸਤਿਗੁਰਾਂ ਦੀ ਸਿੱਖੀ ਦੇ ਅਸੂਲ ਪਾਲਣ ਰੂਪ ਉਨ੍ਹਾਂ ਦੀ ਆਗਿਆ ਮੰਨਣ ਰੂਪ ਸੇਵਾ ਦਾ ਜਿਉਂ ਕਾ ਤਿਉਂ ਨਿਬਾਹੁਨਾ ਗੁਰਸਿੱਖਾਂ ਨੂੰ ਪਿਆਰਾ ਨਹੀਂ ਲੱਗਦਾ ਹੈ।੧੦੧।

ਹੁਣ ਅਗਲੇ ਕਬਿੱਤ ਵਿਚ ਭਾਈ ਸਾਹਿਬ ਜੀ ਪਸ਼ੂਆਂ, ਪੰਛੀਆਂ ਦੇ ਦ੍ਰਿਸ਼ਟਾਂਤਾਂ ਦੁਆਰੇ ਅਜਿਹੇ ਆਲਸ ਕਰਨ ਵਾਲੇ ਸਿੱਖਾਂ ਨੂੰ ਸ਼ਰਮਿੰਦਿਆਂ ਕਰਕੇ ਸੇਵਾ ਕਰਨ ਲਈ ਉਤਸ਼ਾਹਤ ਕਰਦੇ ਹਨ।

**ਜੈਸੇ ਕਛਪ ਧਰਿ ਧਿਆਨ ਸਾਵਧਾਨ ਕਰੈ,**
**ਤੈਸੇ ਮਾਤ ਪਿਤਾ ਪ੍ਰੀਤਿ ਸੁਤ ਨ ਲਗਾਵਈ॥**

**ਅਰਥ :**

(ਵੇਖਣ ਵਿਚ ਆਉਂਦਾ ਹੈ ਕਿ) ਜਿਸ ਤਰ੍ਹਾਂ ਕਛਪ—ਕਛੂ ਕੁੰਮੀ (ਬਰੇਤੀ ਵਿਚ ਬੱਚੇ ਜੰਮ ਕੇ) ਧਿਆਨ ਧਾਰ ਧਾਰ ਕੇ ਉਹਨਾਂ ਨੂੰ ਸਾਵਧਾਨ (ਆਪਣੇ ਸਮਾਨ ਹੀ ਤਿਆਰ-ਬਰ-ਤਿਆਰ) ਬਣਾ ਲਿਆ ਕਰਦੀ ਹੈ, ਪਰ ਉਹ ਬੱਚੇ ਉਸੇ ਤਰ੍ਹਾਂ ਹੀ ਆਪਣੇ ਮਾਪਿਆਂ ਦੀ ਪ੍ਰੀਤੀ ਵਿਚ ਚਿਤ ਨਹੀਂ ਲਗਾਇਆ ਕਰਦੇ ਭਾਵ ਉਹ ਮਾਪਿਆਂ ਨੂੰ ਨਹੀਂ ਧਿਆਨ (ਫ਼ਿਕਰ-ਤਾਂਘ) ਵਿਚ ਵਧੇਰੇ ਨਹੀਂ ਲਿਆਇਆ ਕਰਦੇ।

**ਜੈਸੇ ਸਿਮਰਨ ਕਰਿ ਕੂੰਜ ਪਰਪਕ ਕਰੈ,**
**ਤੈਸੇ ਸਿਮਰਨ ਸੁਤ ਪੈ ਨ ਬਨਿ ਆਵਈ॥**

**ਅਰਥ :**

(ਕੂੰਜ) ਜਿਸ ਤਰ੍ਹਾਂ ਸਿਮਰਨ (ਯਾਦ ਕਰ ਕਰਕੇ) ਚਿਤਾਰ ਚਿਤਾਰ ਕੇ ਆਪਣਿਆਂ ਬੱਚਿਆਂ ਨੂੰ ਪਰਪੱਕ (ਹਜ਼ਾਰਾਂ ਕੋਹਾਂ ਦੀ ਉਡਾਰੀ ਮਾਰਨ ਲਈ ਸਮਰੱਥ) ਕਰੈ—ਬਣਾ ਲਿਆ ਕਰਦੀ ਹੈ, ਇਸ ਤਰ੍ਹਾਂ ਉਨ੍ਹਾਂ ਬੱਚਿਆਂ ਪਾਸੋਂ ਮਾਂ ਪਿਓ ਦੀ ਚਿਤਵਣੀ ਨਹੀਂ ਸਰ ਆਉਂਦੀ ਭਾਵ ਬੱਚੇ ਏਡੀ ਪ੍ਰਵਾਹ ਨਹੀਂ ਕਰਿਆ ਕਰਦੇ ਕਿ ਉਨ੍ਹਾਂ ਦੇ ਮਾਪੇ ਖ਼ਬਰੇ ਕਿਥੇ ਹਨ ਤੇ ਕਦੋਂ ਮਿਲਣਗੇ।

**ਜੈਸੇ ਗਊ ਬਛਰਾ ਕਉ ਦੁਗਧ ਪੀਆਇ ਪੋਖੈ,**
**ਤੈਸੇ ਬਛਰਾ ਨ ਗਊ ਪ੍ਰੀਤਿ ਹਿਤੁ ਲਾਵਈ॥**

**ਅਰਥ :**

ਜਿਸ ਤਰ੍ਹਾਂ ਗਊ ਆਪਣੇ ਵੱਛੇ ਨੂੰ ਦੁੱਧ ਪਿਆਲ ਪਿਆਲ ਕੇ ਪੋਖੈ—ਪੋਖਦੀ—ਪਾਲਦੀ ਹੈ, ਉਵੇਂ ਵੱਛਾ ਮਾਂ ਦੇ ਵਗ ਨਾਲ ਚਰਣ ਚੁੱਗਣ ਗਿਆਂ ਓਸ ਦੀ ਪ੍ਰੀਤੀ ਵਿਚ ਹਿਤੁ—ਨੇਹੁੰ ਲਗਾ ਕੇ ਬਿਹਬਲ ਨਹੀਂ ਹੋਇਆ ਕਰਦਾ।

**ਜੈਸੇ ਗਿਆਨ ਧਿਆਨ ਸਿਮਰਨ ਗੁਰਸਿਖ ਪ੍ਰਤਿ,**
**ਤੈਸੇ ਕੈਸੇ ਸਿਖ ਗੁਰ ਸੇਵਾ ਠਹਿਰਾਵਈ॥੧੦੨॥**

**ਅਰਥ :**

ਤੈਸੇ ਹੀ ਦਸ਼ਾ ਸਤਿਗੁਰਾਂ ਦੀ ਭੀ ਹੈ ਕਿ ਉਹ ਤਾਂ ਵਾਹਿਗੁਰੂ ਦਾ ਗਿਆਨ ਸਿਖਾਲਣ ਅਰੁ ਉਸ ਵਿਚ ਧਿਆਨ ਲਗਵਾਉਣ ਤਥਾ ਸਿੱਖਾਂ ਨੂੰ ਉਸਦੀ ਯਾਦ (ਸਿਮਰਨ) ਵਿਚ ਪਰਚੌਣ ਲਈ ਪ੍ਰੀਤ ਦਾ ਅੰਗ ਪਾਲਦੇ ਹਨ, ਪਰ ਸਿੱਖ ਸਗੋਂ ਕਿਸ ਤਰ੍ਹਾਂ ਸੇਵਾ (ਆਗਿਆ ਪਾਲਣ) ਵਿਚ ਠਹਿਰਾਵਈ (ਆਪਣੇ ਆਪ ਨੂੰ ਦ੍ਰਿੜ੍ਹ—ਸਾਵਧਾਨ ਰੱਖ ਸਕਣ) ਭਾਵ ਉਹ ਭੀ ਪਸ਼ੂਆਂ ਪੰਛੀਆਂ ਦੀ ਤਰ੍ਹਾਂ ਸੇਵਾ ਵਿਚੋਂ ਬੇ-ਪ੍ਰਵਾਹ ਹੋ ਨਿਕਲਦੇ ਹਨ, ਮਨੁੱਖ ਪੁਣੇ ਦੇ ਮਹੱਤ ਦੀ ਲਾਜ ਨਹੀਂ ਨਿਭਾ ਸਕਦੇ।੧੦੨।

***ਭਾਵਾਰਥ :*** ਜਿਸ ਤਰ੍ਹਾਂ ਦਾ ਗਿਆਨ ਸਿਖਾਲਣ, ਧਿਆਨ ਲਾਉਣ ਤੇ ਸਿਮਰਨ ਕਰਨ ਦੀ ਜਾਚ ਗੁਰੂ ਪ੍ਰੀਤੀ ਨਾਲ ਸਿੱਖ ਨੂੰ ਦੱਸਦਾ ਹੈ, ਉਸ ਤਰ੍ਹਾਂ ਦੀ ਪ੍ਰੀਤੀ ਨਾਲ ਸੇਵਾ ਕਰਨ ਵਿਚ ਸਿੱਖ ਕਿਸ ਤਰ੍ਹਾਂ ਠਹਿਰ ਸਕਦਾ ਹੈ? ਭਾਵ ਉਹ ਭੀ ਵੇਪਰਵਾਹ ਹੀ ਵੇਖਣ ਵਿਚ ਆਉਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜੋ ਸਿੱਖ ਮਨ ਕਰਕੇ ਰਾਮ ਨਾਮ ਵਿਚ ਰਮੇ ਰਹਿੰਦੇ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਕੀ ਹੈ?

**ਉ:** ਹੇ ਭਾਈਓ! ਉਨ੍ਹਾਂ ਦੀ ਜਾਣਕਾਰੀ ਭੀ ਬਾਣੀ ਦੁਆਰੇ ਇਉਂ ਦਰਸਾਈ ਗਈ ਹੈ:

ਆਨੀਲੇ ਕਾਗਦੁ ਕਾਟੀਲੇ ਗੂਡੀ
ਆਕਾਸ ਮਧੇ ਭਰਮੀਅਲੇ॥
ਪੰਚ ਜਨਾ ਸਿਉ ਬਾਤ ਬਤਊਆ
ਚੀਤੁ ਸੁ ਡੋਰੀ ਰਾਖੀਅਲੇ॥੧॥
ਮਨੁ ਰਾਮ ਨਾਮਾ ਬੇਧੀਅਲੇ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ ਰਹਾਉ॥
ਆਨੀਲੇ ਕੁੰਭੁ ਭਰਾਈਲੇ ਊਦਕ
ਰਾਜ ਕੁਆਰਿ ਪੁਰੰਦਰੀਏ॥
ਹਸਤ ਬਿਨੋਦ ਬੀਚਾਰ ਕਰਤੀ ਹੈ
ਚੀਤੁ ਸੁ ਗਾਗਰਿ ਰਾਖੀਅਲੇ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ
ਗਊ ਚਰਾਵਨ ਛਾਡੀਅਲੇ॥
ਪਾਂਚ ਕੋਸ ਪਰ ਗਊ ਚਰਾਵਤ
ਚੀਤੁ ਸੁ ਬਛਰਾ ਰਾਖੀਅਲੇ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ
ਬਾਲਕੁ ਪਾਲਨ ਪਉਢੀਅਲੇ॥
ਅੰਤਰਿ ਬਾਹਰਿ ਕਾਜ ਬਿਰੂਧੀ
ਚੀਤੁ ਸੁ ਬਾਰਿਕ ਰਾਖੀਅਲੇ॥੪॥੧॥

*(ਬਾਣੀ ਨਾਮਦੇਉ ਜੀਉ, ਪੰਨਾ ੯੭੨)*

ਇਸ ਤਰ੍ਹਾਂ ਉਹ ਸਿੱਖ ਸੰਸਾਰ ਦੇ ਸਾਰੇ ਕਾਰੋਬਾਰ ਕਰਦੇ ਹੋਏ ਮਨ ਕਰਕੇ ਉਸੇ ਪ੍ਰਭੂ ਦੇ ਰਾਮ ਨਾਮ ਵਿਚ ਸਦਾ ਹੀ ਰਚੇ ਰਹਿੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਤਾਂ ਦੇਰ-ਕਾਲ ਤੋਂ ਹੀ ਤੱਕਦੇ ਆ ਰਹੇ ਹੋ ਕਿ, ਜੋ ਸਿੱਖ ਇਤਨੀ ਉਚੇਰੀ

ਮਾਨਸਕ ਅਵਸਥਾ ਵਿਚ ਪੁੱਜੇ ਹੋਏ ਹਨ, ਜੋ ਕਿ ਮਨ ਕਰਕੇ ਹਰ ਸਮੇਂ ਹੀ 'ਊਠਤ ਬੈਠਤ ਸੋਵਤ ਨਾਮ' ਸਿਮਰਨ ਵਿਚ ਜੁੜੇ ਰਹਿੰਦੇ ਹਨ, ਤੁਹਾਡੀਆਂ ਨਜ਼ਰਾਂ ਵਿਚ ਉਨ੍ਹਾਂ ਦੀ ਗਿਣਤੀ ਕਿਤਨੀ ਕੁ ਹੈ, ਜਾਣਕਾਰੀ ਦਿਓ ?

ਉ: ਹੇ ਭਾਈਓ ! ਇਸ ਬਾਰੇ ਮੇਰੀ ਆਪਣੀ ਕੋਈ ਨਜ਼ਰ ਕੰਮ ਨਹੀਂ ਕਰਦੀ, ਸਗੋਂ ਗੁਰਬਾਣੀ ਦੁਆਰੇ ਇਸਦਾ ਬੋਧ ਮਿਲਦਾ ਹੈ ਕਿ ਸੰਸਾਰ ਭਰ ਵਿਚ ਅਜਿਹੇ ਸਿੱਖਾਂ ਦੀ ਗਿਣਤੀ ਬਹੁਤ ਘੱਟ ਹੈ, ਬਾਕੀ ਤਾਂ ਲੋਕ ਸਾਰੇ ਦੇ ਸਾਰੇ ਸੰਸਾਰ ਦੀ ਪਕੜ ਵਿਚ ਹੀ ਪਕੜੇ ਹੋਏ ਅਮੋਲਕ ਮਨੁੱਖਾ-ਜਨਮ ਗਵਾ ਕੇ ਇਸ ਸੰਸਾਰ ਤੋਂ ਟੁਰੀ ਜਾਂਦੇ ਹਨ। ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਅੰਕਤ ਕੀਤਾ ਗਿਆ ਹੈ, ਜਿਵੇਂ ਕਿ:

ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥੧॥
*(ਰਾਗੁ ਗੂਜਰੀ ਵਾਰ ਮ: ੫, ਪੰਨਾ ੫੧੭)*

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥
*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੧)*

ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥
*(ਸਲੋਕ ਮ: ੯, ਪੰਨਾ ੧੪੨੭)*

ਬਹੁ ਬਿਧਿ ਮਾਇਆ ਮੋਹ ਹਿਰਾਨੋ॥
ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ॥
*(ਮਲਾਰ ਮ: ੫, ਪੰਨਾ ੧੨੬੯)*

ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ॥
ਕੋਟਿ ਮਧੇ ਕੋਈ ਵਿਰਲਾ ਲੇਇ॥
*(ਪ੍ਰਭਾਤੀ ਮ: ੩, ਪੰਨਾ ੧੩੩੫)*

ਕੋਟਿ ਮਧੇ ਕੋਈ ਸੰਤੁ ਦਿਖਾਇਆ॥
ਨਾਨਕ ਤਿਨ ਕੈ ਸੰਗਿ ਤਰਾਇਆ॥੮॥
*(ਪ੍ਰਭਾਤੀ ਮ: ੫, ਪੰਨਾ ੧੩੪੮)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥
*(ਗੂਜਰੀ ਮ: ੫, ਪੰਨਾ ੪੯੫)*

ਇਸੇ ਭਾਵ ਨੂੰ ਪ੍ਰਗਟਾਉਣ ਵਾਲੇ ਗੁਰਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਉਦਾਹਰਣ ਮਿਲਦੇ ਹਨ ਕਿ ਸੰਸਾਰ ਵਿਚ ਬਹੁਤ ਘਟ ਵਿਅਕਤੀ ਹਨ, ਜਿਨ੍ਹਾਂ ਦੀ ਸੁਰਤੀ ਰੱਬੀ-ਮਾਰਗ 'ਤੇ ਚਲਦਿਆਂ ਸਿਖ਼ਰਾਂ 'ਤੇ ਜਾ ਪੁੱਜੀ ਹੈ, ਇਨ੍ਹਾਂ ਹੀ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ:

**ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ ਕੀਨੀ,**
**ਸਿਖ ਬਿਰਲੋ ਈ ਗੁਰ ਸੇਵਾ ਠਹਿਰਾਵਈ॥**

***ਅਰਥ :***

(ਪੁਰਾਤਨ ਇਤਿਹਾਸ ਤੋਂ ਸਾਬਤ ਹੁੰਦਾ ਹੈ ਕਿ) ਜਿਸ ਤਰ੍ਹਾਂ ਅੰਨ੍ਹੇ ਮਾਤਾ ਪਿਤਾ ਦੀ ਸੇਵਾ ਸਰਵਨ ਨੇ (ਅਖ਼ੀਰ ਦੇ ਸ੍ਵਾਸਾਂ ਤਕ) ਕੀਤੀ ਹੈ, ਇਸ ਤਰ੍ਹਾਂ ਦੀ ਸੇਵਾ ਮਨ ਬਾਣੀ ਸਰੀਰ—ਸਰਬੰਸ ਅਰਪ ਕੇ (ਸਿੱਖਾਂ ਨੂੰ ਤਾਰਨ ਪ੍ਰਾਇਣ ਹੋ ਰਹੇ) ਸਤਿਗੁਰਾਂ ਦੀ ਕੋਈ ਵਿਰਲਾ (ਟਾਵਾਂ ਟਾਵਾਂ) ਸਿੱਖ ਹੀ ਆਪਣੇ ਮਨ ਅੰਦਰ ਠਹਿਰਾਉਂਦਾ (ਪ੍ਰਵਾਣ ਕਰਦਾ) ਨਿਸਚੇ ਵਿਚ ਲਿਆਉਂਦਾ ਹੈ।

**ਜੈਸੇ ਲਛਮਨ ਰਘੁਪਤਿ ਭਾਇ ਭਗਤਿ ਮੈ,**
**ਕੋਟਿ ਮਧੇ ਕਾਹੂ ਗੁਰ ਭਾਈ ਬਨਿ ਆਵਈ॥**

***ਅਰਥ :***

(ਇਸੇ ਹੀ ਤਰ੍ਹਾਂ) ਜਿਵੇਂ ਲਛਮਣ ਨੇ, ਰਘੁਪਤਿ—ਰਾਮਚੰਦ੍ਰ (ਅਪਣੇ) ਭਾਇ (ਭ੍ਰਾਤਾ) ਦੀ ਭਗਤਿ ਪਿਆਰ (ਸੇਵਾ ਪੂਜਨ) ਕੀਤੀ ਹੈ, ਕਰੋੜਾਂ ਵਿਚ ਕੋਈ ਐਸਾ ਗੁਰਭਾਈ (ਗੁਰਸਿੱਖ) ਹੈ, ਜਿਸ ਪਾਸੋਂ (ਅਪਣੇ ਗੁਰ ਭਾਈਆਂ ਉਪਰੋਂ ਤਨ ਮਨ ਧਨ ਵਾਰਣੇ ਕਰ ਦੇਣਾ) ਐਹੋ ਜਿਹਾ ਬਣ ਆ ਸਕੇ।

**ਜੈਸੇ ਜਲ ਬਰਨ ਬਰਨ ਸਰਬੰਗ ਰੰਗ,**
**ਬਿਰਲੋ ਬਿਬੇਕੀ ਸਾਧ ਸੰਗਤਿ ਸਮਾਵਈ॥**

***ਅਰਥ :***

(ਤੀਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਜਲ ਬਰਨ ਬਰਨ (ਜੈਸਾ ਜੈਸਾ ਰੰਗ) ਮਿਲੇ, ਸਰਬੰਗ ਰੰਗ (ਸਮੁੱਚਾ ਉਸੇ ਹੀ ਰੰਗ ਦਾ) ਹੋ ਜਾਇਆ ਕਰਦਾ ਹੈ, ਐਹੋ ਜਿਹਾ ਵਿਰਲਾ ਹੀ ਕੋਈ ਬਿਬੇਕੀ (ਵੀਚਾਰ ਵਾਨ) ਸਿੱਖ ਹੁੰਦਾ ਹੈ, ਜੋ ਸਰਬੰਗ ਸਰੂਪੀ ਸਾਧ ਸੰਗਤ ਵਿਚ ਸਮਾ ਜਾਵੇ—ਭਾਵ ਸਾਧ ਸੰਗਤ ਵਿਚ ਮਿਲ ਕੇ ਪ੍ਰੇਮ ਰੂਪ ਹੀ ਬਣ ਜਾਵੇ।

**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ,**
**ਪੂਰਨ ਕ੍ਰਿਪਾ ਕੈ**
**ਕਾਹੂ ਅਲਖ ਲਖਾਵਈ॥੧੦੩॥**

***ਅਰਥ :***

(ਚੌਥਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਸ ਐਸੇ ਪ੍ਰੇਮ ਸਹਿਤ

ਹੋਣ 'ਤੇ) ਗੁਰੂ ਅਰ ਸਿੱਖ ਦੀ ਸੰਧੀ ਮਿਲ ਕੇ ਬੀਸ (ਲੋਕ) ਤੇ ਇਕ ਈਸ (ਪ੍ਰਲੋਕ) ਵਿਚ—ਭਾਵ ਲੋਕ ਪ੍ਰਲੋਕ ਵਿਚ (ਜੀਉਂਦਿਆਂ ਅਰ ਸਰੀਰ ਛੱਡ ਗਿਆਂ)—ਈਸ— (ਪਰਮਾਤਮਾ) ਵਿਚ ਹੀ ਲੀਨ ਹੋ ਜਾਵੇ—ਅਰਥਾਤ ਜੀਵਨ ਮੁਕਤੀ ਇਸ ਸੰਸਾਰ ਵਿਚ ਅਰੁ ਬਿਦੇਹ ਮੁਕਤੀ ਸਰੀਰ ਤਿਆਗਨ ਉਪਰੰਤ ਕਰ ਲਈਦੀ ਹੈ। (ਫੇਰ ਭੀ ਆਖਦੇ ਹਨ ਕਿ) ਪੂਰਨ ਕ੍ਰਿਪਾ ਕਰਕੇ ਹੀ ਕਿਸੇ (ਵਿਰਲੇ) ਨੂੰ ਇਸ ਅਲਖ ਭਾਵ ਦੀ ਸਤਿਗੁਰੂ ਲਖਤਾ ਕਰਾਇਆ ਕਰਦੇ ਹਨ।੧੦੩।

***ਭਾਵਾਰਥ :*** ਇਸ ਤਰ੍ਹਾਂ ਦੇ ਪ੍ਰੇਮ ਸਹਿਤ ਹੋ ਕੇ ਜੀਵ ਗੁਰਸਿੱਖ ਦੀ ਸੰਧੀ ਵਿਚ ਮਿਲੇ ਤਾਂ (ਬੀਸ) ਲੋਕ (ਇਕ ਈਸ) ਪ੍ਰਲੋਕ ਵਿਚ ਪੂਰਨ ਈਸ (ਜੀਵਨ ਮੁਕਤ) ਹੋ ਜਾਂਦਾ ਹੈ, (ਪਰ ਗੁਰੂ) ਕ੍ਰਿਪਾ ਕਰਕੇ ਕਿਸੇ ਵਿਰਲੇ ਨੂੰ ਹੀ ਇਹ ਅਲੱਖ ਅਵਸਥਾ ਲਖਾਉਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਪਿਛੇ ਦਰਸਾਏ ਜੀਵਨ-ਮੁਕਤਾਂ ਦੀ ਮਾਨਸਕ ਅਵਸਥਾ ਦੇ ਸੰਬੰਧ ਵਿਚ ਕੁਝ ਹੋਰ ਭੀ ਰੌਸ਼ਨੀ ਪਾਓ ਤਾਕਿ ਸਾਡੇ ਮਨਾਂ ਵਿਚ ਭੀ ਉਨ੍ਹਾਂ ਦੇ ਪਵਿੱਤ੍ਰ ਜੀਵਨ ਨੂੰ ਸੁਣ ਕੇ ਉਤਸ਼ਾਹ ਉਪਜ ਆਵੇ ਤਾਕਿ ਅਸੀਂ ਭੀ ਉਨ੍ਹਾਂ ਦੇ ਮਾਰਗ 'ਤੇ ਟੁਰਦੇ ਰਹਿਣ ਦਾ ਉੱਦਮ ਕਰੀਏ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਉਨ੍ਹਾਂ ਦੀ ਜੀਵਨ-ਸ਼ੈਲੀ ਵੱਲ ਨਜ਼ਰ ਮਾਰਦਾ ਹਾਂ ਤਾਂ ਉਨ੍ਹਾਂ ਦੇ ਸਰੀਰਕ, ਹਰ ਇੰਦ੍ਰੇ ਵਿਚ ਬਹੁਤ ਵੱਡੀ ਬਦਲ ਦਿੱਸ ਆਉਂਦੀ ਹੈ, ਜਿਵੇਂ ਕਿ ਮੇਰੇ ਵੇਖਣ ਵਿਚ ਜੋ ਆਇਆ ਹੈ, ਉਸਨੂੰ ਮੈਂ ਹੇਠ ਲਿਖੀਆਂ ਚੰਦ ਸਤਰਾਂ ਵਿਚ ਅੰਕਤ ਕਰਿਆ ਹੈ, ਜਿਵੇਂ ਕਿ :

**ਲੋਚਨ ਧਿਆਨ ਸਮ ਲੋਸਟ ਕਨਿਕ ਤਾ ਕੈ,**
**ਸ੍ਰਵਨ ਉਸਤਤਿ ਨਿੰਦਾ ਸਮਸਰਿ ਜਾਨੀਐ ॥**

***ਅਰਥ :***

(ਮੈਂ ਤਾਂ ਜਦੋਂ ਉਨ੍ਹਾਂ ਦੀ ਦ੍ਰਿਸ਼ਟੀ ਵੱਲ ਤੱਕਦਾ ਹਾਂ) ਤਾ ਕੈ—ਤਿਨ੍ਹਾਂ ਦੇ, ਲੋਚਨ—ਨੇਤ੍ਰ-ਲੋਸਟ—ਲੋਹੇ ਵਾ ਮਿੱਟੀ ਦੇ ਢੇਲੇ ਤਥਾ ਕਨਿਕ—ਸੋਨੇ ਨੂੰ—ਸਮ ਧਿਆਨ—ਇਕ ਸਮਾਨ ਹੀ ਧਿਆਨ ਵਿਚ ਨਿਗਾਹ ਵਿਚ ਲਿਆਇਆ ਕਰਦੇ ਹਨ। ਅਤੇ ਸ੍ਰਵਨ—ਕੰਨ ਉਸਤਤਿ ਤੇ ਨਿੰਦਾ ਨੂੰ, ਸਮਸਰਿ—ਇਕ ਬਰਾਬਰ ਜਾਣਿਆ ਕਰਦੇ ਹਨ, ਭਾਵ ਹੈ ਮਿੱਟੀ ਜਾਂ ਲੋਹੇ ਨੂੰ ਤੱਕ ਕੇ ਜਿਸ ਤਰ੍ਹਾਂ ਸਾਧਾਰਨ ਤੌਰ 'ਤੇ ਮਨੁੱਖ ਦੇ ਨੇਤ੍ਰ ਨਹੀਂ ਖਿੱਚੇ ਜਾਂਦੇ, ਪਰ ਸੋਨੇ ਨੂੰ ਤੱਕ ਕੇ ਹਰ ਕਿਸੇ ਦੀ ਅੱਖ ਕਦੇ ਭੀ ਲਲਚਾਣੋਂ ਨਹੀਂ ਬਚ ਸਕਿਆ ਕਰਦੀ—ਉਨ੍ਹਾਂ ਦੇ ਅੰਦਰ ਸੋਨੇ ਵਰਗੇ ਵੱਡਮੁੱਲੇ ਪਦਾਰਥਾਂ ਨੂੰ ਭੀ ਤੱਕ ਕੇ ਅੱਖ ਵਿਚ ਲਾਲਚ ਨਹੀਂ ਆਇਆ ਕਰਦਾ, ਅਤੇ ਜਿਵੇਂ ਉਸਤਤੀ ਸੁਣ ਕੇ ਸਭ ਕੋਈ ਪ੍ਰਸੰਨ ਹੁੰਦਾ ਹੈ, ਉਹ ਆਪਣੀ ਨਿੰਦਾ ਸੁਣਕੇ ਭੀ ਪ੍ਰਫੁੱਲਤ ਰਹਿੰਦੇ ਹਨ।

**ਨਾਸਕਾ ਸੁਗੰਧ ਬਿਰਗੰਧ ਸਮ ਤੁਲਿ ਤਾ ਕੈ,**
**ਰਿਦੈ ਮਿਤ੍ਰ ਸਤ੍ਰ ਸਮਸਰਿ ਉਨਮਾਨੀਐ ॥**

***ਅਰਥ :***

(ਇਥੇ ਹੀ ਬੱਸ ਨਹੀਂ) ਨਾਸਕਾ—ਉਨ੍ਹਾਂ ਦੀਆਂ ਨਾਸਾਂ ਵਿਚ ਸੁਗੰਧ—ਸੁਗੰਧੀ (ਵਾਲੀ ਵਸਤੂ) ਅਰੁ ਬਿਰਗੰਧ—ਦੁਰਗੰਧੀ ਵਾਨ ਪਦਾਰਥ ਸਮਤੁਲਿ—ਇਕੋ ਜਿਹੇ ਹੀ ਤੁਲਯ ਕਰਦੇ (ਭਾਸਦੇ) ਹਨ, ਅਤੇ ਹਿਰਦੇ ਅੰਦਰ ਮਿੱਤਰ ਨੂੰ ਵੇਖਿਆਂ ਜਿਵੇਂ ਹਰਖ ਉਪਜਿਆ ਕਰਦਾ ਹੈ (ਉਸੇ ਤਰ੍ਹਾਂ ਹੀ) ਸਤ੍ਰ ਭੀ ਸਮਸਰਿ—(ਉਸੇ ਸਮਾਨ ਹੀ) ਉਨਮਾਨੀਐ (ਫੁਰਿਆ—ਪ੍ਰਤੀਤ ਹੋਇਆ ਕਰਦਾ ਹੈ।)

**ਰਸਨ ਸੁਆਦ ਬਿਖੁ ਅੰਮ੍ਰਿਤੁ ਸਮਾਨਿ ਤਾ ਕੈ,**
**ਕਰ ਸਪਰਸ ਜਲ ਅਗਨਿ ਸਮਾਨੀਐ ॥**

***ਅਰਥ :***

(ਇਸੇ ਤਰ੍ਹਾਂ) ਤਾ ਕੈ—ਤਿਨ੍ਹਾਂ ਦੀ ਰਸਨਾ (ਉਪਰ) ਬਿਖੁ (ਕੌੜੇ) ਅਰੁ ਅੰਮ੍ਰਿਤ (ਮਿੱਠੇ) ਦਾ ਸ੍ਵਾਦ ਇਕ ਸਮਾਨ ਹੀ ਉਪਜਿਆ ਕਰਦਾ ਹੈ, ਭਾਵ ਜਿਸ ਤਰ੍ਹਾਂ ਮਿੱਠੇ ਨੂੰ ਚਖਦੀ ਹੋਈ ਰਸਨਾ ਸਭ ਦੇ ਮੱਥੇ ਉਪਰ ਪ੍ਰਸੰਨਤਾ ਖਿੜਾਇਆ ਕਰਦੀ ਹੈ, ਉਸੇ ਤਰ੍ਹਾਂ ਹੀ ਉਨ੍ਹਾਂ ਦੀ ਰਸਨਾ ਦੇ ਕੌੜੇ ਸ੍ਵਾਦ ਵਿਚ ਵਰਤਦਿਆਂ ਉਨ੍ਹਾਂ ਦੇ ਮੱਥੇ ਯਾ ਨੱਕ ਉਪਰ ਮਰੋੜ ਨਹੀਂ ਪੈਂਦਾ ਹੋਇਆ ਕਰਦੀ।

**ਦੁਖ ਸੁਖ ਸਮਸਰਿ ਬਿਆਪੈ ਨ ਹਰਖ ਸੋਗੁ,**
**ਜੀਵਨ ਮੁਕਤਿ ਗਤਿ**
**ਸਤਿਗੁਰ ਗਿਆਨੀਐ ॥੧੦੪॥**

***ਅਰਥ :***

(ਇਸੇ ਤਰ੍ਹਾਂ ਉਨ੍ਹਾਂ ਨੂੰ) ਦੁਖ ਔਰ ਸੁਖ ਦੇ ਸਮੇਂ ਭੀ ਉਹ ਸਮਰੱਥ ਇਕੋ ਜਿਹੇ ਹੀ ਪ੍ਰਸੰਨ ਬਦਨ—ਮੁਖ ਰਹਿੰਦੇ ਹਨ—ਹਰਖ ਸੋਗ ਉਨ੍ਹਾਂ ਨੂੰ ਨਹੀਂ ਬਿਆਪ (ਮੋਹ) ਸਕਦਾ। ਬੱਸ ਇਹੋ ਕੁਝ ਹੈ ਜੀਵਨ-ਮੁਕਤੀ ਪ੍ਰਾਪਤ ਪੁਰਖਾਂ ਦੀ ਦਸ਼ਾ, ਜਿਨ੍ਹਾਂ ਨੂੰ ਸਤਿਗੁਰਾਂ ਨੇ (ਆਪਣਾ ਗਿਆਨ ਬਖ਼ਸ਼ਕੇ) ਐਸਾ ਗਿਆਨੀ ਬਣਾ ਲਿਆ ਹੈ।੧੦੪।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਥੇ ਸਤਿਗੁਰੂ ਗਿਆਨੀ ਦੇ ਲੱਛਣ ਦੱਸੇ ਹਨ, ਜਿਸ ਵਿਚ ਇਹ ਲੱਛਣ ਘਟਦੇ ਹਨ, ਉਹੋ ਜੀਵਨ-ਮੁਕਤ ਹੈ ਤੇ ਉਹੋ ਹੀ ਸਤਿਗੁਰੂ ਗਿਆਨੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਜੀਵਨ-ਮੁਕਤ ਗੁਰਸਿੱਖਾਂ ਬਾਰੇ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਆਪ ਜੀ ਨੂੰ ਤਾਂ ਉਨ੍ਹਾਂ ਦਾ ਜੀਵਨ ਵਿਚ ਮਿਲਾਪ ਭੀ ਕਈ ਵਾਰ ਹੋਇਆ ਹੋਵੇਗਾ, ਪਰ ਕੀ ਦੱਸੋਗੇ ਕਿ ਉਨ੍ਹਾਂ ਦੀ ਚਰਨ ਸ਼ਰਨ ਵਿਚ ਰਹਿਣ ਦਾ ਕੀ ਫਲ ਪ੍ਰਾਪਤ ਹੁੰਦਾ ਹੈ, ਤਾਕਿ ਸਾਡੇ ਅੰਤਰ-ਆਤਮੇ ਭੀ ਉਨ੍ਹਾਂ ਦੇ ਮਿਲਾਪ ਕਰਨ ਦੀ ਇੱਛਾ ਉਤਪੰਨ ਹੋ ਆਵੇ ? ਅਤੇ ਐਸੇ ਗੁਰਸਿੱਖਾਂ ਦੀ ਨਿਤ ਕ੍ਰਿਆ ਕੈਸੀ ਹੈ, ਜਿਨ੍ਹਾਂ ਨੂੰ ਵੇਖ ਕੇ ਉਨ੍ਹਾਂ ਦੇ ਜੀਵਨ-ਮੁਕਤ ਹੋਣ ਦਾ ਅਨੁਭਵ ਕੀਤਾ ਜਾ ਸਕਦਾ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਐਸੇ ਜੀਵਨ-ਮੁਕਤ ਗੁਰਸਿੱਖਾਂ ਬਾਰੇ ਕਿਸੇ ਤੋਂ ਭੀ ਜਾਣ-ਪਛਾਣ ਕਰਨ ਦੀ ਲੋੜ ਨਹੀਂ ਹੈ, ਕਿਉਂਕਿ ਗੁਰਬਾਣੀ ਵਿਚ ਉਨ੍ਹਾਂ ਬਾਰੇ ਸਪਸ਼ਟ ਰੂਪ ਵਿਚ ਦਰਸਾ ਦਿੱਤਾ ਹੈ, ਜਿਵੇਂ ਕਿ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

*(ਮ : ੪, ਪੰਨਾ ੩੦੫)*

ਇਸ ਤਰ੍ਹਾਂ ਜੀਵਨ-ਮੁਕਤ ਗੁਰਸਿੱਖਾਂ ਦੀ ਜੀਵਨ-ਸ਼ੈਲੀ ਦੀ ਗੁਰਬਾਣੀ ਵਿਚ ਕਈ ਥਾਵਾਂ 'ਤੇ ਜਾਣਕਾਰੀ ਦਿੱਤੀ ਗਈ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਉਨ੍ਹਾਂ ਦੇ ਵਿਸ਼ੇਸ਼ ਗੁਣਾਂ ਦਾ ਇਸ ਕਬਿੱਤ ਵਿਚ ਜ਼ਿਕਰ ਕੀਤਾ ਹੈ :

**ਚਰਨ ਸਰਨਿ ਗਹੇ ਨਿਜ ਘਰ ਮੈ ਨਿਵਾਸ,**
**ਆਸਾ ਮਨਸਾ ਥਕਤ, ਅਨਤ ਨ ਧਾਵਈ ॥**

***ਅਰਥ :***

(ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ) ਜੋ ਭੀ ਕੋਈ ਉਪ੍ਰੋਕਤ ਗੁਰਮੁਖਾਂ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰੇ (ਭਾਵ ਉਨ੍ਹਾਂ ਦੀ ਸੰਗਤ ਵਿਚ ਆ ਬੈਠੇ) ਉਸਦਾ ਨਿਵਾਸ ਚਿੱਤ ਦੀ ਇਸਥਿਤੀ ਨਿਜ ਘਰ ਮੈ—ਆਤਮ ਪ੍ਰਾਇਣੀ ਹੋ ਜਾਂਦਾ ਹੈ ਅਤੇ ਆਸਾ (ਉਮੈਦਾਂ ਜੋ ਮਨੁੱਖ ਨੂੰ ਸਦਾ ਹੀ ਲੱਗੀਆਂ ਰਹਿੰਦੀਆਂ ਹਨ) ਅਤੇ ਮਨਸਾ (ਮਨੋ ਕਾਮਨਾ ਜੋ ਅੰਦਰ ਨਿਤ ਹੀ ਨਵੀਆਂ ਤੋਂ ਨਵੀਆਂ ਜਾਗਦੀਆਂ ਰਹਿੰਦੀਆਂ ਹਨ) ਇਸ ਦੀਆਂ ਥਕਤ ਹੋ ਜਾਂਦੀਆਂ ਅਤੇ ਹੁਣ ਅਨਤ ਨ ਧਾਵਈ—ਭਾਵ ਸ਼ਾਂਤ ਸੰਤੋਖ ਨੂੰ ਧਾਰ ਲਿਆ ਕਰਦਾ ਹੈ।

**ਦਰਸਨ ਮਾਤ੍ਰ ਆਨ ਧਿਆਨ ਸੈ ਰਹਤ ਹੋਇ,**
**ਸਿਮਰਨ ਆਨ ਸਿਮਰਨ ਬਿਸਰਾਵਈ ॥**

***ਅਰਥ :***

(ਇਥੇ ਹੀ ਬੱਸ ਨਹੀਂ ਮੈਂ ਤਾਂ ਇਉਂ ਹੀ ਨਿਸਚਾ ਕਰਦਾ ਹਾਂ ਕਿ ਐਸੇ ਜੀਵਨ-ਮੁਕਤ ਸਿੱਖ ਦੇ) ਦਰਸ਼ਨ ਮਾਤ੍ਰ ਕੀਤਿਆਂ ਹੀ ਦਰਸ਼ਨ ਕਰਨ ਵਾਲਾ ਹੋਰਨਾਂ ਧਿਆਨਾਂ (ਤੱਕਣੀਆਂ-ਤਾਂਘਾਂ) ਵੱਲੋਂ ਰਹਿਤ ਹੋ ਜਾਂਦਾ ਹੈ, ਪਰ ਜੇ ਸਿਮਰਨ (ਯਾਦ) ਅੰਦਰ ਕਿਤੇ ਆ ਜਾਵੇ ਤਾਂ ਹੋਰ ਸਭ ਯਾਦਾਂ, ਬਿਸਰਾਵਈ (ਬਿਸਰ ਜਾਂਦੀਆਂ) ਭਾਵ ਉਸਦੀਆਂ ਸੰਸਾਰੀ ਚਿਤਵਨੀਆਂ ਸੁਤੇ ਹੀ ਬੰਦ ਹੋ ਜਾਂਦੀਆਂ ਹਨ।

**ਸਬਦ ਸੁਰਤਿ ਮੋਨ ਬ੍ਰਤ ਕਉ ਪ੍ਰਾਪਤਿ ਹੋਇ,**
**ਪ੍ਰੇਮ ਰਸ ਅਕਥ ਕਥਾ ਨ ਕਹਿ ਆਵਈ ॥**

***ਅਰਥ :***

(ਇਹ ਭੀ ਵੇਖਣ ਵਿਚ ਆਉਂਦਾ ਹੈ ਕਿ ਐਸੇ ਮਹਾਂ ਪੁਰਖ ਜੀਵਨ-ਮੁਕਤ ਸਿੱਖ ਦੇ ਬਚਨ-ਬਿਲਾਸ ਸੁਣਦੇ ਸਾਰ ਹੀ) ਸ਼ਬਦ ਬੋਲਣੋਂ (ਬਾਣੀ) ਤੇ ਸੁਣਨ ਵੱਲੋਂ ਕੰਨ ਦੋਨੋਂ ਹੀ ਮੋਨ ਬ੍ਰਤ ਨੂੰ ਪ੍ਰਾਪਤ ਹੋ ਜਾਂਦੇ ਹਨ, (ਭਾਵ ਬਕਵਾਦ ਦੀ ਵਾਧੂ ਵਾਦੀ ਬਸ ਹੋ ਜਾਂਦੀ ਹੈ) ਅਤੇ ਐਨਾ ਪ੍ਰੇਮ ਦਾ ਰਸ (ਸ੍ਵਾਦ) ਉਸਦੀ ਸੰਗਤ ਵਿਚੋਂ ਆਉਂਦਾ ਹੈ, ਜੋ ਉਸਦੀ ਕਥਾ ਅਕਥ ਰੂਪ ਹੈ, ਕਹਿਣੇ ਵਿਚ ਆ ਹੀ ਨਹੀਂ ਸਕਦੀ।

**ਕਿੰਚਤ ਕਟਾਛ ਕ੍ਰਿਪਾ ਪਰਮ ਨਿਧਾਨ ਦਾਨ,**
**ਪਰਮਦਭੁਤ ਗਤਿ ਅਤਿ ਬਿਸਮਾਵਈ ॥੧੦੫॥**

***ਅਰਥ :***

(ਉਸਦੀ ਤੱਕਣੀ ਵਿਚ ਐਨੀ ਤਸੀਰ ਹੈ ਕਿ ਜਦੋਂ ਉਹ) ਕਿੰਚਤ ਭਰ (ਥੋੜ੍ਹੀ ਮਾਤ੍ਰ) ਕ੍ਰਿਪਾ ਵਿਚ ਆ ਕੇ ਤੱਕ ਲਵੇ ਤਾਂ ਉਸ ਕ੍ਰਿਪਾ ਕਟਾਖਯ ਦੁਆਰਾ ਮਾਨੋਂ ਪਰਮ ਨਿਧੀਆਂ ਬਖ਼ਸ਼ ਦਿੰਦਾ ਹੈ, ਅਤੇ ਪਰਮ ਅਦਭੁਤ ਦਸ਼ਾ (ਅੰਦਰ) ਆਣ ਵਰਤਿਆ ਕਰਦੀ ਹੈ, ਜਿਸਦਾ ਅਨੁਮਾਨ ਲਾਉਣਾ ਭੀ—ਅਤਿ ਬਿਸਮਾਵਈ—ਅਤਯੰਤ ਪਰੇਸ਼ਾਨ (ਅਸਚਰਜ) ਕਰ ਦਿੰਦਾ ਹੈ।੧੦੫।

***ਭਾਵਾਰਥ :*** ਸਤਿਗੁਰੂ ਜੀ ਦੀ ਰਤੀ ਭਰ ਜਿਤਨੀ ਕ੍ਰਿਪਾ ਕਟਾਖਸ਼ ਪਰਮ ਭੰਡਾਰ ਬਖ਼ਸ਼ ਦੇਂਦੀ ਹੈ, ਜਿਸ ਕਰਕੇ ਉਸਦੀ ਪਰਮ ਅਦਭੁਤ ਗਤੀ ਵੱਡੀ ਹੈਰਾਨ ਕਰ ਦੇਣ ਵਾਲੀ ਹੁੰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਜੀਵਨ-ਮੁਕਤ ਗੁਰਮੁਖਾਂ ਦੀ ਸੁਰਤ ਇਤਨੀ ਬੁਲੰਦੀਆਂ 'ਤੇ ਜਾ ਪੁੱਜੀ ਹੈ ਕਿ ਜਦੋਂ ਉਹ ਕਿਸੇ ਮਨੁੱਖ ਵੱਲ ਕ੍ਰਿਪਾ ਭਰੀ ਨਜ਼ਰ ਨਾਲ ਤੱਕਦੇ ਹਨ ਤਾਂ ਉਸਨੂੰ ਸਹਿਜ ਸੁਭਾਉ ਹੀ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋ ਆਉਂਦੀ ਹੈ, ਪਰ ਕੀ ਇਤਨੀ ਸ਼ਕਤੀ ਦੇ ਮਾਲਕ ਹੁੰਦਿਆਂ ਉਨ੍ਹਾਂ ਨੂੰ ਆਪਣੀ ਹੋਂਦ ਪ੍ਰਗਟਾਉਣ ਦੀ ਭੀ ਇੱਛਾ ਬਣੀ ਰਹਿੰਦੀ ਹੈ, ਗੁਰਮਤ ਦੁਆਰੇ ਇਸ ਸੰਬੰਧੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜਦੋਂ ਅਸੀਂ ਇਸ ਤੁਹਾਡੇ ਪ੍ਰਸ਼ਨ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਉਨ੍ਹਾਂ ਵੱਲੋਂ ਇਹੋ ਉੱਤਰ ਮਿਲਦਾ ਹੈ ਕਿ ਉਨ੍ਹਾਂ ਜੀਵਨ-ਮੁਕਤ ਮਹਾਂ ਪੁਰਸ਼ਾਂ ਨੂੰ ਨਾਮ ਦਾ ਸਦਕਾ ਸਾਰੀਆਂ ਹੀ ਰਿਧੀਆਂ ਸਿਧੀਆਂ ਪ੍ਰਾਪਤ ਹੋ ਆਉਂਦੀਆਂ ਹਨ, ਕਿਉਂਕਿ ਗੁਰੂ ਫ਼ੁਰਮਾਨ ਹੈ ਕਿ :

ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ॥

*(ਸਲੋਕ ਮ : ੩, ਪੰਨਾ ੬੪੯)*

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ
ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ
ਕਰਤੇ ਕੀ ਦਾਤਿ ਸਵਾਈ ਰਾਮ॥

*(ਸੂਹੀ ਮ : ੫, ਪੰਨਾ ੭੮੩)*

ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ॥

*(ਬਿਲਾਵਲੁ ਮ : ੫, ਪੰਨਾ ੮੪੬)*

ਸਭਿ ਨਿਧਾਨ ਦਸ ਅਸਟ ਸਿਧਾਨ
ਠਾਕੁਰ ਕਰ ਤਲ ਧਰਿਆ॥ *(ਗੂਜਰੀ ਮ : ੫, ਪੰਨਾ ੧੦)*

ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ
ਗੁਰ ਕੈ ਸਹਜਿ ਸੁਭਾਈ॥੨॥

*(ਸੋਰਠਿ ਮ : ੩, ਪੰਨਾ ੬੩੭)*

ਭਾਵ ਹੈ ਜੋ ਹਰੀ ਦਾ ਨਾਮ ਹਿਰਦੇ ਵਿਚ ਸਦਾ ਹੀ ਵਸਾਈ ਰੱਖਦੇ ਹਨ, ਪਰੀਪੂਰਨ ਪ੍ਰਮੇਸ਼ਰ ਨੇ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਉਨ੍ਹਾਂ ਭਗਤਾਂ ਦੀ ਹੱਥ ਦੀ ਤਲੀ 'ਤੇ ਰੱਖ ਦਿੱਤੀਆਂ ਹਨ ਤਾਕਿ ਜਦੋਂ ਭੀ ਉਨ੍ਹਾਂ ਦੀ ਇੱਛਾ ਹੋਵੇ ਉਹ ਵਰਤ ਸਕਦੇ ਹਨ, ਪਰ ਉਨ੍ਹਾਂ ਦੀ ਸੁਰਤ ਇਨ੍ਹਾਂ ਰਿਧੀਆਂ ਸਿਧੀਆਂ ਤੋਂ ਉਪ੍ਰਾਮ ਹੋ ਉਤਾਹਾਂ ਚਲੀ ਗਈ ਹੈ, ਕਿਉਂਕਿ ਉਨ੍ਹਾਂ ਨੂੰ ਗੁਰਬਾਣੀ ਦੁਆਰਾ ਇਹ ਸੋਝੀ ਮਿਲ ਗਈ ਹੈ ਕਿ :

ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ
ਅਗਿਆਨੁ ਅੰਧੇਰਾ ਜਾਇ॥ *(ਸਲੋਕ ਮ : ੩, ਪੰਨਾ ੫੯੩)*

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥

*(ਸਿਰੀ ਰਾਗੁ ਮ : ੧, ਪੰਨਾ ੧੪)*

ਭਾਵ ਹੈ, ਕਿ ਇਨ੍ਹਾਂ ਸਿਧੀਆਂ ਦੀ ਵਰਤੋਂ ਇਸ ਲਈ ਕੀਤੀ ਜਾਂਦੀ ਹੈ ਕਿ ਲੋਕਾਂ ਵਿਚ ਮੇਰੀ ਮਾਨ ਪਤਿਸ਼ਟਾ ਹੋਵੇ ਕਿ ਮੇਰੇ ਅੰਦਰ ਭੀ ਕੁਝ ਸ਼ਕਤੀ ਹੈ, ਪਰ ਉਨ੍ਹਾਂ ਜੀਵਨ-ਮੁਕਤਾਂ ਨੂੰ ਤਾਂ ਆਪਣੇ ਆਪ ਨੂੰ ਪ੍ਰਗਟ ਕਰਨ ਦੀ ਕੋਈ ਇੱਛਾ ਹੀ ਨਹੀਂ ਹੁੰਦੀ, ਉਨ੍ਹਾਂ ਗੁਰਮੁਖਾਂ ਨੇ ਤਾਂ ਆਪਾ-ਭਾਵ ਹੀ ਮਿਟਾ ਦਿੱਤਾ ਹੈ, ਗੁਰੂ ਦੇ ਉਪਦੇਸ਼ ਦੇ ਧਾਰਨੀ ਹੋ ਜੀਵਨ ਗੁਜ਼ਾਰਦੇ ਹੋਏ ਆਪਣਾ ਜੀਵਨ ਸਫਲਾਉਂਦੇ ਹਨ। ਇਸ ਲਈ ਮੈਂ ਉਨ੍ਹਾਂ ਦੀ ਮਾਨਸਕ ਅਵਸਥਾ ਨੂੰ ਤੱਕ ਕੇ ਇਹ ਹੇਠ ਲਿਖੀਆਂ ਚੰਦ ਸਤਰਾਂ ਉੱਕਰੀਆਂ ਹਨ ਕਿ ਉਹ ਸੂਖਮ ਸਥੂਲ ਹੰਕਾਰ ਤੋਂ ਉਪਰ ਹੋ ਗਏ ਹਨ। ਕਿਉਂਕਿ ਉਨ੍ਹਾਂ ਦਾ ਇਹੋ ਨਿਸਚਾ ਹੈ ਕਿ :

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ *(ਪੰਨਾ ੫੧)*

**ਸਬਦ ਸੁਰਤਿ ਆਪਾ ਖੋਇ ਗੁਰ ਦਾਸੁ ਹੋਇ,**
**ਬਰਤੈ ਬਰਤਮਾਨਿ ਗੁਰ ਉਪਦੇਸ ਕੈ॥**

**ਅਰਥ :**

(ਮੈਂ ਤਾਂ ਜਦੋਂ ਭੀ ਉਨ੍ਹਾਂ ਜੀਵਨ-ਮੁਕਤ ਗੁਰਮੁਖਾਂ ਦੀ ਮਾਨਸਕ ਅਵਸਥਾ ਤੱਕਦਾ ਹਾਂ ਤਾਂ ਇਉਂ ਹੀ ਨਜ਼ਰ ਆਉਂਦਾ ਹੈ ਕਿ ਉਨ੍ਹਾਂ ਨੇ) ਸਬਦ ਸੁਰਤਿ—ਸ਼ਬਦ (ਗੁਰੂ ਦੇ ਉਪਦੇਸ਼ ਮੰਤ੍ਰ) ਵਿਚ ਸੁ + ਰਤਿ—ਸ੍ਰੇਸ਼ਟ ਪ੍ਰੀਤਿ ਲਗਾ ਕੇ ਉਨ੍ਹਾਂ ਨੇ ਆਪਾ ਖੋਇ (ਗਵਾ) ਦਿੱਤਾ ਹੈ, ਭਾਵ ਸਭ ਪ੍ਰਕਾਰ ਸੂਖਮ ਸਥੂਲ ਹੰਕਾਰ ਤੋਂ ਰਹਿਤ ਹੋ ਗਏ ਹਨ, ਅਤੇ ਇਸੇ ਕਰਕੇ ਹੀ ਉਹ, ਗੁਰ ਦਾਸੁ ਹੋਇ—ਗੁਰੂ ਦੇ ਦਾਸ ਸੇਵਕ, ਸਿੱਖ ਬਣ ਜਾਂਦੇ ਹਨ। ਉਹ ਇਸ ਤਰ੍ਹਾਂ ਦੇ ਹੋ ਕੇ ਗੁਰ ਉਪਦੇਸ ਕੈ—ਗੁਰ ਉਪਦੇਸ਼ ਦੀ ਕਮਾਈ (ਅਭਿਆਸ) ਕਰਦੇ ਹੋਏ ਜੋ ਵਰਤਮਾਨ (ਹੋਣਹਾਰ) ਆਣ ਵਰਤਦੀ ਹੈ, ਉਸੇ ਵਿਚ ਬਰਤੈ—ਸਦਾ ਵਰਤਿਆ ਕਰਦੇ ਹਨ।

**ਹੋਨਹਾਰ ਹੋਇ ਜੋਈ ਜੋਈ ਸੋਈ ਸੋਈ ਭਲੋ,**
**ਪੂਰਨ ਬ੍ਰਹਮ ਗਿਆਨ ਧਿਆਨ ਪਰਵੇਸ ਕੈ ॥**

**ਅਰਥ :**

(ਉਨ੍ਹਾਂ ਦਾ ਪੂਰਨ ਨਿਸਚਾ ਹੈ) ਪੂਰਨ ਬ੍ਰਹਮ ਸਰੂਪ ਸੱਤਾ ਨੂੰ ਸਰਬੱਤ੍ਰ (ਸਰਬ ਠੌਰ) ਰਮਿਆ ਜਾਣ ਕੇ ਇਕ ਇਸੇ ਗਿਆਨ ਦੇ ਧਿਆਨ ਵਿਚ ਹੀ ਪ੍ਰਵੇਸ਼ ਕਰਕੇ (ਲਿਵਲੀਨ ਹੋ ਕੇ) ਇਸ ਤਰ੍ਹਾਂ ਪੱਕਾ ਰਹਿੰਦਾ ਹੈ ਕਿ ਜੋਈ ਜੋਈ ਹੋਨਹਾਰ—ਜਿਹੜੀ ਜਿਹੜੀ ਹੋਣਹਾਰ (ਅਵੱਸ਼ਜ ਵਰਤਣ ਵਾਲੀ ਯਾ ਭਾਣਾ) ਵਰਤੇ (ਸੋਈ ਸੋਈ ਭਲੋ) ਉਹੋ ਉਹੋ ਹੀ ਭਲਾ ਹੀ ਭਲਾ ਹੈ।

**ਨਾਮ ਨਿਹਕਾਮ ਧਾਮ ਸਹਜ ਸੁਭਾਇ ਚਾਇ,**
**ਪ੍ਰੇਮ-ਰਸ ਰਸਿਕ ਹੁਇ ਅੰਮ੍ਰਿਤ ਅਵੇਸ ਕੈ ॥**

**ਅਰਥ :**

(ਇਥੇ ਹੀ ਬੱਸ ਨਹੀਂ ਉਹ ਫਿਰ ਇਸ ਪ੍ਰਕਾਰ ਦੀ ਭਾਵਨਾ ਵਿਚ ਵਰਤਦਿਆਂ) ਕਾਮਨਾ ਤੋਂ ਰਹਿਤ ਨਿਹਕਾਮ (ਨਿਰਵਿਕਲਪ ਪਦ) ਹੈ ਨਾਮ ਜਿਸਦਾ ਉਸ ਧਾਮ (ਪਦ) ਵਿਚ ਸਹਜ ਸੁਭਾਉ ਚਾਉ (ਉਮੰਗ ਸਿੱਕ) ਉਤਪੰਨ ਕਰਕੇ ਅੰਮ੍ਰਿਤ ਅਵੇਸ ਕੈ—ਅੰਮ੍ਰਿਤ ਮਿਰਤੂ ਰਹਿਤ ਅਮਰ ਦਸ਼ਾ ਵਿਚ ਪ੍ਰਵੇਸ਼ ਪਾ ਕੇ ਪ੍ਰੇਮ-ਰਸ (ਅਨਭਉ ਰਸ) ਦੇ ਉਹ ਰਸੀਏ ਬਣ ਜਾਂਦੇ ਹਨ।

**ਸਤਿ ਰੂਪ ਸਤਿ ਨਾਮ**
**ਸਤਿਗੁਰ ਗਿਆਨ ਧਿਆਨ,**
**ਪੂਰਨ ਸਰਬ-ਮਈ**
**ਆਦਿ ਕਉ ਅਦੇਸ ਕੈ ॥੧੦੯॥**

**ਅਰਥ :**

(ਆਖ਼ਰ ਉਨ੍ਹਾਂ ਦੇ ਕਰਨ ਯੋਗ ਕਿਹੜੀ ਕਿਰਿਆ ਰਹਿ ਜਾਂਦੀ ਹੈ ? ਵੇਖਣ ਵਿਚ ਇਹੋ ਆਉਂਦਾ ਹੈ ਕਿ) ਸਤਿਗੁਰਾਂ ਦੇ ਉਪਦੇਸ਼ ਦੁਆਰੇ ਜੋ ਸਤਿਨਾਮ ਦੀ ਕਮਾਈ ਤੋਂ ਜੋ ਹੋਇਆ ਹੁੰਦਾ ਹੈ ਸਤਿ ਸਰੂਪ—ਅਬਿਨਾਸੀ ਸਰੂਪ (ਅਕਾਲ ਮੂਰਤਿ) ਦਾ ਗਿਆਨ ਉਸਦੇ ਧਿਆਨ ਵਿਚ ਮਗਨ ਪੂਰਨ ਸਰਬ-ਮਈ ਆਦਿ ਕੋ ਅਦੇਸ ਕੈ—ਜੋ ਸਭ ਦੀ ਆਦਿ ਪਰੀਪੂਰਨ ਸਰਬ ਸਰੂਪੀ ਪਰਮਾਤਮਾ ਹੈ, ਬੱਸ ਉਸੇ ਨੂੰ ਹੀ ਮਾਨੋ ਅਦੇਸ (ਬੰਦਨਾ—ਨਮਸਕਾਰ) ਕਰਦੇ ਰਹਿੰਦੇ ਹਨ।੧੦੯।

***ਭਾਵਾਰਥ :*** ਉਸ ਜੀਵਨ-ਮੁਕਤ ਨੂੰ ਹੋਰ ਕੋਈ ਭੀ ਕਿਰਿਆ ਕਰਨ ਜੋਗ ਨਹੀਂ ਰਹਿ ਜਾਂਦੀ, ਬੱਸ ਜਿਸਦਾ ਰੂਪ ਸੱਤਿ ਹੈ, ਨਾਮ ਸੱਤਿ ਹੈ, ਸਤਿਗੁਰੂ ਦੇ ਗਿਆਨ ਧਿਆਨ ਦੁਾਰੇ ਉਸੇ ਆਦਿ ਪੁਰਖ ਨੂੰ ਹੀ ਸਾਰੇ ਰੂਪਾਂ ਵਿਚ ਪਰੀਪੂਰਨ ਜਾਣ ਕੇ ਸਦਾ ਹੀ ਮਨ ਕਰਕੇ ਨਮਸਕਾਰ ਕਰਦੇ ਰਹਿੰਦੇ ਹਨ।

## ਮੁੜ ਉਸੇ ਵਾਰਤਾ ਨੂੰ ਦ੍ਰਿੜ੍ਹ ਕਰਾਉਂਦੇ ਹਨ

**ਸਬਦ ਸੁਰਤਿ ਆਪਾ ਖੋਇ ਗੁਰ ਦਾਸੁ ਹੋਇ,**
**ਬਾਲ ਬੁਧਿ ਸੁਧਿ ਨ ਕਰਤ ਮੋਹ ਦ੍ਰੋਹ ਕੀ ॥**

**ਅਰਥ :**

(ਉਨ੍ਹਾਂ ਜੀਵਨ-ਮੁਕਤਾਂ ਵਿਚ ਹੋਰ ਕੀ ਵਿਸ਼ੇਸ਼ਤਾ ਹੈ ? ਮੈਂ ਤਾਂ ਵੇਖਦਾ ਹਾਂ ਕਿ ਉਨ੍ਹਾਂ ਨੇ) ਸਬਦ ਸੁਰਤਿ—ਸ਼ਬਦ ਵਿਚ ਸੁਰਤ ਟਿਕਾ ਕੇ ਆਪਾ ਖੋ ਸੁਟਿਆ (ਗੁਆ ਦਿੱਤਾ) ਹੈ, ਉਹ ਗੁਰੂ ਕੇ ਦਾਸ (ਸੇਵਕ) ਬਣ ਜਾਂਦੇ ਹਨ, ਉਹ ਇਸ ਤਰ੍ਹਾਂ ਦਾਸ ਬਣਦੇ ਸਾਰ ਹੀ ਉਨ੍ਹਾਂ ਦੀ ਬੁਧਿ ਬਾਲਕਾਂ ਵਾਂਗ ਹੋ ਜਾਂਦੀ ਹੈ—ਅਰਥਾਤ ਜਿਵੇਂ ਬਾਲਕ ਭੋਲੇ ਭਾ ਵਰਤਦੇ ਹੋਏ ਇਹ ਨਹੀਂ ਜਾਣਦੇ ਕਿ ਉਨ੍ਹਾਂ ਨਾਲ ਕੋਈ ਸਹੀ ਪਿਆਰ ਕਰਦਾ ਹੈ ਜਾਂ ਕਿ ਉਹ ਛਲੀਆ (ਬਾਲਾਂ ਨੂੰ ਵਲਾਣ ਵਾਲਾ ਧੋਖੇ ਭਰਿਆ)। ਇਸੇ ਤਰ੍ਹਾਂ ਹੀ ਉਹ ਮੋਹ ਦ੍ਰੋਹ ਕੀ ਸੁਧਿ ਨ ਕਰਤ—ਮੋਹ (ਪਿਆਰ) ਤੇ ਦ੍ਰੋਹ ਛਲ-ਕਪਟ ਦੀ ਸੋਝੀ ਹੀ ਨਹੀਂ ਲੈਂਦੇ—ਭਾਵ ਬੇਪਰਵਾਹ ਹੋਏ ਰਹਿੰਦੇ ਹਨ।

**ਸ੍ਰਵਨ ਉਸਤਤਿ ਨਿੰਦਾ ਸਮ ਤੁਲ ਸੁਰਤਿ ਲਿਵ,**
**ਲੋਚਨ ਧਿਆਨ ਲਿਵ ਕੰਚਨ ਅਉ ਲੋਹ ਕੀ ॥**

*ਅਰਥ :*

(ਇਥੇ ਹੀ ਬੱਸ ਨਹੀਂ ਉਨ੍ਹਾਂ ਦੇ ਕੰਨ) ਉਸਤਤ ਨਿੰਦਾ ਸੁਰਤ ਸੁਣ ਕੇ ਸਰਵਨ ਅੰਦਰਲੀ ਲਿਵ ਦੇ ਕਾਰਨ, ਸਮ ਤੁਲ, ਸਮ-ਭਾਵ ਵਿਚ ਹੀ ਤੋਲਦੇ ਹਨ—ਭਾਵ ਜਿਵੇਂ ਉਸਤਤ ਸੁਣ ਕੇ ਦਿਲ ਖਿੜਿਆ ਰਹਿੰਦਾ ਹੈ ਉਸੇ ਤਰ੍ਹਾਂ ਹੀ ਨਿੰਦਾ ਸੁਣ ਕੇ ਮੁਰਝਾਂਦਾ ਨਹੀਂ, ਐਸੇ ਹੀ ਲਿਵ ਨੇਤ੍ਰਾਂ ਦਾ ਧਿਆਨ, ਕੰਚਨ, ਲੋਹੇ ਉਪਰ ਪੈਣ 'ਤੇ (ਇਕ ਸਮ ਰਿਹਾ ਕਰਦਾ ਹੈ)।

**ਨਾਸਕਾ ਸੁਗੰਧ ਬਿਰਗੰਧ ਸਮਸਰਿ ਤਾ ਕੈ,**
**ਜਿਹਬਾ ਸਮਾਨਿ ਬਿਖੁ ਅੰਮ੍ਰਿਤੁ ਨ ਬੋਹ ਕੀ ॥**

*ਅਰਥ :*

(ਉਨ੍ਹਾਂ ਦੀਆਂ) ਨਾਸਾਂ (ਨੱਕ) ਸੁਗੰਧੀ ਵਿਚ ਵਰਤ ਕੇ ਜਿਸ ਤਰ੍ਹਾਂ ਪ੍ਰਸੰਨ ਰਹਿੰਦੀਆਂ ਹਨ, ਇਸੇ ਤਰ੍ਹਾਂ ਹੀ ਬਿਰਗੰਧ—ਭੈੜੀ ਗੰਧ (ਦੁਰਗੰਧ) ਨੂੰ ਅਨੁਭਵ ਕਰਦੀਆਂ ਹੋਈਆਂ, ਸਮਸਰਿ ਤਾ ਕੈ—ਤਿਨ੍ਹਾਂ ਦੇ ਤਾਈਂ ਇਕੋ ਜਿਹੀ ਦਸ਼ਾ ਵਿਚ ਹੀ ਰਹਿੰਦੀਆਂ ਹਨ। ਅਤੇ ਜਿਹਬਾ ਸਮਾਨਿ ਬਿਖੁ ਅੰਮ੍ਰਿਤੁ ਨ ਬੋਹ ਕੀ—ਬਿਖ ਅੰਮ੍ਰਿਤ (ਕੌੜੇ ਮਿੱਠੇ ਆਦਿ ਸੁਆਦਾਂ) ਵਿਚ ਜਿਹਬਾ ਭੀ ਸਮਾਨ ਭਾਵ ਵਿਚ ਹੀ ਰਹਿੰਦੀ ਹੈ (ਕੌਣ ਮਿੱਠਾ ਹੈ ਤੇ ਕੌਣ ਕੌੜਾ ਹੈ, ਇਸ ਤਰ੍ਹਾਂ ਦੀ ਦੁਬਿਧਾ) ਦੀ ਗੰਧ ਭੀ ਨਹੀਂ ਫੁਰਦੀ।

**ਕਰ ਚਰ ਕਰਮ ਅਕਰਮ ਅਪਥ ਪਥ,**
**ਕਿਰਤਿ ਬਿਰਤਿ ਸਮ**
**ਉਕਤਿ ਨ ਦ੍ਰੋਹ ਕੀ ॥੧੦੭॥**

*ਅਰਥ :*

(ਆਖ਼ਰ ਉਨ੍ਹਾਂ ਦੀ ਅਜਿਹੀ ਸਮਦ੍ਰਿਸ਼ਟੀ ਹੋ ਜਾਂਦੀ ਹੈ ਕਿ) ਕਰ ਚਰ ਕਰਮ ਅਕਰਮ ਅਪਥ ਪਥ—ਕਰ—ਹੱਥ ਕਰਣੇ ਜੋਗ ਅਰੁ ਅਕਰਣੇ ਜੋਗ ਵਿਖੇ ਅਥਵਾ ਕੰਮ ਕਾਰ ਕਰਦਿਆਂ, ਤੇ ਚਰ-ਚਰਣ—ਅਪਥ (ਰਾਹੋਂ ਵਾਟੋਂ ਰਹਿਤ ਕੁਮਾਰਗੀ ਦਸ਼ਾ ਵਿਚ) ਅਰੁ ਪਥ (ਸੁਮਾਰਗ ਵਿਚ ਪਏ) ਭਾਵ ਤੁਰਦਿਆਂ ਫਿਰਦਿਆਂ ਯਾ ਬੈਠਿਆਂ ਸਮਾਨ ਭਾਵ ਵਿਚ ਹੀ ਰਿਹਾ ਕਰਦੇ ਹਨ, ਅਰੁ ਇਸੇ ਤਰ੍ਹਾਂ ਹੀ ਕਿਰਤ ਬ੍ਰਿਤ (ਜੀਵਕਾ ਸੰਬੰਧੀ ਕਿਰਤ ਕਾਰ ਕਰਦਿਆਂ ਉਨ੍ਹਾਂ ਦੀ ਉਕਤਿ (ਬਾਣੀ-ਦਲੀਲ) ਸਮ ਹੀ ਰਿਹਾ ਕਰਦੀ ਹੈ, ਨ ਦ੍ਰੋਹ ਕੀ—ਠੱਗੀ ਵਾਲੀ।੧੦੭।

ਜੀਵਨ-ਮੁਕਤ ਗੁਰੂ ਦੇ ਦਾਸ ਦੀ ਉਪ੍ਰੋਕਤ ਮਾਨਸਕ ਅਵਸਥਾ ਨੂੰ ਹੀ ਹੋਰ ਪ੍ਰਪੱਕਤਾ ਰੂਪ ਵਿਚ ਦ੍ਰਿੜ੍ਹ ਕਰਵਾਉਂਦੇ ਹਨ :

**ਸਬਦ ਸੁਰਤਿ ਆਪਾ ਖੋਇ ਗੁਰ ਦਾਸੁ ਹੋਇ,**
**ਸਰਬ ਮੈ ਪੂਰਨ ਬ੍ਰਹਮ ਕਰਿ ਮਾਨੀਐ ॥**

*ਅਰਥ :*

(ਗੁਰੂ ਦਾ ਦਾਸ ਹੋਣ ਲਈ ਕੀ ਵਿਧਾਨ ਹੈ ? ਪਹਿਲਾ ਨਿਯਮ ਹੈ ਕਿ) ਸਬਦ ਸੁਰਤਿ—ਭਾਵ ਹੈ ਸ਼ਬਦ ਵਿਚ ਸੁਰਤ ਨੂੰ ਜੋੜ ਕੇ ਤੇ ਆਪਾ-ਭਾਵ ਖੋਹ ਕੇ ਗੁਰੂ ਕਾ ਦਾਸ ਬਣੀਦਾ ਹੈ (ਜਿਸ ਦਾਸਾ ਭਾਵ ਦਾ ਸਦਕਾ) ਸਾਰਿਆਂ ਵਿਚ ਪੂਰਨ ਬ੍ਰਹਮ ਹੀ ਮਨਨ ਕਰੀਦਾ ਹੈ। ਅਥਵਾ ਸਰਬ-ਮਈ ਪੂਰਨ ਬ੍ਰਹਮ ਦਾ ਹੀ (ਗਿਆਨ-ਮਈ) ਨਿਸਚਾ ਹੋ ਆਉਂਦਾ ਹੈ।

**ਕਾਸਟ ਅਗਨਿ ਮਾਲਾ ਸੂਤ੍ਰ ਗੋਰਸ ਗੋਬੰਸ,**
**ਏਕ ਅਉ ਅਨੇਕ ਕੋ ਬਿਬੇਕੁ ਪਹਿਚਾਨੀਐ ॥**

*ਅਰਥ :*

ਬ੍ਰਹਮ ਦੇ ਵਿਆਪਕ ਹੋਣ ਦਾ ਉਨ੍ਹਾਂ ਨੂੰ ਸਮਾਨ ਗਿਆਨ ਕਿਵੇਂ ਹੈ ? ਕਾਸਟ ਅਗਨਿ, ਮਾਲਾ, ਸੂਤ੍ਰ, ਗੋਰਸ ਗੋਬੰਸ—ਜਿਸ ਤਰ੍ਹਾਂ ਸਾਰੇ ਕਾਸਟ ਵਿਚ ਇਕ ਅਗਨੀ ਰਮੀ ਹੋਈ ਹੁੰਦੀ ਹੈ ਤੇ ਮਾਲਾ ਦੇ ਮਣਕਿਆਂ ਵਿਚ ਸੂਤ੍ਰ, ਧਾਗੇ ਦੀ ਇਕੋ ਤਾਰ ਅਤੇ (ਗੋਬੰਸ ਨਾਨਾ ਰੰਗਾਂ ਦੀਆਂ ਜਾਤੀਆਂ ਵਾਲੀਆਂ ਗਊਆਂ) ਵਿਚ ਇਕੋ ਹੀ ਰੰਗ ਰੂਪ ਤੇ ਸੁਆਦ ਵਾਲਾ ਗੋਰਸ (ਦੁੱਧ) ਹੁੰਦਾ ਹੈ, ਇਸੇ ਤਰ੍ਹਾਂ ਸਾਰੇ ਪ੍ਰਾਣੀਆਂ ਵਿਚ ਇਕੋ ਹੀ ਅਨੇਕ ਰੂਪ ਹੋ ਭਾਸ ਰਹੇ ਦੇ ਬਿਬੇਕ (ਬੀਚਾਰ) ਦੀ ਪਹਿਚਾਨ (ਪਛਾਣ) ਹੋ ਆਉਂਦੀ ਹੈ।

**ਲੋਚਨ ਸ੍ਰਵਨ ਮੁਖ ਨਾਸਕਾ ਅਨੇਕ ਸੋਤ੍ਰ,**
**ਦੇਖੈ ਸੁਨੈ ਬੋਲੈ ਮਨ ਮੇਕ ਉਰ ਆਨੀਐ ॥**

*ਅਰਥ :*

(ਇਥੇ ਹੀ ਬੱਸ ਨਹੀਂ) ਨੇਤਰਾਂ, ਕੰਨਾਂ, ਮੁਖ (ਰਸਨਾ) ਨਾਸਾਂ ਆਦਿ ਅਨੇਕਾਂ ਸ੍ਰੋਤਾਂ (ਇੰਦ੍ਰੇ ਦੁਆਰਿਆਂ) ਵਿਚ ਜਿਹੜਾ ਦੇਖਦਾ, ਸੁਣਦਾ, ਬੋਲਦਾ, ਵਾ ਰਸ ਆਦਿ ਲੈ ਰਿਹਾ ਹੈ, ਉਹੋ ਹੀ ਮਨ ਵਿਚ ਭੀ ਮੇਕ ਮਿਲਿਆ ਹੋਇਆ (ਸਾਰਿਆਂ ਦਾ ਆਸਰਾ ਸਰੂਪ) ਇਕ ਚੇਤੰਨ ਤੱਤ ਰੂਪ ਹੀ...

ਉਰ ਆਨੀਐ—ਰਿਦੇ ਅੰਦਰ ਲਿਆਈਦਾ (ਅਨੁਭਵ ਹੁੰਦਾ ਹੈ)।

**ਗੁਰ ਸਿਖ ਸੰਧਿ ਮਿਲੇ ਸੋਹੰ ਸੋਈ ਓਤਿ ਪੋਤਿ,**
**ਜੋਤੀ ਜੋਤਿ ਮਿਲਤ**
**ਜੋਤੀ ਸਰੂਪ ਜਾਨੀਐ ॥੧੦੮॥**

### *ਅਰਥ :*

(ਗੁਰ ਸਿੱਖ ਦੀ ਆਖ਼ਰ ਮੰਜ਼ਲ ਕੀ ਹੈ? ਗੁਰਬਾਣੀ ਦੁਆਰੇ ਇਉਂ ਹੀ ਦਿੱਸ ਆਉਂਦਾ ਹੈ ਕਿ) ਗੁਰਸਿੱਖ ਸੰਧੀ ਦੇ ਮਿਲਿਆਂ ਸੋਹੰ.......ਸੋਈ ਸੋ ਉਹ ਹੰ (ਮੈਂ) ਤੇ ਸੋ, (ਓਹੀ) ਈ (ਇਹ ਜਗਤ) ਇਉਂ ਜੀਵ ਜਗਤ ਅਰੁ ਬ੍ਰਹਮ ਤਾਣੇ ਪੇਟੇ ਅਰੁ ਕੱਪੜੇ ਵਿਚ ਇਕ ਸੂਤ੍ਰ ਮਾਤ੍ਰ ਹੀ ਓਤਿਪੋਤਿ (ਰਮੇ ਹੋਣ) ਦੀ ਨਿਆਈਂ ਜੋਤੀ ਸਰੂਪ ਪਰਮਾਤਮਾ ਵਿਚ ਜੋਤ ਦੇ ਮਿਲਿਆਂ ਕੇਵਲ 'ਜੋਤ ਸਰੂਪ ਹੀ ਜੋਤੀ ਸਰੂਪ' ਜਾਨਣ ਵਿਚ ਆਇਆ ਕਰਦਾ ਹੈ।੧੦੮।

***ਭਾਵਾਰਥ :*** ਗੁਰੂ ਤੇ ਸਿੱਖ ਦੀ ਸੰਧੀ ਮਿਲ ਜਾਣ ਕਰਕੇ 'ਸੋ—ਹੰ' ਉਹ ਆਤਮਾ ਹੀ ਮੈਂ ਹਾਂ, ਇਹ ਨਿਸਚਾ ਹੋ ਜਾਂਦਾ ਹੈ, ਤਾਣੇ ਪੇਟੇ ਦੇ ਇਕੋ ਸੂਤਰ ਵਾਂਗ ਓਹੀ ਮੈਂ ਹਾਂ ਤੇ ਮੈਂ ਹੀ ਉਹ ਹੈ, ਇਉਂ ਜੋਤੀ ਸਰੂਪ ਪਰਮਾਤਮਾ ਨਾਲ ਜੋਤਿ ਜੀਵ ਦੇ ਮਿਲਦਿਆਂ ਹੀ ਜੀਵ ਆਪ ਨੂੰ ਜੋਤੀ ਸਰੂਪ ਜਾਣ ਲੈਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਬਾਣੀ ਦੇ ਗੁੱਝੇ ਭਾਵਾਂ ਦਾ ਪ੍ਰਗਟਾਵਾ ਕਰਦੇ ਹੋਏ ਨਾਮ-ਰਸ ਦਾ ਜ਼ਿਕਰ ਭੀ ਕਰਿਆ ਕਰਦੇ ਹੋ, ਸਾਨੂੰ ਤਾਂ ਕੇਵਲ ਜੋ ਪ੍ਰਤੱਖ ਪਦਾਰਥਕ ਰਸ ਸਾਡੀ ਵਰਤੋਂ ਵਿਚ ਆਉਂਦੇ ਹਨ, ਉਨ੍ਹਾਂ ਦੀ ਹੀ ਸੂਝ-ਬੂਝ ਹੈ। ਪਰ ਕੀ ਦੱਸੋਗੇ ਕਿ ਉਸ ਨਾਮ-ਰਸ ਤੇ ਇਨ੍ਹਾਂ ਮਾਇਕੀ ਪਦਾਰਥਾਂ ਦੇ ਰਸਾਂ ਵਿਚ ਤੁਸੀਂ ਕਿਤਨਾ ਕੁ ਅੰਤਰਾ ਅਨੁਭਵ ਕਰਦੇ ਹੋ, ਤਾਕਿ ਸਾਨੂੰ ਭੀ ਇਸ ਬਾਰੇ ਕੁਝ ਬੋਧ ਮਿਲ ਸਕੇ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਨ੍ਹਾਂ ਸਮੂੰਹ ਪਦਾਰਥਕ ਰਸਾਂ ਬਾਰੇ ਗੁਰਬਾਣੀ ਦੀ ਖੋਜ ਕਰਦਾ ਹਾਂ, ਤਾਂ ਸਾਰੇ ਸੰਸਾਰਕ ਰਸਾਂ ਵਿਚੋਂ ਇਕ ਨਾਮ-ਰਸ ਹੀ ਸ਼੍ਰੋਮਣੀ ਤੇ ਸੁਖਦਾਈ ਅਮੁੱਕ ਰਸ ਦਿੱਸਣ ਵਿਚ ਆਉਂਦਾ ਹੈ, ਬਾਕੀ ਦੇ ਸਮੂੰਹ ਰਸ ਅਧੂਰੇ ਹਨ, ਪੂਰੇ ਨਹੀਂ ਇਸ ਬਾਰੇ ਬਾਣੀ ਵਿਚ ਭੀ ਫ਼ੁਰਮਾਨ ਆਇਆ ਹੈ, ਜਿਵੇਂ ਕਿ:

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥
*(ਸ੍ਰੀ ਰਾਗੁ ਮ: ੧, ਪੰਨਾ ੧੬)*

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥
*(ਸ੍ਰੀ ਰਾਗੁ ਮ: ੧, ਪੰਨਾ ੧੫)*

ਇਸੇ ਤਰ੍ਹਾਂ ਸਾਨੂੰ ਹੋਰ ਭੀ ਬਾਣੀ ਦੁਆਰਾ ਪ੍ਰਮਾਣ ਬਹੁਤ ਮਿਲਦੇ ਹਨ, ਜਿਨ੍ਹਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਇਹ ਸਾਰੇ ਦੇ ਸਾਰੇ ਮਾਇਕੀ ਪਦਾਰਥ ਰਸ ਫਿੱਕੇ ਤੇ ਨਾਸਵਾਨ ਹਨ, ਇਸ ਲਈ ਸੰਪੂਰਨ ਰਸਾਂ ਦਾ ਸ਼੍ਰੋਮਣੀ ਨਾਮ ਰਸ ਹੀ ਉੱਤਮ ਰਸ ਹੈ ਜੋ ਕਿ ਸਾਰਿਆਂ ਨੂੰ ਨਹੀਂ, ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੋਇਆ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਸ ਨਾਮ-ਰਸ ਦੀ ਉੱਤਮ ਦਾਤ ਸਾਰਿਆਂ ਨੂੰ ਹੀ ਕਿਉਂ ਨਹੀਂ ਪ੍ਰਾਪਤ ਹੁੰਦੀ, ਇਸਦਾ ਅਸਲ ਕਾਰਨ ਕੀ ਹੈ?

**ਉ:** ਇਸਦਾ ਕਾਰਨ ਭੀ ਬਾਣੀ ਵਿਚ ਹੀ ਦਰਸਾਇਆ ਮਿਲਦਾ ਹੈ, ਜਿਵੇਂ ਕਿ:

ਰਾਰਾ ਰਸੁ ਨਿਰਸ ਕਰਿ ਜਾਨਿਆ ॥
ਹੋਇ ਨਿਰਸ ਸੁ ਰਸੁ ਪਹਿਚਾਨਿਆ ॥
ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥
*(ਗਉੜੀ ਕਬੀਰ ਜੀ, ਪੰਨਾ ੩੪੨)*

ਭਾਵ ਹੈ ਜਿਤਨਾ ਚਿਰ ਇਹ ਮਾਇਕੀ ਪਦਾਰਥਕ ਰਸ ਨਹੀਂ ਛੱਡੇ ਜਾਂਦੇ ਉਤਨਾ ਚਿਰ ਇਹ ਨਾਮ-ਰਸ ਨਹੀਂ ਧਾਰਨ ਕੀਤਾ ਜਾ ਸਕਦਾ, ਜਦੋਂ ਉਹ ਨਾਮ-ਰਸ ਪੀ ਲਿਆ ਜਾਏ ਫਿਰ ਇਹ ਦੁਨਿਆਵੀ ਰਸ ਭਾਉਂਦੇ ਹੀ ਨਹੀਂ, ਭਾਵ ਚੰਗੇ ਹੀ ਨਹੀਂ ਲੱਗਦੇ, ਕਿਉਂਕਿ ਇਹ ਸਭ ਫਿਕੇ ਹਨ।

ਇਸ ਲਈ ਮੈਂ ਤਾਂ ਜਦੋਂ ਭੀ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਿਆ ਹੈ ਤਾਂ ਮੈਨੂੰ ਤਾਂ ਸਾਰੇ ਹੀ ਮਿੱਠੇ ਪਦਾਰਥਾਂ ਦੇ ਰਸਾਂ ਵਿਚ ਕੋਈ ਨ ਕੋਈ ਦੋਸ਼ ਨਜ਼ਰ ਆਇਆ ਹੈ, ਪਰ ਇਕੋ ਹੀ ਇਕ ਜੋ ਗੁਰ ਦੇ ਸ਼ਬਦ ਦਾ ਮਹਾਂ ਰਸ ਹੈ, ਇਹੋ

ਹੀ ਕੇਵਲ ਨਿਰਦੋਖ ਵੇਖਣ ਵਿਚ ਆਇਆ ਹੈ, ਇਸੇ ਭਾਵ ਨੂੰ ਮੈਂ ਅਗਲੀਆਂ ਚੰਦ ਪੰਗਤੀਆਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਗਾਂਡਾ ਮੈ ਮਿਠਾਸ ਤਾਸ ਛਿਲਕਾ ਨ ਲੀਓ ਜਾਇ,**
**ਦਾਰਮ ਅਉ ਦਾਖ ਬਿਖੈ ਬੀਜ ਗਹਿ ਡਾਰੀਐ ॥**

*ਅਰਥ :*

ਪ੍ਰ: ਤੁਹਾਡੀ ਨਜ਼ਰਾਂ ਵਿਚ ਦੋਖ ਸਹਿਤ ਕੌਣ ਪਦਾਰਥ ਹੈ ?

ਉ : ਜਿਨ੍ਹਾਂ ਵਿਚੋਂ ਕੁਝ ਪਦਾਰਥ ਦਰਸਾਏ ਜਾਂਦੇ ਹਨ: (ਜਿਵੇਂ ਮੈਂ ਦੇਖਦਾ ਹਾਂ ਕਿ) ਗਾਂਡਾ ਮੈ ਮਿਠਾਸ—ਗੰਨੇ ਵਿਚ ਮਿੱਠਤ ਤਾਂ ਹੁੰਦੀ ਹੈ, (ਪਰ ਉਹ ਸਰਬੰਗ ਸਾਰੇ ਦਾ ਸਾਰਾ ਮਿੱਠਾ ਨਹੀਂ ਹੁੰਦਾ) ਇਸੇ ਕਰਕੇ ਉਸਦਾ ਛਿਲਕਾ (ਨਿਰਸ) ਹੋਣ ਕਰਕੇ ਨਹੀਂ ਲਿਆ....ਚੂਸਿਆ ਜਾਂਦਾ। (ਇਸੇ ਤਰ੍ਹਾਂ ਹੀ) ਦਾਰਮ (ਅਨਾਰ) ਤੇ ਦਾਖ (ਅੰਗੂਰ ਸੌਗੀ) ਵਿਚੋਂ, ਬੀਜ ਨੂੰ (ਗਹਿ ਡਾਰੀਐ) ਫੜ ਕੇ ਪਰੇ ਸੁੱਟ ਦਈਦਾ ਹੈ।

**ਆਂਬ ਖਿਰਨੀ ਛੁਹਾਰਾ ਮਾਝ ਗੁਠਲੀ ਕਠੋਰ,**
**ਖਰਬੂਜਾ ਅਉ ਕਲੀਦਾ ਸਜਲ ਬਿਕਾਰੀਐ ॥**

*ਅਰਥ :*

(ਇਸੇ ਹੀ ਤਰ੍ਹਾਂ ਵੇਖਣ ਵਿਚ ਆਉਂਦਾ ਹੈ ਕਿ) ਅੰਬ ਤੇ ਖਿਰਨੀ ਅਰੁ ਛੁਹਾਰੇ (ਮਿੱਠੇ ਫਲ ਹਨ) ਪਰ ਇਨ੍ਹਾਂ ਵਿਚ ਕਠੋਰ ਗੁਠਲੀ (ਗਿਟਕ) ਦੋਖ ਰੂਪ ਹੁੰਦੀ ਹੈ, ਖਰਬੂਜਾ ਅਤੇ ਕਲੀਦਾ—ਤਰਬੂਜ—ਹਦਵਾਣਾ ਭੀ (ਮਿੱਠੇ ਤਾਂ ਹੁੰਦੇ ਹਨ) ਪਰ (ਸਜਲ) ਪਾਣੀ ਛੱਡ ਜਾਣ ਤਾਂ ਬਿਕਾਰੀਐ—(ਵਿਗਾੜ ਕਰਨਹਾਰੇ) ਹੋ ਜਾਂਦੇ ਹਨ।

**ਮਧੁ ਮਾਖੀ ਮੈ ਮਲੀਨ ਸਮੈ ਪਾਇ ਸਫਲ ਹੁਇ,**
**ਰਸ ਬਸਿ ਭਏ ਨਹੀ ਤ੍ਰਿਸਨਾ ਨਿਵਾਰੀਐ ॥**

*ਅਰਥ :*

(ਇਵੇਂ ਹੀ ਪ੍ਰਤੱਖ ਵੇਖਦੇ ਹਾਂ ਕਿ ਸਾਰੇ ਰਸਾਂ ਦਾ ਭੰਡਾਰ) ਮਧੁ ਮਾਖੀ ਮੈ—ਮਾਖਯ—ਸ਼ਹਿਦ (ਆਖਦੇ ਹਨ) ਉਸ ਵਿਚ ਮਲੀਨਤਾ (ਮੈਲ) ਹੁੰਦੀ ਹੈ, ਜਿਸ ਕਰਕੇ ਸਮਾਂ ਪਾ ਕੇ ਨਿਰਮਲ ਹੋਣ ਤੇ ਸਫਲ ਹੋਏ (ਖਾਣ ਦੇ ਲਾਇਕ ਬਣਿਆ ਕਰਦਾ ਹੈ) ਇਸ 'ਤੇ ਭੀ, ਰਸ ਬਸਿ ਭਏ—ਜਿਹੜੇ ਲੋਕ—ਇਸਦੇ ਰਸ ਦੇ ਅਧੀਨ ਹੁੰਦੇ ਹਨ—ਭਾਵ ਜਿਨ੍ਹਾਂ ਨੂੰ ਇਸਦੇ ਰਸ ਦਾ ਚਸਕਾ ਪੈ ਜਾਂਦਾ ਹੈ, ਉਨ੍ਹਾਂ ਦੀ ਤ੍ਰਿਸ਼ਨਾ (ਤ੍ਰਿਖਾ ਪਿਆਸ) ਨਹੀਂ ਨਿਵਾਰਣ ਕਰ ਸਕਦਾ।

**ਸ੍ਰੀ ਗੁਰ ਸਬਦ ਰਸ ਅੰਮ੍ਰਿਤ-ਨਿਧਾਨ ਪਾਨ,**
**ਗੁਰਸਿਖ ਸਾਧ ਸੰਗਿ ਜਨਮੁ ਸਵਾਰੀਐ ॥੧੦੯॥**

*ਅਰਥ :*

ਪ੍ਰ: ਤੁਹਾਡੀਆਂ ਨਜ਼ਰਾਂ ਵਿਚ ਉਹ ਕਿਹੜਾ ਰਸ ਹੈ, ਜਿਸ ਦੁਆਰੇ ਇਹ ਜਨਮ ਸਫਲਾ ਹੋ ਸਕੇ ?

ਉ: ਗੁਰੂ ਜੀ ਦੇ ਰੱਬੀ ਸੰਦੇਸ਼ ਦ੍ਵਾਰੇ ਤਾਂ ਇਹੋ ਹੀ ਨਜ਼ਰ ਆਉਂਦਾ ਹੈ ਕਿ ਜੋ (ਸ਼ਰੋਮਣੀ ਸਤਿਗੁਰਾਂ ਵਿਚ) ਸਬਦ ਰਸ ਅੰਮ੍ਰਿਤ ਨਿਧਾਨ—ਮਿੱਠਤ ਦਾ ਭੰਡਾਰ (ਜਿਥੋਂ ਮਿੱਠਤ ਦਾ ਮਿੱਠਤਪੁਣਾ ਪ੍ਰਗਟ ਹੋਇਆ) ਹੁੰਦਾ ਹੈ ਜਿਸ ਨੂੰ ਪਾਨ (ਛਕ) ਕਰਕੇ ਗੁਰਸਿੱਖ ਸਾਧ ਸੰਗਤ ਦ੍ਵਾਰੇ ਜਨਮ ਨੂੰ ਸਵਾਰ ਲਿਆ ਕਰਦਾ ਹੈ।੧੦੯।

***ਭਾਵਾਰਥ :*** ਜਿਤਨੇ ਭੀ ਮਿੱਠੇ ਪਦਾਰਥ ਹਨ, ਉਨ੍ਹਾਂ ਸਭਨਾਂ ਰਸਾਂ ਨਾਲੋਂ ਗੁਰੂ ਦਾ ਸ਼ਬਦ ਰਸ ਮਿੱਠਾ, ਰਸਦਾਇਕ ਹੈ, ਨਿਰਾ ਮਿੱਠਾ ਹੀ ਨਹੀਂ ਸਗੋਂ ਅੰਮ੍ਰਿਤ ਦਾ ਨਿਧਾਨ ਹੈ, ਇਸੇ ਲਈ ਹੀ ਭਗਤ ਜੀ ਨੇ ਕਿਹਾ ਹੈ :

ਫਰੀਦਾ ਸਕਰ ਖੰਡੁ ਨਿਵਾਤ ਗੁੜੁ
ਮਾਖਿਉ ਮਾਂਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥
*(ਸਲੋਕ ਭਗਤ ਫਰੀਦ ਜੀ, ਪੰਨਾ ੧੩੭੯)*

ਇਸੇ ਗੁਰਬਾਣੀ ਵਿਚ ਸਤਿਗੁਰੂ ਜੀ ਨੇ ਇਸ ਜੀਵ ਨੂੰ ਸਖੀ ਰੂਪ ਵਿਚ ਸੰਬੋਧਨ ਕੀਤਾ ਹੈ ਕਿ ਹੇ ਜੀਵ-ਰੂਪੀ ਸਖੀਏ! ਇਹ ਸਾਰੇ ਵਿਸ਼ਿਆਂ ਦੇ ਰਸ ਭਾਵੇਂ ਵਰਤਣ ਵਿਚ ਮਿੱਠੇ ਪ੍ਰਤੀਤ ਹੁੰਦੇ ਹਨ, ਪਰ ਅੰਤ ਨੂੰ ਸਰੀਰ ਵਿਚ ਰੋਗ ਪੈਦਾ ਕਰਦੇ ਹਨ ਤੇ ਮਨ ਵਿਚ ਵਿਕਾਰਾਂ ਨੂੰ ਜਨਮ ਦੇਣ ਦਾ ਹੀ ਕਾਰਨ ਬਣਦੇ ਹਨ, ਇਸ ਲਈ ਇਨ੍ਹਾਂ ਵਿਚ ਖਚਤ ਨ ਹੋਵੋ। ਇਸੇ ਭਾਵ ਨੂੰ ਇਸ ਸ਼ਬਦ ਵਿਚ ਅੰਕਤ ਕੀਤਾ ਹੈ :

ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ
ਨਾਮੁ ਮਹਾ ਰਸੁ ਪੀਓ ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ
ਸੁਖੀ ਨ ਹੋਵਤ ਜੀਓ ॥ *(ਬਿਲਾਵਲੁ ਮ : ੫, ਪੰਨਾ ੮੦੨)*

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਦੇ ਪਦਾਰਥਕ ਰਸਾਂ ਵੱਲ ਨਜ਼ਰ ਮਾਰਦੇ ਹਾਂ, ਤਾਂ ਉਨ੍ਹਾਂ ਦੀ ਜੋ ਘੱਟ ਵੱਧ ਹੋਂਦ ਹੈ, ਉਨ੍ਹਾਂ ਦੀ ਪ੍ਰਾਪਤੀ ਲਈ ਸਾਨੂੰ ਘੱਟ ਤੋਂ ਘੱਟ ਅਤੇ ਵੱਧ ਤੋਂ ਵੱਧ ਮਸ਼ੱਕਤ ਕਰਨੀ ਪੈਂਦੀ ਹੈ, ਉਸੇ ਮਿਹਨਤ ਦਾ ਸਦਕਾ ਵੱਡੇ ਤੋਂ ਵੱਡੇ ਰਸਦਾਇਕ ਪਦਾਰਥ ਨੂੰ ਹਾਸਲ ਕਰ

ਲਈਦਾ ਹੈ, ਪਰ ਜਿਸ ਸ਼ਬਦ ਰਸ ਦਾ ਤੁਸੀਂ ਜ਼ਿਕਰ ਕਰਦੇ ਹੋ, ਉਸ ਨੂੰ ਪ੍ਰਾਪਤ ਕਰਨ ਲਈ ਕਿਤਨੀ ਕੁ ਘਾਲ ਕਮਾਈ ਕਰਨੀ ਪੈਂਦੀ ਹੈ, ਕਿਉਂਕਿ ਵੇਖਦੇ ਹਾਂ ਕਿ ਇਸ ਸ਼ਬਦ ਰਸ ਨੂੰ ਪ੍ਰਾਪਤ ਕਰਨ ਵਾਲੇ ਪਾਂਧੀ ਭੀ ਕਈ ਮਾਰਗ ਵਿਚ ਹੀ ਦਮ ਤੋੜ ਜਾਂਦੇ ਹਨ। ਕਿਉਂ ਜੀ! ਦੱਸੋਗੇ ਕਿ ਇਸ ਬਾਰੇ ਆਪ ਜੀ ਕੀ ਅਨੁਭਵ ਕਰਦੇ ਹੋ, ਤਾਕਿ ਸਾਨੂੰ ਭੀ ਕੁਝ ਬੋਧ ਹੋ ਆਵੇ ?

ਉ: ਹੇ ਭਾਈਓ! ਇਹ ਤਾਂ ਤੁਸੀਂ ਆਪ ਭੀ ਮੰਨਦੇ ਹੋ ਕਿ ਜਿਤਨਾ ਕੋਈ ਵਡੇਰਾ ਪਦਾਰਥ ਹੈ, ਉਸਨੂੰ ਹਾਸਲ ਕਰਨ ਲਈ ਮਸ਼ੱਕਤ ਭੀ ਵਡੇਰੀ ਹੀ ਕਰਨੀ ਪੈਂਦੀ ਹੈ, ਇਸ ਲਈ ਮੈਂ ਤਾਂ ਬਾਣੀ ਦੁਆਰੇ ਇਹੋ ਅਨੁਭਵ ਕਰਦਾ ਹਾਂ ਕਿ ਸ਼ਬਦ ਰਸ ਸਾਰਿਆਂ ਰਸਾਂ ਨਾਲੋਂ ਉਚੇਰਾ ਰਸ ਹੈ, ਇਸ ਲਈ ਇਸ ਨੂੰ ਪ੍ਰਾਪਤ ਕਰਨ ਲਈ ਜਿਥੇ ਸਰੀਰਕ ਉੱਦਮ ਦੀ ਲੋੜ ਹੈ ਉਥੇ ਉਸ ਨਾਲੋਂ ਮਾਨਸਕ ਮਸ਼ੱਕਤ ਕਰਨ ਦੀ ਭੀ ਵਧੇਰੇ ਲੋੜ ਹੈ, ਭਾਵ ਉਸ ਸ਼ਬਦ ਰਸ ਨੂੰ ਅੰਤਰ-ਆਤਮੇ ਵਸਾਉਣ ਲਈ ਮਨ ਨੂੰ ਇਕਾਗਰ ਕਰਨਾ ਭੀ ਮੁਖਜ ਸਾਧਨ ਹੈ। ਭਾਵੇਂ ਉਹ ਸ਼ਬਦ ਰਸ ਹਰ ਮਨੁੱਖ ਦੇ ਅੰਦਰ ਇਸੇ ਤਰ੍ਹਾਂ ਹੀ ਨਿਵਾਸ ਕਰਦਾ ਹੈ, ਜਿਵੇਂ ਸਾਰੀ ਬਨਾਸਪਤੀ ਵਿਚ ਅਗਨੀ ਅਤੇ ਹਰ ਪ੍ਰਕਾਰ ਦੇ ਦੁਧ ਵਿਚ ਮੱਖਣ ਮਿਲਿਆ ਹੁੰਦਾ ਹੈ, ਪਰ ਇਨ੍ਹਾਂ ਨੂੰ ਪ੍ਰਗਟ ਕਰਨ ਲਈ ਉੱਦਮ ਕਰਨਾ ਪੈਂਦਾ ਹੈ। ਸੋ, ਮੈਂ ਭੀ ਉਸ ਸ਼ਬਦ ਰਸ ਨੂੰ ਅੰਦਰੋਂ ਪ੍ਰਗਟ ਕਰਨ ਲਈ ਕੁਝ ਪ੍ਰਤੱਖ ਰੂਪ ਵਿਚ ਉਦਾਹਰਣ ਦਿੱਤੇ ਹਨ, ਜਿਨ੍ਹਾਂ ਦੁਆਰੇ ਉਸ ਸ਼ਬਦ ਰਸ ਨੂੰ ਪ੍ਰਗਟਾਉਣ ਦੀ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

**ਸਲਿਲ ਮੈ ਧਰਨਿ, ਧਰਨਿ ਮੈ ਸਲਿਲ ਜੈਸੇ,**
**ਕੂਪ ਅਨਰੂਪ ਕੈ ਬਿਮਲ ਜਲ ਛਾਏ ਹੈ॥**

*ਅਰਥ :*

ਪ੍ਰ: ਉਸ ਸ਼ਬਦ ਰਸ ਨੂੰ ਅੰਦਰੋਂ ਪ੍ਰਗਟ ਕਿਵੇਂ ਕੀਤਾ ਜਾਏ ?

ਉ: ਸਲਿਲ ਮੈ ਧਰਨਿ—(ਜਿਵੇਂ ਅਸੀਂ ਵੇਖਦੇ ਹਾਂ ਕਿ) ਜਲ ਵਿਚ (ਜਲ ਦੇ ਆਸਰੇ) ਧਰਤੀ ਹੈ ਤੇ ਧਰਤੀ ਦੇ ਥੱਲੇ ਜਲ ਹੀ ਜਲ ਹੋਣ ਕਰਕੇ ਮਾਨੋਂ ਧਰਤੀ ਵਿਚ ਜਲ ਹੈ, (ਇਹ ਗੱਲ ਸਭ ਜਾਣਦੇ ਹਨ) ਪਰ, ਕੂਪ ਅਨਰੂਪ ਕੈ—ਖੂਹ ਦੇ ਸਮਾਨ ਕੀਤਿਆਂ (ਭਾਵ ਧਰਤੀ ਵਿਚ ਖੂਹ ਪੁੱਟਿਆਂ) ਹੀ, ਬਿਮਲ ਜਲ ਛਾਏ ਹੈ—ਨਿਰਮਲ ਜਲ ਛਾਏ—ਪਸਰਿਆ—(ਪ੍ਰਗਟਿਆ) ਪ੍ਰਾਪਤ ਹੋਇਆ ਕਰਦਾ ਹੈ।

**ਤਾਹੀ ਜਲ ਮਾਟੀ ਕੈ ਬਨਾਈ ਘਟਿਕਾ ਅਨੇਕ,**
**ਏਕੈ ਜਲੁ ਘਟ ਘਟ ਘਟਿਕਾ ਸਮਾਏ ਹੈ॥**

*ਅਰਥ :*

(ਫਿਰ ਉਪ੍ਰੰਤ) ਤਾਹੀ (ਤਿਸੀ ਹੀ—ਉਸੇ ਹੀ) ਜਲ ਮਾਟੀ ਕੈ—ਜਲ ਮਿੱਟੀ ਤੋਂ ਇਨ੍ਹਾਂ ਨੂੰ ਆਪੋ ਵਿਚ ਗੋ ਕੇ—ਇਕ ਤੋਂ ਦੋ ਹੋਇਆਂ ਨੂੰ ਮੁੜ ਇਕ ਕਰਕੇ, ਬਣਾਈ ਦੀਆਂ ਹਨ ਘਟਿਕਾ (ਘੜੀਆਂ) ਅਨੇਕਾਂ, ਪਰ ਜੇ ਵੀਚਾਰ ਕੇ ਤੱਕੀਏ ਤਾਂ ਇਕੋ ਪਾਣੀ ਹੀ (ਜੋ ਘੜੇ ਦੀ ਰਚਨਾ ਦਾ ਕਾਰਨ ਸੀ) ਓਨ੍ਹਾਂ ਘਟ ਘਟ ਘਟਿਕਾ ਸਮਾਏ ਹੈ—ਘੜਿਆਂ ਮਟਕਿਆਂ ਅਰੁ ਘੜੀਆਂ ਵਿਚ (ਨਿਆਰਾ ਨਿਆਰਾ ਹੋ ਕੇ) ਸਮਾਇਆ ਹੁੰਦਾ ਹੈ।

**ਜਾਹੀ ਜਾਹੀ ਘਟਿਕਾ ਮੈ ਦ੍ਰਿਸਟਿ ਕੈ ਦੇਖੀਅਤ,**
**ਪੇਖੀਅਤ ਆਪਾ ਆਪੁ ਆਨ ਨ ਦਿਖਾਏ ਹੈ॥**

*ਅਰਥ :*

(ਅਰਥਾਤ) ਜਿਸ ਜਿਸ ਘੜੀ ਵਿਚ ਨਿਗ੍ਹਾ ਕਰਕੇ (ਪਸਾਰ ਕੇ) ਦੇਖੀਅਤ—ਦੇਖੀਦਾ ਹੈ, ਪੇਖੀਅਤ ਆਪਾ ਆਪੁ—ਤੱਕਣ ਵਿਚ ਆਉਂਦਾ ਹੈ ਆਪਾ (ਜਲ) ਹੀ ਆਪੁ (ਜਲ) ਆਨ ਨ ਦਿਖਾਏ ਹੈ—ਹੋਰ ਕੁਝ ਨਹੀਂ ਦਿਖਾਈਦਾ। ਭਾਵ ਜਲ ਵਿਚੋਂ ਧਰਤੀ ਉਪਜਨ ਸਮਾਨ ਚੈਤੰਨਯ ਸਮੁੰਦ੍ਰ ਵਿਚੋਂ ਪ੍ਰਕ੍ਰਿਤੀ.....ਮਾਯਾ ਪ੍ਰਗਟ ਹੋ ਕੇ ਚੈਤੰਨ ਪੁਰਖ ਦੇ ਆਧਾਰ ਇਸਥਿਤ ਹੋ, ਜਦ ਮੁੜ ਉਕਤ ਚੈਤੰਨ ਪੁਰਖ (ਆਪਣੇ ਕਾਰਨ ਸਰੂਪ) ਨਾਲ ਸੰਜੋਗ ਪ੍ਰਾਪਤ ਹੁੰਦੀ ਹੈ, ਤਾਂ ਘੜੇ ਘੜੀਆਂ ਦੇ ਸਮਾਨ ਅਨੰਤ ਸਰੀਰ ਰੂਪ ਹੋ ਭਾਸਦੀ ਹੈ, ਅਰ ਐਸੀਆਂ ਅਨੰਤ ਸਰੀਰ ਰੂਪ ਉਪਾਧੀਆਂ ਵਿਚ ਜੀਵ ਆਤਮਾ ਸਰੂਪ ਹੋ ਕਰ ਚੈਤੰਨ ਸੱਤਾ ਅਨੰਤ ਸਰੂਪੀ ਹੋ ਭਾਸਿਆ ਕਰਦੀ ਹੈ। ਜਦ ਗਿਆਨ (ਬਿਬੇਕ) ਦ੍ਰਿਸ਼ਟੀ ਦੁਆਰਾ ਦੇਖਿਆ ਜਾਵੇ ਤਾਂ ਬੱਸ ਸਭ ਦਾ ਆਪਾ ਰੂਪ ਆਪ ਹੀ ਉਹ ਅਨੁਭਵ ਵਿਚ ਆਇਆ ਕਰਦਾ ਹੈ—ਦੂਸਰਾ ਕੁਝ ਭੀ ਦ੍ਰਿਸ਼੍ਰ ਨਹੀਂ ਆਇਆ ਕਰਦਾ।

**ਪੂਰਨ ਬ੍ਰਹਮ ਗੁਰ ਏਕੰਕਾਰ ਕੈ ਅਕਾਰ,**
**ਬ੍ਰਹਮ ਬਿਬੇਕ ਏਕ ਟੇਕ ਠਹਿਰਾਏ ਹੈ ॥੧੧੦॥**

*ਅਰਥ :*

(ਬੱਸ ਇਹੋ ਵੀਚਾਰ ਹੈ ਜਿਸਨੂੰ) ਪੂਰਨ ਬ੍ਰਹਮ ਸਰੂਪ ਗੁਰ

ਏਕੰਕਾਰ (ਸ਼ਬਦ) ਗਿਆਨ ਦ੍ਵਾਰੇ, ਕੈ—ਅਕਾਰ (ਪ੍ਰਗਟ ਕਰਕੇ) ਬ੍ਰਹਮ ਬਿਬੇਕ—ਬ੍ਰਹਮ ਗਿਆਨ ਰਾਹੀਂ (ਗੁਰਸਿੱਖ ਨੂੰ ਇਸੇ ਹੀ) ਇਕ ਵਿਖੇ ਏਕ ਠਹਿਰਾਏ ਹੈ—ਏਕ ਰੂਪ ਕਰਕੇ ਟਿਕਾ ਦਿੰਦੇ ਹਨ, ਭਾਵ (ਇਸਥਤ ਕਰਾ ਦਿੰਦੇ ਹਨ)।੧੧੦।

***ਭਾਵਾਰਥ :*** ਧਿਆਨ ਨਾਲ ਦੇਖੋ, ਜਲ ਵਿਆਪਕ ਹੈ, ਉਸਦੇ ਵਿਚ ਧਰਤੀ ਟਿਕੀ ਹੈ, ਨੌਂ ਹਿੱਸੇ ਪਾਣੀ ਇਕ ਹਿੱਸਾ ਧਰਤੀ ਹੈ, ਧਰਤੀ ਨੂੰ ਪੁੱਟ ਕੇ ਖੂਹ ਦੀ ਸ਼ਕਲ ਵਰਗੀ ਕਰ ਦਿਓ ਤਾਂ ਵਿਚੋਂ ਪਾਣੀ ਨਿਕਲੇਗਾ, ਅਗੇ ਧਰਤੀ ਤੇ ਪਾਣੀ ਇਕੱਠੇ ਰਹਿੰਦੇ ਸਨ, ਪਰ 'ਕੱਠੇ ਹੋ ਕੇ ਵੀ ਵੱਖੋ ਵੱਖ ਸਨ। ਹੁਣ ਉਨ੍ਹਾਂ ਦੋਹਾਂ ਨੂੰ ਮੇਲਿਆ ਗਿਆ, ਦੋਵੇਂ ਇਕ ਮਿੱਕ ਹੋ ਗਏ ਅਤੇ ਘੜੇ ਘੜੀਆਂ ਬਣ ਗਈਆਂ। ਇਹ ਬਣ ਗਈਆਂ ਦੋਹਾਂ ਦੇ ਸੰਜੋਗ ਤੋਂ, ਪਰ ਨਿਗਾਹ ਆਉਂਦੀ ਹੈ ਕੇਵਲ ਮਿੱਟੀ ਰੂਪ ਧਰਤੀ। ਫਿਰ ਸਭਨਾਂ ਵਿਚ ਪਾਣੀ ਆ ਸਮਾਇਆ ਸਾਰੇ ਘੜੇ ਘੜੀਆਂ ਵਿਚ ਪਾਣੀ ਹੈ, ਪਰ ਜਿਸ ਵਿਚ ਨਜ਼ਰ ਭਰ ਕੇ ਤੱਕੋ ਉਥੇ ਹੀ ਸਾਡਾ ਆਪਣਾ ਆਪ ਹੈ, ਸਭ ਵਿਚ ਵੇਖਣ ਵਾਲੇ ਦਾ ਹੀ ਰੂਪ ਦਿੱਸਦਾ ਹੈ।

ਇਸੇ ਤਰ੍ਹਾਂ ਬ੍ਰਹਮ ਨੇ ਆਪਣਾ ਹੀ ਰੂਪ ਗੁਰੂ ਬਣਾਇਆ ਹੈ, ਪਾਣੀ ਨੇ ਘੜੇ ਬਣਾਉਣ ਵਾਂਗ ਫਿਰ ਆਪ ਹੀ ਘੜੇ ਵਿਚ ਬੈਠਾ ਵੇਖਣ ਵਾਲੇ ਨੂੰ ਉਸਦਾ ਆਪਣਾ ਰੂਪ ਵਿਖਾਉਂਦਾ ਹੈ, ਇਵੇਂ ਬ੍ਰਹਮ ਰੂਪ ਗੁਰੂ ਸਿੱਖ ਨੂੰ ਆਪਣਾ ਆਪ ਬ੍ਰਹਮ ਰੂਪ ਨਹੀਂ ਵਿਖਾਂਦਾ, ਜਗਿਆਸੂ ਨੂੰ ਆਪਾ ਆਤਮਾ ਹੀ ਬ੍ਰਹਮ ਰੂਪ ਵਿਖਾ ਦੇਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜੋ ਪਿਛੇ ਆਪ ਜੀ ਨੇ ਰੱਬੀ ਮਾਰਗ ਪਰ ਚੱਲਣ ਦੀ ਸਖ਼ਤ ਘਾਲ ਘਾਲਣ ਦਾ ਜ਼ਿਕਰ ਕੀਤਾ ਹੈ, ਕਿਉਂ ਜੀ! ਜੇ ਕੋਈ ਅਧਿਕਾਰੀ ਗੁਰਸਿੱਖ ਇਸ ਮਾਰਗ ਵਿਚ ਪ੍ਰਵੇਸ਼ ਹੋਣ ਵੱਲੋਂ ਸੰਕੋਚ ਕਰਦਾ ਹੈ, ਤਾਂ ਗੁਰੂ ਵੱਲੋਂ ਭੀ ਉਸਦੀ ਕੋਈ ਸਹਾਇਤਾ ਹੋਇਆ ਕਰਦੀ ਹੈ ?

**ਉ:** ਹੇ ਭਾਈਓ! ਗੁਰਬਾਣੀ ਅਤੇ ਗੁਰ-ਇਤਿਹਾਸ ਦੁਆਰੇ ਇਸ ਪੱਖ ਸੰਬੰਧੀ ਕਈ ਪ੍ਰਸੰਗ ਆਉਂਦੇ ਹਨ ਕਿ ਸਤਿਗੁਰੂ ਜੀ ਸੁਭਾਵਕ ਤੌਰ ਪਰ ਹੀ ਸਿੱਖ ਦੀ ਸਹਾਇਤਾ ਕਰਦੇ ਤੇ ਭਰੋਸਾ ਦੁਆ ਕੇ ਉਤਸ਼ਾਹ ਵਧਾਉਂਦੇ ਰਹਿੰਦੇ ਹਨ, ਇਸ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਅੰਕਿਤ ਕਰਨ ਦਾ ਜਤਨ ਕੀਤਾ ਹੈ ਕਿ ਗੁਰੂ ਸਿੱਖ ਦੀ ਹਰ ਤਰ੍ਹਾਂ ਨਾਲ ਸਹਾਇਤਾ ਕਰਦੇ ਹਨ :

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥**

***ਅਰਥ :***

(ਸਿੱਖ ਇਤਿਹਾਸ ਦ੍ਵਾਰੇ ਸਾਬਤ ਹੁੰਦਾ ਹੈ ਕਿ) ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਜੋ ਸਿੱਖ (ਏਕ ਪੈਂਡਾ) ਇਕ ਕਦਮ ਕੋਈ ਤੁਰ ਕੇ ਜਾਂਦਾ ਹੈ, ਤਾਂ ਸਤਿਗੁਰੂ ਜੀ ਕੋਟਿ ਪੈਂਡਾ ਆਗੇ ਹੋਇ ਲੇਤ ਹੈ—ਇਕ ਕਦਮ ਪਿਛੇ ਕ੍ਰੋੜ ਕਦਮ ਆਪ ਤੁਰ ਕੇ ਉਸਨੂੰ ਅੱਗੋਂ ਹੋ ਸੰਭਾਲਦੇ ਹਨ।

**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,**
**ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ॥**

***ਅਰਥ :***

(ਅੱਠਾਂ ਪਹਿਰਾਂ ਵਿਚ ਯਾ ਉਮਰ ਭਰ ਵਿਚ) ਇਕ ਵਾਰ ਮੰਤ੍ਰ ਮਾਤਰ ਦ੍ਵਾਰਾ ਜੋ ਸਤਿਗੁਰ ਦੀ ਸਿਮਰਨ (ਯਾਦ) ਕਰਦਾ ਹੈ, ਗੁਰ ਤਾਹਿ ਹੇਤ—ਤਿਸਦੇ ਵਾਸਤੇ ਯਾ ਤਿਸ ਨੂੰ ਹਿਤ ਨਾਲ ਸਤਿਗੁਰੂ ਬਾਰੰਬਾਰ ਸਿਮਰਨ—ਯਾਦ ਕਰਦੇ ਰਹਿੰਦੇ ਹਨ।

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥**

***ਅਰਥ :***

ਭਾਵਨੀ ਭਗਤਿ ਭਾਇ—ਭਾਵ ਭਗਤੀ ਭਰੀ ਭਾਵਨੀ (ਸ਼ਰਧਾ) ਨਾਲ ਅਗ੍ਰਭਾਗ ਕਉਡੀ ਰਾਖੈ—ਸਤਿਗੁਰਾਂ ਦੇ ਸਾਹਮਣੇ ਕਉਡੀ ਭੀ ਚੜ੍ਹਾ ਦਿੰਦਾ ਹੈ (ਜੇ ਕੋਈ) ਤਾਂ ਸਤਿਗੁਰੂ ਤਿਸਦੇ ਤਾਈਂ ਸਰਬ ਨਿਧਾਨ (ਸਮੂੰਹ ਨਿਧੀਆਂ ਵਾ ਖ਼ਜ਼ਾਨਿਆਂ ਦੇ ਖ਼ਜ਼ਾਨੇ) ਦਾਨ ਦੇ ਤੌਰ 'ਤੇ ਬਖ਼ਸ਼ ਦਿੰਦਾ ਹੈ। (ਭਾਵ ਅਜਿਹਾ ਦੇਂਦੇ ਹਨ ਕਿ ਮੁੜ ਵਾਪਸ ਲੈਣ ਦਾ ਸੁਪਨੇ ਵਿਚ ਭੀ ਖ਼ਿਆਲ ਨਹੀਂ ਕਰਦੇ)।

**ਸਤਿਗੁਰੁ ਦਇਆ ਨਿਧਿ**
**ਮਹਿਮਾ ਅਗਾਧਿ ਬੋਧਿ,**
**ਨਮੋ ਨਮੋ ਨਮੋ ਨਮੋ**
**ਨੇਤਿ ਨੇਤਿ ਨੇਤਿ ਹੈ॥੧੧੧॥**

***ਅਰਥ :***

(ਭਾਵ ਕੀ ਕਿ) ਸਤਿਗੁਰੂ ਦਇਆ ਦੇ ਨਿਧਿ (ਸਮੁੰਦ੍ਰ) ਹਨ ਤੇ ਉਹਨਾਂ ਦੀ ਮਹਿਮਾ ਦਾ ਬੋਧ ਅਗਾਧ (ਅਥਾਹ)

ਹੈ। (ਇਸ ਵਾਸਤੇ) ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ—ਆਤਮਾ, ਮਨ, ਬਾਣੀ, ਸਰੀਰ ਕਰਕੇ (ਬਾਰੰਬਾਰ) ਨਮਸਕਾਰ ਹੀ ਕਰਦਾ ਹਾਂ, ਕਿਉਂਕਿ ਉਹ ਅਨੰਤ ਹਨ (ਤਿੰਨ ਵਾਰ ਪ੍ਰਤਿੱਗਿਆ ਕਰਕੇ ਕਹਿੰਦੇ ਹਨ) ਨੇਤਿ ਨੇਤਿ ਨੇਤਿ।੧੧੧।

ਪ੍ਰ: ਭਾਈ ਸਾਹਿਬ ਜੀਉ! ਗੁਰੂ ਦੀ ਸੰਗਤ ਵਿਚ ਤਾਂ ਬਹੁਤ ਸੱਜਨ ਹਮੇਸ਼ਾਂ ਹੀ ਦਿਨੇ ਰਾਤ ਰਹਿੰਦੇ ਵੇਖਣ ਵਿਚ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਸਤਿਗੁਰਾਂ ਦ੍ਵਾਰੇ ਜਿਨ੍ਹਾਂ ਦੇ ਅੰਤਰ-ਆਤਮੇ ਪ੍ਰੇਮ ਦੀ ਲਗਨ ਜਾਗ ਆਈ ਹੈ, ਉਨ੍ਹਾਂ ਬ੍ਰਹਮ ਬਿਬੇਕ ਵਾਲੇ ਗੁਰਸਿੱਖਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਉਨ੍ਹਾਂ ਦੇ ਦੈਵੀ ਗੁਣਾਂ ਦੀ ਲਗਨ ਜਾਗ ਪਏ?

ੳ: ਹੇ ਭਾਈਓ! ਉਨ੍ਹਾਂ ਦੇ ਅੰਤਰ-ਆਤਮੇ ਜੋ ਸੂਖਮ ਸ਼ੁਭ ਗੁਣਾਂ ਦੀ ਪ੍ਰਧਾਨਤਾ ਹੈ, ਉਨ੍ਹਾਂ ਨੂੰ ਤਾਂ ਦਰਸਾਇਆ ਹੀ ਨਹੀਂ ਜਾ ਸਕਦਾ, ਪਰ ਜੋ ਉਨ੍ਹਾਂ ਦੇ ਬੈਰੂਨੀ ਦੈਵੀ ਗੁਣ ਵੇਖਣ ਵਿਚ ਆਉਂਦੇ ਹਨ, ਉਨ੍ਹਾਂ ਵਿਚੋਂ ਉਨ੍ਹਾਂ ਦੇ ਮਨ ਵਿਚ ਜੋ ਪ੍ਰੇਮ-ਰਸ ਦੀ ਪ੍ਰਧਾਨਤਾ ਤੱਕਣ ਵਿਚ ਆਉਂਦੀ ਹੈ, ਉਸ ਬਾਰੇ ਮੈਂ ਇਨ੍ਹਾਂ ਚੰਦ ਪੰਗਤੀਆਂ ਅੰਦਰ ਕੇਵਲ ਰੰਚਕ-ਮਾਤ੍ਰ ਜ਼ਿਕਰ ਕੀਤਾ ਹੈ, ਇਹ ਉਨ੍ਹਾਂ ਦੇ ਪ੍ਰੇਮ ਦੀ ਪ੍ਰੇਰਨਾ ਮੈਂ ਗੁਰਬਾਣੀ ਵਿਚੋਂ ਲਈ ਹੈ, ਜਿਵੇਂ ਕਿ ਫ਼ੁਰਮਾਨ ਹੈ:

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥੨॥
*(ਚਉਬੋਲੇ ਮ: ੫, ਪੰਨਾ ੧੩੬੩)*

ਇਸ ਤਰ੍ਹਾਂ ਉਨ੍ਹਾਂ ਦੇ ਪ੍ਰੇਮ ਬਾਰੇ ਬਾਣੀ ਵਿਚ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜਿਨ੍ਹਾਂ ਦੀ ਰੰਚਕ-ਮਾਤ੍ਰ ਰੂਪ-ਰੇਖਾ ਮੈਂ ਅੰਕਤ ਕੀਤੀ ਹੈ, ਜਿਵੇਂ ਕਿ:

**ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ,**
**ਉਨਮਨ ਉਨਮਤ ਬਿਸਮ ਬਿਸ੍ਵਾਸ ਹੈ॥**

*ਅਰਥ:*

(ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ) ਪ੍ਰੇਮ-ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ— (ਉਹ) ਅੰਮ੍ਰਿਤ ਭੰਡਾਰ ਵਿਚੋਂ ਪ੍ਰੇਮ-ਰਸ ਨੂੰ ਪਾਨ ਕਰਕੇ ਪੀ ਕੇ (ਜੋ) ਪੂਰਨ (ਤ੍ਰਿਪਤ) ਹੋ ਗਏ। ਉਹ ਉਨਮਨੀ ਅਵਸਥਾ ਵਿਚ ਉਨਮਤ (ਮਗਨ—ਮਸਤ) ਰਹਿੰਦੇ ਹਨ, ਅਤੇ ਉਨ੍ਹਾਂ ਦਾ ਵਿਸ਼ਵਾਸ (ਭਰੋਸਾ—ਨਿਸਚਾ) ਬਿਸਮ (ਅਸਚਰਜ ਰੂਪ—ਬਹੁਤ ਪੱਕਾ) ਹੁੰਦਾ ਹੈ।

**ਆਤਮ ਤਰੰਗ ਬਹੁ ਰੰਗ, ਅੰਗ ਅੰਗ ਛਬਿ,**
**ਅਨਿਕ ਅਨੂਪ ਰੂਪ ਊਪ ਕੋ ਪ੍ਰਗਾਸ ਹੈ॥**

*ਅਰਥ:*

ਆਤਮ ਤਰੰਗ ਬਹੁ ਰੰਗ—ਅਨੇਕ ਪ੍ਰਕਾਰ ਦੀਆਂ (ਭਾਂਤ ਭਾਂਤ ਦੀਆਂ) ਆਤਮ ਤਰੰਗਾਂ—ਆਤਮਕ ਮੌਜਾਂ—ਹੁਲਾਰੇ ਵਾ ਚਮਤਕਾਰ (ਅੰਦਰ) ਉਪਜਨ ਕਰਕੇ ਅੰਗ ਅੰਗ ਛਬਿ ਉਨ੍ਹਾਂ ਦੇ ਅੰਗ ਅੰਗ ਦੀ ਸ਼ੋਭਾ, 'ਅਨਿਕ ਅਨੂਪ ਰੂਪ ਊਪ ਕੋ ਪ੍ਰਗਾਸ ਹੈ' ਅਨੇਕ ਗੁਣੇ ਅਨੂਪਮ ਰੂਪ ਵਾਲੀ ਉਪਮਾ ਦਾ ਪ੍ਰਗਾਸ ਕਰਿਆ ਕਰਦੀ ਹੈ—ਭਾਵ ਉਨ੍ਹਾਂ ਦਾ ਤੇਜ ਪ੍ਰਤਾਪ ਅਜਬ ਅਜੈਬ ਤਰ੍ਹਾਂ ਦਾ ਹੋ ਚਮਕਦਾ ਹੈ।

**ਸ੍ਵਾਦ ਬਿਸਮਾਦ ਬਹੁ ਬਿਬਿਧ ਸੁਰਤਿ ਸਰਬ,**
**ਰਾਗ ਨਾਦ ਬਾਦ ਬਹੁ ਬਾਸਨਾ ਸੁਬਾਸ ਹੈ॥**

*ਅਰਥ:*

ਪ੍ਰ: ਉਨ੍ਹਾਂ ਨੂੰ ਅੰਤਰੀਵ ਰਸ ਕੈਸਾ ਹਾਸਲ ਹੁੰਦਾ ਹੈ?

ੳ: 'ਸ੍ਵਾਦ ਬਿਸਮਾਦ ਬਹੁ' ਇਸ ਤਰ੍ਹਾਂ ਦੇ ਅਨੁਭਵ ਤੋਂ ਜੋ ਸ੍ਵਾਦ (ਰਸ) ਉਨ੍ਹਾਂ ਨੂੰ ਆਇਆ ਕਰਦਾ ਹੈ ਉਹ ਬਹੁਤ ਹੈਰਾਨ ਕਰਨ ਵਾਲਾ ਹੁੰਦਾ ਹੈ 'ਬਿਬਿਧ ਸੁਰਤਿ' ਅਤੇ ਅਨੇਕ ਪ੍ਰਕਾਰ ਦੀ ਸੁਰਤਿ—ਸੋ੍ਦ (ਨਾਦ ਧੁਨੀ—ਅਨਹਦ ਧੁਨੀਆਂ) ਸੁਣਿਆ ਕਰਦੇ ਹਨ, ਜਿਨ੍ਹਾਂ ਦੇ ਅਗੇ—'ਸਰਬ ਰਾਗ ਨਾਦ ਬਾਦ' ਸਭ ਪ੍ਰਕਾਰ ਦੇ ਹੀ ਰਾਗ ਅਰੁ ਨਾਦ (ਵਾਜਿਆਂ ਦੀਆਂ ਧੁਨੀਆਂ) ਬਾਦ—ਵਿਅਰਥ ਭਾਸਿਆ ਕਰਦੀਆਂ ਹਨ। ਐਸਾ ਹੀ ('ਬਹੁ ਬਾਸਨਾ ਸੁਬਾਸ ਹੈ' ਸ੍ਰੇਸ਼ਟ ਸੁਗੰਧੀ ਭੀ ਬਹੁ (ਅਨੰਦ ਪ੍ਰਕਾਰੀ) ਬਾਸਨ ਦੀ, (ਉਸਦੇ ਅੰਦਰ) ਮਹਿਕਾਰ ਵਿਸਤਾਰਦੀ ਹੈ।

**ਪਰਮਦਭੁਤ ਬ੍ਰਹਮਾਸਨ ਸਿੰਘਾਸਨ ਮੈ,**
**ਸੋਭਾ ਸਭਾ ਮੰਡਲ, ਅਖੰਡਲ ਬਿਲਾਸ ਹੈ॥੧੧੨॥**

*ਅਰਥ:*

ਪ੍ਰ: ਆਖ਼ਰ ਉਨ੍ਹਾਂ ਦਾ ਟਿਕਾਅ ਕਿਥੇ ਹੈ?

ੳ: ਪਰਮਦਭੁਤ ਬ੍ਰਹਮਾਸਨ ਸਿੰਘਾਸਨ ਮੈ—ਬ੍ਰਹਮ ਦੇ ਆਸਨ (ਪਰਮਾਤਮਾ ਦੀ ਇਸਥਿਤੀ) ਦਾ ਸਿੰਘਾਸਨ

ਰੂਪ ਦਸਮ ਦੁਾਰ ਵਿਚ 'ਸੋਭਾ ਸਭਾ ਮੰਡਲ ਕੀ' ਸਾਰੇ ਮੰਡਲਾਂ (ਦਿਬਯ ਲੋਕ ਲੋਕਾਂਤਰਾਂ) ਦੀ ਸ਼ੋਭਾ 'ਪਰਮਦਭੁਤ' ਪਰਮ ਅਨੋਖੀ ਭਾਂਤ ਦੀ ਦਮਕਦੀ ਹੈ (ਜਿਥੇ ਉਹ) 'ਅਖੰਡਲ ਬਿਲਾਸ ਹੈ' ਇਕ ਰਸ ਬਿਲਾਸ (ਅਨੰਦ) ਨੂੰ ਮਾਣਦੇ ਰਹਿੰਦੇ ਹਨ।੧੧੨।

***ਭਾਵਾਰਥ :*** ਉਹ ਬ੍ਰਹਮਾਸਨ ਬ੍ਰਹਮ ਦੇ ਸਥਾਨ ਰੂਪ ਦਸਮ ਦੁਆਰ ਤਖ਼ਤ ਸਾਰੀਆਂ ਸੋਭਾ ਦਾ ਰੂਪ ਹੈ, ਜਿਥੇ ਸਾਰੇ ਮੰਡਲਾਂ ਤੇ ਅਖੰਡਲ ਇੰਦ੍ਰ ਲੋਕ ਜਿਹਾ ਪਰਮ ਅਦਭੁਤ ਬਿਲਾਸ ਹੋ ਰਿਹਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਕਿ ਹਰ ਬੰਦਾ ਹੀ ਕੁਝ ਨਾ ਕੁਝ ਕਰਦੇ ਰਹਿਣ ਦਾ ਆਦੀ ਵੇਖਣ ਵਿਚ ਆਉਂਦਾ ਹੈ, ਭਾਵ ਕੁਝ ਨਾ ਕੁਝ ਕਰਨ ਦੀ ਚਾਹਤ ਰੱਖਦਾ ਹੈ, ਪਰ ਤੁਹਾਡੀਆਂ ਨਜ਼ਰਾਂ ਵਿਚ ਜੋ ਵਿਵੇਕੀ ਜਨ ਹਨ, ਉਨ੍ਹਾਂ ਦੀ ਮੁੱਖ ਚਾਹਤ ਕੀ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਜਦੋਂ ਅਸੀਂ ਇਸ ਪ੍ਰਸ਼ਨ ਦਾ ਉੱਤਰ ਗੁਰਬਾਣੀ ਤੋਂ ਮੰਗ ਕਰੀਏ ਤਾਂ ਸਾਨੂੰ ਸਤਿਗੁਰੂ ਜੀ ਤਸੱਲੀ-ਬਖ਼ਸ਼ ਉੱਤਰ ਫ਼ੁਰਮਾਨ ਕਰਦੇ ਹਨ ਕਿ ਜੋ ਬ੍ਰਹਮ ਗਿਆਨੀ ਵਿਵੇਕੀ ਜਨ ਹਨ, ਉਨ੍ਹਾਂ ਦੀ ਮੁਖ ਚਾਹਤ ਪਰਉਪਕਾਰ ਹੀ ਕਰਦੇ ਰਹਿਣਾ ਹੈ, ਇਸ ਭਾਵ ਨੂੰ ਹਜ਼ੂਰ ਇਉਂ ਅੰਕਤ ਕਰਦੇ ਹਨ, ਜਿਵੇਂ ਕਿ :

ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥
ਬ੍ਰਹਮ ਗਿਆਨੀ ਕੈ ਧੀਰਜੁ ਏਕ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ॥
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥੧॥.....
ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥
ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥
ਬ੍ਰਹਮ ਗਿਆਨੀ ਸਦਾ ਸਮਦਰਸੀ॥
ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥.....
ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥....

*(ਸੁਖਮਨੀ, ਪੰਨਾ ੨੭੨)*

ਹਰਿ ਜਨ ਰਾਮ ਨਾਮ ਗੁਨ ਗਾਵੈ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ
ਅਪੁਨਾ ਗੁਨੁ ਨ ਗਵਾਵੈ॥ *(ਪੰਨਾ ੭੧੯)*

ਇਸੇ ਤਰ੍ਹਾਂ ਦੇ ਉਦਾਹਰਣ ਸਾਨੂੰ ਬਾਣੀ ਵਿਚੋਂ ਬਹੁਤ ਮਿਲਦੇ ਹਨ, ਜਿਨ੍ਹਾਂ ਵਿਚ ਬ੍ਰਹਮ ਗਿਆਨੀ ਦੀ ਪਰਉਪਕਾਰੀ ਸਮ-ਦ੍ਰਿਸ਼ਟੀ ਦਾ ਖੁਲਾਸੇ ਰੂਪ ਵਿਚ ਜ਼ਿਕਰ ਆਉਂਦਾ ਹੈ। ਸੋ, ਮੈਂ ਭੀ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਹੇਠ ਲਿਖੀਆਂ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਪਰਉਪਕਾਰੀ ਬੈਦ ਜਾਂ ਮਾਤਾ ਪਿਤਾ ਦੇ ਉਪਕਾਰ ਦਾ ਜ਼ਿਕਰ ਕਰਕੇ ਬਿਬੇਕੀ ਜਨਾਂ ਦੇ ਉਪਕਾਰੀ ਜੀਵਨ ਦਾ ਜ਼ਿਕਰ ਕੀਤਾ ਹੈ:

**ਬਜਥਾਵੰਤੈ ਜੰਤੈ ਜੈਸੇ ਬੈਦ ਉਪਚਾਰੁ ਕਰੈ,**
**ਬਜਥਾ ਬਿਰਤਾਂਤ ਸੁਨਿ ਹਰੈ ਦੁਖ ਰੋਗ ਕਉ॥**

***ਅਰਥ :***

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਬਜਥਾਵੰਤੈ ਜੰਤੈ—ਜਿਵੇਂ ਰੋਗੀ ਪੀੜਾਵਾਨ ਜਨ ਦਾ, ਬੈਦ ਉਪਚਾਰੁ ਕਰੈ (ਇਲਾਜ ਕਰਦਾ ਹੈ) ਤੇ ਬਜਥਾ ਬਿਰਤਾਂਤ ਸੁਣ ਕੇ, ਰੋਗ ਦੀ ਕਥਾ ਸੁਣ ਕੇ (ਰੋਗ ਪੈਦਾ ਹੋਣ ਦੀ ਸਾਰੀ ਬਿਰਥਾ ਸੁਣ ਕੇ) ਹਰੈ ਦੁਖ ਰੋਗ ਕਉ—ਦੁਖ ਦੂਰ ਕਰ ਦੇਂਦਾ ਹੈ (ਦਵਾਈ ਦੇ ਕੇ) ਦੁਖੀ ਕਰਨ ਵਾਲੇ—ਨ ਸਹੇ ਜਾ ਸਕਣ ਵਾਲੇ ਰੋਗ (ਕਸ਼ਟ) ਨੂੰ।

**ਜੈਸੇ ਮਾਤਾ ਪਿਤਾ ਹਿਤ-ਚਿਤ ਕੈ ਮਿਲਤ ਸੁਤੈ,**
**ਖਾਨ ਪਾਨ ਪੋਖਿ ਤੋਖਿ ਹਰਤ ਹੈ ਸੋਗ ਕਉ॥**

***ਅਰਥ :***

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਮਾਤਾ ਪਿਤਾ 'ਹਿਤ' (ਸਨੇਹ—ਪਿਆਰ) ਦੇ ਅਧੀਨ ਹੋਏ 'ਚਿਤ ਕੈ' ਚਿਤ ਨਾਲ ਮਿਲਦੇ ਹਨ ਪੁੱਤਰ ਨੂੰ (ਗਲੇ ਲਗਾ ਕੇ) ਅਰੁ 'ਖਾਨ ਪਾਨ' ਖਾਣ ਪੀਣ ਆਦਿ ਦੀਆਂ ਵਸਤੂਆਂ (ਖਵਾ ਪਿਆ ਕੇ) ਉਸਨੂੰ 'ਪੋਖਿ' (ਪਾਲਦੇ ਹੋਏ) (ਤੋਖਿ) ਖ਼ੁਸ਼—ਪ੍ਰਸੰਨ ਰਖਦੇ ਹਨ, ਤੇ ਇਉਂ ਉਸਦੇ ਸੋਗ (ਬਾਹਰ ਅੰਦਰ ਛੱਡ ਕੇ ਗਿਆਂ ਅਥਵਾ ਦੂਰ ਜਾਣ ਦੇ ਵਿਛੋੜੇ ਤੋਂ ਹੋਣ ਵਾਲੀ ਉਸਦੀ ਚਿੰਤਾ) ਨੂੰ ਹਰਤੇ—ਨਿਵਾਰਣ ਕਰਦੇ ਹਨ।

**ਬਿਰਹਨੀ ਬਨਿਤਾ ਕਉ ਜੈਸੇ ਭਰਤਾਰੁ ਮਿਲੈ,**
**ਪ੍ਰੇਮ ਰਸ ਕੈ ਹਰਤ ਬਿਰਹ ਬਿਓਗ ਕਉ॥**

***ਅਰਥ :***

(ਤੀਜਾ ਹੋਰ ਉਦਾਹਰਣ ਬਿਰਹਨ ਇਸਤ੍ਰੀ ਦਾ ਦੇਂਦੇ ਹਨ ਕਿ) 'ਬਿਰਹਨੀ ਬਨਿਤਾ ਕਉ ਜੈਸੇ ਭਰਤਾਰੁ ਮਿਲੈ' ਜਿਸ ਤਰ੍ਹਾਂ ਵਿਛੋੜੇ ਦੀ ਮਾਰੀ ਹੋਈ ਬਨਿਤਾ (ਇਸਤ੍ਰੀ) ਨੂੰ

ਮਿਲਦਾ ਹੈ ਭਰਤਾਰੁ (ਉਸਦਾ ਸ੍ਵਾਮੀ) ਅਤੇ ਪ੍ਰੇਮ ਰਸ ਕੈ—ਪਿਆਰ ਦੇ ਰਸ ਕਰਕੇ, ਅਥਵਾ (ਪਿਆਰ) ਪ੍ਰੇਮ ਪਿਆਰ ਨਾਲ ਹਰਤ ਬਿਰਹ ਬਿਓਗ ਕਉ—ਦੂਰ ਕਰ ਦੇਂਦਾ ਹੈ ਵਿਛੋੜੇ ਤੋਂ ਉਤਪੰਨ ਹੋਈ (ਉਸਦੀ) ਜੁਦਾਈ ਨੂੰ।

**ਤੈਸੇ ਹੀ ਬਿਬੇਕੀ ਜਨ ਪਰਉਪਕਾਰ ਹੇਤ,**
**ਮਿਲਤ ਸਲਿਲ ਗਤਿ**
**ਸਹਜ ਸੰਜੋਗ ਕਉ ॥੧੧੩॥**

***ਅਰਥ :***

(ਤਿਸੀ ਪ੍ਰਕਾਰ) 'ਬਿਬੇਕੀ ਜਨ' ਬਿਬੇਕੀ ਪੁਰਖ, ਅਥਵਾ ਬਿਬੇਕੀ (ਸਤਿਗੁਰ) ਜਨ (ਸੇਵਕ) ਗੁਰੂ ਕੇ ਸੇਵਕ 'ਪਰਉਪਕਾਰ ਹੇਤ' ਪਰਉਪਕਾਰ ਵਾਸਤੇ 'ਮਿਲਤ ਸਲਿਲ ਗਤਿ ਸਹਜ ਸੰਜੋਗ ਕਉ' ਜਿਸ ਤਰ੍ਹਾਂ ਪਾਣੀ ਆਪ ਚੱਲ ਕੇ ਸਹਜੇ ਹੀ (ਪਿਆਸੇ ਆਦਿਕਾਂ ਦੀ ਪਿਆਸ ਹਰਣ ਲਈ ਉਨ੍ਹਾਂ ਦੇ) ਸੰਜੋਗ—ਮੇਲ ਨੂੰ ਪ੍ਰਾਪਤ ਕਰਿਆ ਕਰਦਾ ਹੈ। ਭਾਵ ਜਿਸ ਤਰ੍ਹਾਂ ਨਦੀਆਂ ਨਾਲਿਆਂ ਦਾ ਸਰੂਪ ਧਾਰ ਕੇ ਜਲ ਕੋਲ ਨਾ ਆ ਸਕਣ ਵਾਲਿਆਂ ਪਾਸ ਪੁੱਜ ਕੇ, ਅਥਵਾ ਆਪਣਾ ਸਿਰ ਸੁੱਟ ਕੇ ਉਨ੍ਹਾਂ ਦੀ ਪਿਆਸ ਬੁਝਾਉਂਦਾ ਹੈ—ਇਸੇ ਤਰ੍ਹਾਂ ਗੁਰਮੁਖ ਬਿਬੇਕੀ ਜਨ ਪੁਜ ਕੇ ਭੀ ਮਨੁੱਖਾਂ ਵਾਸਤੇ ਪ੍ਰਮਾਰਥ ਪ੍ਰਾਪਤੀ ਦਾ ਪਰਯਤਨ ਕਰਦੇ ਹਨ।੧੧੩।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹੋ ਫ਼ੁਰਮਾਨ ਹੈ ਕਿ :

ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥ *(ਸੂਹੀ ਮ: ੫, ਪੰਨਾ ੭੪੯)*

ਜੋ ਪਿਛਲੇ ਕਬਿੱਤ ਵਿਚ ਬ੍ਰਹਮ ਗਿਆਨੀਆਂ ਦੀ ਧਾਰਨਾ ਦਰਸਾਈ ਹੈ, ਉਸੇ ਭਾਵ ਨੂੰ ਫਿਰ ਇਸ ਅਗਲੇ ਕਬਿੱਤ ਵਿਚ ਪ੍ਰਪੱਕ ਕਰਦੇ ਹਨ ਕਿ ਉਨ੍ਹਾਂ ਬ੍ਰਹਮ ਬੇਤਿਆਂ, ਸੰਤਾਂ ਦੀ ਮਾਨਸਕ ਦ੍ਰਿਸ਼ਟੀ ਇਤਨੀ ਉਚੇਰੀ ਹੋਇਆ ਕਰਦੀ ਹੈ ਕਿ ਉਹ ਹਰ ਮਨੁੱਖ ਮਾਤ੍ਰ 'ਤੇ ਹੀ ਪਰਉਪਕਾਰੀ ਸੁਭਾਉ ਵਰਤਦੇ ਹਨ, ਉਨ੍ਹਾਂ ਦੀ ਸਾਰਿਆਂ ਵਿਚ ਹੀ ਸਮ-ਦ੍ਰਿਸ਼ਟੀ ਹੋਇਆ ਕਰਦੀ ਹੈ, ਕਿਉਂਕਿ ਉਨ੍ਹਾਂ ਦੇ ਅੰਦਰੋਂ ਵੈਰ ਭਾਵਨਾ ਉੱਕਾ ਹੀ ਵਿਸਰ ਗਈ ਹੈ, ਜਦੋਂ ਕੋਈ ਉਨ੍ਹਾਂ ਨੂੰ ਪੁੱਛ ਕਰਦਾ ਹੈ ਕਿ ਇਹ ਇਤਨੀ ਉਚੇਰੀ ਸਮ-ਦ੍ਰਿਸ਼ਟੀ ਤੁਹਾਨੂੰ ਕਿਥੋਂ ਪ੍ਰਾਪਤ ਹੋਈ ਹੈ, ਤਾਂ ਉੱਤਰ ਵਿਚ ਇਹੋ ਮਹਾਂਵਾਕ ਪੜ੍ਹ ਕੇ ਸੁਣਾ ਦਿਆ ਕਰਦੇ ਹਨ ਕਿ ਇਸ ਦਾਤ ਦੀ ਪ੍ਰਾਪਤੀ ਮੈਨੂੰ ਸਾਧ ਸੰਗਤ ਦੁਆਰੇ ਹਾਸਲ ਹੋਈ ਹੈ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ ਕਿ :

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥
*(ਕਾਨੜਾ ਮ: ੫, ਪੰਨਾ ੧੨੯੯)*

ਇਸੇ ਭਾਵ ਨੂੰ ਸਾਰਕੁਤਵਾਲੀ ਦੇ ਕਰਤਾ ਲਿਖਦੇ ਹਨ ਕਿ :

ਸੰਤ ਕਰੈ ਨਹੀ ਵੈਰ ਕਹੂੰ
ਸਭ ਕੇ ਹਿਤ ਮੈਂ ਵਰਤੈ ਅਤਿ ਹੀ ॥
ਜੈਸੇ ਕੁਠਾਰ ਕਟੈ ਤਰ ਚੰਦਨ
ਗੰਧ ਤਿਸੈ ਮੁਖ ਦੇਵਤ ਹੀ ॥

ਭਾਵ ਪਰਉਪਕਾਰੀ ਬ੍ਰਹਮ ਗਿਆਨੀਆਂ ਦਾ ਸੁਭਾਉ ਸਦਾ ਹੀ ਉਪਕਾਰੀ ਹੋਇਆ ਕਰਦਾ ਹੈ, ਜੋ ਉਨ੍ਹਾਂ ਨਾਲ ਵੈਰ-ਭਾਵ ਰੱਖਣ ਵਾਲੇ ਭੀ ਹਨ, ਉਨ੍ਹਾਂ 'ਤੇ ਭੀ ਉਹ ਉਪਕਾਰੀ ਸੁਭਾਉ ਇਸੇ ਤਰ੍ਹਾਂ ਵਰਤਦੇ ਹਨ, ਜਿਵੇਂ ਚੰਦਨ ਕੱਟਣ ਵਾਲੇ ਕੁਹਾੜੇ ਨੂੰ ਚੰਦਨ ਸੁਗੰਧੀ ਹੀ ਦੇਂਦਾ ਹੈ। ਇਸੇ ਤਰ੍ਹਾਂ ਉਪਕਾਰੀ ਮਹਾਂ ਪੁਰਸ਼ਾਂ ਦੀ ਧਾਰਨਾ ਹੈ ਕਿ ਉਨ੍ਹਾਂ ਦੇ ਪਾਸ ਜਿਸ ਸ਼ਕਲ ਵਿਚ ਕੋਈ ਆਉਂਦਾ ਹੈ ਉਸੇ ਰੂਪ ਵਿਚ ਉਹ ਉਨ੍ਹਾਂ 'ਤੇ ਉਪਕਾਰੀ ਸੁਭਾਉ ਦਾ ਹੀ ਵਰਤਾਉ ਕਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਉਪਕਾਰੀ ਮਹਾਂ ਪੁਰਸ਼ਾਂ ਦੀ ਧਾਰਨਾ ਹੀ ਦਰਸਾਈ ਹੈ, ਜਿਵੇਂ ਕਿ :

**ਬਰਥਾਵੰਤੈ ਬੈਦ ਰੂਪ, ਜਾਚਿਕ ਦਾਤਾਰ ਗਤਿ,**
**ਗਾਹਕੈ ਬਿਆਪਾਰੀ ਹੋਇ,**
**ਮਾਤ ਪਿਤਾ ਪੂਤ ਕਉ ॥**

***ਅਰਥ :***

(ਬ੍ਰਹਮ ਗਿਆਨੀ ਦਾ ਸੁਭਾਉ ਭੀ ਇਸੇ ਤਰ੍ਹਾਂ ਵੇਖੀਦਾ ਹੈ ਕਿ ਜਿਵੇਂ) 'ਬਰਥਾਵੰਤੈ ਬੈਦ ਰੂਪ' ਕੋਈ ਰੋਗੀ (ਪੀੜਤ)

ਪੁਰਖ (ਦੁਖਯਾਰਾ) ਮਿਲੇ ਤਾਂ ਬੈਦ ਦੀ ਤਰ੍ਹਾਂ ਉਸ ਦੇ ਦੁਖ ਨਵਿਰਤੀ ਦੇ ਉਪਰਾਲੇ ਵਿਚ ਜੁੱਟ ਪੈਂਦੇ ਹਨ। ਤੇ ਜੇਕਰ 'ਜਾਚਿਕ' ਮੰਗਤਾ (ਲੋੜਵੰਦ) ਸਨਮੁਖ ਆ ਜਾਂਦਾ ਹੈ, ਤਾਂ 'ਦਾਤਾਰ ਗਤਿ' ਦਾਤਿਆਂ ਵਾਲੀ ਰੀਤ ਧਾਰ ਕੇ ਉਸਨੂੰ ਪ੍ਰਸੰਨ ਕਰਦੇ ਹਨ। ਪਰ ਜੇ ਕੋਈ ਗਾਹਕ (ਖ਼ਰੀਦਾਰ) ਆਉਂਦਾ ਹੈ ਤਾਂ 'ਗਾਹਕੈ ਬਿਆਪਾਰੀ ਹੋਇ' ਉਸ ਗਾਹਕ (ਸੌਦਾ ਖ਼੍ਰੀਦਣ ਵਾਲੇ ਜਗਿਆਸੂ) ਨੂੰ ਵਾਪਾਰੀ—ਉਸਦੀ ਇੱਛਾ ਅਨੁਸਾਰ ਦੀਨ ਦੁਨੀਆਂ ਸੰਬੰਧੀ ਵਾਪਾਰ ਦੇ ਕਰਣਹਾਰ ਸੌਦਾਗਰ ਬਣ ਵਿਖਾਉਂਦੇ ਹਨ, ਅਤੇ 'ਪੁੱਤਰ' (ਧੀਆਂ ਆਦਿ ਪਰਵਾਰ) ਕਉ ਮਾਤਾ ਪਿਤਾ (ਮਾਪਿਆਂ) ਦੀ ਤਰ੍ਹਾਂ ਹੀ ਲਡਾਉਂਦੇ ਹਨ।

**ਨਾਰਿ ਭਰਤਾਰਿ ਬਿਧਿ ਮਿਤ੍ਰ ਮਿਤ੍ਰਾਈ ਰੂਪ,**
**ਸੁਜਨ ਕੁਟੰਬ ਸਖਾ ਭਾਇ ਚਾਇ ਸੂਤ ਕਉ ॥**

***ਅਰਥ :***

(ਇਥੇ ਹੀ ਬੱਸ ਨਹੀਂ, ਗ੍ਰਿਹਸਤੀ ਹਨ ਤਾਂ) ਨਾਰਿ ਭਰਤਾਰਿ ਬਿਧਿ—ਇਸਤ੍ਰੀ ਨਾਲ ਪਤੀ ਵਾਂਗੂੰ ਹੀ ਵਰਤਦੇ ਹਨ, ਤੇ 'ਮਿਤ੍ਰ ਮਿਤ੍ਰਾਈ ਰੂਪ' ਮਿਤ੍ਰਾਈ— ਮਿਤ੍ਰਤਾ ਵਾਲੇ ਨੂੰ ਮਿੱਤਰ ਰੂਪ ਅਤੇ 'ਸੁਜਨ ਕੁਟੰਬ ਸਖਾ ਭਾਇ' ਆਪਣੇ ਸੰਬੰਧੀਆਂ, ਕੋੜਮੇ ਸਾਕ ਸੈਨ ਤਥਾ ਭਾਈਆਂ ਆਦਿ ਨੂੰ ਜਿਹੋ ਜਿਹੇ ਭਾਵ ਵਾਲਾ ਹੋ ਕੇ ਕੋਈ ਸਨਮੁਖ ਆਉਂਦਾ ਹੈ ਉਨ੍ਹਾਂ ਨੂੰ ਉਹੋ ਜਿਹੇ 'ਚਾਇ ਸੂਤ ਕਉ' ਚਾਉ (ਚਾਹਨਾ—ਹਾਉ ਭਾਉ) ਨੂੰ ਸੂਤ (ਵਯੋਤ) ਨੂੰ (ਵਯੋਤ ਕੇ ਮਿਲਿਆ ਕਰਦੇ ਹਨ)।

**ਲੋਗਨ ਮੈ ਲੋਗਾਚਾਰ ਬੇਦਨ ਮੈ ਬੇਦਾਚਾਰ,**
**ਗਿਆਨ ਗੁਰ ਏਕੰਕਾਰ**
**ਅਵਧੂਤ ਅਵਧੂਤ ਕਉ ॥**

***ਅਰਥ :***

(ਫਿਰ ਉਹ) ਲੋਕਾਂ ਵਿਚ ਤਾਂ ਮਿਲ ਕੇ ਲੋਗਾਚਾਰ (ਲੋਕ ਮਰਯਾਦਾ) ਵਾਂਗ ਹੀ ਵਰਤਦੇ ਹਨ, ਤੇ ਬੇਦ ਕੋ—'ਬੇਦ ਬਿਚਾਰ' ਬੇਦ ਬਿਚਾਰ ਵਾਲਿਆਂ ਵਿਚ ਬੇਦ ਬੀਚਾਰੀਆਂ ਵਾਂਗ, ਪਰ ਜੇ ਕੋਈ ਅਵਧੂਤ (ਬਿਰਕਤ ਆਤਮਾ) ਸਾਧੂ ਸੰਤ ਆਣ ਮਿਲਣ ਤਾਂ 'ਗਿਆਨ ਗੁਰ ਏਕੰਕਾਰ ਅਵਧੂਤ ਅਵਧੂਤ ਕਉ' ਬਿਰਕਤ ਪੁਰਖ ਨੂੰ ਗੁਰੂ ਸੁਧ ਸ੍ਵਰੂਪ ਏਕੰਕਾਰ ਦੇ ਗਿਆਨ ਸਰੂਪ ਅਵਧੂਤ (ਵਿਰਕਤ) ਹੋ ਕੇ ਮਿਲਦੇ ਹਨ।

**ਬਿਰਲੋ ਬਿਬੇਕੀ ਜਨ ਪਰਉਪਕਾਰ ਹੇਤ,**
**ਮਿਲਤ ਸਲਿਲ ਗਤਿ ਸ੍ਰਬੰਗ ਭੂਤ ਕੋ ॥੧੧੪॥**

***ਅਰਥ :***

**ਪ੍ਰ:** ਐਸੇ ਸੰਤ ਬਿਬੇਕੀਆਂ ਦਾ ਮਿਲਾਪ ਕਿੱਥੋਂ ਹੋ ਸਕਦਾ ਹੈ ?

**ਉ:** (ਹੈਨਿ ਵਿਰਲੇ ਨਾਹੀ ਘਣੇ ਜਾਂ ਜਗ ਮੈ ਉਤਮ ਕਾਢੀਐ ਵਿਰਲੇ ਕੋਈ ਕੋਇ) ਹੈ। ਭਾਵ ਹੈ ਐਹੋ ਜੇਹੇ ਬਿਬੇਕੀ ਜਨ ਵਿਰਲੇ ਹਨ, ਜੋ ਪਰਉਪਕਾਰ ਦੀ ਖ਼ਾਤਰ (ਸਭ ਨੂੰ ਪ੍ਰਸੰਨ ਮਨ ਬਣਾਣ ਖ਼ਾਤਰ) 'ਸ੍ਰਬੰਗ ਭੂਤ ਕਉ' ਸਭਨਾਂ ਪ੍ਰਾਣੀ ਮਾਤ੍ਰ ਨੂੰ ਹੀ 'ਮਿਲਤ ਸਲਿਲ ਗਤਿ' ਜਲ ਵਾਂਗ ਸਰਬ ਰੰਗੀ ਹੋ ਜਾਣ ਵਾਲੇ ਸੁਭਾਵ ਵਤ ਸੁਭਾਵ ਨੂੰ ਧਾਰ ਮਿਲਿਆ ਕਰਦੇ ਹਨ।੧੧੪।

***ਭਾਵਾਰਥ :*** ਐਸੇ ਬਿਬੇਕੀ ਪੁਰਸ਼ ਜੋ ਪਰਉਪਕਾਰ ਕਰਨ ਵਾਸਤੇ ਜੀਵਾਂ ਨੂੰ ਸਰਬ ਰੰਗੀ ਹੋ ਜਾਣ ਵਾਲੇ ਪਾਣੀ ਦੀ ਗਤੀ ਵਾਂਗ ਮਿਲਦੇ ਹਨ। ਅਰਥਾਤ ਜਿਵੇਂ ਪਾਣੀ ਜਿਸ ਰੰਗ ਨਾਲ ਮਿਲਦਾ ਹੈ ਉਹ ਉਸੇ ਹੀ ਰੰਗ ਦਾ ਆਪ ਹੋ ਜਾਂਦਾ ਹੈ, ਐਸੇ ਹੀ ਵਿਰਲੇ ਬਿਬੇਕੀ ਮਹਾਤਮਾ ਪਰਉਪਕਾਰ ਦੇ ਵਾਸਤੇ ਮੇਲੀ ਦਾ ਹੀ ਰੂਪ ਹੋ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਭਰ ਦੀ ਮਨੁੱਖ ਸ਼੍ਰੇਣੀ ਵੱਲ ਨਜ਼ਰ ਮਾਰਦੇ ਹਾਂ, ਤਾਂ ਹਰ ਪ੍ਰਾਣੀ ਆਪੋ ਆਪਣੀ ਇੱਛਾ ਅਨੁਸਾਰ ਭਿੰਨ ਭਿੰਨ ਰੰਗਾਂ ਵਿਚ ਰੱਤਾ ਹੋਇਆ ਵੇਖਣ ਵਿਚ ਆਉਂਦਾ ਹੈ ਤੇ ਉਹ ਉਸੇ ਰੰਗ ਦੀ ਮਸਤੀ ਵਿਚ ਸਦਾ ਮਸਤ ਹੈ, ਦੂਸਰਾ ਰੰਗ ਉਸਨੂੰ ਕੋਈ ਭਾਉਂਦਾ ਹੀ ਨਹੀਂ ਅਤੇ ਉਸ ਰੰਗ ਨੂੰ ਉਹ ਕਦੀ ਤਿਆਗਣਾ ਭੀ ਨਹੀਂ ਚਾਹੁੰਦਾ। ਕਿਉਂ ਜੀ! ਜਿਨ੍ਹਾਂ ਬਿਬੇਕੀ ਜਨ ਪਰਉਪਕਾਰੀ ਵਿਅਕਤੀਆਂ ਦਾ ਤੁਸੀਂ ਜ਼ਿਕਰ ਕਰਦੇ ਹੋ, ਦੱਸੋਗੇ ਕਿ ਉਨ੍ਹਾਂ ਦੇ ਮਨ ਨੂੰ ਕਿਸ ਰੰਗ ਦੀ ਰੰਗਣ ਚੜ੍ਹੀ ਹੋਈ ਹੈ, ਜਿਸ ਦੀ ਮਸਤੀ ਵਿਚ ਉਹ ਸਦਾ ਹੀ ਮਸਤ ਰਹਿੰਦੇ ਹਨ ?

**ਉ:** ਹੇ ਭਾਈਓ! ਇਹ ਠੀਕ ਹੈ ਕਿ ਹਰ ਬੰਦਾ ਮਾਇਕੀ ਪਦਾਰਥਾਂ ਦੇ ਫਿੱਕੇ ਤੇ ਕੱਚੇ ਰੰਗਾਂ ਵਿਚ ਮਸਤ ਹੋ ਰਿਹਾ ਹੈ, ਜਿਸਦੀ ਮਸਤੀ ਸਦੀਵੀ ਸਥਿਰ ਕਾਇਮ ਰਹਿਣ ਵਾਲੀ ਨਹੀਂ। ਇਸ ਭਾਵ ਨੂੰ ਬਾਣੀ ਵਿਚ ਇਉਂ ਦਰਸਾਇਆ ਹੈ, ਜਿਵੇਂ ਕਿ :

ਇਸੁ ਜੁਗ ਮਹਿ ਸੋਭਾ ਨਾਮ ਕੀ
ਬਿਨੁ ਨਾਵੈ ਸੋਭ ਨ ਹੋਇ ॥

ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ
ਜਾਦੀ ਬਿਲਮੁ ਨ ਹੋਇ ॥੫॥ *(ਆਸਾ ਮ : ੩, ਪੰਨਾ ੪੨੯)*

ਭਾਵ, ਇਸ ਮਾਇਕੀ ਪਦਾਰਥਾਂ ਦੀ ਰੰਗਣ ਚਾਰ ਕੁ ਦਿਨਾਂ ਦੀ ਹੈ, ਜਿਸਨੂੰ ਮਿਟਦਿਆਂ ਦੇਰ ਨਹੀਂ ਲੱਗਦੀ। ਇਸ ਲਈ ਨਾਮ ਦੇ ਰੰਗ ਨੂੰ ਲਾਲ ਰੰਗ ਸੱਚਾ ਸਦੀਵੀ ਸਥਿਰ ਰਹਿਣ ਵਾਲਾ ਦਰਸਾਇਆ ਹੈ, ਇਸੇ ਭਾਵ ਨੂੰ ਬਾਣੀ ਵਿਚ ਅੰਕਤ ਕਰਿਆ ਹੈ :

ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥
ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥
*(ਬਿਲਾਵਲੁ ਮ : ੫, ਪੰਨਾ ੮੦੮)*

ਜਿਥੇ ਨਾਮ ਦੇ ਲਾਲ ਰੰਗ ਨੂੰ ਸੱਚਾ ਰੰਗ ਕਿਹਾ ਹੈ ਉਥੇ ਮਾਇਕੀ ਪਦਾਰਥਾਂ ਦੇ ਰੰਗਾਂ ਨੂੰ ਕਸੁੰਭੇ ਦੇ ਕੱਚੇ ਰੰਗ ਵਾਂਗੂੰ ਚਾਰ ਕੁ ਦਿਨਾਂ ਵਿਚ ਲਹਿ ਜਾਣ ਵਾਲਾ ਕਿਹਾ ਹੈ :

ਪਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥
ਵਿਣੁ ਨਾਵੈ ਭ੍ਰਮਿ ਭੁਲੀਆ
ਠਗਿ ਮੁਠੀ ਕੂੜਿਆਰਿ ਜੀਉ ॥
*(ਸੂਹੀ ਮ : ੧, ਪੰਨਾ ੭੫੧)*

ਇਸ ਤਰ੍ਹਾਂ ਬਾਣੀ ਦੀ ਪੜਚੋਲ ਕਰਨ ਤੋਂ ਮੈਨੂੰ ਤਾਂ ਇਹੋ ਬੋਧ ਮਿਲਿਆ ਹੈ ਕਿ ਜਿਥੇ ਸਾਰੇ ਸੰਸਾਰ ਦੇ ਮਨੁੱਖ ਮਾਇਕੀ ਪਦਾਰਥਾਂ ਵਿਚ ਖੱਚਤ ਹੋਏ ਜੀਵਨ ਵਿਅਰਥ ਗੁਜ਼ਾਰਦੇ ਹਨ, ਉਥੇ ਗੁਰਮੁਖ ਸਾਰੇ ਪਦਾਰਥਾਂ ਵਿਚ ਵਰਤਦੇ ਹੋਏ ਭੀ ਅੰਦਰੋਂ ਇਕੋ ਵਾਹਿਗੁਰੂ ਦੇ ਨਾਮ ਰੰਗ ਵਿਚ ਰੱਤੇ ਰਹਿੰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਚੰਦ ਸਤਰਾਂ ਵਿਚ ਗੁਰਮੁਖ ਦੀ ਅਸੰਗ ਅਵਸਥਾ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ :

**ਦਰਸਨ ਧਿਆਨ ਦਿਬਿ ਦੇਹ ਕੈ ਬਿਦੇਹ ਭਏ,**
**ਦ੍ਰਿਗ ਦਿਬਿ ਦ੍ਰਿਸਟਿ ਬਿਖੈ**
**ਭਾਉ ਭਗਤਿ ਚੀਨ ਹੈ ॥**

*ਅਰਥ :*

**ਪ੍ਰ:** ਉਨ੍ਹਾਂ ਰੱਬੀ ਰੰਗ ਵਿਚ ਰੱਤਿਆਂ ਦੀ ਪਛਾਣ ਕੀ ਹੈ ?

**ਉ:** (ਉਨ੍ਹਾਂ ਦੀ ਪਛਾਣ ਹੈ ਕਿ) ਦਰਸਨ ਧਿਆਨ ਦਿਬਿ ਦੇਹ ਕੈ ਬਿਦੇਹ ਭਏ—(ਉਹ) ਦਿਬ ਦੇਹ ਕੈ—ਦਿਬ ਸਰੂਪ (ਪ੍ਰਕਾਸ਼-ਮਈ ਪਰਮਾਤਮਾ) ਦੇ ਦਰਸ਼ਨ ਧਿਆਨ ਵਿਚ ਤਤਪਰ—ਮਗਨ ਹੋ ਕੇ ਉਹ ਬਿਦੇਹ (ਦੇਹ ਵਿਚ ਵੱਸਦੇ ਭੀ ਦੇਹ ਤੋਂ ਅਸੰਗ ਹੋਏ ਰਹਿੰਦੇ ਹਨ)। ਅਰੁ 'ਦ੍ਰਿਗ' ਨੇਤ੍ਰ 'ਦਿਬਿ ਦ੍ਰਿਸਟਿ ਬਿਖੈ'—ਸਮੂੰਹ ਸਰੀਰ ਇੰਦ੍ਰੀਆਂ ਤਥਾ ਮਨ ਆਦਿ ਦੀ ਚੇਸ਼ਟਾ ਨੂੰ ਦਿਬਯ ਭਾਵ ਵਿਚ ਆਪਣੀ ਨਿਗ੍ਹਾ ਅੰਦਰ ਰੱਖਣ ਵਾਲੀ ਦ੍ਰਿਸ਼ਟੀ ਰੂਪ ਜੋ ਚੈਤੰਨ ਸਰੂਪੀ ਸੱਤਾ ਹੈ ਉਸ ਵਿਚ 'ਭਾਉ ਭਗਤਿ' ਭਾਵਨਾ—ਨਿਸਚਾ ਪਰਪੱਕ ਕਰਕੇ ਭਗਤਿ—ਪ੍ਰੇਮ ਪਾਲਣਾ ਹੀ 'ਚੀਨ ਹੈ'—ਪਛਾਣਦੇ ਹਨ—ਭਾਵ ਨੇਤ੍ਰ ਬਾਹਰਲੀ ਦ੍ਰਿਸ਼ਟੀ ਵੱਲੋਂ ਸੰਕੋਚ ਕੇ ਅੰਤਰ-ਆਤਮੇ ਵਿਚ ਵਿਚ ਹੀ ਅੰਤਰ-ਮੁਖ ਰਹਿਣਾ ਆਪਣਾ ਧਰਮ ਸਮਝਦੇ ਹਨ।

**ਸਬਦ ਗਿਆਨ ਪਰਵਾਨ ਹੁਇ ਨਿਧਾਨ ਪਾਏ,**
**ਪਰਮਾਰਥ ਸਬਦਾਰਥ ਪ੍ਰਬੀਨ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ ਉਹ ਫਿਰ) ਸਬਦ ਗਿਆਨ ਪਰਵਾਨ ਹੁਇ—ਸ਼ਬਦ ਦੇ ਗਿਆਨ ਨੂੰ ਪ੍ਰਾਪਤ ਹੋ ਕੇ ਪੁਰਖ, ਪ੍ਰਵਾਣ ਹੋ ਆਉਂਦਾ ਹੈ (ਅਰੁ ਇਸ ਤਰ੍ਹਾਂ ਅਧਿਕਾਰੀ ਬਣ ਕੇ) ਨਿਧਾਨ ਪਾਏ—ਨਿਧੀਆਂ ਦਾ ਅਸਥਾਨ (ਪਰਮਾਤਮਾ) ਨੂੰ ਪ੍ਰਾਪਤ ਕਰ ਲੈਂਦਾ ਹੈ, ਅਤੇ ਇਸੇ ਤਰ੍ਹਾਂ ਹੀ 'ਪਰਮਾਰਥ ਸਬਦਾਰਥ ਪ੍ਰਬੀਨ ਹੈ' ਗੁਰੂ ਸ਼ਬਦ ਦੇ ਅਰਥ ਦਾ ਜੋ ਪ੍ਰਮਾਰਥ (ਸਿਧਾਂਤ ਰੂਪ ਪਰਮ ਪ੍ਰਯੋਜਨ ਹੈ, ਉਸਨੂੰ ਜਿਉਂ ਕਾ ਤਿਉਂ) ਸਮਝਣ ਵਿਚ ਪਰਬੀਨ—ਮਹਾਂ ਚਤੁਰ (ਅਨੁਭਵ ਵਾਨ) ਬਣ ਜਾਂਦਾ ਹੈ।

**ਅਧਿਆਤਮ ਕਰਮ ਕਰਿ ਆਤਮ ਪ੍ਰਵੇਸ,**
**ਪਰਮਾਤਮ ਪ੍ਰਵੇਸ ਸਰਬਾਤਮ ਲਿਉ ਲੀਨ ਹੈ ॥**

*ਅਰਥ :*

(ਉਹ ਫਿਰ) 'ਅਧਿਆਤਮ ਕਰਮ ਕਰਿ' ਆਤਮਾ ਨੂੰ ਆਸਰੇ ਕਰਨ ਵਾਲੇ ਕਰਮਾਂ ਨੂੰ ਕਰਦੇ ਹੋਇਆਂ (ਸੰਪੂਰਨ ਕਰਮਾਂ ਦਾ ਕਰਤਾ ਅੰਤਰ-ਆਤਮੇ ਨੂੰ ਜਾਣ ਕੇ ਅਹੰਭਾਵ ਰਹਿਤ ਹੋ ਕਰਮ ਕਰਦਿਆਂ) 'ਆਤਮ ਪ੍ਰਵੇਸ' ਪਹਿਲੇ ਤਾਂ ਸੁਧ ਆਤਮੇ ਵਿਚ ਹੀ ਪ੍ਰਵੇਸ ਪਾਏ (ਸਮਾਏ) ਰਹਿੰਦੇ ਹਨ, ਫੇਰ ਦੇਹ ਆਦਿ ਅਨਾਤਮ ਪਦਾਰਥਾਂ ਤੋਂ ਅਸੰਗ ਹੋ ਕੇ 'ਪਰਮਾਤਮ ਪ੍ਰਵੇਸ' ਪਰਮਾਤਮਾ ਭਾਵ ਵਿਚ ਲੀਨ ਹੋ ਜਾਂਦੇ ਹਨ, (ਤੇ ਇਸ ਤਰ੍ਹਾਂ ਉਹ) (ਆਤਮਾ ਪਰਮਾਤਮਾ ਏਕੋ ਕਰੈ) ਆਤਮਾ ਅਰੁ ਪਰਮਾਤਮਾ ਨੂੰ ਅਭੇਦ ਕਰਕੇ 'ਸਰਬਾਤਮ ਲਿਉ ਲੀਨ ਹੈ'—ਸਰਬਦਾ ਹੀ ਆਤਮਾ ਰੂਪ ਪ੍ਰਤੱਖ ਅਨੁਭਵ ਕਰਦਿਆਂ ਇਸੇ ਨਿਸਚੇ ਵਿਚ ਲਿਵਲੀਨ ਹੋ ਜਾਂਦੇ ਹਨ।

**ਤਤੈ ਮਿਲੈ ਤਤ, ਜੋਤਿ ਜੋਤਿ ਕੈ ਪਰਮ ਜੋਤਿ,**
**ਪ੍ਰੇਮ ਰਸ ਬਸਿ ਭਏ ਜੈਸੇ ਜਲ ਮੀਨ ਹੈ ॥੧੧੫॥**

*ਅਰਥ :*

ਆਖ਼ਰ ਉਨ੍ਹਾਂ ਦੀ ਲੀਨਤਾ ਕਿੱਥੇ ਹੁੰਦੀ ਹੈ ? ਉਹ ਫਿਰ ਦੇਹ ਦੇ ਸਾਖੀ ਸਰੂਪ, ਸ਼ੁਧ ਤੱਤੰ ਵਸਤੂ ਨੂੰ ਨਿਸਚੇ ਕਰਕੇ ਤੱਤ ਸਰੂਪ ਪਰਮਾਤਮਾ ਵਿਚ ਮਿਲ ਜਾਂਦਾ ਹੈ। ਭਾਵ ਹੈ ਕਿ ਉਹ ਜੋਤੀ ਨੂੰ ਜੋਤ ਵਿਚ ਮਿਲਾ ਕੇ ਪਰਮ ਜੋਤ ਸਰੂਪ ਹੋ ਕੇ ਇਸ ਤਰ੍ਹਾਂ ਪ੍ਰੇਮ-ਰਸ (ਬ੍ਰਹਮਾਨੰਦ) ਦੇ ਅਧੀਨ ਹੋਇਆ ਰਹਿੰਦਾ ਹੈ, ਜਿਸ ਤਰ੍ਹਾਂ ਜਲ ਵਿਚ ਮੱਛੀ ਲੀਨ ਰਹਿੰਦੀ ਹੈ।੧੧੫।

***ਭਾਵਾਰਥ :*** ਜਿਵੇਂ, ਤੱਤ ਵਿਚ ਤੱਤ ਮਿਲਦਾ ਹੈ ਤੇ ਜੋਤੀ ਦੀਵੇ ਦੇ ਜੋਤ ਪ੍ਰਕਾਸ਼ ਕਰਕੇ ਪਰਮ ਜੋਤਿ ਪ੍ਰਗਟ ਹੁੰਦੀ ਹੈ ਅਤੇ ਪ੍ਰੇਮ-ਰਸ ਵਿਚ ਉਹ ਇਸ ਤਰ੍ਹਾਂ ਵੱਸ ਗਏ ਹਨ, ਜਿਸ ਤਰ੍ਹਾਂ ਜਲ ਵਿਚ ਮੱਛ ਦਾ ਨਿਵਾਸ ਹੈ, ਜਿਵੇਂ ਜਲ ਤੋਂ ਵਿਛੜ ਕੇ ਮੱਛ ਇਕ ਮਿੰਟ ਭੀ ਜੀਉਂਦਾ ਨਹੀਂ ਰਹਿ ਸਕਦਾ, ਇਸ ਤਰ੍ਹਾਂ ਉਹ ਗੁਰਮੁਖ ਪ੍ਰੇਮ-ਰਸ ਤੋਂ ਬਿਨਾਂ ਜੀਉਂਦੇ ਨਹੀਂ ਰਹਿੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਤਾਂ ਜਿਥੇ ਦੇਰ-ਕਾਲ ਤੋਂ ਹੀ ਗੁਰਬਾਣੀ ਦੀ ਖੋਜ ਕਰਦੇ ਆ ਰਹੇ ਹੋ, ਉਥੇ ਆਪ ਜੀ ਨੇ ਅਨਜ ਮਤਾਂ ਦੀ ਖੋਜ ਭੀ ਵਧੇਰੇ ਕੀਤੀ ਹੈ, ਪਰ ਕੀ ਦੱਸੋਗੇ ਕਿ ਗੁਰਮਤ ਅਨੁਸਾਰ ਪਰਮ ਪਦ ਦੀ ਪ੍ਰਾਪਤੀ ਦਾ ਮੁਖ਼ਜ ਸਾਧਨ ਕੌਣ ਮੰਨਿਆ ਗਿਆ ਹੈ, ਜਿਸ ਮਾਰਗ ਨੂੰ ਅਸੀਂ ਭੀ ਅਪਨਾਈਏ ?

**ਉ:** ਇਸ ਬਾਰੇ ਜੋ ਮੈਨੂੰ ਗੁਰਬਾਣੀ ਅਨੁਸਾਰ ਪ੍ਰੇਰਨਾ ਮਿਲੀ ਹੈ, ਉਸਨੂੰ ਮੈਂ ਚੰਦ ਸਤਰਾਂ ਵਿਚ ਉਲੀਕਣ ਦਾ ਜਤਨ ਕੀਤਾ ਹੈ, ਜਿਵੇਂ ਕਿ :

**ਅਧਿਆਤਮ ਕਰਮ ਪਰਮਾਤਮ ਪਰਮ ਪਦ,**
**ਤਤ ਮਿਲਿ ਤਤਹਿ ਪਰਮ ਤਤ ਵਾਸੀ ਹੈ ॥**

*ਅਰਥ :*

ਆਨ ਮਤਾਂ ਬਾਰੇ ਜਦੋਂ ਬਾਣੀ ਤੋਂ ਪੁੱਛ ਕਰੀਏ ਤਾਂ ਜਾਣਕਾਰੀ ਮਿਲਦੀ ਹੈ ਕਿ :

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥
*(ਗਉੜੀ, ਪੰਨਾ ੩੩੪)*

ਭਾਵ, ਸਾਰੇ ਹੀ ਮਤ ਆਪਣੇ ਆਪਣੇ ਮਤ ਨੂੰ ਉਚੇਰਾ ਤੇ ਪਰਮਪਦ ਦੀ ਪ੍ਰਾਪਤੀ ਦਾ ਸਾਧਨ ਮੰਨਦੇ ਹਨ, ਪਰ ਗੁਰਮਤ ਇਨ੍ਹਾਂ ਸਾਰਿਆਂ ਨੂੰ ਹੀ ਭ੍ਰਮ ਭਰਾਂਤੀ ਦਾ ਕਾਰਨ ਦਰਸਾ ਰਹੀ ਹੈ। ਸੋ, ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਮਤ ਦਾ ਸਿਧਾਂਤ ਦਰਸਾਇਆ ਹੈ ਕਿ ਪਰਮਪਦ ਦੀ ਪ੍ਰਾਪਤੀ ਦਾ ਮੁਖ਼ਜ ਸਾਧਨ ਇਹੋ ਹੈ :

ਅਧਜਾਤਮ ਕਰਮ ਨਾਲ ਹੀ ਪਰਮਪਦ ਪਰਮਾਤਮਾ ਦੀ (ਪ੍ਰਾਪਤੀ ਹੁੰਦੀ ਹੈ)। (ਅਰਥਾਤ) ਤੱਤ—ਜੀਵ ਤੱਤ੍ਵ—ਪੰਜਾਂ ਤੱਤਾਂ ਦਾ ਜੀਵਨ ਸਰੂਪ—ਭਾਵ ਪੰਜ ਭੂਤਕ ਸਰੀਰ ਨੂੰ ਸਰਜੀਤ ਕਰਨ ਵਾਲਾ—ਤੱਤਾਂ ਦਾ ਤੱਤ੍ਵ ਸਰੂਪ (ਪਦਾਰਥ) ਜੀਵ ਆਤਮਾ—ਤਤਹਿ ਮਿਲਿ (ਸ੍ਰਿਸ਼ਟੀ ਭਰ ਦੇ ਜੀਵਨ ਸਰੂਪ) ਪਰਮਾਤਮਾ ਵਿਚ ਮਿਲਿ—ਅਭੇਦ ਹੋ ਜਾਂਦਾ ਹੈ। ਉਹ ਫਿਰ ਪਰਮ ਤੱਤ ਵਾਸੀ—ਪਰਮਤੱਤ ਪਦ ਪਰਮਾਤਮਾ ਵਿਚ ਹੀ ਸਦਾ ਨਿਵਾਸ (ਇਸਥਿਤੀ) ਰੱਖਦਾ ਹੈ, (ਭਾਵ ਇਸੇ ਨਿਸਚੇ ਵਿਚ ਦ੍ਰਿੜ੍ਹ ਰਹਿੰਦਾ ਹੈ)।

**ਸਬਦ ਬਿਬੇਕ ਟੇਕ ਏਕ ਹੀ ਅਨੇਕ ਮੇਕ,**
**ਜੰਤ੍ਰ ਧੁਨਿ ਰਾਗ ਨਾਦ ਅਨਭੈ ਅਭਿਆਸੀ ਹੈ ॥**

*ਅਰਥ :*

**ਪ੍ਰ:** ਨਿਸਚੇ ਵਿਚ ਦ੍ਰਿੜ੍ਹਤਾ ਦਾ ਪ੍ਰਕਾਰ ਕੈਸਾ ਹੈ ?

**ਉ:** ਸਬਦ ਬਿਬੇਕ ਟੇਕ—ਸ਼ਬਦ ਦੀ ਟੇਕ (ਓਟ—ਆਸਰਾ) ਲੈ ਕੇ, ਬਿਬੇਕ—ਬਿਬ+ਇਕ=ਦੋਹਾਂ—ਜੀਵਾਤਮਾ ਤਥਾ ਪਰਮਾਤਮਾ ਨੂੰ ਇਕ ਕਰਦਿਆਂ ਸ੍ਵਾਸ ਸ੍ਵਾਸ ਨਾਮ ਜਪਦਿਆਂ। ਏਕ ਹੀ ਅਨੇਕ ਮੇਕ—ਇਕੋ ਅਕਾਲ ਪੁਰਖ ਹੀ ਅਨੇਕਾਂ ਵਿਚ ਮਿਲਿਆ ਹੋਇਆ (ਇਉਂ ਹੀ ਜਾਪਿਆ ਕਰਦਾ ਹੈ)—ਜਿਵੇਂ ਜੰਤ੍ਰ (ਬਾਜੇ) ਦੀ ਨਾਦ (ਅਵਾਜ਼) ਅਰੁ...ਰਾਗ ਧੁਨਿ (ਗਾਇਨ ਦੀ ਸੋਦ) ਇਕ ਰੂਪ ਹੁੰਦੀਆਂ ਹਨ, ਭਾਵ—ਰਸਨਾ ਵਿਚੋਂ ਪ੍ਰਗਟ ਹੁੰਦੀ ਹੈ, ਤੇ ਉਹੋ ਹੀ ਹੂ-ਬ-ਹੂ (ਜਿਉਂ ਕੀ ਤਿਉਂ) ਬਾਜੇ ਵਿਚੋਂ ਪ੍ਰਗਟ ਹੋ ਕੇ ਅੰਦਰ ਬਾਹਰ ਦੀ ਇਕ ਤਾਰ ਬੱਝੀ ਹੁੰਦੀ ਹੈ ਐਸੇ ਹੀ ਸਰੀਰ ਦੇ ਅੰਦਰ ਰਮਿਆ (ਬੋਲਣਹਾਰਾ) ਸਾਰੇ ਜਗਤ ਵਿਚ ਜਿਉਂ ਕਾ ਤਿਉਂ ਬੋਲਦਾ (ਸਤਾ ਸਫੁਰਤੀ ਦਿੰਦਾ ਹੋਇਆ) ਇਕ ਰੂਪ ਹੀ ਪ੍ਰਤੀਤ ਹੋਇਆ ਕਰਦਾ ਹੈ, ਬੱਸ ਇਕ ਏਕਤਾ ਦੀ (ਸਾਮਰਤੱਖ ਪ੍ਰਾਪਤੀ ਰੂਪ) ਅਨਭੈ ਦਾ ਅਭਿਆਸੀ (ਦ੍ਰਿੜ੍ਹ ਨਿਸਚਾ ਰੱਖਣ ਦਾ ਜਤਨ ਵਾਨ) ਗੁਰਮੁਖ ਹੋਇਆ ਰਹਿੰਦਾ ਹੈ।

**ਦਰਸ ਧਿਆਨ ਉਨਮਾਨ ਪ੍ਰਾਨ ਪ੍ਰਾਨਪਤਿ,**
**ਅਬਿਗਤਿ ਗਤਿ ਅਤਿ ਅਲਖ ਬਿਲਾਸੀ ਹੈ॥**

***ਅਰਥ :***

(ਉਨ੍ਹਾਂ ਦਾ ਆਖ਼ਰ ਟਿਕਾਅ ਕਿੱਥੇ ਹੈ?) ਅਜਿਹੇ ਗੁਰਮੁਖ 'ਦਰਸ, ਧਿਆਨ, ਉਨਮਾਨ, ਪ੍ਰਾਨ, ਪ੍ਰਾਨਪਤਿ' ਪ੍ਰਾਣ (ਸ੍ਵਾਸ ਗਤੀ) ਦੇ ਧਿਆਨ ਵਿਚ ਪ੍ਰਾਣ ਪਤੀ (ਪਰਮਾਤਮਾ) ਦੇ ਦਰਸ (ਦਰਸ਼ਨ) ਦਾ ਉਨਮਾਨ (ਵੀਚਾਰ-ਭਾਵਨਾ, ਨਿਸਚਾ) ਕਰਦਿਆਂ ਹੋਇਆਂ, ਅਬਿਗਤਿ, ਗਤਿ ਅਤਿ ਅਲਖ, ਬਿਲਾਸੀ ਹੈ। ਅਤਿਅੰਤ—ਅਬਯਕ੍ਤ—ਗਤੀ ਵਾਲੇ ਅਲਖ ਸਰੂਪ ਵਿਚ ਬਿਲਾਸੀ, ਕ੍ਰੀੜਾ ਕਰਨ ਵਾਲੇ (ਰਮਨ ਕਰਨਹਾਰੇ) ਬਣੇ ਰਹਿੰਦੇ ਹਨ।

**ਅੰਮ੍ਰਿਤ ਕਟਾਛ ਦਿਬਿ ਦੇਹ ਕੈ ਬਿਦੇਹ ਭਏ,**
**ਜੀਵਨ ਮੁਕਤਿ**
**ਕੋਊ ਬਿਰਲੋ ਉਦਾਸੀ ਹੈ॥੧੧੬॥**

***ਅਰਥ :***

(ਅਜਿਹੇ ਜੀਵਨ ਮੁਕਤ ਗੁਰਮੁਖ ਕਿਤਨੇ ਕੁ ਹਨ? ਇਸ ਤਰ੍ਹਾਂ ਦਾ ਅਭਿਆਸ ਕਰਨ ਵਾਲੇ) 'ਅੰਮ੍ਰਿਤ ਕਟਾਛ ਦਿਬਿ ਦੇਹ ਕੈ ਬਿਦੇਹ ਭਏ' ਉਹ ਵਾਹਿਗੁਰੂ ਦੇ ਕ੍ਰਿਪਾ ਕਟਾਛਯ ਨੂੰ ਪ੍ਰਾਪਤ ਹੋ ਕੇ ਦਿਬ ਸਰੂਪ ਪ੍ਰਾਪਤੀ ਦੁਆਰੇ ਦੇਹ ਵੱਲੋਂ ਬਿਦੇਹ ਹੋ ਜਾਂਦੇ ਹਨ, (ਅਰੁ ਇਸੇ ਕਰਕੇ ਹੀ ਦੇਹ ਆਦਿ ਨੂੰ ਅਰੋਗ ਰੱਖਣ ਵਾਲੀਆਂ ਪ੍ਰਵਿਰਤੀਆਂ ਵੱਲੋਂ ਮੂਲੋਂ ਹੀ ਨਵਿਰਤ ਰਹਿਣਹਾਰੇ) ਉਦਾਸੀ—ਉਪਰਾਮ ਜੀਉਂਦੇ ਜੀ ਬੰਧਨਾਂ ਤੋਂ ਰਹਿਤ ਕੋਈ ਵਿਰਲੇ ਜੀਵਨ-ਮੁਕਤ ਪੁਰਖ ਹਨ।੧੧੬।

***ਭਾਵਾਰਥ :*** ਜੋ ਗੁਰੂ ਦੀ ਅੰਮ੍ਰਿਤ-ਦ੍ਰਿਸ਼ਟੀ ਦੁਆਰੇ ਦਿਬ ਦੇਹ ਨੂੰ ਪ੍ਰਾਪਤ ਕਰਕੇ ਬਿਦੇਹ ਰੂਪ ਹੋ ਗਏ ਹਨ, ਇਸ ਤਰ੍ਹਾਂ ਦੇ ਜੀਵਨ-ਮੁਕਤ ਕੋਈ ਕੋਈ ਵਿਰਲੇ ਹੀ ਉਦਾਸੀ ਪੁਰਖ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਆਮ ਸੰਸਾਰਕ ਜੀਵਾਂ ਵੱਲ ਨਜ਼ਰ ਮਾਰਦੇ ਹਾਂ, ਤਾਂ ਉਹ ਕਹਿਣ ਮਾਤ੍ਰ ਤਾਂ ਸਾਰੇ ਹੀ ਲੋਕ ਇਸ ਸੰਸਾਰ ਨੂੰ ਮਿਥਿਆ ਤੇ ਕੂੜ ਦਾ ਪਸਾਰਾ ਕਹਿੰਦੇ ਹਨ, ਪਰ ਉਨ੍ਹਾਂ ਦੀ ਧਾਰਨਾ ਇਸ ਤੋਂ ਉਲਟ ਹੈ, ਭਾਵ ਇਸ ਮਾਇਕੀ ਪਦਾਰਥਾਂ ਨੂੰ ਉਹ ਸਦਾ ਸਤਿ ਰੂਪ ਸਮਝ ਕੇ ਇਨ੍ਹਾਂ ਵਿਚ ਹੀ ਦਿਨੇ ਰਾਤ ਖੱਚਤ ਰਹਿੰਦੇ ਹਨ, ਕਿਉਂ ਜੀ! ਜਿਨ੍ਹਾਂ ਜੀਵਨ-ਮੁਕਤਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਉਨ੍ਹਾਂ ਗੁਰਮੁਖਾਂ ਦੀ ਮਾਨਸਕ ਰੂਪ-ਰੇਖਾ ਬਾਰੇ ਕੁਝ ਜਾਣਕਾਰੀ ਦਿਓ ਕਿ ਉਹ ਇਸ ਸੰਸਾਰ ਨੂੰ ਕਿਵੇਂ ਅਨੁਭਵ ਕਰਦੇ ਹਨ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਉਨ੍ਹਾਂ ਵੱਲੋਂ ਉਨ੍ਹਾਂ ਜੀਵਨ-ਮੁਕਤਾਂ ਦੀ ਧਾਰਨਾ ਬਾਰੇ ਇਉਂ ਜ਼ਿਕਰ ਆਉਂਦਾ ਹੈ ਕਿ ਉਨ੍ਹਾਂ ਦਾ ਇਹੋ ਪੂਰਨ ਨਿਸਚਾ ਹੈ ਕਿ:

ਮਿਥਿਆ ਤਨੁ ਧਨੁ ਕੁਟੰਬੁ ਸਬਾਇਆ॥
ਮਿਥਿਆ ਹਉਮੈ ਮਮਤਾ ਮਾਇਆ॥
ਮਿਥਿਆ ਰਾਜ ਜੋਬਨ ਧਨ ਮਾਲ॥
ਮਿਥਿਆ ਕਾਮ ਕ੍ਰੋਧ ਬਿਕਰਾਲ॥
ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ॥
ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ॥
ਮਿਥਿਆ ਧ੍ਰੋਹ ਮੋਹ ਅਭਿਮਾਨੁ॥
ਮਿਥਿਆ ਆਪਸ ਊਪਰਿ ਕਰਤ ਗੁਮਾਨੁ॥

*(ਸੁਖਮਨੀ, ਪੰਨਾ ੨੬੮)*

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥੨੩॥
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥੨੫॥

*(ਪੰਨਾ ੧੪੨੭)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਅਨੇਕਾਂ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਸਾਨੂੰ ਜੀਵਨ-ਮੁਕਤਾਂ ਦੀ ਮਾਨਸਕ ਧਾਰਨਾ ਦਾ ਬੋਧ ਮਿਲਦਾ ਹੈ ਕਿ ਉਹ ਸੰਸਾਰ ਵਿਚ ਸੰਸਾਰੀ ਲੋਕਾਂ ਵਾਂਗ ਵਰਤਦੇ ਹੋਏ ਭੀ ਮਨ ਕਰਕੇ ਸਦਾ ਹੀ ਨਿਰਲੇਪ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਦੀ ਨਿਰਲੇਪਤਾ ਨੂੰ ਤੱਕ ਕੇ ਮੈਂ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਉਨ੍ਹਾਂ ਦੀ ਮਾਨਸਕ ਉਡਾਣ ਦਾ ਜ਼ਿਕਰ ਕੀਤਾ ਹੈ ਕਿ ਉਹ ਸੰਸਾਰ ਨੂੰ ਹਰ ਸਮੇਂ ਸੁਪਨਾਵੀ ਮਿਥਿਆ ਪਦਾਰਥਾਂ ਨੂੰ ਇਕ ਚਮਤਕਾਰ ਰੂਪ ਅਨੁਭਵ ਕਰਦੇ ਹੋਏ—ਇਨ੍ਹਾਂ ਵਿਚ ਮਨ ਕਰਕੇ ਖੱਚਤ ਨਹੀਂ ਹੁੰਦੇ। ਜਿਵੇਂ ਕਿ ਮੈਨੂੰ ਪ੍ਰਤੱਖ ਵੇਖਣ ਵਿਚ ਆਉਂਦਾ ਹੈ:

**ਸੁਪਨ ਚਰਿਤ੍ਰ ਚਿਤ੍ਰ ਜਾਗਤ ਨ ਦੇਖੀਅਤ,**
**ਤਾਰਕਾ ਮੰਡਲੁ ਪਰਭਾਤ ਨ ਦਿਖਾਈਐ॥**

***ਅਰਥ :***

(ਉਹ ਜੀਵਨ-ਮੁਕਤ ਪੁਰਖ ਜਗਤ ਨੂੰ ਇਸੇ ਤਰ੍ਹਾਂ

ਮਿਥਿਆ ਰੂਪ ਤੱਕਦੇ ਹਨ, ਜਿਸ ਤਰ੍ਹਾਂ ਕਿ) ਸੁਪਨ ਚਰਿਤ੍ਰ ਚਿਤ੍ਰ—ਸੁਪਨੇ ਵਿਚ ਜਿਸ ਤਰ੍ਹਾਂ ਚਰਿਤ੍ਰ (ਬਿਵਹਾਰ) ਵਰਤਦੇ ਹੋਏ ਦਾ ਚਿਤ੍ਰ—ਨਕਸ਼ਾ ਜਿਉਂ ਕਾ ਤਿਉਂ ਮੂਰਤੀਵਾਨ ਦਿਖਾਵਾ ਦਿਖਾਈ ਦੇਂਦਾ ਹੈ ਤੇ ਜਾਗਦੇ ਸਾਰ 'ਨ ਦੇਖੀਅਤ' ਦ੍ਰਿਸ਼ ਨਹੀਂ ਆਇਆ ਕਰਦਾ ਅਤੇ ਜਿਸ ਤਰ੍ਹਾਂ ਰਾਤ ਦੇ ਸਮੇਂ 'ਤਾਰਕਾ ਮੰਡਲੁ' ਤਾਰਿਆਂ ਦਾ ਚੱਕ੍ਰ ਬੱਝਾ ਹੋਇਆ (ਘੇਰਾ ਘੱਤਿਆ ਹੋਇਆ) ਹੁੰਦਾ ਹੈ, ਪਰ ਪ੍ਰਭਾਤੇ (ਦਿਨ ਚੜ੍ਹਦੇ ਸਾਰ) ਉਹ ਨਹੀਂ ਦਿੱਸਿਆ ਕਰਦਾ।

**ਤਰਵਰ ਛਾਇਆ ਲਘੁ ਦੀਰਘੁ ਚਪਲ ਬਲ,**
**ਤੀਰਥ ਪੁਰਬ ਜਾਤ੍ਰਾ ਥਿਰੁ ਨ ਰਹਾਈਐ ॥**

***ਅਰਥ :***

(ਅੱਗੇ ਹੋਰ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਸ ਤਰ੍ਹਾਂ) ਤਰਵਰ ਛਾਇਆ ਲਘੁ ਦੀਰਘੁ' ਬ੍ਰਿਛ ਦਾ ਪ੍ਰਛਾਵਾਂ (ਧੁੱਪ ਦੇ ਵਧਣ ਘਟਣ ਅਨੁਸਾਰ) ਛੋਟਾ ਵੱਡਾ ਹੁੰਦਾ ਰਹਿੰਦਾ ਹੈ, ਭਾਵ ਇਸਥਿਰ ਨਹੀਂ ਰਿਹਾ ਕਰਦਾ ਅਤੇ ਜਿਸ ਤਰ੍ਹਾਂ 'ਚਪਲ ਬਲ' (ਬਿਜਲੀ) ਦੀ ਤਿਰਛ (ਛਟਾ) ਧਾਰਾ, ਅਰੁ ਤੀਰਥ ਦੇ ਪੁਰਬ (ਮਹਾਤਮ ਸਮੇਂ) ਦੀ ਯਾਤ੍ਰਾ ਥਿਰੁ ਨ ਰਹਾਈਐ—ਟਿਕੀ ਨਹੀਂ ਰਿਹਾ ਕਰਦੀ।

**ਨਦੀ ਨਾਵ ਕੋ ਸੰਜੋਗ ਲੋਗ ਬਹੁਰਿਓ ਨ ਮਿਲੈ,**
**ਗੰਧ੍ਰਬ ਨਗਰ ਮ੍ਰਿਗ ਤ੍ਰਿਸਨਾ ਬਿਲਾਈਐ ॥**

***ਅਰਥ :***

(ਇਸੇ ਤਰ੍ਹਾਂ ਜਿਸ ਪ੍ਰਕਾਰ) ਨਦੀ ਨਾਵ ਕੋ ਸੰਜੋਗ ਲੋਗ—ਨਦੀ ਪਾਰ ਹੁੰਦਿਆਂ ਸਮੇਂ ਦੇ ਬੇੜੀ ਵਿਚ ਬੈਠਿਆਂ ਲੋਕਾਂ ਦਾ ਸੰਜੋਗ (ਮੇਲ) 'ਬਹੁਰਿਓ ਨ ਮਿਲੈ' ਪਾਰ ਹੋ ਜਾਣ ਪਿਛੋਂ ਮੁੜ ਉਸੇ ਤਰ੍ਹਾਂ ਨਹੀਂ ਮਿਲ ਸਕਦਾ ਅਤੇ 'ਗੰਧ੍ਰਬ ਨਗਰ' ਹਰੀ ਚੰਦ ਰਾਜੇ ਦੇ ਸਤ ਬਲ ਕਰਕੇ ਸੁਰਗ ਨੂੰ ਜਾ ਰਹੀ ਉਸਦੀ ਰਾਜ ਨਗਰੀ ਧੋਤੇ ਦੇ ਹਿਣਕਣ ਤੋਂ ਮੱਧ ਅਕਾਸ਼ ਵਿਚ ਹੀ ਲੋਪ ਹੋਈ ਹੋਈ ਕਦਾਚਿਤ ਭਾਸਨਹਾਰੀ—ਹਰੀ ਚੰਦਉਰੀ ਅਥਵਾ ਮੀਂਹ ਬਰਸਨ ਚੁਕਨ ਪਿਛੋਂ ਅਕਾਸ਼ ਵਿਚ ਭਾਸਨਹਾਰੇ ਨਾਨਾ ਤਰ੍ਹਾਂ ਦੇ ਕਲਪਿਤ ਮੇਘਾਕਾਰ.....ਅਤੇ ਮ੍ਰਿਗ ਤ੍ਰਿਸ਼ਨਾ—ਰੇਤ ਥਲਿਆਂ ਅੰਦਰ ਰੇਤ ਕਿਣਕਿਆਂ ਉਪਰ ਸੂਰਜ ਕਿਰਨਾਂ ਦੇ ਪਿਆਂ ਨਦੀ ਦੀ ਤਰ੍ਹਾਂ ਲਿਸ਼ਕਾਰ ਮਾਰਣਹਾਰਾ ਕਲਪਤ ਪ੍ਰਵਾਹ 'ਬਿਲਾਈਐ' ਜਿਸ ਤਰ੍ਹਾਂ ਝਟ-ਪਟ ਹੀ ਆਪਣਾ ਪ੍ਰਭਾਵ ਦਿਖਾਲ ਕੇ ਨਸ਼ਟ ਹੋ ਜਾਂਦੇ ਹਨ।

**ਤੈਸੇ ਮਾਇਆ ਮੋਹ ਧ੍ਰੋਹ ਕੁਟੰਬ ਸਨੇਹ ਦੇਹ,**
**ਗੁਰਮੁਖਿ ਸਬਦ ਸੁਰਤਿ ਲਿਵ ਲਾਈਐ ॥੧੧੭॥**

***ਅਰਥ :***

(ਇਸੇ ਹੀ ਤਰ੍ਹਾਂ) ਮਾਇਆ ਦੇ ਮੋਹ ਕੁਟੰਬ ਤਥਾ ਦੇਹ ਦੇ ਸਨੇਹ (ਪਿਆਰ) ਨੂੰ ਧ੍ਰੋਹ (ਛਲ ਮਾਤ੍ਰ—ਭਰਮ ਛਲਾਵਾ) ਜਾਣ ਕੇ—ਇਸ ਸੰਪੂਰਨ ਸੰਸਾਰ ਦੇ ਪਾਸਿਉਂ ਮੂਲੋਂ ਹੀ ਉਦਾਸ ਹੋ ਗੁਰਮੁਖ ਜਨ ਸ਼ਬਦ ਵਿਚ ਹੀ ਸੁਰਤ ਦੀ ਲਿਵ ਰਖਦੇ ਹਨ।੧੧੭।

***ਭਾਵਾਰਥ :*** ਜੋ ਗੁਰੂ ਦੀ ਸਾਧ ਸੰਗਤ ਦੁਆਰੇ ਮਿਲਿਆ ਗੁਰੂ ਦਾ ਉਪਦੇਸ਼ ਉਸਦੀ ਕਮਾਈ ਕਰਕੇ ਗੁਰਮੁਖਾਂ ਦੀ ਸੁਰਤ ਇਤਨੀ ਸਿਖ਼ਰਾਂ 'ਤੇ ਜਾ ਪੁੱਜੀ ਹੈ ਕਿ ਉਹ ਇਸ ਸੰਸਾਰ ਵਿਚ ਇਉਂ ਹੀ ਰਹਿੰਦੇ ਹਨ ਕਿ ਜਿਵੇਂ, (ਕਮਲ ਰਹੈ ਵਿਚਿ ਪਾਨੀ ਹੇ) ਜਿਵੇਂ ਸਰੋਵਰ ਦੇ ਭਰੇ ਹੋਏ ਪਾਣੀ ਵਿਚ ਕਮਲ ਅਛੋਹ ਰਹਿੰਦਾ ਹੈ, ਇਸੇ ਤਰ੍ਹਾਂ ਗੁਰਮੁਖਾਂ ਨੂੰ ਇਸ ਸੰਸਾਰ ਰੂਪੀ ਸਰੋਵਰ ਵਿਚ ਰਹਿੰਦਿਆਂ ਭਾਵੇਂ ਕਿਤਨੇ ਭੀ ਪਦਾਰਥਾਂ ਦੀ ਪ੍ਰਾਪਤੀ ਹੋ ਜਾਏ ਉਹ ਸਦਾ ਨਿਰਲੇਪ ਰਹਿ ਕੇ ਹੀ ਜੀਵਨ ਗੁਜ਼ਾਰ ਜਾਂਦੇ ਹਨ।

ਭਾਈ ਸਾਹਿਬ ਜੀ ਨੇ ਭੀ ਇਸ ਕਬਿੱਤ ਵਿਚ ਮਿਥਿਆ ਵਸਤੂਆਂ ਦਾ ਦ੍ਰਿਸ਼ਟਾਂਤ ਦੇ ਕੇ ਉਪਦੇਸ਼ ਦਿੱਤਾ ਹੈ ਕਿ ਜਿਸ ਤਰ੍ਹਾਂ ਇਹ ਉਪ੍ਰੋਕਤ ਵਸਤੂਆਂ ਦਿੱਸਦੀਆਂ ਜ਼ਰੂਰ ਹਨ, ਪਰ ਵਾਸਤਵ ਵਿਚ ਨਹੀਂ ਹਨ, ਹੇ ਜੀਵ ! ਇਸੇ ਤਰ੍ਹਾਂ ਇਹ ਤੇਰਾ ਸਰੀਰ ਤੈਨੂੰ ਭਾਸ ਰਿਹਾ ਹੈ, ਪਰ ਇਹ ਸਥਿਰ ਨਹੀਂ ਹੈ।

ਸਗਲ ਜਗਤ ਮਿਥਿਆ ਏਹ ਜਾਨੋ॥ ਜੋ ਪਦਾਰਥ ਸ਼ੁਰੂ ਤੇ ਅੰਤ ਵਿਚ ਨਹੀਂ ਹੈ ਕੇਵਲ ਵਿਚਕਾਰ ਭਾਸ ਰਿਹਾ ਹੈ, ਐਸੀ ਵਸਤੂ ਮਿਥਿਆ ਹੁੰਦੀ ਹੈ, ਇਸੇ ਤਰ੍ਹਾਂ ਇਹ ਸਾਡੀ ਦੇਹ ਪਹਿਲੋਂ ਨਹੀਂ ਸੀ ਅੰਤ ਵਿਚ ਨਹੀਂ ਰਹਿੰਦੀ ਕੇਵਲ ਅੱਜ ਕੱਲ੍ਹ ਕੁਝ ਦਿਨਾਂ ਲਈ ਭਾਸ ਰਹੀ ਹੈ, ਇਸ ਲਈ ਇਹ ਭਾਸਨਾ ਇਸਦਾ ਛਲ ਰੂਪ ਹੈ।

ਪ੍ਰ: ਭਾਈ ਸਾਹਿਬ ਜੀਓ ! ਪਿਛੇ ਆਪ ਜੀ ਨੇ ਜੀਵਨ-ਮੁਕਤ ਗੁਰਮੁਖਾਂ ਦੀ ਮਾਨਸਕ ਉੱਚੀ ਉਡਾਣ ਦਰਸਾਈ ਹੈ, ਕਿ ਉਹ ਜੀਵਨ-ਮੁਕਤ ਗੁਰਮੁਖ ਜਨ ਸੰਸਾਰਕ ਮਾਇਕੀ ਪਦਾਰਥਾਂ ਤੋਂ ਨਿਰਲੇਪ ਰਹਿ ਕੇ ਜੀਵਨ ਗੁਜ਼ਾਰਦੇ ਹਨ, ਪਰ ਜੋ ਬਾਕੀ ਦੇ ਜਗਤ ਜੀਵ ਹਨ, ਉਨ੍ਹਾਂ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਕਿ ਉਨ੍ਹਾਂ ਨੂੰ ਕੀ ਕਰਨਾ ਜੋਗ ਹੈ, ਜਿਸ ਕ੍ਰਿਤ ਦਾ ਸਦਕਾ ਉਨ੍ਹਾਂ ਦਾ ਰੱਬੀ-ਦਰਬਾਰ ਵਿਚ

ਆਦਰ ਮਾਣ ਸਤਿਕਾਰ ਹੋ ਸਕਦਾ ਹੈ, ਇਸ ਸੰਬੰਧੀ ਆਪ ਜੀ ਸਾਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਕੁਝ ਵੀਚਾਰ ਪ੍ਰਗਟ ਕਰੋ ਤਾਕਿ ਸਾਨੂੰ ਭੀ ਰੱਬੀ-ਮਾਰਗ 'ਤੇ ਚੱਲਣ ਦੀ ਕੁਝ ਪ੍ਰੇਰਨਾ ਮਿਲ ਸਕੇ ?

ਉ: ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਦੀ ਮੰਗ ਜਦੋਂ ਅਸੀਂ ਗੁਰਬਾਣੀ ਤੋਂ ਮੰਗੀਏ ਤਾਂ ਸਾਨੂੰ ਇਹੋ ਪ੍ਰੇਰਨਾ ਮਿਲਦੀ ਹੈ ਕਿ ਇਹ ਸੰਸਾਰ ਇਕ ਪੇਕਾ ਘਰ ਹੈ ਅਤੇ ਸਾਰੇ ਹੀ ਜੀਵ ਕੁਆਰੀਆਂ ਕੰਨਿਆਂ ਦੇ ਰੂਪ ਵਿਚ ਵਿਚਰ ਰਹੇ ਹਨ, ਪਰ ਪਰਲੋਕ ਰੂਪ ਸਹੁਰੇ ਘਰ ਜਾਣ ਲਈ ਜਿਨ੍ਹਾਂ ਨੇ ਦੈਵੀ ਗੁਣਾਂ ਦੀ ਸਮੱਗਰੀ ਇਕੱਤ੍ਰ ਕੀਤੀ ਹੈ, ਉਹ ਦਰਗਾਹ ਵਿਚ ਜਾ ਕੇ ਮਾਣ ਸਤਿਕਾਰ ਪਾਉਂਦੇ ਹਨ, ਇਸ ਭਾਵ ਦੇ ਪ੍ਰਮਾਣ ਸਾਨੂੰ ਬਾਣੀ ਵਿਚੋਂ ਬਹੁਤ ਪੜ੍ਹਨ ਨੂੰ ਮਿਲਦੇ ਹਨ, ਜਿਵੇਂ ਕਿ :

ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਅਚਾਰੁ ਸਿਖੁ
ਤੁਧੁ ਕਦੇ ਨ ਲਗੈ ਦੁਖੁ ॥੩॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥
*(ਸਿਰੀ ਰਾਗੁ ਮ : ੫, ਪੰਨਾ ੫੦)*

ਪੇਈਅੜੈ ਧਨ ਅਨਦਿਨੁ ਸੁਤੀ ॥
ਕੰਤਿ ਵਿਸਾਰੀ ਅਵਗਣਿ ਮੁਤੀ ॥
ਅਨਦਿਨੁ ਸਦਾ ਫਿਰੈ ਬਿਲਲਾਦੀ
ਬਿਨੁ ਪਿਰ ਨੀਦ ਨ ਪਾਵਣਿਆ ॥੪॥
ਪੇਈਅੜੈ ਸੁਖ ਦਾਤਾ ਜਾਤਾ ॥
ਹਉਮੈ ਮਾਰਿ ਗੁਰ ਸਬਦਿ ਪਛਾਤਾ ॥
ਸੇਜ ਸੁਹਾਵੀ ਸਦਾ ਪਿਰੁ ਰਾਵੇ
ਸਚੁ ਸੀਗਾਰੁ ਬਣਾਵਣਿਆ ॥੫॥
*(ਮਾਝ ਮ : ੩, ਪੰਨਾ ੧੧੦)*

ਪੇਈਅੜੈ ਘਰਿ ਸਬਦਿ ਪਤੀਣੀ
ਸਾਹੁਰੜੈ ਪਿਰ ਭਾਣੀ ॥
ਨਾਨਕ ਸਤਿਗੁਰਿ ਮੇਲਿ ਮਿਲਾਈ
ਚੂਕੀ ਕਾਣਿ ਲੋਕਾਣੀ ॥ *(ਤੁਖਾਰੀ ਮ : ੧, ਪੰਨਾ ੧੧੧੧)*

ਪੇਈਅੜੈ ਪਿਰੁ ਜਾਤੋ ਨਾਹੀ ॥
ਝੂਠਿ ਵਿਛੁੰਨੀ ਰੋਵੈ ਧਾਹੀ ॥
ਅਵਗਣਿ ਮੁਠੀ ਮਹਲੁ ਨ ਪਾਏ
ਅਵਗਣ ਗੁਣਿ ਬਖਸਾਵਣਿਆ ॥੬॥
ਪੇਈਅੜੈ ਜਿਨਿ ਜਾਤਾ ਪਿਆਰਾ ॥
ਗੁਰਮੁਖਿ ਬੂਝੈ ਤਤੁ ਬੀਚਾਰਾ ॥ *(ਮਾਝ ਮ : ੧, ਪੰਨਾ ੧੦੯)*

ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥
ਮੈ ਗਲਿ ਅਉਗਣ ਮੁਠੜੀ
ਬਿਨੁ ਪਿਰ ਝੂਰਿ ਮਰਾਉ ॥੨॥
ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥
ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥੩॥
*(ਮਾਰੂ ਮ : ੧, ਪੰਨਾ ੧੦੧੪)*

ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥
ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥
ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ ॥
*(ਗਉੜੀ ਮ : ੩, ਪੰਨਾ ੧੬੨)*

ਪੇਈਅੜੈ ਧਨ ਭਰਮਿ ਭੁਲਾਣੀ ॥
ਦੂਜੈ ਲਾਗੀ ਫਿਰਿ ਪਛੋਤਾਣੀ ॥
ਹਲਤੁ ਪਲਤੁ ਦੋਵੈ ਗਵਾਏ
ਸੁਪਨੈ ਸੁਖੁ ਨ ਪਾਵਣਿਆ ॥੪॥
ਪੇਈਅੜੈ ਧਨ ਕੰਤੁ ਸਮਾਲੇ ॥
ਗੁਰ ਪਰਸਾਦੀ ਵੇਖੈ ਨਾਲੇ ॥
ਪਿਰ ਕੈ ਸਹਜਿ ਰਹੈ ਰੰਗਿ ਰਾਤੀ
ਸਬਦਿ ਸਿੰਗਾਰੁ ਬਣਾਵਣਿਆ ॥੫॥
*(ਮਾਝ ਮ : ੩, ਪੰਨਾ ੧੨੯)*

ਪੇਈਅੜੈ ਪਿਰੁ ਚੇਤੇ ਨਾਹੀ ॥
ਦੂਜੈ ਮੁਠੀ ਰੋਵੈ ਧਾਹੀ ॥
ਖਰੀ ਕੁਆਲਿਓ ਕੁਰੂਪਿ ਕੁਲਖਣੀ
ਸੁਪਨੈ ਪਿਰੁ ਨਹੀ ਪਾਵਣਿਆ ॥ *(ਮਾਝ ਮ : ੩, ਪੰਨਾ ੧੨੭)*

ਇਸੇ ਭਾਵ ਦੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਹੁਕਮ ਆਉਂਦੇ ਹਨ, ਜਿਨ੍ਹਾਂ ਵਿਚ ਇਸ ਜੀਵ-ਰੂਪੀ ਇਸਤ੍ਰੀ ਨੂੰ ਇਸ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦਿਆਂ ਸ਼ੁਭ ਗੁਣਾਂ ਦੇ ਵਿਸ਼ੇਸ਼ ਗੁਣਾਂ ਨੂੰ ਧਾਰਨ ਕਰਨ ਦੀ ਪ੍ਰੇਰਨਾ ਕੀਤੀ ਹੈ, ਜਿਸਦੀ ਧਾਰਨਾ ਦਾ ਸਦਕਾ ਰੱਬੀ-ਦਰਬਾਰ ਵਿਚ ਉਸੇ ਤਰ੍ਹਾਂ ਦਾ ਹੀ ਮਾਣ ਸਤਿਕਾਰ ਮਿਲਦਾ ਹੈ, ਜਿਵੇਂ ਕਿਸੇ ਬੱਚੀ ਨੂੰ ਪੇਕੇ ਘਰ ਵਿਚ ਵੱਸਦਿਆਂ ਚੰਗੇ ਚੱਜ ਅਚਾਰ ਧਾਰਨ ਕਰਨ ਦਾ ਸਦਕਾ ਸਹੁਰੇ ਘਰ ਵਿਚ ਮਾਣ ਮਿਲਦਾ ਹੈ, ਜੋ ਜੀਵ-ਰੂਪ ਇਸਤ੍ਰੀਆਂ ਇਸ ਸੰਸਾਰ ਰੂਪ ਪੇਕੇ ਘਰ ਵਿਚ ਰਹਿ ਕੇ ਆਪਣਾ ਸਾਰਾ ਜੀਵਨ ਦੈਵੀ ਗੁਣਾਂ ਦੀ ਧਾਰਨਾ ਤੋਂ ਸੱਖਣਾ ਗੁਜ਼ਾਰ ਜਾਂਦੀਆਂ ਹਨ, ਉਹ ਲੋਕ ਪ੍ਰਲੋਕ ਵਿਚ ਸਦਾ ਹੀ ਨਿਰਾਦਰੀ ਦਾ ਜੀਵਨ ਗੁਜ਼ਾਰਦੇ ਹੋਏ ਦੁਖੀਏ ਰਹਿੰਦੀਆਂ ਹਨ। ਸੋ, ਮੈਂ ਭੀ ਉਪ੍ਰੋਕਤ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਉਲੀਕੀਆਂ ਹਨ।

ਜੀਵ-ਰੂਪ ਇਸਤ੍ਰੀ ਨੂੰ ਰੱਬੀ-ਮਾਰਗ ਦੀ ਸੇਧ ਦੇਣ ਲਈ ਕੁਝ ਉਦਾਹਰਣ ਦਿੰਦੇ ਹਨ, ਜਿਵੇਂ ਕਿ:

**ਨੈਹਰ ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤ,**
**ਬਿਆਹੇ ਸਸੁਰਾਰ ਜਾਇ ਗੁਨਨ ਕੈ ਮਾਨੀਐ ॥**

*ਅਰਥ :*

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਨੈਹਰ—ਪਿਉਕੇ ਘਰ, ਕੁਆਰਿ ਕੰਨਿਆ—ਕੁਆਰੀ ਬੇਟੀ ਨੂੰ 'ਲਾਡਿਲੀ' ਲਾਡ ਦੀ ਪਿਆਰੀ ਕਰਕੇ ਮੰਨਿਆ ਜਾਂਦਾ ਹੈ। ਜਾਂ ਲਾਡਲੀ ਹੋਣ ਕਰਕੇ ਸਭ ਉਸਦਾ ਆਦਰ ਕਰਦੇ ਹਨ, ਪਰ ਬਿਆਹੇ—ਵਿਆਹਿਆਂ ਜਾਣ ਤੋਂ "ਸਸੁਰਾਰ" ਸਹੁਰੇ ਘਰ ਗਿਆਂ 'ਗੁਨਨ ਕੈ' ਗੁਣਾਂ ਕਰਕੇ ਹੀ ਆਦਰ ਮਾਨਿਆ ਕਰਦੀ ਹੈ।

**ਬਨਜ ਬਿਉਹਾਰ ਲਗਿ, ਜਾਤ ਹੈ ਬਿਦੇਸਿ ਪ੍ਰਾਨੀ,**
**ਕਹੀਏ ਸਪੂਤੁ ਲਾਭ ਲਭਤ ਕੈ ਆਨੀਐ ॥**

*ਅਰਥ :*

(ਦੂਜਾ ਉਦਾਹਰਣ ਦੇਂਦੇ ਹਨ ਕਿ ਜਿਵੇਂ) "ਬਨਜ ਬਿਉਹਾਰ ਲਗਿ"—ਵਣਜ ਬਿਉਹਾਰ ਤਥਾ ਕਾਰੋਬਾਰ (ਸੌਦਾਗਰੀ) ਖ਼ਾਤ੍ਰ 'ਪ੍ਰਾਨੀ' ਵਾਂਢੇ (ਪ੍ਰਦੇਸ) ਜਾਂਦਾ ਹੈ, ਜੇਕਰ ਤਾਂ ਉਹ "ਲਾਭ ਲਭਤ ਕੈ ਆਨੀਐ" ਲਾਭ ਦੀ ਲਭਤ ਕਰਕੇ ਭਾਵ ਖੱਟੀ ਖੱਟ ਕੇ ਲਿਆਵੇ ਤਾਂ "ਸਪੂਤੁ ਕਹੀਏ" ਸਪੁੱਤਰ ਸਪੁੱਤਰ ਕਰਕੇ ਸਭੀ ਆਖਦੇ ਹਨ।

**ਜੈਸੇ ਤਉ ਸੰਗ੍ਰਾਮ ਸਮੇ**
**ਪਰ-ਦਲ ਮੈ ਅਕੇਲੋ ਜਾਇ,**
**ਜੀਤਿ ਆਵੈ ਸੋਈ ਸੂਰੋ ਸੁਭਟੁ ਬਖਾਨੀਐ ॥**

*ਅਰਥ :*

(ਇਸੇ ਹੀ ਤਰ੍ਹਾਂ) 'ਜੈਸੇ ਤਉ' ਜਿਸ ਤਰ੍ਹਾਂ ਫੇਰ (ਕੋਈ ਸੂਰਮਾ ਕਹਾਣਹਾਰਾ) 'ਸੰਗ੍ਰਾਮ ਸਮੈ'—ਰਣ ਮੱਚਿਆਂ (ਜੰਗ ਜੁਟਿਆਂ) 'ਪਰਦਲ ਮੈ ਅਕੇਲੋ ਜਾਇ ਜੀਤਿ ਆਵੈ' ਪਰਾਈ ਸੈਨਾ ਵਿਚ ਇਕੱਲਾ ਹੀ (ਵੈਰੀਆਂ ਨੂੰ) ਜਿੱਤ ਕੇ ਆ ਜਾਵੇ ਤਾਂ 'ਸੋਈ ਸੂਰੋ ਸੁਭਟੁ ਬਖਾਨੀਐ' ਉਸੇ ਨੂੰ ਹੀ ਸੂਰਮਾ ਬਹਾਦਰ ਕਿਹਾ ਜਾਂਦਾ ਹੈ।

**ਮਾਨਸ ਜਨਮੁ ਪਾਇ ਚਰਨ ਸਰਨਿ ਗੁਰ,**
**ਸਾਧ ਸੰਗਿ ਮਿਲੈ**
**ਗੁਰ ਦਵਾਰਿ ਪਹਿਚਾਨੀਐ ॥੧੧੮॥**

*ਅਰਥ :*

(ਇਸੇ ਪ੍ਰਕਾਰ ਜੇਕਰ) ਮਨੁੱਖਾ-ਜਨਮ ਪਾ ਕੇ ਸਤਿਗੁਰਾਂ ਦੀ ਚਰਨ ਸ਼ਰਨ ਸਤਿਸੰਗ ਵਿਚ ਆਣ ਮਿਲੇ, ਤਾਂ ਉਸੇ ਨੂੰ ਹੀ 'ਗੁਰਦੁਆਰੇ' ਗੁਰੂ ਦ੍ਵਾਰੇ (ਗੁਰਾਂ ਦੀ ਤੁਫ਼ੈਲ) ਮਨੁੱਖ ਪੁਣੇ ਨੂੰ ਸਫਲ ਕਰਣਹਾਰਾ—ਅਸਲ ਮਰਦ 'ਪਹਿਚਾਨੀਐ' ਪਛਾਣੀਦਾ ਹੈ।੧੧੮।

*ਭਾਵਾਰਥ :*

ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥
ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥
*(ਗਉੜੀ ਪੰਚਪਦਾ, ਪੰਨਾ ੩੩੩)*

ਕਬੀਰ ਜੀ ਸਾਰੇ ਹੀ ਮਨੁੱਖ-ਮਾਤ੍ਰ ਨੂੰ ਸੰਬੋਧਨ ਕਰਦੇ ਹੋਏ ਚੇਤਾਵਨੀ ਦੇਂਦੇ ਹਨ ਕਿ ਹੇ ਮਨੁੱਖੋ! ਤੁਹਾਡਾ ਇਸ ਸੰਸਾਰ ਰੂਪ ਪੇਕੇ ਘਰ ਵਿਚ ਚਾਰ ਕੁ ਦਿਨਾਂ ਦਾ ਹੀ ਟਿਕਾਣਾ ਹੈ, ਆਖ਼ਰ ਤੁਸਾਂ ਪ੍ਰਲੋਕ ਰੂਪ ਸਹੁਰੇ ਘਰ ਵਿਚ ਜਾਣਾ ਹੈ, ਇਸ ਲਈ ਤੁਸੀਂ ਇਸ ਅਸਲੀਅਤ ਭਾਵ ਨੂੰ ਅਨੁਭਵ ਕਰਨ ਵੱਲੋਂ ਇਆਣੇ ਬਣ ਕੇ ਮੂਰਖਪੁਣਾ ਨਾ ਕਰੋ। ਜਿਸ ਪ੍ਰਲੋਕ ਰੂਪ ਆਪਣੇ ਘਰ ਵਿਚ ਆਖ਼ਰ ਜਾਣਾ ਹੈ, ਉਥੇ ਜਾ ਕੇ ਮਾਣ ਪ੍ਰਾਪਤ ਕਰਨ ਲਈ ਦੈਵੀ ਗੁਣਾਂ ਨੂੰ ਸੰਗ੍ਰਹਿ ਕਰੋ।

**ਪ੍ਰ:** ਭਾਈ ਸਾਹਿਬ ਜੀਉ! ਜੋ ਜੀਵ-ਰੂਪ ਇਸਤ੍ਰੀਆਂ ਲੋਕ ਪ੍ਰਲੋਕ ਵਿਚ ਸਦੀਵੀ ਸੁਖਦਾਈ ਜੀਵਨ ਗੁਜ਼ਾਰਦੀਆਂ ਹਨ, ਉਨ੍ਹਾਂ ਵਿਚ ਵਿਸ਼ੇਸ਼ ਗੁਣ ਕੌਣ ਹਨ, ਜਾਣਕਾਰੀ ਦਿਓ ਤਾਕਿ ਅਸੀਂ ਭੀ ਉਨ੍ਹਾਂ ਗੁਣਾਂ ਦੇ ਧਾਰਨੀ ਹੋਣ ਦਾ ਉਪਰਾਲਾ ਕਰੀਏ?

**ਉ:** ਹੇ ਭਾਈਓ! ਉਨ੍ਹਾਂ ਗੁਣਾਂ ਦਾ ਬੋਧ ਸਾਨੂੰ ਗੁਰਬਾਣੀ ਦ੍ਵਾਰੇ ਮਿਲਦਾ ਹੈ, ਕਿ ਜਿਵੇਂ ਇਕ ਲੜਕੀ ਆਪਣੇ ਪੇਕੇ ਘਰ ਵਿਚ ਰਹਿੰਦੀ ਹੋਈ ਹੀ ਸਹੁਰੇ ਘਰ ਵਿਚ ਜਾ ਕੇ ਸੁਖ ਮਾਨਣ ਦੇ ਚੱਜ ਅਚਾਰ ਸਿੱਖ ਲੈਂਦੀ ਹੈ ਉਸਨੂੰ ਦੋਵੇਂ ਥਾਈਂ ਹੀ ਸੁਖਦਾਈ ਜੀਵਨ ਗੁਜ਼ਾਰਦੇ ਰਹਿਣ ਦਾ ਅਵਸਰ ਮਿਲਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ:

ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਅਚਾਰੁ ਸਿਖੁ
ਤੁਧੁ ਕਦੇ ਨ ਲਗੈ ਦੁਖੁ ॥੩॥
*(ਸਿਰੀ ਰਾਗੁ ਮ: ੫, ਪੰਨਾ ੫੦)*

ਇਸ ਤਰ੍ਹਾਂ ਹੋਰ ਵੀ ਕਈ ਸ਼ਬਦਾਂ ਤੋਂ ਪ੍ਰੇਰਨਾ ਮਿਲਦੀ ਹੈ, ਜਿਨ੍ਹਾਂ ਦੀ ਪ੍ਰੇਰਨਾ ਦਾ ਸਦਕਾ ਮੈਂ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਨੈਹਰ ਕੁਟੰਬ ਤਜਿ ਬਿਆਹੇ ਸਸੁਰਾਰ ਜਾਇ,**
**ਗੁਨਨ ਕੈ ਕੁਲਾ-ਬਧੂ ਬਿਰਦ ਕਹਾਵਈ॥**

*ਅਰਥ :*

(ਪਹਿਲਾ ਉਦਾਹਰਣ ਪੇਕੇ ਘਰ ਵਿਚ ਰਹਿ ਕੇ ਚੱਜ ਅਚਾਰ ਸਿੱਖ ਲੈਣ ਵਾਲੀ ਸੁਚੱਜੀ ਲੜਕੀ ਦਾ ਦੇਂਦੇ ਹਨ)। (ਜਿਵੇਂ ਅਸੀਂ ਵੇਖਦੇ ਹਾਂ ਕਿ) 'ਨੈਹਰ ਕੁਟੰਬ ਤਜਿ ਬਿਆਹੇ ਸਸੁਰਾਰ ਜਾਇ'—(ਜਿਵੇਂ) ਵਿਆਹਿਆਂ ਜਾਣ ਤੋਂ (ਲੜਕੀ) ਪਿਉਕੇ ਪ੍ਰਵਾਰ ਨੂੰ ਤਿਆਗ ਕੇ ਸਹੁਰੇ ਘਰ ਜਾਂਦੀ ਹੈ ਤਾਂ "ਗੁਨਨ ਕੈ" ਗੁਣਾਂ ਦੇ ਕਾਰਨ "ਕੁਲਾਬਧੂ ਬਿਰਦ ਕਹਾਵਈ"—ਕੁਲ ਬਹੂ—ਸ੍ਰੇਸ਼ਟ ਕੁਲ ਦੀ ਵਹੁਟੀ ਵਾਲੇ ਬਿਰਦ-ਸੁਜੱਸ—ਕੀਰਤੀ ਕਹਿਣ ਵਿਚ ਆਉਂਦੀ ਹੈ।

**ਪੂਰਨ ਪਤਿਬ੍ਰਤਿ ਅਉ ਗੁਰ ਜਨ ਸੇਵਾ ਭਾਇ,**
**ਗ੍ਰਿਹ ਮੈ ਗ੍ਰਿਹੇਸੁਰਿ ਸੁਜਸੁ ਪ੍ਰਗਟਾਵਈ॥**

*ਅਰਥ :*

(ਇਸੇ ਤਰ੍ਹਾਂ ਹੀ) "ਪੂਰਨ ਪਤਿਬ੍ਰਤਿ" ਪਤੀ ਦੇ ਨਾਲ ਹੀ ਨਿਭਣ ਦਾ ਬਰਤ (ਇਕਰਾਰ) ਪ੍ਰਤਿੱਗਿਆ ਪੂਰਨ ਕਰਦੀ (ਪਾਲਦੀ) ਹੋਈ "ਅਉ ਗੁਰ ਜਨ ਸੇਵਾ ਭਾਇ"—ਗੁਰੂ ਜਨਾਂ (ਵਡੱਕਿਆਂ) ਵੱਡੇ ਵਡੇਰਿਆਂ (ਸੱਸ, ਸਹੁਰੇ ਜੇਠ ਆਦਿਕਾਂ) ਦੀ ਪ੍ਰੇਮ-ਭਾਵ ਨਾਲ ਸੇਵਾ ਕਰਦੀ ਹੋਈ (ਉਸਦਾ) "ਗ੍ਰਿਹ ਮੈ ਗ੍ਰਿਹੇਸੁਰਿ" ਘਰ ਵਿਚ ਘਰ ਦੀ ਮਾਲਕ ਹੋਣ ਦਾ "ਸੁਜਸੁ ਪ੍ਰਗਟਾਵਈ" ਸ੍ਰੇਸ਼ਟ ਜੱਸ—ਧੰਨ ਧੰਨ ਦੀ ਅਵਾਜ਼ ਹੀ ਸਭਨਾਂ ਵਿਚ ਪ੍ਰਗਟਾ ਲਿਆ ਕਰਦੀ ਹੈ।

**ਅੰਤ ਕਾਲਿ ਜਾਇ ਪ੍ਰਿਅ ਸੰਗਿ**
**ਸਹ-ਗਾਮਿਨੀ ਹੁਇ,**
**ਲੋਕ ਪਰਲੋਕ ਬਿਖੈ ਊਚ ਪਦ ਪਾਵਈ॥**

*ਅਰਥ :*

(ਇਸ ਤਰ੍ਹਾਂ ਗ੍ਰਹਿ ਧਰਮ ਦਾ ਪਾਲਣ ਕਰਦੀ ਕਰਦੀ) 'ਅੰਤ ਕਾਲਿ ਜਾਇ ਪ੍ਰਿਅ ਸੰਗਿ ਸਹਗਾਮਿਨੀ ਹੁਇ'—ਓੜਕ ਨੂੰ ਆਪਣੇ ਪਿਆਰੇ ਪਤੀ ਦੇ ਨਾਲ ਹੀ, ਉਸਦੀ ਸਾਥਣ ਹੀ ਬਣ ਜਾਇਆ ਕਰਦੀ ਹੈ ਤੇ ਉਹ ਇਸ ਤਰ੍ਹਾਂ 'ਲੋਕ ਪਰਲੋਕ ਬਿਖੈ ਊਚ ਪਦ ਪਾਵਈ'— ਜਿਤਨਾ ਚਿਰ ਜੀਉਂਦੀ ਰਹਿੰਦੀ ਹੈ, ਇਸ ਲੋਕ ਅੰਦਰ ਅਤੇ ਮਰ ਕੇ ਪ੍ਰਲੋਕ ਸਿਧਾਰੀ ਉੱਤਮ ਗਤੀ ਨੂੰ ਪ੍ਰਾਪਤ ਹੋਇਆ ਕਰਦੀ ਹੈ।

**ਗੁਰਮੁਖਿ ਮਾਰਗਿ ਭੈ ਭਾਇ ਨਿਰਬਾਹੁ ਕਰੈ,**
**ਧੰਨ ਗੁਰਸਿਖ**
**ਆਦਿ ਅੰਤਿ ਠਹਿਰਾਵਈ॥੧੧੯॥**

*ਅਰਥ :*

(ਇਸੇ ਹੀ ਤਰ੍ਹਾਂ ਜਿਹੜਾ ਕੋਈ) 'ਗੁਰਮੁਖਿ ਮਾਰਗਿ ਭੈ ਭਾਇ ਨਿਰਬਾਹੁ ਕਰੈ' ਗੁਰਮੁਖੀ ਮਾਰਗ ਗੁਰਸਿੱਖੀ ਵਿਚ ਮਿਲ ਕੇ ਗੁਰੂ ਅੰਤਰਜਾਮੀ ਦੇ ਭੈ ਭਾਇ ਪ੍ਰੇਮ ਨੂੰ ਪਾਲਦਾ ਹੋਇਆ ਜੀਵਨ ਨੂੰ ਗੁਜ਼ਾਰਦਾ ਹੈ.... "ਧੰਨ ਗੁਰਸਿਖ ਆਦਿ ਅੰਤਿ ਠਹਿਰਾਵਈ" ਉਸ ਸਿੱਖ ਦੀ ਭੀ ਧੰਨ ਧੰਨ ਜੈ ਜੈ ਕਾਰ (ਕੀਰਤੀ) ਹੁੰਦੀ ਹੈ ਤੇ ਆਦਿ ਅੰਤ ਵਿਚ ਉਸਦਾ ਜੱਸ ਅਟੱਲ ਰਹਿੰਦਾ ਹੈ, ਭਾਵ ਉਸਦਾ ਆਦਿ ਅੰਤ ਮੋਖ ਪਦ ਵਾਸੀ ਹੋਣਾ ਜ਼ਰੂਰੀ ਹੋਇਆ ਕਰਦਾ ਹੈ।੧੧੯।

ਪ੍ਰ: ਭਾਈ ਸਾਹਿਬ ਜੀਉ ! ਵੇਖਣ ਵਿਚ ਤਾਂ ਨਾਮ-ਧਰੀਕ ਸਿੱਖਾਂ ਦੀ ਗਿਣਤੀ ਵਧੇਰੇ ਨਜ਼ਰ ਆਉਂਦੀ ਹੈ ਅਤੇ ਉਨ੍ਹਾਂ ਵਿਚੋਂ ਆਪਣੇ ਆਪ ਨੂੰ ਪੂਰਨ ਸਿੱਖ ਕਹਿਣ ਅਤੇ ਕਹਾਉਣ ਦਾ ਦਾਅਵਾ ਭੀ ਕਰਨ ਵਾਲੇ ਬਹੁਤ ਨਜ਼ਰ ਆਉਂਦੇ ਹਨ ਅਤੇ ਕਈ ਹਰ ਰੋਜ਼ ਗੁਰੂ ਦੇ ਦਰ ਪੁੱਜ ਕੇ ਗੁਰੂ ਦਾ ਦਰਸ਼ਨ ਕਰਨ ਦੇ ਨਿਯਮੀ ਭੀ ਵੇਖੀਦੇ ਹਨ, ਪਰ ਕੀ ਦੱਸੋਗੇ ਕਿ ਉਨ੍ਹਾਂ ਵਿਚੋਂ ਉਹ ਕਿਹੜੇ ਸਿੱਖ ਹਨ, ਜਿਨ੍ਹਾਂ ਨੂੰ ਸਤਿਗੁਰੂ ਪਿਆਰ ਭਰੀ ਕ੍ਰਿਪਾ-ਦ੍ਰਿਸ਼ਟੀ ਨਾਲ ਤੱਕ ਕੇ ਨਿਹਾਲ ਕਰਦੇ ਹਨ ?

ਉ: ਹੇ ਭਾਈਓ ! ਮੈਂ ਤਾਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਮੈਨੂੰ ਇਹੋ ਬੋਧ ਮਿਲਦਾ ਹੈ ਕਿ ਗੁਰੂ ਦੇ ਦਰਬਾਰ ਵਿਚ ਕੇਵਲ ਬੈਰੂਨੀ ਪਹਿਰਾਵਾ ਨਹੀਂ ਕਬੂਲ ਹੁੰਦਾ, ਸਿਰਫ਼ ਅੰਦਰੂਨੀ ਧਾਰਨਾ ਹੀ ਮਨਜ਼ੂਰ ਹੁੰਦੀ ਹੈ, ਅੰਦਰ ਦੀ ਧਾਰਨਾ ਤੋਂ ਸੱਖਣੇ ਸਿੱਖ ਨੂੰ ਤਾਂ ਭੇਖੀ ਤੇ ਮੂਰਖ ਸਿੱਖ ਕਹਿ ਕੇ ਅਪਮਾਨਿਆਂ ਹੈ ਤੇ ਬਨਾਰਸ ਦੇ ਠੱਗਾਂ ਦੀ ਲਿਸਟ ਵਿਚ ਗਿਣਿਆ ਹੈ।

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਗੁਰਮੁਖੀ ਮਾਰਗ 'ਤੇ ਜੀਵਨ ਗੁਜ਼ਾਰਨ ਵਾਲੇ ਗੁਰਸਿੱਖਾਂ ਦਾ ਹੀ ਗੁਰੂ ਦੇ ਦਰਬਾਰ ਵਿਚ ਜੀਵਨ ਕਬੂਲ ਹੁੰਦਾ ਹੈ। ਇਸ ਭਾਵ ਨੂੰ ਸਿੱਧ ਕਰਨ ਲਈ ਮੈਂ ਇਕ ਪ੍ਰਤੱਖ਼ਸ਼ ਉਦਾਹਰਣ ਵਰਤਿਆ ਹੈ, ਜਿਵੇਂ ਕਿ :

**ਜੈਸੇ ਨ੍ਰਿਪ ਧਾਮ ਭਾਮ ਏਕ ਸੈ ਅਧਿਕ ਏਕ,**
**ਨਾਇਕ ਅਨੇਕ ਰਾਜਾ ਸਭਨ ਲਡਾਵਈ ॥**

**ਅਰਥ :**

(ਜਿਵੇਂ ਕਿ ਵੇਖਦੇ ਹਾਂ ਕਿ) 'ਜੈਸੇ ਨ੍ਰਿਪ ਧਾਮ ਭਾਮ ਏਕ ਸੈ ਅਧਿਕ ਏਕ'—ਜਿਸ ਤਰ੍ਹਾਂ ਰਾਜੇ ਦੇ ਘਰ (ਮਹਲਾਂ ਵਿਚ ਭਾਮ—ਇਸਤ੍ਰੀਆਂ ਇੱਕ ਤੋਂ ਇਕ ਚੜ੍ਹਦੀਆਂ (ਰੂਪ ਅਰ ਗੁਣਵੰਤੀਆਂ) ਹੁੰਦੀਆਂ ਹਨ। ਅਰੁ ਨਾਇਕ ਅਨੇਕ—ਉਨ੍ਹਾਂ ਅਨੇਕਾਂ ਦਾ ਸੁਆਮੀ (ਮਾਲਕ) ਰਾਜਾ ਸਭਨਾਂ ਨੂੰ ਹੀ ਲਾਡ ਲਡਾਉਂਦਾ (ਪਿਆਰਦਾ—ਪ੍ਰਸੰਨ ਕਰਦਾ) ਹੈ।

**ਜਨਮਤ ਜਾ ਕੈ ਸੁਤੁ ਵਾਹੀ ਕੈ ਸੁਹਾਗੁ ਭਾਗੁ,**
**ਸਕਲ ਰਾਨੀ ਮੈ ਪਟਰਾਨੀ ਸੋ ਕਹਾਵਈ ॥**

**ਅਰਥ :**

ਪਰ ਵਾਹੀ ਕੈ ਸੁਹਾਗੁ ਭਾਗੁ—ਸੁਹਾਗ ਦਾ ਭਾਗ ਕੇਵਲ ਓਸੇ ਨੂੰ ਹੀ ਲੱਗਦਾ ਹੈ, ਜਨਮਤ ਜਾ ਕੈ ਸੁਤੁ—ਜਿਸਦੇ ਘਰ ਪੁੱਤਰ ਉਤਪੰਨ ਹੋ ਆਉਂਦਾ ਹੈ ਤੇ ਉਹੋ ਹੀ (ਕੇਵਲ) ਸਾਰੀਆਂ ਰਾਣੀਆਂ ਵਿਚੋਂ ਪਟਰਾਨੀ (ਸਿੰਘਾਸਨ ਉਪਰ ਸਾਥ ਬਿਰਾਜਨ ਦਾ ਮਾਣ ਪਾਉਣ ਵਾਲੀ) ਕਹਾਇਆ ਕਰਦੀ ਹੈ।

ਰਾਜ ਦਰਬਾਰ ਸਮੇਂ ਰਾਣੀ ਭੀ ਰਾਜੇ ਦੇ ਨਾਲ ਤਖ਼ਤ ਪਰ ਬੈਠਿਆ ਕਰਦੀ ਸੀ, ਮੁਸਲਮਾਨਾਂ ਦੇ ਹਮਲੇ ਤੋਂ ਬਾਅਦ ਇਸਤ੍ਰੀਆਂ ਲਈ ਪਰਦਾ ਕੀਤਾ ਗਿਆ ਤਾਂ ਰਾਣੀਆਂ ਨੂੰ ਮਹਲਾਂ ਅੰਦਰ ਲੁਕ ਕੇ ਬੈਠਣਾ ਪਿਆ।

**ਅਸਨ ਬਸਨ ਸਿਹਜਾਸਨ ਸੰਜੋਗੀ ਸਬੈ,**
**ਰਾਜ ਅਧਿਕਾਰੁ ਤਉ ਸਪੂਤੀ ਗ੍ਰਿਹ ਆਵਈ ॥**

**ਅਰਥ :**

(ਉਂਞ ਭਾਵੇਂ) 'ਅਸਨ ਬਸਨ ਸਿਹਜਾਸਨ ਸੰਜੋਗੀ ਸਬੈ'—ਖਾਣ (ਪੀਣ ਆਦਿ ਪਦਾਰਥਾਂ) ਤੇ (ਬਸਨ) ਬਸਤ੍ਰ—(ਪਹਿਨਣ ਜੋਗ ਪਦਾਰਥ) ਅਤੇ ਸਿਹਜਾ ਉਪਰ ਰਾਜੇ ਨਾਲ ਬੈਠਣ ਦੀਆਂ, ਤਾਂ ਸਬੈ—ਸਾਰੀਆਂ ਹੀ ਸੰਜੋਗਨਾਂ—ਸਾਥਣਾਂ ਹੁੰਦੀਆਂ ਹਨ, ਪਰ ਰਾਜ (ਗੱਦੀ—ਸਿੰਘਾਸਨ) ਦਾ ਅਧਿਕਾਰ (ਹੱਕ) ਤਾਂ 'ਸਪੂਤੀ' (ਪੁੱਤ੍ਰਵੰਤੀ) ਦੇ ਹੀ 'ਗ੍ਰਿਹ ਆਵਈ'—ਘਰ ਆਇਆ ਕਰਦਾ ਹੈ।

**ਗੁਰਸਿਖ ਸਬੈ ਗੁਰ ਚਰਨ ਸਰਨਿ ਲਿਵ,**
**ਗੁਰਸਿਖ ਸੰਧਿ ਮਿਲੈ ਨਿਜ ਪਦੁ ਪਾਵਈ ॥੧੨੦॥**

**ਅਰਥ :**

(ਇਸੀ ਪ੍ਰਕਾਰ) ਗੁਰ ਚਰਨ ਸਰਨਿ ਲਿਵ—ਸਤਿਗੁਰਾਂ ਦੀ ਚਰਨ ਸ਼ਰਨ ਦੀ 'ਲਿਵ' ਤਾਂਘ (ਖਿੱਚ) ਰੱਖਣ ਵਾਲੇ ਤਾਂ 'ਗੁਰਸਿਖ ਸਬੈ' ਸਾਰੇ ਹੀ ਗੁਰੂ ਕੇ ਸਿੱਖ ਹਨ। ਪ੍ਰੰਤੂ ਜਿਸ ਕਿਸੇ ਦੀ 'ਗੁਰਸਿੱਖ ਸੰਧਿ ਮਿਲੈ'—ਸਿੱਖ ਸਰੂਪ ਹੋਣ ਕਾਰਨ, ਸਤਿਗੁਰਾਂ ਨਾਲ ਅਸਲ ਮੇਲੇ ਮਿਲ ਜਾਣ, 'ਨਿਜ ਪਦੁ ਪਾਵਈ' ਸਤਿਗੁਰਾਂ ਵਾਲੀ ਆਤਮ ਇਸਥਿਤੀ ਨੂੰ ਕੇਵਲ ਓਹੋ ਹੀ ਪ੍ਰਾਪਤ ਹੋ ਸਕਦਾ ਹੈ।੧੨੦।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਕਈ ਵਾਰ ਸੰਗਤ ਵਿਚ ਆਪਣੇ ਵੀਚਾਰ ਦਿਆ ਕਰਦੇ ਹੋ, ਕਿ ਸਾਰੇ ਧਰਮਾਂ ਵਿਚੋਂ ਗ੍ਰਿਹਸਤ ਧਰਮ ਦੀ ਹੀ ਵਿਸ਼ੇਸ਼ਤਾ ਮੰਨੀ ਗਈ ਹੈ, ਪਰ ਕਈ ਸੱਜਨ ਇਹ ਭੀ ਵੀਚਾਰ ਰੱਖਦੇ ਹਨ ਕਿ ਇਸ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਘਰ-ਬਾਰ ਦਾ ਤਿਆਗ ਕਰਕੇ ਕਿਸੇ ਨਿਰਜਨ ਬਨਖੰਡ ਵਿਚ ਜਾ ਵੱਸਣਾ ਹੀ ਆਪਣੇ ਉਧਾਰ ਕਰਨ ਦਾ ਉੱਤਮ ਸਾਧਨ ਹੈ, ਪਰ ਕਿਉਂ ਜੀ! ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ?

**ਉ:** ਹੇ ਭਾਈਓ! ਮੈਂ ਤਾਂ ਜੋ ਭੀ ਸੰਗਤ ਵਿਚ ਕੋਈ ਵੀਚਾਰ ਦਿਆ ਕਰਦਾ ਹਾਂ, ਉਹ ਮੇਰੇ ਆਪਣੇ ਨਹੀਂ ਜੋ ਭੀ ਮੈਨੂੰ ਗੁਰਬਾਣੀ ਤੋਂ ਪ੍ਰੇਰਨਾ ਮਿਲਦੀ ਰਹੀ ਹੈ ਉਸੇ ਨੂੰ ਹੀ ਸੰਗਤ ਵਿਚ ਹਾਜ਼ਰ ਕਰਦਾ ਹਾਂ। ਮੈਨੂੰ ਤਾਂ ਇਹੋ ਬੋਧ ਮਿਲਦਾ ਰਿਹਾ ਹੈ ਕਿ ਸਿੱਖ ਧਰਮ ਇਸ ਖ਼ਿਆਲ ਨਾਲ ਸਹਿਮਤ ਨਹੀਂ ਕਿ ਜੀਵਨ ਦੇ ਉਧਾਰ ਲਈ ਘਰ-ਬਾਰ ਦਾ ਤਿਆਗ ਕਰਕੇ ਕਿਸੇ ਜੰਗਲ ਵਿਚ ਜਾ ਵਸੋ, ਇਸ ਜੰਗਲ ਵਾਸੀ ਹੋਣ ਦੇ ਖ਼ਿਆਲ ਰੱਖਣ ਵਾਲੇ ਲੋਕਾਂ ਨੂੰ ਤਾਂ ਗੁਰਮਤ ਨੇ ਇਉਂ ਸੰਬੋਧਨ ਕੀਤਾ ਹੈ ਕਿ :

ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥੧॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥
*(ਬਿਲਾਵਲੁ, ਕਬੀਰ ਜੀ, ਪੰਨਾ ੮੫੫)*

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ
ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥੧੯॥
*(ਪੰਨਾ ੧੩੭੮)*

ਬਨਹਿ ਬਸੇ ਕਿਉ ਪਾਈਐ
ਜਉ ਲਉ ਮਨਹੁ ਨ ਤਜਹਿ ਬਿਕਾਰ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥੧॥
*(ਰਾਗ ਮਾਰੂ ਬਾਣੀ ਕਬੀਰ ਜੀਉ ਕੀ, ਪੰਨਾ ੧੧੦੩)*

ਨਗਨ ਫਿਰਤ ਜੌ ਪਾਈਐ ਜੋਗੁ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥
ਕਿਆ ਨਾਗੇ ਕਿਆ ਬਾਧੇ ਚਾਮ॥
ਜਬ ਨਹੀ ਚੀਨਸਿ ਆਤਮ ਰਾਮ॥੧॥ ਰਹਾਉ॥
ਮੂਡ ਮੁੰਡਾਏ ਜੌ ਸਿਧਿ ਪਾਈ॥
ਮੁਕਤੀ ਭੇਡ ਨ ਗਈਆ ਕਾਈ॥੨॥
ਬਿੰਦੁ ਰਾਖਿ ਜੌ ਤਰੀਐ ਭਾਈ॥
ਖੁਸਰੈ ਕਿਉ ਨ ਪਰਮ ਗਤਿ ਪਾਈ॥੩॥
ਕਹੁ ਕਬੀਰ ਸੁਨਹੁ ਨਰ ਭਾਈ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ॥੪॥੪॥
*(ਗਉੜੀ ਕਬੀਰ ਜੀ, ਪੰਨਾ ੩੨੪)*

ਬਨ ਖੰਡ ਜਾਇ ਜੋਗੁ ਤਪੁ ਕੀਨੋ
ਕੰਦ ਮੂਲੁ ਚੁਨਿ ਖਾਇਆ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥
*(ਰਾਗੁ ਸੋਰਠਿ ਭਗਤ ਕਬੀਰ ਜੀ, ਪੰਨਾ ੬੫੪)*

ਮਨੁ ਮੈਗਲੁ ਸਾਕਤੁ ਦੇਵਾਨਾ॥
ਬਨ ਖੰਡਿ ਮਾਇਆ ਮੋਹਿ ਹੈਰਾਨਾ॥
*(ਆਸਾ ਮ: ੧, ਪੰਨਾ ੪੧੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਹੀ ਪ੍ਰੇਰਨਾ ਮਿਲਦੀ ਹੈ ਕਿ ਜਿਤਨਾ ਚਿਰ ਮਨ ਵਿਚੋਂ ਮਾਇਕੀ ਪਦਾਰਥਾਂ ਦੀ ਵਾਸ਼ਨਾ ਨਹੀਂ ਮਿਟ ਜਾਂਦੀ, ਉਤਨਾ ਚਿਰ ਘਰ-ਬਾਰ ਤਿਆਗ ਕੇ ਜੰਗਲ ਵਾਸੀ ਹੋ ਜਾਣ ਦਾ ਕੋਈ ਲਾਭ ਨਹੀਂ ਕਿਉਂਕਿ ਜੇ ਕੋਈ ਸਰੀਰ ਕਰਕੇ ਜੰਗਲ ਵਾਸੀ ਹੈ, ਪਰ ਮਨ ਪਦਾਰਥਾਂ ਦੀ ਵਾਸ਼ਨਾਂ ਵਿਚ ਖੱਚਤ ਹੈ, ਉਸਦਾ ਕੋਈ ਤਿਆਗ ਭੀ ਰੱਬੀ-ਦਰਬਾਰ ਵਿਚ ਕਬੂਲ ਨਹੀਂ। ਇਸੇ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਵਿਚ ਚੌਲ ਦਾ ਪ੍ਰਮਾਣ ਦੇ ਕੇ ਗ੍ਰਿਹਿਸਤ ਮਾਰਗ ਦੀ ਵਿਸ਼ੇਸ਼ਤਾ ਦਰਸਾਈ ਹੈ, ਜਿਵੇਂ ਕਿ ਚਾਵਲ ਦਾ ਦਾਨਾ ਤੋਹ ਵਿਚ ਵੱਸਦਾ ਸਦਾ ਹੀ ਨਿਰਵਿਘਨਤਾ ਵਿਚ ਰਹਿੰਦਾ ਹੈ, ਉਸਨੂੰ ਕੋਈ ਭੀ ਵਿਘਨ ਨਹੀਂ ਹੋਇਆ ਕਰਦਾ, ਇਸੇ ਤਰ੍ਹਾਂ ਮਨੁੱਖ ਭੀ ਜਿਤਨਾ ਚਿਰ ਗ੍ਰਿਹਸਤ ਦੀ ਚਾਰ ਦੁਵਾਰੀ ਅੰਦਰ ਵੱਸਦਾ ਹੈ ਉਸਨੂੰ ਜੀਵਨ ਵਿਚ ਕੋਈ ਭੀ ਵਿਘਨ ਨਹੀਂ ਵਾਪਰਦਾ, ਇਸੇ ਭਾਵ ਨੂੰ ਮੈਂ ਅਗੇ ਅੰਕਤ ਕੀਤਾ ਹੈ, ਜਿਵੇਂ ਕਿ:

**ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ,**
**ਦੇਹ ਧਾਰਿ ਕਰਤ ਹੈ ਪਰਉਪਕਾਰ ਜੀ॥**

***ਅਰਥ :***

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਜਿਤਨਾ ਚਿਰ, ਤੁਸ—ਤੋਹ ਦੇ ਅੰਦਰ, ਤੰਦੁਲ—ਚੌਲ ਹੋਵੇ, ਤਦ ਤੱਕ ਤਾਂ ਬੀਜਿਆਂ, ਨਿਪਜੈ—ਉਪਜਦਾ ਹੈ ਸਹੰਸ੍ਰ ਗੁਨੋ—ਇਕ ਇਕ ਦਾ ਹਜ਼ਾਰ ਗੁਣਾਂ ਹੋ ਹੋ ਕੇ। (ਐਸਾ ਹੀ ਉਹ ਫੇਰ ਅਗੇ) 'ਦੇਹ ਧਾਰਿ ਕਰਤ ਹੈ ਪਰਉਪਕਾਰ ਜੀ'—ਆਪਣੇ ਆਪ ਨੂੰ ਅਨੇਕਾਂ ਰੂਪਾਂ ਵਿਚ ਵਰਤਾ ਕੇ ਭੁਖ ਦੀ ਨਵਿਰਤੀ ਅਤੇ ਲਾਭ ਪ੍ਰਾਪਤੀ ਆਦਿ ਦੁਵਾਰਾ ਜੀਵਾਂ ਪਰ ਪਰਉਪਕਾਰ ਕਰਿਆ ਕਰਦਾ ਹੈ—ਹੇ ਪਿਆਰਿਓ!

**ਤੁਸ ਮੈ ਤੰਦੁਲ ਨਿਰਬਿਘਨ, ਨ ਲਾਗੈ ਘੁਨ,**
**ਰਾਖੇ ਰਹੈ ਚਿਰੰਕਾਲ, ਹੋਤ ਨ ਬਿਕਾਰ ਜੀ॥**

***ਅਰਥ :***

(ਇਥੇ ਹੀ ਬੱਸ ਨਹੀਂ 'ਤੁਸ ਮੈ ਤੰਦੁਲ ਨਿਰਬਿਘਨ ਨ ਲਾਗੈ ਘੁਨ'—ਤੋਹਾਂ ਅੰਦਰ (ਝੋਨੇ ਦੇ ਉਪਰਲੇ ਪੜਦੇ ਵਿਚਾਲੇ) 'ਤੰਦੁਲ' ਚੌਲ ਨੂੰ ਘੁਨ ਨਹੀਂ ਲੱਗ ਸਕਦਾ, ਉਹ ਨਿਰਬਿਘਨ ਰਿਹਾ ਕਰਦਾ ਹੈ, ਅਤੇ 'ਰਾਖੇ ਰਹੈ ਚਿਰੰਕਾਲ'—ਚਿਰ ਕਾਲ ਤੱਕ ਰੱਖਿਆ ਰਹਿ ਸਕਦਾ ਹੈ, ਉਸਦਾ ਬਿਕਾਰ (ਵਿਗਾੜ) ਨਹੀਂ ਹੋ ਸਕਦਾ।

**ਤੁਸ ਮੈ ਨਿਕਸਿ ਹੋਇ ਭਗਨ ਮਲੀਨ ਰੂਪ,**
**ਸ੍ਵਾਦ ਕਰਵਾਇ, ਰਾਧੇ ਰਹੈ ਨ ਸੰਸਾਰ ਜੀ॥**

***ਅਰਥ :***

(ਪਰ ਜਦ ਉਹ ਚੌਲ) 'ਤੁਸ ਮੈ ਨਿਕਸਿ' ਤੋਹ ਵਿਚੋਂ ਬਾਹਰ ਨਿਕਲ ਪਵੇ, ਤਾਂ 'ਹੋਇ ਭਗਨ ਮਲੀਨ ਰੂਪ'—ਟੁਟ ਭੁਰ ਵੀ ਜਾਂਦਾ ਹੈ ਤੇ ਮੈਲੀ ਸ਼ਕਲ ਵਾਲਾ ਭੀ ਹੋ ਜਾਂਦਾ ਹੈ, ਅਰੁ 'ਸ੍ਵਾਦ ਕਰਵਾਇ'—ਸ੍ਵਾਦ ਭੀ ਪਏ ਪਏ ਦਾ ਕੁਸੈਲਾ ਜਿਹਾ ਹੋ ਜਾਂਦਾ ਹੈ ਅਤੇ 'ਰਾਧੇ ਰਹੈ ਨ ਸੰਸਾਰ ਜੀ'—ਰਿੰਨ੍ਹਿਆਂ ਹੋਇਆਂ ਤਾਂ ਫਿਰ (ਉਹ) ਸੰਸਾਰ ਵਿਚ ਰਹਿ ਹੀ ਨਹੀਂ ਸਕਦਾ।

**ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ,**
**ਗ੍ਰਿਹ ਤਜਿ**
**ਬਨਖੰਡ ਹੋਤ ਨ ਉਧਾਰ ਜੀ॥੧੨੧॥**

### ਅਰਥ :

(ਏਸੇ ਹੀ ਤਰ੍ਹਾਂ ਜੇ ਕਰ ਤਾਂ ਮਨੁੱਖ) 'ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ'—ਗੁਰੂ ਉਪਦੇਸ਼ ਨੂੰ ਧਾਰਨ ਕਰਕੇ ਗੁਰਸਿੱਖ ਬਣ ਜਾਵੇ—ਤਾਂ ਉਹ 'ਗ੍ਰਿਹ ਮੈ ਬੈਰਾਗੀ' ਘਰ ਵਿਚ (ਸੰਸਾਰ ਵਿਚ) ਵੱਸਦਾ ਹੋਇਆ ਭੀ ਬੈਰਾਗੀ (ਉਪ੍ਰਾਮ—ਉਦਾਸ-ਅਲੇਪ) ਰਹਿੰਦਾ ਹੈ। ਪਰ, 'ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ'—(ਗੁਰ ਉਪਦੇਸ਼ ਧਾਰੇ ਬਿਨਾਂ—ਗੁਰਸਿੱਖ ਸਜੇ ਬਿਨਾਂ) ਭਾਵੇਂ ਉਹ ਘਰ ਤਿਆਗ ਕੇ 'ਬਨਖੰਡ' ਜੰਗਲ ਦੇਸ਼-ਉਜਾੜ (ਬੀਆਬਾਨ) ਵਿਚ ਭੀ ਜਾ ਵੱਸੇ ਤਾਂ ਭੀ ਕਦਾਚਿਤ ਉਧਾਰ ਨਹੀਂ ਹੋ ਸਕੇਗਾ—ਭਾਵ ਕਈ ਪ੍ਰਕਾਰ ਦੀਆਂ ਲੋੜਾਂ ਥੋੜਾਂ ਦੀ ਮਜਬੂਰੀ ਵਿਚ ਸੰਗਤ ਕੁਸੰਗਤ ਕਰ ਬੈਠਣ ਵਿਚ ਸਦਾ ਹੀ ਹਾਨੀ ਦਾ ਖ਼ਤਰਾ ਸੰਸਜਾ ਵਿਚ ਜਕੜੀ ਰਖੇਗਾ।੧੨੧।

***ਭਾਵਾਰਥ :*** ਐਸੇ ਵਿਖਾਵੇ ਮਾਤ੍ਰ ਤਿਆਗੀ ਨੇ ਸਰੀਰਕ ਵਿਖਾਵੇ ਦਾ ਤਿਆਗ ਤਾਂ ਭਾਵੇਂ ਕਰ ਦਿੱਤਾ, ਪਰ ਮਾਨਸਕ ਤਿਆਗ ਵੱਲੋਂ ਸੱਖਣਾ ਹੀ ਰਿਹਾ, ਛੋਟਾ ਜਿਹਾ ਘਰ-ਬਾਰ ਤਾਂ ਭਾਵੇਂ ਛੱਡ ਬੈਠਾ, ਪਰ ਬਾਹਰ ਜਾ ਕੇ ਉਸ ਤੋਂ ਕਈ ਗੁਣਾ ਵੱਡਾ ਡੇਰਾ ਬਣਾ ਬੈਠਾ, ਦੋ ਚਾਰ ਬੱਚਿਆਂ ਨੂੰ ਛੱਡ ਆਇਆ ਪਰ ਬਾਹਰ ਜਾ ਕੇ ਸੈਂਕੜਿਆਂ ਦੀ ਗਿਣਤੀ ਵਿਚ ਚੇਲੇ ਚੇਲੀਆਂ ਬਣਾ ਲਈਆਂ, ਜਿਸ ਘਰ ਤੋਂ ਘਿਰਣਾ ਕਰਕੇ ਨੱਸਿਆ ਸੀ ਸਰੀਰਕ ਲੋੜਾਂ ਦੀ ਪੂਰਤੀ ਕਰਨ ਲਈ :

ਫਿਰ ਉਨਹੂੰ ਕੇ ਘਰ ਮੰਗਣ ਜਾਈ॥

*(ਭਾਈ ਗੁਰਦਾਸ ਜੀ)*

ਅਜਿਹੇ ਤਿਆਗ ਨੂੰ ਗੁਰਮਤ ਨੇ ਕਬੂਲ ਨਹੀਂ ਕੀਤਾ। ਗੁਰਮੁਖ ਤਾਂ ਮਾਇਆ ਵਿਚ ਉਦਾਸ ਰਹਿ ਕੇ ਨਿਰਲੇਪ ਜੀਵਨ ਗੁਜ਼ਾਰਦਾ ਹੈ, ਉਹ ਭਾਵੇਂ ਸੰਸਾਰ ਵਿਚ ਕਿਸੇ ਭੀ ਰੂਪ ਵਿਚ ਕਿਸੇ ਥਾਂ ਰਵ੍ਹੇ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਕਈ ਵਾਰ ਗੁਰਮਤ ਦੇ ਵੀਚਾਰ ਪ੍ਰਗਟ ਕਰਦਿਆਂ ਇਹ ਭੀ ਕਿਹਾ ਕਰਦੇ ਹੋ ਕਿ ਜਿਥੇ ਇਕੱਲਾ ਹੈ ਉਥੇ ਉਹ ਇਕ ਸਿੱਖ ਹੈ, ਜਦ ਦੋ ਮਿਲ ਬੈਠਣ ਤੇ ਗੁਰਮਤ ਦੀਆਂ ਵੀਚਾਰਾਂ ਵੀਚਾਰਨ ਉਸੇ ਨੂੰ ਸਤਿਸੰਗਤ ਕਿਹਾ ਜਾਂਦਾ ਹੈ, ਹੁਕਮ ਭੀ ਇਹੋ ਹੈ ਕਿ :

ਸਤ ਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਣੀਐ॥ *(ਪੰਨਾ ੭੨)*

ਕਿਉਂ ਜੀ! ਜਿਥੇ ਪੰਜ ਮਿਲ ਬੈਠਣ, ਜਾਂ ਇਸ ਤੋਂ ਵਧੇਰੇ ਦਸ, ਬੀਸ, ਤੀਸਾਂ ਦੀ ਇਕੱਤ੍ਰਤਾ ਹੋਵੇ, ਉਨ੍ਹਾਂ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਕੁਝ ਉਦਾਹਰਣਾਂ ਦੁਆਰੇ ਜਾਣਕਾਰੀ ਦਿਓ?

**ਹਰਦੀ ਅਉ ਚੂਨਾ ਮਿਲਿ ਅਰੁਨ ਬਰਨ ਜੈਸੇ,**
**ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ॥**

**ਉ:** (ਹੇ ਭਾਈਓ! ਜਿਸ ਤਰ੍ਹਾਂ ਸਾਡੇ ਪ੍ਰਤੱਖ ਵੇਖਣ ਵਿਚ ਆਉਂਦਾ ਹੈ ਕਿ) ਹਲਦੀ ਅਤੇ ਚੂਨਾ ਮਿਲਕੇ 'ਅਰੁਨ ਬਰਨ ਜੈਸੇ' ਜਿਸ ਤਰ੍ਹਾਂ ਲਾਲ ਰੰਗ ਬਣ ਜਾਂਦਾ ਹੈ ਤੇ 'ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ'—ਪਾਨ ਦੇ ਪੱਤੇ ਦਾ ਹਰਿਆ ਰੰਗ+ਕਥੇ ਦਾ ਤੇ ਸੁਪਾਰੀ ਦਾ ਮਿਟਆਲਾ ਲਾਲੀ ਭਾ ਮਾਰਨ ਵਾਲਾ, ਅਰੁ ਚੂਨੇ ਕਲੀ ਦਾ ਚਿੱਟਾ—ਇਨ੍ਹਾਂ ਚੌਹਾਂ ਰੰਗਾਂ ਦੇ ਮੇਲ ਤੋਂ 'ਤੰਬੋਲ' ਪਾਨ 'ਰਸ ਰੂਪ' ਲਾਲ ਗੁਲਾਲ ਰੰਗ ਵਾਲਾ ਹੋ ਜਾਂਦਾ ਹੈ।

**ਦੂਧ ਮੈ ਜਾਮਨ ਮਿਲੈ ਦਧਿ ਕੈ ਬਖਾਨੀਅਤ,**
**ਖਾਂਡ ਘ੍ਰਿਤ ਚੂਨ ਮਿਲਿ ਬਿੰਜਨ ਅਨੂਪ ਹੈ॥**

### ਅਰਥ :

(ਇਸੇ ਹੀ ਤਰ੍ਹਾਂ) 'ਦੂਧ ਮੈ ਜਾਮਨ ਮਿਲੈ' ਦੁਧ ਵਿਚ ਜਾਗ ਦੇ ਮਿਲ ਗਿਆਂ 'ਦਧਿ ਕੈ ਬਖਾਨੀਅਤ'— ਦਹੀਂ ਕਹਾਉਣ ਲੱਗ ਪੈਂਦੀ ਹੈ, ਅਰ ਖੰਡ ਘਿਉ ਤੇ (ਚੂਨਾ) ਆਟਾ (ਮੈਦਾ) ਮਿਲ ਕੇ 'ਬਿੰਜਨ ਅਨੂਪ ਹੈ' ਸੁੰਦਰ ਸ੍ਵਾਦੀਕ ਉਪਮਾ ਤੋਂ ਰਹਿਤ 'ਬਿੰਜਨ' ਭੋਜਨ ਦਾ ਪਦਾਰਥ (ਕੜਾਹ ਪ੍ਰਸ਼ਾਦ) ਬਣ ਜਾਂਦਾ ਹੈ।

**ਕੁਸਮ ਸੁਗੰਧਿ ਮਿਲਿ ਤਿਲ ਸੈ ਫੁਲੇਲ ਹੋਤ,**
**ਸਕਲ ਸੁਗੰਧਿ ਮਿਲਿ ਅਰਗਜਾ ਧੂਪ ਹੈ॥**

### ਅਰਥ :

(ਇਵੇਂ ਹੀ) 'ਕੁਸਮ ਸੁਗੰਧਿ ਮਿਲਿ ਤਿਲ ਸੈ' ਤਿਲਾਂ ਨਾਲ ਮਿਲ ਕੇ 'ਕੁਸਮ ਸੁਗੰਧਿ' ਫੁੱਲਾਂ ਦੀ ਵਾਸ਼ਨਾ ਜਿਵੇਂ 'ਫੁਲੇਲ ਹੋਤ'—ਫੁੱਲ ਬਣ ਜਾਇਆ ਕਰਦੀ ਹੈ, ਅਤੇ ਇਸੇ ਤਰ੍ਹਾਂ 'ਸਕਲ ਸੁਗੰਧਿ ਮਿਲਿ' ਸਾਰੀਆਂ ਸੁਗੰਧੀਆਂ ਦੇ ਇਕੱਠਿਆਂ ਹੋ ਜਾਣ ਤੇ ਜਿਸ ਤਰ੍ਹਾਂ 'ਅਰਗਜਾ' ਧੂਪ ਹੈ, ਅਬੀਰ ਨਾਮ ਨਾਲ ਕਹੀ ਜਾਣ ਵਾਲੀ ਸੁਗੰਧੀ ਸਮਦਾਯ ਰੂਪ—ਵਸਤੂ ਦਾ (ਧੂਪ) ਪ੍ਰਕਾਸ਼ (ਪ੍ਰਗਟ) ਹੋ ਆਉਂਦਾ ਵਾ ਧੂਪ ਹੀ ਤਿਆਰ ਹੁੰਦਾ ਹੈ।

**ਦੋਇ ਸਿਖ ਸਾਧ ਸੰਗੁ, ਪੰਚ ਪਰਮੇਸਰ ਹੈ,**
**ਦਸ ਬੀਸ ਤੀਸ ਮਿਲੇ**
**ਅਬਿਗਤਿ ਊਪ ਹੈ ॥੧੨੨॥**

**ਅਰਥ :**

(ਇਸੇ ਤਰ੍ਹਾਂ ਹੀ) ਦੋਇ ਸਿਖ ਸਾਧ ਸੰਗੁ—ਦੋ ਸਿੱਖ ਜੇ ਆਪੋ ਵਿਚ ਮਿਲ ਪੈਣ ਤਾਂ ਸਾਧ ਸੰਗ (ਸਤਿਸੰਗ) ਨਾਮ ਨਾਲ ਆਖੇ ਜਾਂਦੇ ਹਨ ਤੇ ਪੰਚ ਪਰਮੇਸਰ ਹੈ, ਪੰਜ ਮਿਲ ਬੈਠਣ ਤਾਂ ਉਥੇ ਆਪ ਹੀ ਮਾਨੋਂ ਪ੍ਰਮੇਸ਼ਰ ਆ ਵੱਸਦਾ ਹੈ, ਪਰ ਜੇਕਰ 'ਦਸ ਬੀਸ ਤੀਸ ਮਿਲੇ'—ਦਸ ਵੀਹ ਤੀਹ ਆਦਿ ਇਕੱਤ੍ਰ ਹੋ ਆਉਣ (ਫਿਰ ਤਾਂ) 'ਅਬਿਗਤਿ ਊਪ ਹੈ'—ਅਬਜਗਤ ਊਪ ਹੈ (ਮੂੰਹ ਆਖਣੋਂ— ਪ੍ਰਗਟ ਕਰਨੋ ਹੀ ਪਾਰ) ਉਪਮਾ (ਸੋਭਾ) ਬਣ ਜਾਂਦੀ ਹੈ।੧੨੨।

ਪ੍ਰ: ਭਾਈ ਸਾਹਿਬ ਜੀਉ ! ਤੱਕਣ ਵਿਚ ਆਉਂਦਾ ਹੈ ਕਿ ਸੰਸਾਰ ਦੇ ਸਾਰੇ ਪਦਾਰਥ ਹੀ ਮਨ ਨੂੰ ਅਨੇਕਤਾ ਵੱਲ ਨੂੰ ਖਿਡਾਉਂਦੇ ਨਜ਼ਰ ਆਉਂਦੇ ਹਨ, ਪਰ ਦੱਸੋ ਐਸੀ ਕੌਣ ਸ਼ੈ ਹੈ ਜੋ ਖਿੰਡੇ ਹੋਏ ਮਨ ਨੂੰ ਸਥਿਰਤਾ ਵਿਚ ਟਿਕਾ ਕਰਾਉਂਦੀ ਹੋਵੇ ?

ਉ: ਹੇ ਭਾਈਓ ! ਮੈਂ ਤਾਂ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਸੰਸਾਰ ਦਾ ਹਰ ਪਦਾਰਥ ਮਨ ਨੂੰ ਅਨੇਕਤਾ ਰੂਪ ਵਿਚ ਖਿੰਡਾਉਂਦਾ ਹੀ ਨਜ਼ਰ ਆਉਂਦਾ ਹੈ, ਇਸੇ ਭਾਵ ਨੂੰ ਮੈਂ ਕੁਝ ਕੁ ਉਦਾਹਰਣਾਂ ਰਾਹੀਂ ਦਰਸਾਉਣ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਏਕ ਹੀ ਗੋਰਸ ਮੈ ਅਨੇਕ ਰਸ ਕੋ ਪ੍ਰਗਾਸ,**
**ਦਹਿਓ ਮਹਿਓ ਮਾਖਨ**
**ਅਉ ਘ੍ਰਿਤ ਉਨਮਾਨੀਐ ॥**

**ਅਰਥ :**

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) 'ਏਕ ਹੀ ਗੋਰਸ ਮੈਂ ਅਨੇਕ ਰਸ ਕੋ ਪ੍ਰਗਾਸ'—ਇਕੋ ਹੀ 'ਗੋਰਸ' ਦੁੱਧ ਵਿਚ ਅਨੇਕਾਂ ਰਸਾਂ ਦੀ ਪ੍ਰਗਟਤਾ ਹੁੰਦੀ ਹੈ। ਜਿਵੇਂ ਕਿ ਦਹਿਓ, ਦਹੀ, ਮਹਿਓ ਮਠਾ, 'ਮਾਖਨ' ਮੱਖਣ ਅਤੇ ਘਿਓ 'ਉਨਮਾਨੀਐ' (ਤੱਕੀਦੇ) ਹਨ। ਭਾਵ ਦੁੱਧ ਅਨੇਕਤਾ ਦੇ ਪਸਾਰੇ ਵਾਲੀ ਵਸਤੂ ਹੋਣ ਕਰਕੇ 'ਦੁਧਭੋਗ' ਇਸ ਘਰ ਵਿਚ ਨਹੀਂ ਸਮਝਿਆ ਗਿਆ।

**ਏਕ ਹੀ ਊਖਾਰੀ ਸੈ ਮਿਠਾਸ ਕੋ ਨਿਵਾਸ, ਗੁੜੁ,**
**ਖਾਂਡ, ਮਿਸਰੀ ਅਉ ਕਲੀਕੰਦ ਪਹਿਚਾਨੀਐ ॥**

**ਅਰਥ :**

(ਇਸੇ ਹੀ ਤਰ੍ਹਾਂ) 'ਏਕ ਹੀ ਊਖਾਰੀ ਮੈ ਮਿਠਾਸ ਕੋ ਨਿਵਾਸ'—ਇਕੋ ਹੀ 'ਊਖਾਰੀ' ਕਮਾਦ ਵਿਚ ਗੁੜ, ਖੰਡ, ਮਿਸਰੀ, ਅਉ—ਅਤੇ 'ਕਲੀਕੰਦ'—ਖੰਡ ਦਾਣਾ ਜਾਂ ਕੂਜਾ ਮਿਸਰੀ ਪਛਾਨਣ ਵਿਚ ਆਉਂਦੀ ਹੈ। ਭਾਵ ਮਿੱਠਾ ਭੀ ਅਨੇਕਾਂ ਪਸਾਰਿਆਂ ਦਾ ਮੂਲ ਹੈ।

**ਏਕ ਹੀ ਗੇਹੂ ਸੈ ਹੋਤ ਨਾਨਾ ਬਿੰਜਨਾਦ ਸ੍ਵਾਦ,**
**ਭੂਨੇ ਭੀਜੇ ਪੀਸੇ ਅਉ ਉਸੇਈ ਬਿਬਿਧਾਨੀਐ ॥**

**ਅਰਥ :**

(ਇਵੇਂ ਹੀ) 'ਏਕ ਹੀ ਗੇਹੂ ਸੈ ਹੋਤ ਨਾਨਾ ਬਿੰਜਨਾਦਿ ਸ੍ਵਾਦ'—ਇਕੋ ਹੀ ਕਣਕ ਤੋਂ ਹੁੰਦੇ ਹਨ ਨਾਨਾ ਪ੍ਰਕਾਰ ਦੇ ਸ੍ਵਾਦ ਵੰਤ (ਚਾਖਵੇ) ਭੋਜਨ ਆਦਿ ਪਦਾਰਥ, ਕੋਈ ਤਾਂ ਕੇਵਲ 'ਭੁੰਨੇ' ਭੁੱਜੇ ਤੇ ਕੋਈ ਕੇਵਲ 'ਭੀਜੇ' ਭਿਉਨ ਮਾਤ੍ਰ 'ਤੇ ਹੀ ਖਾਣ ਲੈਕ, ਅਰੁ ਕਈ, 'ਪੀਸੇ'—ਪੀਠੀ ਸਤੂ ਆਦਿ ਦੇ ਰੂਪ ਦੇ 'ਅਉ ਉਸੇਈ'—ਅਤੇ ਕੋਈ ਉਬਾਲ ਕੇ ਤਿਆਰ ਕੀਤੇ ਘੁੰਗਣੀਆਂ ਆਦਿ, ਇਸੇ ਤਰ੍ਹਾਂ ਇਕੋ ਕਣਕ "ਬਿਬਿਧਾਨੀਐ"—ਅਨੇਕ ਪ੍ਰਕਾਰ ਦੇ ਸਰੂਪ ਧਾਰਿਆ ਕਰਦੀ ਹੈ। ਇਸ ਲਈ ਭੀ ਅਨੇਕਤਾ ਦੇ ਪਸਾਰੇ ਵਾਲੀ ਹੀ ਵਸਤੂ ਹੈ, (ਜਿਸ ਕਰਕੇ ਪ੍ਰਸ਼ਾਦ ਹੋਣ ਦੇ ਮਾਨ ਤੋਂ ਇਕੱਲੇ ਰੂਪ ਵਿਚ ਇਹ ਭੀ ਵੰਜੀ ਰਹੀ)।

**ਪਾਵਕ ਸਲਿਲ ਏਕ ਏਕਹਿ ਗੁਨ ਅਨੇਕ,**
**ਪੰਚ ਕੈ ਪੰਚਾਮ੍ਰਿਤ,**
**ਸੁ ਸਾਧ ਸੰਗੁ ਜਾਨੀਐ ॥੧੨੩॥**

**ਅਰਥ :**

(ਪਰ ਜਦੋਂ ਵੀਚਾਰੀਏ ਤਾਂ) 'ਪਾਵਕ ਸਲਿਲ ਏਕ ਏਕਹਿ ਅਨੇਕ ਗੁਨ'—ਅਗਨੀ ਤੇ ਜਲ ਨਾਲ ਮਿਲ ਕੇ ਅਨੇਕਤਾ ਦੇ ਗੁਣ ਵਾਲੇ (ਇਹ ਉਪ੍ਰੋਕਤ ਪਦਾਰਥ, ਦੁੱਧ, ਮਿੱਠਾ, ਅਰੁ ਮੈਦਾ) ਮੁੜ 'ਏਕ ਏਕਹਿ'—ਇਕ ਵਿਚ ਹੀ ਇਕ ਰੂਪ ਆਣ ਬਣਦੇ ਹਨ, ਜਿਸ ਕਰਕੇ 'ਪੰਚ ਕੈ ਪੰਚਾਮ੍ਰਿਤ ਸੁ ਸਾਧ ਸੰਗੁ ਜਾਨੀਐ'—ਹੁਣ ਪੰਚਾਂ ਤੋਂ ਪੰਚਾਮ੍ਰਿਤ (ਕੜਾਹ ਪ੍ਰਸ਼ਾਦ) ਕਰਕੇ ਸਾਧ ਸੰਗਤ ਵਿਚ ਜਾਣਿਆ ਜਾਂਦਾ (ਆਦਰ ਦੇ ਲੈਕ ਸਮਝਿਆ ਜਾਂਦਾ) ਹੈ ।੧੨੩।

***ਭਾਵਾਰਥ :*** ਇਹੋ ਹੈ ਕਿ ਉਪਰ ਦੱਸੇ ਇਕ ਇਕ ਪਦਾਰਥ ਵਿਚ ਅਨੇਕਾਂ ਅਨੇਕ ਰੂਪ ਰਸ ਤੇ ਸ੍ਵਾਦ ਹਨ,

ਪਰ ਸਾਧ ਸੰਗਤ ਵਿਚ ਜੋ ਪ੍ਰਸ਼ਾਦ ਵਰਤਦਾ ਹੈ ਉਹ ਪੰਜਾਂ 'ਅੱਗ, ਪਾਣੀ, ਘਿਉ, ਖੰਡ ਤੇ ਆਟਾ' ਤੋਂ ਇਕ ਪੰਚਾਮ੍ਰਿਤ (ਕੜਾਹ ਪ੍ਰਸ਼ਾਦ) ਬਣਦਾ ਹੈ। ਉਪਰਲੇ ਕਬਿੱਤ ਦੀਆਂ ਤਿੰਨਾਂ ਤੁਕਾਂ ਵਿਚ 'ਘਿਉ' ਖੰਡ ਤੇ ਆਟਾ ਕਥਨ ਕਰਕੇ 'ਪੰਚ ਕੈ ਪੰਚਾਮ੍ਰਿਤ' ਸਪਸ਼ਟ ਕਰ ਦਿੱਤਾ ਹੈ, ਇਸ ਤੋਂ ਧੁਨੀ ਸੂਚਨ ਉਪਦੇਸ਼ ਇਹ ਦਿੱਤਾ ਹੈ ਕਿ ਹੋਰ ਪਦਾਰਥ ਤਾਂ ਏਕਤਾ ਵੱਲੋਂ ਅਨੇਕਤਾ ਵਲ ਲੈ ਜਾਣ ਵਾਲੇ ਹਨ, ਜੋ ਮਨ ਨੂੰ ਅਨੇਕਤਾ ਵਿਚ ਫਸਾਂਦੇ ਹਨ, ਪਰ ਕੜਾਹ ਪ੍ਰਸ਼ਾਦ ਅਨੇਕਤਾ ਵੱਲੋਂ ਏਕਤਾ ਵੱਲ ਆਉਂਦਾ ਹੈ।

ਸੋ, ਮਨ ਨੂੰ ਏਕਤਾ ਕਰਨ ਦਾ ਸਾਧਨ ਰੂਪ ਕਰਮ ਸਾਧ ਸੰਗਤ ਹੈ, ਇਸ ਲਈ ਜੋ ਭੀ ਸਾਧ ਸੰਗਤ ਕਰੇਗਾ ਨਿਸੰਦੇਹ ਉਸਦਾ ਮਨ ਅਨੇਕਤਾ ਵੱਲੋਂ ਏਕਤਾ ਵੱਲ ਆ ਕੇ ਅੰਤ ਨੂੰ ਸਥਿਰ ਹੋ ਜਾਏਗਾ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸਾਰੇ ਸੰਸਾਰ ਭਰ ਦੀ ਮਨੁੱਖਤਾ ਵੱਲ ਨਜ਼ਰ ਮਾਰਦੇ ਹਾਂ ਤਾਂ ਇਹ ਸਾਰੀ ਮਨੁੱਖ ਸ਼੍ਰੇਣੀ ਚੌਹਾਂ, ਬ੍ਰਾਹਮਣ, ਖੱਤਰੀ, ਸੂਦ, ਵੈਸ਼ ਦੇ ਫ਼ਿਰਕਿਆਂ ਵਿਚ ਵੰਡੀ ਦਿੱਸ ਆਉਂਦੀ ਹੈ ਅਤੇ ਹਰ ਬੰਦਾ ਹੀ ਆਪਣੇ ਆਪਣੇ ਅਪਣਾਏ ਵਰਣ ਨੂੰ ਪ੍ਰਭੂ-ਮਿਲਾਪ ਦਾ ਸਾਧਨ ਮੰਨਦਾ ਹੈ, ਕਿਉਂ ਜੀ! ਆਪ ਜੀ ਇਨ੍ਹਾਂ ਚੌਹਾਂ ਵਰਣਾਂ ਵਿਚੋਂ ਕਿਸ ਵਰਣ ਨੂੰ ਮਹਾਨਤਾ ਦੇਂਦੇ ਹੋ, ਗੁਰਮਤ ਰਾਹੀਂ ਜਾਣਕਾਰੀ ਦਿਓ?

**ਪ੍ਰ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਮੈਨੂੰ ਇਹੋ ਬੋਧ ਮਿਲਦਾ ਹੈ ਕਿ ਗੁਰਮਤ ਨੇ ਵਰਣ-ਵੰਡ ਨੂੰ ਅਪਣਾਇਆ ਹੀ ਨਹੀਂ, ਕਿਉਂਕਿ ਇਹ ਵਰਣ-ਵੰਡ ਰੱਬ ਵਲੋਂ ਨਹੀਂ, ਸਗੋਂ ਮਨੂੰ ਸਿਮ੍ਰਿਤੀ ਦੇ ਕਰਤਾ ਮਨੂੰ ਜੀ ਵੱਲੋਂ ਹੈ, ਗੁਰਮਤ ਦਾ ਤਾਂ ਇਹੋ ਫ਼ੁਰਮਾਨ ਹੈ ਕਿ (ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ) ਜਾਂ ਇਹ ਭੀ ਬਾਣੀ ਦੀ ਆਗਿਆ ਹੈ ਕਿ:

ਜਾਤਿ ਕਾ ਗਰਬੁ ਨ ਕਰੀਅਹੁ ਕੋਈ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥ ਰਹਾਉ॥
ਚਾਰੇ ਵਰਨ ਆਖੈ ਸਭੁ ਕੋਈ॥
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥੨॥

*(ਭੈਰਉ ਮ: ੩, ਪੰਨਾ ੧੧੨੭)*

ਵਰਨ ਚਿਹਨ ਸਗਲਹ ਤੇ ਰਹਤਾ॥
ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ॥੪੬॥

*(ਪਉੜੀ, ਪੰਨਾ ੨੬੦)*

ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ॥

*(ਪਉੜੀ, ਪੰਨਾ ੯੬੫)*

ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ॥

*(ਸਿਰੀਰਾਗੁ ਮ: ੫, ਪੰਨਾ ੪੪)*

ਸੋ, ਜਦੋਂ ਉਸ ਕਰਤੇ ਦੀ ਹੋਂਦ ਵਿਚ ਹੀ ਕੋਈ ਜਾਤ ਪਾਤ ਤੇ ਵਰਣ-ਵੰਡ ਨਹੀਂ ਹੈ, ਤਾਂ ਉਸਨੇ ਆਪਣੀ ਰਚਨਾ ਵਿਚ ਭੀ ਕੋਈ ਅੰਤਰਾ ਨਹੀਂ ਕਾਇਮ ਕੀਤਾ, ਸਾਰੇ ਮਨੁੱਖ ਸਮਾਨ ਹਨ।

ਇਸ ਲਈ ਗੁਰਮਤ ਨੇ ਜਾਤ ਪਾਤ ਵਰਣ-ਵੰਡ ਨੂੰ ਨਹੀਂ ਕਬੂਲਿਆ, ਪਰ ਮੰਨੂ ਜੀ ਨੇ ਭਾਵੇਂ ਇਕ ਮਨੁੱਖ ਜਾਤੀ ਨੂੰ ਚੌਹਾਂ ਵਰਣਾਂ ਵਿਚ ਵੰਡ ਕੇ ਇਕ ਮਨੁੱਖ ਦੇ ਮਨ ਵਿਚ ਦੂਸਰੇ ਮਨੁੱਖ ਲਈ ਨਫ਼ਰਤ ਦਾ ਬੀਜ ਜ਼ਰੂਰ ਬੀਜ ਦਿੱਤਾ ਹੈ, ਪਰ ਗੁਰਮਤ ਨੇ ਸਾਰਿਆਂ ਮਨੁੱਖਾਂ ਨੂੰ ਸਮਦ੍ਰਿਸ਼ਟੀ ਦੁਆਰਾ ਤੱਕ ਕੇ ਹਰ ਮਨੁੱਖ ਦੇ ਉਧਾਰ ਲਈ ਸਾਂਝਾ ਉਪਦੇਸ਼ ਦਿੱਤਾ ਹੈ, ਜਿਸਨੂੰ ਸਦੀਵੀ-ਕਾਲ ਲਈ ਇਕ ਅਮੁੱਕ ਸੋਮਾ ਪ੍ਰਚਲਤ ਰੱਖਣ ਲਈ ਸਾਧ ਸੰਗਤ ਕਾਇਮ ਕਰ ਦਿੱਤੀ ਹੈ ਅਤੇ ਹੁਕਮ ਭੀ ਕਰ ਦਿੱਤਾ ਹੈ ਕਿ:

ਖਤ੍ਰੀ ਬ੍ਰਾਹਮਣ ਸੂਦ ਵੈਸ
ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ
ਘਟਿ ਘਟਿ ਨਾਨਕ ਮਾਝਾ॥੪॥੩॥੫੦॥

*(ਸੂਹੀ ਮ: ੫, ਪੰਨਾ ੭੪੭)*

ਸੋ, ਮੈਂ ਭੀ ਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸ ਕਬਿੱਤ ਵਿਚ ਚੰਦ ਪੰਗਤੀਆਂ ਰਾਹੀਂ ਸਾਧ ਸੰਗਤ ਦੀ ਵਿਸ਼ੇਸ਼ਤਾ ਅੰਕਤ ਕੀਤੀ ਹੈ:

**ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ,**
**ਪੰਚ ਮਿਲਿ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ॥**

**ਅਰਥ:**

(ਸਾਧ ਸੰਗਤ ਦੇ ਮਿਲਾਪ ਦੀ ਉੱਤਮਤਾ ਨੂੰ ਕੁਝ ਉਦਾਹਰਣਾਂ ਰਾਹੀਂ ਦਰਸਾ ਰਹੇ ਹਨ, ਜਿਵੇਂ ਅਸੀਂ ਵੇਖਦੇ ਹਾਂ ਕਿ) ਖੰਡ, ਘਿਓ, 'ਚੂਨ' ਆਟਾ, ਜਲ, ਅਗਨੀ (ਇਹ ਅੱਡੋ ਅੱਡ ਹੁੰਦੇ ਹਨ ਜਦ) 'ਇਕਤ੍ਰ ਭਏ'—ਇਕੋ ਹੀ

ਟਿਕਾਣੇ ਹੋ ਕੇ, 'ਪੰਚ ਮਿਲਿ' (ਇਕ ਰੂਪ ਹੋ) ਜਾਂਦੇ ਹਨ, ਤਾਂ 'ਪੰਚਾਮ੍ਰਿਤ ਪ੍ਰਗਾਸ ਹੈ'—ਪੰਚਾਮ੍ਰਿਤ ਨਾਮੀ ਕੜਾਹ ਪ੍ਰਸ਼ਾਦ ਪ੍ਰਗਟ ਹੋ ਆਉਂਦਾ ਹੈ (ਭਾਵ ਤਿਆਰ ਹੋ ਜਾਂਦਾ ਹੈ)।

**ਮ੍ਰਿਗ-ਮਦ ਗਉਰਾ ਚੋਆ-ਚੰਦਨ ਕੁਸਮ-ਦਲ,**
**ਸਕਲ ਸੁਗੰਧਿ ਕੈ ਅਰਗਜਾ ਸੁਬਾਸ ਹੈ॥**

***ਅਰਥ :***

(ਇਸੇ ਤਰ੍ਹਾਂ ਹੀ) 'ਮ੍ਰਿਗ ਮਦ' ਕਸਤੂਰੀ, 'ਗਉਰਾ'—ਗਰੋਚਨ, 'ਚੋਆ ਚੰਦਨ'—ਸੰਦਲ ਦਾ ਅਤਰ (ਸੰਦਲ ਰਸ ਟਪਕਾਇਆ ਹੋਇਆ) 'ਕੁਸਮ ਦਲ'—ਕੇਸਰ (ਕੁਸਮ—ਫੁੱਲ+ਦਲ=ਪੱਤ੍ਰ) ਫੁੱਲਾਂ ਦੇ ਪੱਤ੍ਰ ਇਨ੍ਹਾਂ 'ਸਕਲ ਸੁਗੰਧਿ'—ਸਾਰੀਆਂ ਸੁਗੰਧਾਂ ਤੋਂ 'ਅਰਗਜਾ ਸੁਬਾਸ ਹੈ'—ਅਰਗਜਾ (ਅੰਬੀਰ) ਨਾਮ ਦਾ ਸੁਗੰਧੀ (ਮਜਮੂਆ—ਖ਼ੁਸ਼ਬੂ ਸੁਗੰਧੀ ਸਮੁਦਾਯ) ਮਿਸਰਤ (ਮਿਲਵੀਂ) ਬਾਸਨਾ ਬਣ ਜਾਇਆ ਕਰਦੀ ਹੈ।

**ਚਤੁਰ ਬਰਨ ਪਾਨ ਚੂਨਾ ਅਉ ਸੁਪਾਰੀ ਕਾਥਾ,**
**ਆਪਾ ਖੋਇ ਮਿਲਤ ਅਨੂਪ ਰੂਪ ਤਾਸ ਹੈ॥**

***ਅਰਥ :***

(ਸਾਧ ਸੰਗ ਦਾ ਰੰਗ ਭੀ ਮਨੁੱਖੀ ਮਨ ਨੂੰ ਇਸੀ ਪ੍ਰਕਾਰ ਚੜ੍ਹ ਜਾਇਆ ਕਰਦਾ ਹੈ, ਜਿਸ ਪ੍ਰਕਾਰ) 'ਪਾਨ ਚੂਨਾ, ਸੁਪਾਰੀ, ਕਾਥਾ'—'ਚਤੁਰ ਬਰਨ ਆਪਾ ਖੋਇ ਮਿਲਤ'—ਪਾਨ ਸੁਪਾਰੀ ਕਾਥਾ ਅਤੇ ਚੂਨਾ ਚਾਰੋਂ ਹੀ (ਅੱਡੋ ਅੱਡ) ਰੰਗ ਮਿਲ ਕੇ ਜਦ ਆਪਾ (ਅਪਨਾ ਅਪਨਾ ਅਭਿਮਾਨ) ਖੋ (ਗਵਾ) ਦਿੰਦੇ ਹਨ, ਤਾਂ ਤਾਸ ਰੂਪ ਅਨੂਪ ਹੈ—ਤਿੰਨਾਂ ਦਾ ਰੂਪ ਅਨੂਪ ਉਪਮਾ ਤੋਂ ਰਹਿਤ—ਸੁੰਦਰ (ਲਾਲ ਗੁਲਾਲ) ਹੋ ਜਾਇਆ ਕਰਦਾ ਹੈ।

**ਤੈਸੇ ਸਾਧ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਸਾਵਧਾਨ ਪੂਰਨ ਬ੍ਰਹਮ ਕੋ ਨਿਵਾਸ ਹੈ॥੧੨੪॥**

***ਅਰਥ :***

ਤਿਸੀ ਪ੍ਰਕਾਰ ਹੀ ਸਾਧ ਸੰਗਤ ਦੇ (ਅੰਦਰ) ਚਾਰੋਂ ਹੀ ਬ੍ਰਾਹਮਣ, ਖੱਤਰੀ, ਸੂਦਰ, ਵੈਸ਼ਯ ਰੂਪ ਵਰਣਾਂ ਦੇ ਮਿਲਾਪ ਦਾ 'ਪ੍ਰਤਾਪ ਐਸੋ' ਇਹੋ ਜਿਹਾ ਮਹਾਤਮ ਹੈ। ਇਸ ਕਾਰਨ 'ਸਾਵਧਾਨ' ਹੁਸ਼ਿਆਰ ਹੋ ਕੇ ਹਰ ਵੇਲੇ ਪੂਰੀ ਪੂਰੀ ਤਰ੍ਹਾਂ ਸੰਭਾਲ ਕੇ—ਭਾਵ ਨਿਯਮਾਂ ਨੂੰ ਪਾਲਣ ਕਰਦਾ ਹੋਇਆ ਸਾਧ ਸੰਗਤ ਕਰੇ, ਕਿਉਂਕਿ ਸਤਿ ਸੰਗਤ ਵਿਚ 'ਪੂਰਨ ਬ੍ਰਹਮ ਕੋ ਨਿਵਾਸ ਹੈ'—ਸਾਖਯਾਤ ਪੂਰਨ ਬ੍ਰਹਮ ਦਾ ਨਿਵਾਸ ਰਹਿੰਦਾ ਹੈ।੧੨੪।

***ਭਾਵਾਰਥ :*** ਉਪਰਲੇ ਉਦਾਹਰਣਾਂ ਦੇ ਕਹਿਣ ਦਾ ਭੀ ਭਾਈ ਸਾਹਿਬ ਦਾ ਇਹੋ ਭਾਵ ਹੈ ਕਿ ਸਤਿ ਸੰਗਤ ਭੀ ਵਰਣ ਆਸ਼ਰਮ ਜਾਤੀ ਗੋਤ ਆਦਿਕਾਂ ਨੂੰ ਆਪਣੇ ਵਿਚ ਆਉਂਦੇ ਸਾਰ ਹੀ ਮੇਟ ਕੇ ਇਕ ਰੂਪ ਬਣਾ ਦੇਂਦੀ ਹੈ, ਇਸੇ ਲਈ ਇਕ ਰੂਪ ਦਾ ਬਾਸ ਹੀ ਬ੍ਰਹਮ ਬਾਸਾ ਹੈ ਤੇ ਬ੍ਰਹਮ ਦਾ ਅਸਥਾਨ ਸੱਚ ਖੰਡ—ਤਦੇ ਹੀ ਸਤਿਸੰਗ ਨੂੰ ਸੱਚ ਖੰਡ ਕਿਹਾ ਹੈ।

ਪ੍ਰ: ਭਾਈ ਸਾਹਿਬ ਜੀਉ! ਜੋ ਲੋਕ ਸਾਧ ਸੰਗਤ ਕਰਨ ਦੇ ਹਮੇਸ਼ਾਂ ਹੀ ਨੇਮੀ ਹਨ, ਕੀ ਉਨ੍ਹਾਂ ਨੂੰ ਕਿਸੇ ਹੋਰ ਸਾਧਨ ਕਰਨ ਦੀ ਭੀ ਲੋੜ ਹੈ, ਇਸ ਬਾਰੇ ਆਪ ਜੀ ਕੀ ਵੀਚਾਰ ਰੱਖਦੇ ਹੋ, ਦੱਸਣ ਦੀ ਕ੍ਰਿਪਾ ਕਰੋ?

ਉ: ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਸਾਧ ਸੰਗਤ ਤੋਂ ਬਿਨਾਂ ਹੋਰ ਜਿਤਨੇ ਭੀ ਸਾਧਨ ਮਨੁੱਖ ਨੇ ਜਨਮ ਮਰਨ ਦੇ ਚੱਕ੍ਰ ਤੋਂ ਛੁਟਕਾਰਾ ਪਾਉਣ ਦੇ ਕਾਰਨ ਮੰਨੇ ਹਨ, ਇਸ ਨਾਲ ਗੁਰਮਤ ਸਹਿਮਤ ਨਹੀਂ। ਇਸ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਦਾ ਇਲਾਹੀ ਫ਼ੁਰਮਾਨ ਹੈ ਕਿ :

ਹਰਿ ਕੀਰਤਿ ਸਾਧ ਸੰਗਤਿ ਹੈ
ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਨਾ॥੮॥

*(ਸੋਰਠਿ ਮ : ੫, ਪੰਨਾ ੬੪੨)*

ਜਾਪ ਤਾਪ ਨੇਮ ਸੁਚਿ ਸੰਜਮ
ਨਾਹੀ ਇਨ ਬਿਧੇ ਛੁਟਕਾਰ॥ *(ਕਾਨੜਾ ਮ : ੫, ਪੰਨਾ ੧੩੦੧)*

ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਸੁਖਮਨੀ ਸਾਹਿਬ, ਪੰਨਾ ੨੬੫)*

ਇਸ ਤੋਂ ਆਦਿ ਗੁਰਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ

ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਸਾਧ ਸੰਗਤ ਤੋਂ ਬਿਨਾਂ ਹੋਰ ਜਿਤਨੇ ਭੀ ਜਾਪ ਤਾਪ, ਆਦਿਕ ਸਾਧਨ ਹਨ, ਇਹ ਮਨੁੱਖ ਨੂੰ ਸੰਸਾਰ ਦੇ ਆਵਾਗਵਨ ਦੇ ਚੱਕ੍ਰ ਤੋਂ ਛੁਟਕਾਰਾ ਨਹੀਂ ਪੁਆ ਸਕਦੇ, ਇਸ ਲਈ ਸ਼੍ਰੋਮਣੀ ਸਾਧਨ ਸਾਧ ਸੰਗਤ ਹੀ ਹੈ, ਪਰ ਇਸਦੀ ਪ੍ਰਾਪਤੀ ਪੂਰਬਲੇ ਪੁੰਨ ਕਰਮਾਂ ਦੇ ਪ੍ਰਤਾਪ ਨਾਲ ਹੀ ਮਿਲਦੀ ਹੈ। ਸੋ, ਮੈਂ ਭੀ ਉਪ੍ਰੋਕਤ ਬਾਣੀ ਦੀ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕਬਿੱਤ ਦੀਆਂ ਚੰਦ ਪੰਗਤੀਆਂ ਵਿਚ ਉੱਕਰਿਆ ਹੈ ਕਿ ਗੁਰੂ ਦੀ ਸਾਧ ਸੰਗਤ ਦਾ ਮਿਲਾਪ ਪਾ ਕੇ ਕਿਸੇ ਹੋਰ ਸਾਧਨ ਕਰਨ ਦੀ ਭਟਕਣਾ ਵਿਚ ਭਟਕਣ ਦੀ ਲੋੜ ਨਹੀਂ ਰਹਿੰਦੀ, ਸਾਧ ਸੰਗਤ ਦਾ ਹੀ ਮਹਾਤਮ ਸ਼੍ਰੋਮਣੀ ਹੈ।

**ਸਹਜ ਸਮਾਧਿ ਸਾਧ ਸੰਗਤਿ ਮੈ ਸਾਚ ਖੰਡਿ**
**ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ ॥**

***ਪਦ ਅਰਥ :*** ਸਹਜਿ ਸਮਾਧਿ—ਗਿਆਨ ਅਵਸਥਾ। ਸਾਚ ਖੰਡਿ—ਸੱਚ ਖੰਡ ਵਿਚ।

***ਅਰਥ :***

ਸਾਧ ਸੰਗਤ ਸੱਚ ਖੰਡ ਵਿਚ (ਗੁਰਸਿੱਖਾਂ ਦੀ) ਸਹਜ ਸਮਾਧੀ ਲੱਗ ਜਾਂਦੀ ਹੈ, ਜਿਥੇ ਪੂਰਨ ਬ੍ਰਹਮ-ਸਰੂਪ ਸਤਿਗੁਰੂ ਜੀ ਦਾ ਨਿਵਾਸ ਹੈ।

**ਦਰਸ ਧਿਆਨ ਸਰਗੁਨ ਅਕਾਲ ਮੂਰਤਿ,**
**ਪੂਜਾ ਫੂਲ ਫਲ ਚਰਨਾਮ੍ਰਿਤ ਬਿਸ੍ਵਾਸ ਹੈ ॥**

***ਪਦ ਅਰਥ :*** ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਬਿਸ੍ਵਾਸ—ਪੂਰਨ ਭਰੋਸਾ, ਯਕੀਨ।

***ਅਰਥ :***

(ਗੁਰਸਿੱਖਾਂ ਲਈ ਸਤਿਗੁਰੂ ਦੇ) ਦਰਸ਼ਨ ਦਾ ਧਿਆਨ ਹੀ ਸਰਗੁਨ-ਸਰੂਪ ਵਾਹਿਗੁਰੂ ਅਕਾਲ ਮੂਰਤ ਦਾ ਧਿਆਨ ਹੈ ਅਤੇ (ਉਨ੍ਹਾਂ ਲਈ ਸਤਿਗੁਰੂ ਦੇ) ਚਰਨਾਂ ਦਾ ਅੰਮ੍ਰਿਤ ਪਾਨ ਕਰਨ ਵਿਚ ਦ੍ਰਿੜ੍ਹ ਭਰੋਸਾ ਹੀ ਫੁੱਲਾਂ ਫਲਾਂ ਨਾਲ ਪੂਜਾ ਕਰਨੀ ਹੈ।

**ਨਿਰੰਕਾਰ ਚਾਰ ਪਰਮਾਰਥ ਪਰਮ ਪਦ,**
**ਸਬਦ ਸੁਰਤਿ ਅਵਗਾਹਨ ਅਭਿਆਸ ਹੈ ॥**

***ਪਦ ਅਰਥ :*** ਨਿਰੰਕਾਰ—ਨਿਰ-ਆਕਾਰ, ਨਿਰਗੁਨ ਵਾਹਿਗੁਰੂ। ਚਾਰ—ਸੁੰਦਰ। ਪਰਮਾਰਥ—ਪਰਮ ਮਨੋਰਥ, ਈਸ਼ਵਰੀ ਗਿਆਨ। ਅਵਗਾਹਨ—ਚੁੱਭੀ ਲਾਉਣੀ, ਡੂੰਘੀ ਖੋਜ-ਵਿਚਾਰ, ਲੀਨ ਹੋਣਾ।

***ਅਰਥ :***

(ਗੁਰੂ ਦਾ ਸੱਚਾ ਸੇਵਕ) ਸ਼ਬਦ-ਸੁਰਤ ਦੇ ਮੇਲ ਦਾ ਅਭਿਆਸੀ ਹੋ ਕੇ ਨਿਰਗੁਨ ਵਾਹਿਗੁਰੂ ਦੇ ਸੁੰਦਰ ਮਨੋਰਥ ਅਤੇ ਪਰਮ ਪਦ ਨੂੰ ਖੋਜ ਕੇ ਪ੍ਰਾਪਤ ਕਰ ਲੈਂਦਾ ਹੈ।

**ਸਰਬ ਨਿਧਾਨ ਦਾਨ ਦਾਇਕ ਭਗਤਿ ਭਾਇ,**
**ਕਾਮ ਨਿਹਕਾਮ ਧਾਮ ਪੂਰਨ ਪ੍ਰਗਾਸ ਹੈ ॥੧੨੫॥**

***ਪਦ ਅਰਥ :*** ਨਿਧਾਨ—ਖ਼ਜ਼ਾਨਾ। ਦਾਨ ਦਾਇਕ—ਦਾਨ ਦੇਣ ਵਾਲੀ। ਭਗਤਿ ਭਾਇ—ਪ੍ਰੇਮਾ-ਭਗਤੀ। ਕਾਮ ਨਿਹਕਾਮ—ਕਾਮਨਾ ਤੋਂ ਨਿਰ-ਇੱਛਤ ਹੋਣਾ, ਨਿਰ-ਵਿਕਲਪ ਹੋਣਾ। ਧਾਮ—ਘਰ, ਅਵਸਥਾ।

***ਅਰਥ :***

(ਸਾਧ ਸੰਗਤਿ ਸੱਚਖੰਡ ਵਿਚ) ਸਾਰੇ ਖ਼ਜ਼ਾਨੇ ਬਖ਼ਸ਼ਣ ਵਾਲੀ ਵਾਹਿਗੁਰੂ ਦੀ ਪ੍ਰੇਮਾ-ਭਗਤੀ ਕਰਕੇ (ਗੁਰਮੁਖ-ਜਨ) ਨਿਰ-ਵਿਕਲਪ ਅਵਸਥਾ ਵਿਚ ਟਿਕ ਜਾਂਦਾ ਹੈ, ਜਿਥੇ ਵਾਹਿਗੁਰੂ-ਜੋਤੀ ਦਾ ਪੂਰਨ ਪ੍ਰਕਾਸ਼ ਹੁੰਦਾ ਹੈ।੧੨੫।

**ਸਹਜ ਸਮਾਧਿ ਸਾਧ ਸੰਗਤਿ ਸੁਕ੍ਰਿਤ ਭੂਮਿ,**
**ਚਿਤ ਚਿਤਵਤ ਫਲ ਪ੍ਰਾਪਤਿ ਉਧਾਰ ਹੈ ॥**

***ਅਰਥ :***

(ਮਨ ਦੀ ਭਟਕਣਾ ਦੀ ਨਵਿਰਤੀ ਕਿਵੇਂ ਹੋ ਸਕਦੀ ਹੈ) ਸਹਜ ਸਮਾਧਿ ਸਾਧ ਸੰਗਤਿ ਸੁਕ੍ਰਿਤ ਭੂਮਿ—ਸਹਜੇ ਹੀ 'ਸਮਾਧਿ' ਇਸਥਿਤੀ (ਮਨ ਦੀ ਭਟਕਣਾ ਦੀ ਨਵਿਰਤੀ) ਦਾ ਕਾਰਨ ਸਤਿ ਸੰਗ 'ਸੁਕ੍ਰਿਤ ਭੂਮਿ'—ਪੁੰਨ ਭੂਮੀ—ਤੀਰਥ ਰੂਪ (ਪਵਿੱਤ੍ਰ ਧਰਤੀ ਹੈ) ਭਾਵ ਹੈ ਸਾਧ ਸੰਗਤ ਕਰਦਿਆਂ ਹੀ ਸਹਜ ਸਮਾਧੀ ਲੱਗ ਜਾਂਦੀ ਹੈ। 'ਚਿਤ ਚਿਤਵਤ' ਚਿੱਤ ਦੇ ਚਿਤਵਨੀ ਮਾਤ੍ਰ 'ਤੇ ਹੀ—ਭਾਵ ਸਾਧਨਾ ਸਾਧਨ ਦੇ ਕਸ਼ਟ ਉਠਾਇਆਂ ਬਿਨਾਂ ਹੀ (ਇਥੇ ਨਿਵਾਸ ਕਰਨ ਵਾਲੇ ਨੂੰ) 'ਫਲ ਪ੍ਰਾਪਤਿ ਉਧਾਰ ਹੈ' ਉਧਾਰ (ਨਿਸਤਾਰੇ) ਰੂਪ ਫਲ ਦੀ ਪ੍ਰਾਪਤੀ ਹੋ ਆਉਂਦੀ ਹੈ। ਭਾਵ ਸਾਧ ਸੰਗਤ ਰੂਪ ਸੱਚਖੰਡ ਵਿਚ ਸਤਿਗੁਰੂ ਰੂਪ ਪੂਰਨ ਬ੍ਰਹਮ ਦਾ ਨਿਵਾਸ ਹੈ।

**ਬਜਰ ਕਪਾਟ ਖੁਲੇ ਹਾਟ ਸਾਧ ਸੰਗਤਿ ਮੈ,**
**ਸਬਦ ਸੁਰਤਿ ਲਾਭ ਰਤਨ ਬਿਉਹਾਰ ਹੈ ॥**

***ਅਰਥ :***

(ਕਿਉਂ ਜੀ ! ਅੰਦਰਲੇ ਬੱਜਰ ਕਪਾਟ ਕਿਵੇਂ ਖੁਲ੍ਹਦੇ ਹਨ) ਜਿਸ ਤਰ੍ਹਾਂ ਰਤਨਾਂ ਦਾ ਗਾਹਕ ਜੌਹਰੀ ਦੀ ਹੱਟੀ ਉਪਰ

ਰਤਨ ਵਿਹਾਝਨ ਜਾਏ, ਤਾਂ ਗਾਹਕ ਦੀ ਮੰਗ ਅਰੁ ਵਿੱਤ ਨੂੰ ਦੇਖ ਕੇ (ਝੱਟ ਹੀ ਜਕੜੇ ਹੋਏ ਲੋਹੇ ਆਦਿਕਾਂ ਦੇ ਅਲਮਾਰੇ ਖੁੱਲ੍ਹ ਪੈਂਦੇ ਹਨ) ਇਸੇ ਤਰ੍ਹਾਂ ਹੀ ਬਜਰ ਕਪਾਟ ਖੁਲੇ ਹਾਟ ਸਾਧ ਸੰਗਤਿ ਮੈ—ਪ੍ਰਮਾਰਥ ਦੇ ਪਾਰਖੂ ਗੁਰਸਿੱਖਾਂ ਦੇ ਸਤਿਸੰਗ ਰੂਪ ਹੱਟ ਉੱਪਰ, ਗਾਹਕ ਜਗਿਆਸੂ ਦੇ ਆਉਂਦਿਆਂ, ਅੰਦਰ ਦੇ ਜੜੇ ਹੋਏ ਬਜਰ ਸਮਾਨ ਅਨਟੁੱਟ ਪੜਦੇ (ਕਵਾੜ) ਖੁੱਲ੍ਹ ਜਾਇਆ ਕਰਦੇ ਹਨ, ਤੇ 'ਸਬਦ ਸੁਰਤਿ ਲਾਭ'—ਸਤਿਗੁਰਾਂ ਦ੍ਵਾਰੇ 'ਸਬਦ' (ਦੀ ਝਨਕਾਰ) 'ਸੁਰਤਿ' ਸੁਣਨ ਦਾ ਲਾਭ ਪ੍ਰਾਪਤ ਹੋ ਆਉਂਦਾ ਹੈ, ਤੇ 'ਰਤਨ ਬਿਉਹਾਰ ਹੈ' ਇਸ ਤਰ੍ਹਾਂ ਰਤਨਾਂ ਦੇ ਵਿਹਾਝਨ ਦਾ ਸੌਦਾ ਅਰੰਭ ਹੋ ਪੈਂਦਾ ਹੈ। ਭਾਵ ਹੈ ਕਿ, ਜਿਸ ਤਰ੍ਹਾਂ ਅਲਮਾਰੀਆਂ ਖੋਲ੍ਹ ਕੇ ਜੌਹਰੀ ਮੋਹਰਾਂ ਦੀਆਂ ਥੈਲੀਆਂ ਅੱਗੇ ਰੱਖਦਾ ਹੈ, ਤਾਂ ਜੌਹਰਾਂ ਦੀ ਆਪੋ ਵਿਚ ਝਨਕਾਰ ਹੁੰਦੀ ਸੁਣਨ ਲੱਗ ਪਿਆ ਕਰਦੀ ਹੈ, ਤੇ ਜੋ ਲੈਣਾ ਹੋਵੇ ਉਸਦਾ ਸੌਦਾ ਤੁਰ ਪਿਆ ਕਰਦਾ ਹੈ। ਇਸੇ ਤਰ੍ਹਾਂ ਨਾਮ ਦੀ ਪ੍ਰਾਪਤੀ ਹੁੰਦੇ ਸਾਰ ਅੰਦਰਲੇ ਵਾਹਿਗੁਰੂ ਦੇ ਪ੍ਰਕਾਸ਼ ਸਬੰਧੀ ਕੇਂਦ੍ਰੀ ਟਿਕਾਣੇ (ਅੰਦਰਲੇ ਚੱਕ੍ਰ) ਭੀ ਖੁੱਲ੍ਹ ਕੇ ਅਨਹਦ ਦੀਆਂ ਧੁਨੀਆਂ ਤੇ ਰੱਬੀ ਪ੍ਰਕਾਸ਼ ਦਾ ਅਨਭਉ ਹੋਣ ਲੱਗ ਪਿਆ ਕਰਦਾ ਹੈ।

**ਸਾਧ ਸੰਗਿ ਬ੍ਰਹਮ ਸਥਾਨ ਗੁਰਦੇਵ ਸੇਵ,**
**ਅਲਖ ਅਭੇਵ ਪਰਮਾਰਥ ਆਚਾਰ ਹੈ॥**

***ਅਰਥ :***

(ਪ੍ਰਾਪਤੀ ਕਿਆ ਹੁੰਦੀ ਹੈ?) 'ਸਾਧ ਸੰਗਿ ਬ੍ਰਹਮ ਸਥਾਨ'—ਸਾਧ ਸੰਗ ਬ੍ਰਹਮ ਪੁਰ—ਸੱਚ ਖੰਡ ਹੈ, ਤੇ ਇਥੇ 'ਗੁਰਦੇਵ ਸੇਵ'—ਦੇਵ (ਪ੍ਰਕਾਸ਼) ਸਰੂਪ ਸਤਿਗੁਰਾਂ ਦੀ ਅਰਾਧਨਾ ਕਰਕੇ 'ਅਲਖ ਅਭੇਵ ਪਰਮਾਰਥ ਆਚਾਰ ਹੈ' ਧਰਮ ਅਚਾਰ ਦਾ ਅਰਥ ਰੂਪ ਜੋ ਪ੍ਰਜੋਜਨ ਹੈ, ਭਾਵ (ਧਰਮ ਰੂਪ ਆਚਾਰ ਸਾਧਨੇ ਤੋਂ ਸਿੱਧ ਹੋਣਹਾਰਾ, ਅਲਖ ਨਾ ਲਖਿਆ ਜਾਣ ਵਾਲਾ) ਤੇ ਅਭੇਵ (ਮਰਮ ਜਾਨਣੋਂ ਰਹਿਤ) ਮੋਖ ਸਰੂਪ ਪ੍ਰਜੋਜਨ ਪ੍ਰਾਪਤ ਹੋ ਜਾਂਦਾ ਹੈ।

**ਸਫਲ ਸੁ ਖੇਤ ਹੇਤ ਬਨਤ ਅਮਿਤਿ ਲਾਭ,**
**ਸੇਵਕ ਸਹਾਈ ਬਰਦਾਈ ਉਪਕਾਰ ਹੈ ॥੧੨੬॥**

***ਅਰਥ :***

(ਇਸੇ ਤਰ੍ਹਾਂ ਹੀ ਇਹ ਸਤਿ ਸੰਗ ਮਾਨੋਂ) 'ਸਫਲ ਸੁ ਖੇਤ' ਜ਼ਰੂਰ ਹੀ ਫਲਨ ਵਾਲਾ ਖੇਤ (ਮੈਦਾਨ) ਹੈ, "ਬਨਤ ਅਮਿਤਿ ਲਾਭ"—ਗਿਣਤੀ ਮਿਣਤੀ ਵਿਚ ਨਾ ਆ ਸਕਣ ਵਾਲੇ ਲਾਭ ਇਸ ਵਿਚੋਂ 'ਬਨਤ' (ਉਪਜ ਕੇ ਪ੍ਰਾਪਤ ਹੁੰਦੇ) ਹਨ, 'ਸੇਵਕ ਸਹਾਈ' ਆਪਣੀ ਸੇਵ (ਮੰਨਤਾ) ਕਰਨ ਵਾਲੇ ਸਹਾਈ (ਅਵੱਸ਼ਜ ਸਹਾਇਤਾ ਪੁਚਾਉਣ ਹਾਰਾ) ਹੈ ਤੇ 'ਬਰਦਾਈ'—ਸਮੂਹ ਵਰ ਰੂਪ ਧਰਮ ਅਰਥ ਕਾਮ ਮੋਖ ਰੂਪ ਦਾ ਦਾਤਾ ਹੈ, ਅਰੁ 'ਉਪਕਾਰ ਹੈ'—ਹਰ ਪ੍ਰਕਾਰ ਸਤਿ ਸੰਗੀ ਉਪਰ ਉਪਕਾਰੀ ਹੈ, ਉਪਕਾਰ ਪਾਲਣ ਕਰਨਹਾਰਾ ਹੈ। ਭਾਵ, ਸਤਿਸੰਗ ਸਭ ਕਿਸੇ ਦੇ ਚਿਤ ਅੰਦਰ ਪਿਆਰ ਪੈਦਾ ਕਰਨ ਵਾਲਾ ਹੈ।੧੨੬।

***ਭਾਵਾਰਥ :*** ਇਹ ਸਾਧ ਸੰਗਤ ਸੁਫਲ ਖੇਤ ਹੈ, ਭਾਵ ਸ਼ੁਭ ਫਲ ਦੇਣ ਵਾਲਾ ਖੇਤ ਹੈ, ਜੋ ਅਨੰਤ ਲਾਭ ਦਿਵਾਉਣ ਦੀ ਵਿਉਂਤ ਬਣਾਉਣ ਦਾ ਕਾਰਨ ਹੈ, ਸੇਵਕਾਂ ਦੀ ਸਹਾਇਤਾ ਕਰਨ ਵਾਲਾ ਹੈ, ਵਰ ਦੇਣ ਵਾਲਾ ਤੇ ਉਪਕਾਰ ਕਰਨ ਵਾਲਾ ਉਪਕਾਰੀ ਹੈ।

ਪ੍ਰ: ਭਾਈ ਸਾਹਿਬ ਜੀਉ! ਜੋ ਮਨੁੱਖ ਗੁਰਮੁਖਾਂ ਦੇ ਪੰਥ ਵਿਚ ਸ਼ਾਮਲ ਹੁੰਦਾ ਹੈ, ਉਸਨੂੰ ਗੁਰਮੁਖ ਬਣਨ ਲਈ ਕਿਹੋ ਜਿਹੀ ਧਾਰਨਾ ਧਾਰਨੀ ਪੈਂਦੀ ਹੈ, ਜਿਸ ਕਰਕੇ ਉਹ ਗੁਰਮੁਖਾਂ ਦੀ ਸ਼੍ਰੇਣੀ ਵਿਚ ਸ਼ਾਮਲ ਹੋ ਜਾਇਆ ਕਰਦਾ ਹੈ?

ਉ: ਹੇ ਭਾਈਓ! ਬਾਣੀ ਦੀ ਵੀਚਾਰ ਦੁਆਰਾ ਇਹੋ ਬੋਧ ਮਿਲਦਾ ਹੈ ਕਿ ਪੰਥ ਦੋ ਹਨ, ਇਕ 'ਗੁਰਮੁਖ' ਪੰਥ ਹੈ ਜੋ ਗੁਰੂ ਦੇ ਮੁਖੋਂ ਨਿਕਲਿਆ ਉਪਦੇਸ਼ ਉਸਦੀ ਧਾਰਨਾ ਰਾਹੀਂ ਜੀਵਨ ਗੁਜ਼ਾਰਦਾ ਹੈ, ਦੂਜਾ ਹੈ 'ਮਨਮੁਖ' ਜੋ ਆਪਣੇ ਮਨ ਨੂੰ ਆਗੂ ਬਣਾ ਕਰਕੇ ਉਸਦੇ ਪਿਛੇ ਟੁਰਦਾ ਹੈ। ਸੋ, ਮੈਂ ਇਸ ਕਬਿੱਤ ਵਿਚ ਗੁਰਮੁਖਾਂ ਦੀ ਧਾਰਨਾ ਧਾਰਨ ਵਾਲਿਆਂ ਦਾ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ:

**ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ,**
**ਕਾਲ ਮੈ ਅਕਾਲ,**
**ਕਾਲ ਬਿਆਲ ਬਿਖੁ ਮਾਰੀਐ॥**

***ਅਰਥ :***

(ਗੁਰਮੁਖ ਕਿਵੇਂ ਹੋਈਦਾ ਹੈ)? 'ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ'—ਸਾਧ (ਸਤਿਗੁਰੂ) ਦੇ ਚਰਨਾਂ ਦੇ ਅੰਮ੍ਰਿਤ ਨੂੰ ਜੋ ਕਿ ਅੰਮ੍ਰਿਤ ਦੇ ਨਿਧਾਨ (ਭੰਡਾਰ) ਰੂਪ ਹੈਨ, (ਉਸਨੂੰ) 'ਪਾਨ' ਕਰਕੇ 'ਗੁਰਮੁਖ' ਹੋਈਦਾ ਹੈ। (ਅਤੇ ਐਸਾ ਬਣ ਕੇ) 'ਕਾਲ ਮੈ ਅਕਾਲ'—ਸਮੇਂ ਦੀਆਂ ਹੱਦਾਂ ਵਿਚ (ਜਿਹੋ ਜਿਹਾ ਆਣ ਵਾਪਰੇ ਉਸੇ ਅਨੁਸਾਰੀ ਵਰਤਦਾ ਹੋਇਆ ਭੀ ਅਕਾਲ (ਕਾਲ ਦਿਆਂ ਅਸਰਾਂ ਤੋਂ—ਸੁਖ ਦੁਖ

ਵਾ ਹਰਖ ਸੋਗ ਆਦਿ ਦੇ ਸਮਾਗਮਾਂ ਵਿਚ ਵਰਤਦਿਆਂ ਹੋਇਆਂ ਭੀ ਅਸੰਗ ਵਾ ਅਪਰਸ਼) ਰਿਹਾ ਕਰਦਾ ਹੈ (ਤੇ ਇਸ ਤਰ੍ਹਾਂ ਦੀ ਵਰਤਣ ਦੇ ਸੁਭਾਵ ਦੀ ਪ੍ਰਪੱਕਤਾ ਕਾਰਨ ਉਸ ਨੇ ਮਾਨੋ) ਕਾਲ ਬਿਆਲ ਬਿਖੁ ਮਾਰੀਐ'—ਸਰਪ ਦੀ ਤਰ੍ਹਾਂ ਹਰਖ ਸੋਗ, ਰਾਗ ਦ੍ਵੈਖ ਆਦਿਕ ਜੋ ਇਸ ਕਾਲ ਦੀ ਬਿਖੁ (ਵਿਹੁ) ਮੌਕੇ ਮੌਕੇ ਸਿਰ ਡੰਗਣ ਵਾਲੀ ਸੀ—ਮਾਰ ਦਿੱਤੀ ਹੈ (ਨਵਿਰਤ ਕਰ ਦਿੱਤੀ ਹੈ)।

**ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ,**
**ਕੁਲ ਅਕੁਲੀਨ ਭਏ, ਦੁਬਿਧਾ ਨਿਵਾਰੀਐ॥**

*ਅਰਥ :*

(ਹੋਰ ਕੀ ਫਲ ਮਿਲਦਾ ਹੈ?) 'ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ'—ਸਾਧੂ (ਸਤਿਗੁਰਾਂ) ਦੇ ਅੰਮ੍ਰਿਤ ਭੰਡਾਰ ਰੂਪ ਚਰਨਾਂ ਦੇ ਅੰਮ੍ਰਿਤ ਨੂੰ ਪਾਨ ਕਰਕੇ ਗੁਰਮੁਖਿ 'ਕੁਲ ਅਕੁਲੀਨ ਭਏ' ਕੁਲ (ਜਾਤੀ ਗੋਤ ਬਰਨ ਆਸ੍ਰਮ ਆਦਿ ਦੇ ਅਭਿਮਾਨ ਨੂੰ ਤਿਆਗ ਕੇ ਗੁਰਮੁਖਤਾ ਮਾਤ੍ਰ ਧਾਰਦੇ ਹੀ ਇਨ੍ਹਾਂ) ਵੱਲੋਂ ਅਕੁਲੀਨ (ਕੁਲ ਰਹਿਤ) ਹੋ ਜਾਂਦਾ ਹੈ (ਅਤੇ ਆਪਣੇ ਆਪ ਨੂੰ ਸਿੱਖ ਸਦਾਨ ਲੱਗ ਜਾਣ ਕਰਕੇ) 'ਦੁਬਿਧਾ ਨਿਵਾਰੀਐ'—ਰੀਤਾਂ ਰਸਮਾਂ ਆਦਿ ਦੀ ਜੋ ਬਿਧ ਨਿਖੇਧ ਦੀ ਦੁਬਿਧਾ ਸੀ, ਉਹ ਨਿਵਾਰਣ (ਤਿਆਗ) ਕਰ ਦਿੱਤੀ ਹੈ।

**ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ,**
**ਸਹਜ ਸਮਾਧਿ ਨਿਜ ਆਸਨ ਕੀ ਤਾਰੀਐ॥**

*ਅਰਥ :*

(ਹੋਰ ਕੀ ਕੁਝ ਪ੍ਰਾਪਤ ਹੁੰਦਾ ਹੈ?) 'ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ'—ਗੁਰਮੁਖਤਾਈ ਧਾਰਦਿਆਂ ਸਾਧੂ ਸਰੂਪ ਸਤਿਗੁਰਾਂ ਦੇ ਅੰਮ੍ਰਿਤ ਭੰਡਾਰ ਚਰਨਾਂ ਦੇ ਅੰਮ੍ਰਿਤ ਨੂੰ ਪਾਨ ਕਰਕੇ (ਉਸਦੀ) 'ਸਹਜ ਸਮਾਧਿ ਨਿਜ ਆਸਨ ਕੀ ਤਾਰੀਐ'—ਨਿਜ (ਆਪੇ) ਦਾ ਹੈ ਆਸਨ (ਨਿਵਾਸ) ਜਿਸ ਟਿਕਾਣੇ ਆਪਣੇ ਅੰਦਰ, ਉਥੇ ਹੀ ਤਾਰੀਐ (ਤਾੜੀ ਲਗਾ ਕੇ—ਧਿਆਨ ਕਰਕੇ) 'ਸਹਜ ਸਮਾਧਿ'—ਸਹਜ ਸਰੂਪ ਦੀ ਇਸਥਿਤੀ ਨੂੰ ਪ੍ਰਾਪਤ ਹੋ ਜਾਂਦਾ ਹੈ।

**ਗੁਰਮੁਖਿ ਸਾਧ ਚਰਨਾਮ੍ਰਿਤ ਪਰਮ ਪਦ,**
**ਗੁਰਮੁਖਿ ਪੰਥ**
**ਅਬਿਗਤ ਗਤਿ ਨਿਆਰੀਐ॥੧੨੭॥**

*ਅਰਥ :*

(ਇਥੇ ਹੀ ਬੱਸ ਨਹੀਂ) 'ਗੁਰਮੁਖਿ ਸਾਧ ਚਰਨਾਮ੍ਰਿਤ ਪਰਮ ਪਦ'—(ਉਹ) ਸੰਤ ਸਰੂਪ ਸਤਿਗੁਰਾਂ ਦੇ ਚਰਨਾਂ ਦੇ ਅੰਮ੍ਰਿਤ ਨੂੰ ਪਾਨ ਕਰਕੇ ਗੁਰਮੁਖ ਪਰਮ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ। (ਬੱਸ ਏਸੇ ਕਰਕੇ ਹੀ) 'ਗੁਰਮੁਖਿ ਪੰਥ ਗਤਿ ਅਬਿਗਤ ਨਿਆਰੀਐ'—ਗੁਰਸਿੱਖੀ ਮਾਰਗ ਦੀ ਗਤਿ (ਕਲਜਾਨ—ਮੁਕਤਿ) ਅਬਿਗਤ (ਅਬਜਕ੍ਤ ਸਰੂਪ) ਪ੍ਰਗਟ ਦਸ਼ਾ ਵਿਚ, ਨਾ ਆ ਸਕਣ ਵਾਲੀ (ਸਰੂਪ, ਸਯੁਜਜ, ਸਲੋਕ ਤੇ ਸਮੀਪਜ ਆਦਿ) ਹੋਰ ਹੋਰ ਮੁਕਤੀਆਂ ਤੋਂ ਨਿਆਰੀ (ਵੱਖਰੀ) ਹੀ ਹੈ।੧੨੭।

**ਵੀਚਾਰ**—ਨੌਂਵੇਂ ਪਾਤਸ਼ਾਹ ਤੱਕ ਚਰਨਾਮ੍ਰਿਤ ਦੀ ਮਰਯਾਦਾ ਹੀ ਅੰਮ੍ਰਿਤ ਛਕਾ ਕੇ ਸਿੱਖ ਸਜਾਨ ਦੀ ਰਹੀ ਹੈ। ਸੋ, ਉਸੇ ਦਾ ਹੀ ਵਿਧਾਨ ਭਾਈ ਜੀ ਨੇ ਉਸ ਵਕਤ ਦੇ ਮੂਜਬ ਕੀਤਾ ਹੈ, ਪਰ ਦਸਮ ਪਾਤਸ਼ਾਹ ਨੇ ਖੰਡੇ ਦੇ ਅੰਮ੍ਰਿਤ ਰਾਹੀਂ ਗੁਰਸਿੱਖੀ ਦੀ ਸੰਗਤ ਵਿਚ ਪ੍ਰਵੇਸ਼ ਕਰਨ ਦੀ ਮਰਯਾਦਾ ਚਲਾਈ। ਸੋ, ਵਰਤਮਾਨ ਸਮੇਂ ਲਈ 'ਸਾਧ ਚਰਨਾਮ੍ਰਿਤ' ਦੀ ਬਜਾਏ 'ਖੰਡਾ ਅੰਮ੍ਰਿਤ' ਭਾਵ ਸਮਝ ਲੈਣਾ ਚਾਹੀਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਪਿਛੇ ਆਪ ਜੀ ਸਹਿਜ ਸਮਾਧੀ ਦਾ ਜ਼ਿਕਰ ਕਰ ਆਏ ਹੋ, ਜਿਸ ਦੀ ਪ੍ਰਾਪਤੀ ਗੁਰਮੁਖਾਂ ਨੂੰ ਹੀ ਹੁੰਦੀ ਹੈ, ਪਰ ਜਿਨ੍ਹਾਂ ਗੁਰਮੁਖਾਂ ਨੂੰ ਇਸ ਸਮਾਧੀ ਵਿਚ ਟਿਕਾ ਹੋ ਆਇਆ ਹੈ, ਉਨ੍ਹਾਂ ਦੀ ਰੂਪ-ਰੇਖਾ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਕੁਝ ਲਾਭ ਪ੍ਰਾਪਤ ਹੋ ਸਕੇ?

ਉ: ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਇਸ ਸਹਿਜ ਸਮਾਧੀ ਦੇ ਸੰਬੰਧ ਵਿਚ ਆਪ ਜੀ ਦਾ ਇਹ ਫ਼ੁਰਮਾਨ ਹੈ ਕਿ ਸਹਿਜ ਸਮਾਧੀ ਵਿਚ ਪੁੱਜੇ ਹੋਏ ਮਨੁੱਖ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਇਸ ਪ੍ਰਕਾਰ ਹੋ ਜਾਂਦੀ ਹੈ ਕਿ ਉਹ:

ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ॥
*(ਮਾਰੂ ਮ: ੫, ਪੰਨਾ ੧੦੦੨)*

ਸਹਜੇ ਆਵੈ ਸਹਜੇ ਜਾਇ॥
ਮਨ ਤੇ ਉਪਜੈ ਮਨ ਮਾਹਿ ਸਮਾਇ॥
ਗੁਰਮੁਖਿ ਮੁਕਤੋ ਬੰਧੁ ਨ ਪਾਇ॥
*(ਗਉੜੀ ਮ: ੧, ਪੰਨਾ ੧੫੨)*

ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ॥
ਸਦਾ ਸਦਾ ਬਸੈ ਹਰਿ ਸੰਗਿ॥

ਸਹਜ ਸੁਭਾਇ ਹੋਵੈ ਸੋ ਹੋਇ॥
ਕਰਣੈਹਾਰੁ ਪਛਾਣੈ ਸੋਇ॥ *(ਸੁਖਮਨੀ, ਪੰਨਾ ੨੮੨)*

ਸਹਜ ਸਮਾਧਿ ਉਪਾਧਿ ਰਹਤ ਫੁਨਿ
ਬਡੈ ਭਾਗਿ ਲਿਵ ਲਾਗੀ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ
ਜਨਮ ਮਰਨ ਭੈ ਭਾਗੀ॥੩॥੪॥
*(ਸੋਰਠਿ ਭਗਤ ਰਵਿਦਾਸ ਜੀ, ਪੰਨਾ ੬੫੮)*

ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ॥
*(ਬਿਲਾਵਲੁ ਮ: ੫, ਪੰਨਾ ੮੦੭)*

ਸਹਜ ਸਮਾਧਿ ਸਦਾ ਲਿਵ ਹਰਿ ਸਿਉ
ਜੀਵਾਂ ਹਰਿ ਗੁਨ ਗਾਈ॥
*(ਸਾਰਗ ਮ: ੧, ਪੰਨਾ ੧੨੩੨)*

ਸਹਜ ਸਮਾਧਿ ਲਗੀ ਲਿਵ ਅੰਤਰਿ
ਸੋ ਰਸੁ ਸੋਈ ਜਾਣੈ ਜੀਉ॥੧॥ *(ਮਾਝ ਮ: ੫, ਪੰਨਾ ੧੦੬)*

ਇਸ ਤਰ੍ਹਾਂ ਬਾਣੀ ਵਿਚ ਸਹਿਜ ਸਮਾਧੀ ਵਿਚ ਸਥਿਰ ਰਹਿਣ ਵਾਲੇ ਗੁਰਮੁਖਾਂ ਦੀ ਮਾਨਸਕ ਉਡਾਨ ਬਾਰੇ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜਿਨ੍ਹਾਂ ਦੀ ਪ੍ਰੇਰਨਾ ਲੈ ਕੇ ਮੈਂ ਇਸ ਕਬਿੱਤ ਦੀਆਂ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਗੁਰਮੁਖਾਂ ਦੇ ਅਭਿਆਸ ਦੀਆਂ ਭੂਮਿਕਾਂ ਦਾ ਜ਼ਿਕਰ ਕੀਤਾ ਹੈ:

**ਸਹਜ ਸਮਾਧਿ ਸਾਧ ਸੰਗਤਿ ਸਖਾ ਮਿਲਾਪ,**
**ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ॥**

***ਅਰਥ :***

(ਸਾਧ ਸੰਗਤ ਦੇ ਮਿਲਾਪ ਦਾ ਫਲ ਕੀ ਹੈ?) 'ਸਹਜ ਸਮਾਧਿ ਸਾਧ ਸੰਗਤਿ ਸਖਾ ਮਿਲਾਪ'—ਸਾਧ ਸੰਗਤ ਵਿਚ ਮਿਲਣ ਦਾ ਸਦਕਾ ਸਹਜ (ਸਰੂਪ) ਵਿਚ ਇਸਥਿਤੀ ਹੋ ਆਉਂਦੀ ਹੈ (ਉਸ ਇਸਥਿਤੀ ਦੇ ਪ੍ਰਭਾਵ ਕਰਕੇ) 'ਸਖਾ ਮਿਲਾਪ'—(ਉਸ) ਸਦੀਵੀ-ਕਾਲ ਆਦਿ ਅੰਤ ਵਿਚ ਨਾਲ ਨਿਭਣ ਵ੍ਹਾਲੇ ਸਤਿਗੁਰੂ ਅੰਤਰਯਾਮੀ ਦਾ ਮਿਲਾਪ ਪ੍ਰਾਪਤ ਹੋ ਆਉਂਦਾ ਹੈ। 'ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ'—(ਉਸਦੇ ਨਾਲ ਮਿਲਾਪ ਦੀ) ਜੁਗਤੀ ਕਰਕੇ (ਸੁਰਤਿ ਦੀ ਅਭਿਆਸ ਦੀ ਸਾਧਨਾ ਕਰਦਿਆਂ) 'ਗਗਨ'—(ਦਸਮ ਦੁਆਰ) ਵਿਚ 'ਘਟਾ ਘਮੰਡ ਜਾਨੀਐ'—ਬਦਲੀਆਂ ਦੇ ਅਕਾਰ ਵਿਚ ਸ੍ਰਿਸ਼ਟੀ ਅਰੁ ਪ੍ਰਲਯ ਕਾਲ ਦੇ ਸਰਬ-ਵਿਆਪੀ ਬੱਦਲਾਂ ਸਮਾਨ ਗੁਬਾਰ ਦੀਆਂ ਘਟਾਂ ਘਿਰ ਆਇਆ ਕਰਦੀਆਂ ਹਨ— ਐਸਾ ਪ੍ਰਤੱਖ ਅਨੁਭਵ ਹੋਇਆ ਕਰਦਾ ਹੈ।

**ਸਹਜ ਸਮਾਧਿ ਕੀਰਤਨ ਗੁਰ ਸਬਦ ਕੈ,**
**ਅਨਹਦ ਨਾਦ ਗਰਜਤ ਉਨਮਾਨੀਐ॥**

***ਅਰਥ :***

(ਇਥੇ ਹੀ ਬੱਸ ਨਹੀ) 'ਸਹਜ ਸਮਾਧਿ ਕੀਰਤਨ ਗੁਰ ਸਬਦ ਕੈ'—ਗੁਰੂ ਸ਼ਬਦ (ਮੰਤਰ ਦੇ) ਬਾਰ ਬਾਰ ਮਨ ਦੇ (ਅੰਤਰਮੁਖੀ ਭਾਵ ਵਿਚ) ਇਕ ਸੁਰ ਗਾਇਨ (ਅਰਾਧਨ) ਕਰਦਿਆਂ 'ਅਨਹਦ ਨਾਦ ਗਰਜਤ ਉਨਮਾਨੀਐ' ਅਨਹਦ ਨਾਦ (ਧੁਨੀ) ਗਰਜਦੀ ਹੋਈ ਦਾ (ਬੱਦਲਾਂ ਦੀ ਕੜਕ ਸਮਾਨ) ਉਨਮਨ ਹੋਇਆ (ਸਾਫ਼ ਪਤਾ ਲੱਗਿਆ) ਕਰਦਾ ਹੈ।

**ਸਹਜ ਸਮਾਧਿ ਸਾਧ ਸੰਗਤਿ ਜੋਤੀ ਸਰੂਪ,**
**ਦਾਮਿਨੀ ਚਮਤਕਾਰ ਉਨਮਨ ਉਨਮਾਨੀਐ॥**

***ਅਰਥ :***

(ਉਸ ਟਿਕਾ ਵਿਚ ਪੁੱਜਣ ਨਾਲ ਹੋਰ ਕੀ ਕੁਝ ਦਿੱਸਦਾ ਹੈ?) 'ਸਹਜ ਸਮਾਧਿ ਸਾਧ ਸੰਗਤਿ ਜੋਤੀ ਸਰੂਪ ਦਾਮਿਨੀ ਚਮਤਕਾਰ'—ਗੁਰੂ ਕੇ ਸਿੱਖਾਂ ਦੀ ਸੰਗਤ ਵਿਚ ਸਹਜ ਸਰੂਪ ਵਿਚ ਸਮਾਧੀ ਲਗਿਆਂ (ਅੰਤ੍ਰਮੁਖੀ ਆਤਮਾ ਵਿਚ ਧਿਆਨ ਲੱਗਦਿਆਂ) ਜੋਤੀ ਸਰੂਪ (ਪ੍ਰਕਾਸ਼ ਸਰੂਪ) ਦਾਮਿਨੀ (ਬਿਜਲੀ) ਦਾ ਚਮਤਕਾਰ (ਉਜਾਲਾ) ਪ੍ਰਗਟ ਹੋਇਆ ਕਰਦਾ ਹੈ। 'ਉਨਮਨ ਉਨਮਾਨੀਐ'— ਉਨਮਨੀ ਭਾਵ ਵਿਚ (ਦੇਹ ਅੰਦਰ ਵੱਸਦਿਆਂ ਦੇਹ ਆਦਿਕਾ ਦੀ ਸੁਰਤ ਨੂੰ ਵਿਸਾਰ ਕੇ ਆਪਨੇ ਆਪ ਵਿਚ ਸੁਰਤ ਦੇ ਜਾਗਨ ਵਾਲੀ ਦਸ਼ਾ ਵਿਚ) ਉਨਮਨ (ਥਹੁ ਪਤਾ ਲਗਦਾ— ਅਨੁਭਵ) ਹੋਇਆ ਕਰਦਾ ਹੈ।

**ਸਹਜ ਸਮਾਧਿ ਲਿਵ ਨਿਝਰ ਅਪਾਰ ਧਾਰ,**
**ਬਰਖਾ ਅੰਮ੍ਰਿਤ ਜਲ,**
**ਸਰਬ ਨਿਧਾਨੀਐ॥੧੨੮॥**

***ਅਰਥ :***

(ਆਖ਼ਰੀ ਪ੍ਰਾਪਤੀ ਦੀ ਰੂਪ-ਰੇਖਾ ਕੀ ਹੈ?) 'ਸਹਜ ਸਮਾਧਿ ਲਿਵ ਨਿਝਰ ਅਪਾਰ ਧਾਰ'—(ਭਾਵ ਹੈ ਕਿ) ਸਹਜ ਸਮਾਧੀ ਵਿਚ ਲਿਵ (ਸੁਰਤ ਦੀ ਤਾਰ) ਬੱਝਿਆਂ, ਅਪਾਰ ਧਾਰ (ਇਕ ਸਾਰ ਪ੍ਰਵਾਹ) ਛੁਟਿਆ ਕਰਦਾ ਹੈ।

'ਬਰਖਾ ਅੰਮ੍ਰਿਤ ਜਲ ਸਰਬ ਨਿਧਾਨੀਐ' ਜਿਸ ਬਰਖਾ ਦਾ ਅੰਮ੍ਰਿਤ-ਮਈ ਜਲ ਸਰਬ ਨਿਧੀਆਂ ਦਾ ਮਾਨੋ ਸਥਾਨ ਹੈ।੧੨੮।

***ਭਾਵਾਰਥ :*** ਗੁਰੂ ਦੀ ਸਾਧ ਸੰਗਤ ਵਿਚ ਆਇਆਂ ਗੁਰਮੁਖ ਦੇ ਅੰਦਰ ਅੰਤਰ-ਮੁਖੀ ਅਨੁਭਵ ਦੇ ਦਰਜੇ ਭਾਵ ਅਭਿਆਸ ਦੀਆਂ ਭੂਮਿਕਾਂ ਪ੍ਰਕਾਸ਼ ਪਾਇਆ ਕਰਦੀਆਂ ਹਨ।

ਸਹਜ ਸਮਾਧੀ ਦੀ ਲਿਵ ਵਿਚ ਜੋ ਇਕ ਰਸ ਅਪਾਰ ਧਾਰਾ ਦਾ ਝਰਨਾ ਝਰਦਾ ਹੈ, ਉਹ ਮਾਨੋ ਸਾਰੇ ਹੀ ਨਿਧਾਨ ਬਖ਼ਸ਼ਣ ਵਾਲੇ ਅੰਮ੍ਰਿਤ ਜਲ ਦੀ ਬਰਖਾ ਹੋ ਰਹੀ ਹੈ ਅਰਥਾਤ ਸਹਜ ਸਮਾਧੀ ਦਾ ਵਰਣਨ ਕਥਨ ਸੁਣਨ ਤੋਂ ਬਾਹਰ ਹੈ।

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਵਿਚ ਮਾਇਕੀ ਪਦਾਰਥਾਂ ਵੱਲ ਨਜ਼ਰ ਮਾਰਦੇ ਹਾਂ, ਤਾਂ ਹਰ ਪਦਾਰਥ ਵਖੋ ਵਖ ਨੀਅਤ ਥਾਵਾਂ ਤੋਂ ਹਾਸਲ ਕਰ ਸਕੀਦਾ ਹੈ, ਪਰ ਜਿਸ ਸਹਿਜ ਸਮਾਧੀ ਦਾ ਆਪ ਜ਼ਿਕਰ ਕਰਦੇ ਹੋ, ਕੀ ਦੱਸੋਗੇ ਕਿ ਇਸ ਅਮੋਲਕ ਪਦਾਰਥ ਨੂੰ ਪ੍ਰਾਪਤ ਕਰਨ ਲਈ ਕਿਹੜਾ ਨੀਅਤ ਅਸਥਾਨ ਹੈ, ਜਿੱਥੋਂ ਕਿ ਅਸੀਂ ਭੀ ਪ੍ਰਾਪਤ ਕਰਨ ਦਾ ਯਤਨ ਕਰੀਏ ?

ਉ: ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਨਜ਼ਰ ਮਾਰ ਕੇ ਤੱਕਦਾ ਹਾਂ ਤਾਂ ਮੈਨੂੰ ਇਹੋ ਹੀ ਬੋਧ ਮਿਲਦਾ ਹੈ ਕਿ ਇਸ ਸਹਿਜ ਸਮਾਧੀ ਦੇ ਅਮੋਲਕ ਪਦਾਰਥ ਨੂੰ ਪ੍ਰਾਪਤ ਕਰਨ ਲਈ ਇਕੋ ਹੀ ਪਵਿੱਤ੍ਰ ਅਸਥਾਨ ਸਾਧ ਸੰਗਤ ਹੈ। ਪਰ ਸਾਧ ਸੰਗਤ ਬਾਰੇ ਭੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹੋ ਫ਼ੁਰਮਾਨ ਹੈ ਕਿ ਜਿਵੇਂ :

ਸਤ ਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਣੀਐ॥

*(ਸ੍ਰੀ ਰਾਗੁ ਮ : ੧, ਪੰਨਾ ੭੨)*

ਸਤ ਸੰਗਤਿ ਬਹਿ ਹਰਿ ਗੁਣ ਗਾਇਆ॥
ਅਨਦਿਨੁ ਹਰਿ ਸਾਲਾਹਹਿ ਸਾਚਾ
ਨਿਰਮਲ ਨਾਦੁ ਵਜਾਵਣਿਆ॥੬॥

*(ਮਾਝ ਮ : ੩, ਪੰਨਾ ੧੧੫)*

ਸਤ ਸੰਗਤਿ ਮਹਿ ਹਰਿ ਉਸਤਤਿ ਹੈ
ਸੰਗਿ ਸਾਧੂ ਮਿਲੇ ਪਿਆਰਿਆ॥ *(ਮ : ੪, ਪੰਨਾ ੩੧੧)*

ਸਤ ਸੰਗਤਿ ਮਹਿ ਹਰਿ ਹਰਿ ਵਸਿਆ
ਮਿਲਿ ਸੰਗਤਿ ਹਰਿ ਗੁਨ ਜਾਨ॥
ਵਡੈ ਭਾਗਿ ਸਤ ਸੰਗਤਿ ਪਾਈ
ਗੁਰੁ ਸਤਿਗੁਰੁ ਪਰਸਿ ਭਗਵਾਨ॥੩॥

*(ਪ੍ਰਭਾਤੀ ਮ : ੪, ਪੰਨਾ ੧੩੩੫)*

ਸਤ ਸੰਗਤਿ ਮਿਲੀਐ ਹਰਿ ਸਾਧੂ
ਮਿਲਿ ਸੰਗਤਿ ਹਰਿ ਗੁਣ ਗਾਇ॥
ਗਿਆਨ ਰਤਨੁ ਬਲਿਆ ਘਟਿ ਚਾਨਣੁ
ਅਗਿਆਨੁ ਅੰਧੇਰਾ ਜਾਇ॥੧॥

*(ਆਸਾ ਮ : ੪, ਪੰਨਾ ੩੬੮)*

ਇਸੇ ਭਾਵ ਦੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਇਕ ਗੁਰਮੁਖਾਂ ਦੇ ਇਕੱਠ ਵਿਚ ਹੀ ਅਮੋਲਕ ਸਹਿਜ ਸਮਾਧੀ ਦੇ ਉੱਤਮ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਇਹੋ ਇਕ ਉੱਤਮ ਸਾਧਨ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਅਗਲੀਆਂ ਪੰਗਤੀਆਂ ਵਿਚ ਅੰਕਤ ਕੀਤਾ ਹੈ ਕਿ ਸਾਧ ਸੰਗਤ ਹੀ ਸਹਿਜ ਸਮਾਧੀ ਦੀ ਪ੍ਰਾਪਤੀ ਦਾ ਉਪਕਾਰ ਕਰਦਾ ਹੈ, ਇਸ ਪਰ ਮੈਂ ਕੁਝ ਉਦਾਹਰਣ ਦੇ ਕੇ ਇਸ ਭਾਵ ਨੂੰ ਪ੍ਰਗਟਾਇਆ ਹੈ, ਜਿਵੇਂ ਕਿ :

**ਜੈਸੇ ਤਉ ਗੋ-ਬੰਸ ਤ੍ਰਿਣ ਖਾਇ ਦੁਹੇ ਗੋਰਸ ਦੈ,**
**ਗੋਰਸ ਅਉਟਾਏ ਦਧਿ ਮਾਖਨ ਪ੍ਰਗਾਸ ਹੈ॥**

***ਅਰਥ :***

(ਪਹਿਲਾ ਉਦਾਹਰਣ ਗਊ ਦੇ ਦੁੱਧ ਦਾ ਦੇਂਦੇ ਹਨ ਕਿ) ਜੈਸੇ ਤਉ ਗੋ-ਬੰਸ ਤ੍ਰਿਣ ਖਾਇ ਦੁਹੇ ਗੋਰਸ ਦੈ'—ਜਿਸ ਤਰ੍ਹਾਂ 'ਗੋ-ਬੰਸ' ਗਊ ਜਾਤੀ 'ਗਊ' ਘਾਹ ਖਾਂਦੀ ਹੈ, ਤੇ 'ਦੁਹੇ' ਚੋਇਆਂ ਤੇ 'ਗੋ ਰਸ ਦੈ'—ਦੁੱਧ ਦਿੱਤਾ ਕਰਦੀ ਹੈ। ਉਸ 'ਗੋਰਸ ਅਉਟਾਏ'—ਦੁੱਧ ਨੂੰ ਕਾੜ੍ਹਿਆਂ 'ਦਧਿ ਮਾਖਨ ਪ੍ਰਗਾਸ ਹੈ'—(ਜਾਗ ਲਗਾਨ ਕਰਕੇ) ਦਹੀਂ ਤੇ ਮੱਖਣ ਦੀ ਪ੍ਰਗਟਤਾ ਹੁੰਦੀ ਹੈ (ਮੱਖਣ ਨਿਕਲਦਾ ਹੈ)।

**ਊਖ ਮੈ ਪਿਊਖ, ਤਨ ਖੰਡ ਖੰਡ ਕੇ ਪਿਰਾਏ,**
**ਰਸ ਕੇ ਅਉਟਾਏ ਖੰਡ ਮਿਸਰੀ ਮਿਠਾਸ ਹੈ॥**

***ਅਰਥ :***

(ਦੂਜਾ ਦ੍ਰਿਸ਼ਟਾਂਤ ਗੰਨੇ ਦਾ ਦਿੰਦੇ ਹਨ ਕਿ ਜਿਵੇਂ) 'ਊਖ ਮੈ ਪਿਊਖ'—ਕਮਾਦ ਦੇ ਗੰਨੇ ਵਿਚ ਅੰਮ੍ਰਿਤ (ਰਹੁ-ਰਸ) ਹੁੰਦਾ ਹੈ, (ਪਰ ਜਦ) 'ਤਨ ਖੰਡ ਖੰਡ ਕੇ ਪਿਰਾਏ'—(ਉਹ ਅਪਣੇ) ਸਰੀਰ ਨੂੰ 'ਪਿਰਾਏ ਕੇ'' (ਕੋਲੂ ਵਿਚ) ਪਿੜਵਾ ਕੇ ਟੋਟੇ ਟੋਟੇ ਕਰਵਾ ਸਿੱਟਦਾ ਹੈ। 'ਰਸ ਕੇ ਅਉਟਾਏ' (ਅਤੇ ਉਸ) ਰਸ ਨੂੰ ਜਦ ਕਾੜ੍ਹੀਏ (ਭਲੀ ਪ੍ਰਕਾਰ ਉਬਾਲੀਏ) ਤਾਂ 'ਖੰਡ ਮਿਸਰੀ ਮਿਠਾਸ ਹੈ'—ਉਹ ਖੰਡ ਮਿਸਰੀ ਆਦਿ ਮਠਿਆਈਆਂ ਬਣ ਜਾਂਦਾ ਹੈ।

**ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ,**
**ਢਾਕ ਅਉ ਪਲਾਸ ਜੈਸੇ ਚੰਦਨ ਸੁਬਾਸ ਹੈ ॥**

*ਅਰਥ :*

(ਤੀਜਾ ਚੰਦਨ ਸੁਗੰਧੀ ਦਾ ਪ੍ਰਮਾਣ ਦੇਂਦੇ ਹਨ ਕਿ ਜਿਵੇਂ) 'ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ'– ਜਿਵੇਂ ਚੰਦਨ ਦੀ ਸ੍ਰੇਸ਼ਟ ਬਾਸਨਾ ਦੀ ਸੰਗਤ (ਮੇਲ) ਕਰਕੇ ਬਨਾਸਪਤੀ 'ਢਾਕ ਅਉ ਪਲਾਸ ਜੈਸੇ'–ਢਾਕ ਪਲਾਹ (ਛਿਛਰੇ ਦੇ ਝਾੜਦਾਰ ਤੇ ਉੱਚੇ ਬ੍ਰਿਛਾਂ) ਵਰਗੀ ਭੀ (ਨੀਚ ਜਾਤ ਦੀ ਬਨਾਸਪਤੀ) 'ਚੰਦਨ ਸੁਬਾਸ ਹੈ'–ਚੰਦਨ ਰੂਪ ਹੀ ਸੁਗੰਧੀ ਵਾਲੀ ਬਣ ਜਾਂਦੀ ਹੈ।

**ਸਾਧ ਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ,**
**ਗੁਰਮਤਿ ਪਰਉਪਕਾਰ ਕੈ ਨਿਵਾਸ ਹੈ ॥੧੨੯॥**

*ਅਰਥ :*

(ਚੌਥਾ ਦ੍ਰਿਸ਼ਟਾਂਤ ਹੈ ਕਿ ਇਸੀ ਪ੍ਰਕਾਰ) 'ਸਾਧ ਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ'–ਸਾਧ ਸੰਗਤ ਵਿਚ ਮਿਲਦੇ ਸਾਰ ਮਨੁੱਖ ਭੀ ਨਿਰੰਕਾਰੀ ਬਣ ਜਾਂਦੇ ਹਨ (ਇਸ ਤਰ੍ਹਾਂ ਨਾਲ) 'ਗੁਰਮਤਿ ਪਰਉਪਕਾਰ ਕੈ ਨਿਵਾਸ ਹੈ'–ਗੁਰਮਤ ਵਿਚ ਤਾਂ 'ਪਰ' ਦੂਰ ਵਾਸੀ (ਵਿਛੜਿਆਂ) ਨੂੰ ਭੀ 'ਉਪਕਾਰ' ਸਮੀਪੀ ਪਿਆਰਾ–ਨਿਕਟੀ ਮੇਲੀ–ਮੇਲੀ) ਬਣਾ ਲੈਣ ਵਾਲੇ ਗੁਣ ਦਾ ਹੀ ਸਦੀਵੀ ਨਿਵਾਸ ਰਹਿੰਦਾ ਹੈ। ਭਾਵ ਜਿਸ ਤਰ੍ਹਾਂ ਗਊ ਜਾਤੀ ਦੀ ਸੰਗਤ ਵਿਚ ਘਾਸ ਤ੍ਰਿਣ ਆਦਿ ਦੁੱਧ ਰੂਪ ਅੰਮ੍ਰਿਤ ਹੋ ਪ੍ਰਗਟਦਾ ਹੈ ਤੇ ਵੇਲਨੇ ਦੀ ਸੰਗਤ ਪਾ ਕੇ ਗੰਨਾ ਮਧੁਰਤਾ ਦੇ ਸਰੂਪ ਧਾਰਨ ਵਾਲਾ ਬਣ ਜਾਂਦਾ ਹੈ, ਅਤੇ ਚੰਦਨ ਦੀ ਸੰਗਤ ਕਾਰਨ ਢੱਕ ਪਲਾਸ ਆਦਿ ਛਿਛਰੇ ਭੀ ਚੰਦਨ ਬਣ ਜਾਂਦੇ ਹਨ, ਇਸੇ ਤਰ੍ਹਾਂ ਸਾਧ ਸੰਗਤ ਨੀਚ ਊਚ ਸਭ ਸੰਸਾਰੀਆਂ ਨੂੰ ਹੀ ਨਿਰੰਕਾਰੀ (ਗੁਰੂ ਕੇ ਸਿੱਖ) ਬਣਾ ਲਿਆ ਕਰਦੀ ਹੈ।੧੨੯।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਨੇ ਤਾਂ ਸੰਸਾਰ ਦੇ ਸਮੂੰਹ ਮਾਇਕੀ ਪਦਾਰਥਾਂ ਨੂੰ ਹਰ ਪੱਖੋਂ ਹੀ ਪਰਖਿਆ ਹੈ, ਪਰ ਤੁਹਾਡਾ ਨਿਸਚਾ ਕਿਸ ਪਦਾਰਥ 'ਤੇ ਹੈ, ਜੋ ਮਨੁੱਖ ਦੇ ਤਪ ਰਹੇ ਮਨ ਨੂੰ ਸਦੀਵੀ-ਕਾਲ ਸੀਤਲਤਾ ਪ੍ਰਦਾਨ ਕਰ ਸਕਦਾ ਹੋਵੇ, ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਿਆ ਹੈ ਤਾਂ ਇਹੋ ਬੋਧ ਮਿਲਿਆ ਹੈ ਕਿ ਇਸ ਮਨੁੱਖ ਦੇ ਤਪ ਰਹੇ ਮਨ ਨੂੰ ਸਦੀਵੀ-ਸ਼ਾਂਤੀ ਪ੍ਰਦਾਨ ਕਰਨ ਵਾਲਾ ਕੋਈ ਭੀ ਅਜਿਹਾ ਪਦਾਰਥ ਨਹੀਂ, ਭਾਵੇਂ ਚੰਦ੍ਰਮਾਂ, ਚੰਦ ਅਤੇ ਸੀਤਲ ਰੁੱਤ ਨੂੰ ਸੀਤਲਤਾ ਦੇਣ ਵਾਲੇ ਮੰਨਿਆ ਹੈ, ਪਰ ਇਹ ਭੀ ਵਕਤੀ ਤੌਰ ਪਰ ਠੰਡਕ ਦੇਣ ਦਾ ਸਾਧਨ ਤਾਂ ਹਨ ਪਰ ਵਿਕਾਰਾਂ ਵਿਚ ਸੜਦੇ ਮਨ ਨੂੰ ਸਦੀਵੀ-ਸ਼ਾਂਤੀ ਦੇਣ ਦਾ ਕਾਰਨ ਨਹੀਂ ਹੈਨ। ਪਰ ਹਾਂ, ਇਕੋ ਹੀ ਇਕ ਸਾਧਨ ਹੈ ਨਾਮ ਦਾ ਚਿੰਤਨ ਜੋ ਸਾਧ ਸੰਗਤ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਇਸ ਭਾਵ ਨੂੰ ਪ੍ਰਗਟਾਉਣ ਬਾਰੇ ਸਾਨੂੰ ਗੁਰਬਾਣੀ ਵਿਚੋਂ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਵੇਂ ਕਿ :

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥
*(ਸਲੋਕ, ਪੰਨਾ ੭੦੯)*

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥
*(ਸਲੋਕ ਸਹਸਕ੍ਰਿਤੀ ਮ : ੫, ਪੰਨਾ ੧੩੫੭)*

ਸੋ, ਜਿਸ ਹਰੀ ਦੇ ਨਾਮ ਦੀ ਬਰਕਤ ਰਾਹੀਂ ਹਿਰਦੇ ਅੰਦਰ ਸਦੀਵੀ-ਸ਼ਾਂਤੀ ਦਾ ਟਿਕਾਅ ਹੋਣਾ ਹੈ, ਉਸ ਨਾਮ ਨੂੰ ਅੰਤਰ-ਆਤਮੇ ਵਸਾਉਣ ਲਈ ਹਿਰਦੇ ਵਿਚ ਥਾਂ ਬਣਾਉਣ ਦੀ ਭੀ ਲੋੜ ਹੈ, ਕਿਉਂਕਿ ਹਰ ਮਨੁੱਖ ਦੇ ਹਿਰਦੇ ਅੰਦਰ ਅਨੰਤ ਪਦਾਰਥਾਂ ਦੇ ਰਸ ਵੱਸਦੇ ਹਨ, ਜੋ ਮਨ ਵਿਚ ਨਾਮ ਨੂੰ ਨਹੀਂ ਵੱਸਣ ਦੇਂਦੇ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥
*(ਸਿਰੀ ਰਾਗੁ ਮ : ੧, ਪੰਨਾ ੧੫)*

ਇਨ੍ਹਾਂ ਉਪ੍ਰੋਕਤ ਰਸਾਂ ਦੇ ਹਿਰਦੇ ਅੰਦਰ ਵੱਸਦਿਆਂ ਨਾਮ ਰਸ ਦਾ ਹਿਰਦੇ ਵਿਚ ਨਿਵਾਸ ਹੋਣਾ ਬਣਦਾ ਹੀ ਨਹੀਂ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਵਿਚ ਨਾਮ ਰਸ ਨੂੰ ਸ਼੍ਰੋਮਣੀ ਰਸ ਦਰਸਾਇਆ ਹੈ, ਜਿਸ ਦੁਆਰਾ ਮਨੁੱਖ ਦੇ ਮਨ ਵਿਚ ਸਦੀਵੀ ਸੀਤਲਤਾ, ਠੰਡਕ ਤੇ ਖੇੜਾ, ਖ਼ੁਸ਼ੀ ਵੱਸਦੀ ਹੈ।

**ਕੋਟਨਿ ਕੋਟਾਨਿ ਮਿਸਟਾਨ ਪਾਨ ਸੁਧਾ ਰਸ,**
**ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ ॥**

**ਅਰਥ :**

(ਜਦੋਂ ਦੂਰ-ਦਰਸ਼ੀ ਨਜ਼ਰਾਂ ਰਾਹੀਂ ਤੱਕੀਏ ਤਾਂ) 'ਕੋਟਨਿ ਕੋਟਾਨਿ ਮਿਸਟਾਨ ਪਾਨ ਸੁਧਾ ਰਸ'—ਕਰੋੜਾਂ ਕੋਟੀਆਂ (ਕਰੋੜਾਂ ਗੁਣਾਂ) ਮਿੱਠੇ ਮਿੱਠੇ ਭੋਜਨ ਜੋਗ (ਮਠਿਆਈਆਂ ਆਦਿ) ਪਦਾਰਥ ਅਤੇ 'ਪਾਨ' ਪੀਣੇ ਲਾਇਕ 'ਸੁਧਾ ਰਸ'—ਅੰਮ੍ਰਿਤ ਵਰਗੇ ਸੁਆਦ ਵਾਲੀਆਂ— ਸ਼ਹਿਦ ਸ਼ਰਬਤ ਆਦਿ ਵਰਗੀਆਂ (ਕ੍ਰੋੜਾਂ ਗੁਣਾਂ) ਮਿੱਠੀਆਂ ਵਸਤੂਆਂ (ਆ ਮਿਲਣ ਪਰ) "ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ"—ਸਾਧ ਸੰਤਾਂ, ਸਿੱਖਾਂ ਦਿਆਂ ਮੂੰਹੋਂ ਨਿਕਲੇ ਹੋਏ ਮਿੱਠੇ ਮਿੱਠੇ (ਪਿਆਰੇ ਪਿਆਰੇ ਹਿੱਤ ਭਰੇ) ਬਚਨਾਂ ਨੂੰ ਨਹੀਂ (ਇਹ ਸਭ) ਪੁਗ ਸਕਦੀਆਂ—ਭਾਵ ਬਰਾਬਰੀ ਨਹੀਂ ਕਰ ਸਕਦੀਆਂ।

**ਸੀਤਲ ਸੁਗੰਧ ਚੰਦ ਚੰਦਨ ਕੋਟਾਨਿ ਕੋਟਿ,**
**ਪੁਜਸਿ ਨ ਸਾਧ ਮਤਿ ਨਿੰਮ੍ਰਤਾ ਸਚਨ ਕਉ॥**

**ਅਰਥ :**

(ਇਥੇ ਹੀ ਬੱਸ ਨਹੀਂ) 'ਸੀਤਲ ਸੁਗੰਧ ਚੰਦ ਚੰਦਨ ਕੋਟਾਨਿ ਕੋਟਿ' ਸੀਤਲਤਾ ਦਾ ਆਸਰਾ ਠੰਢ ਠੰਢਾ ਚੰਦਰਮਾ ਤੇ ਸੀਤਲਤਾ ਅਤੇ ਸੁਗੰਧੀਆਂ ਦਾ ਸੋਮਾ ਚੰਦਨ (ਸੰਦਲ) ਕ੍ਰੋੜਾਂ ਕੋਟੀਆਂ ਕ੍ਰੋੜਾਂ ਕ੍ਰੋੜਾਂ ਗੁਣਾਂ ਹੋ ਕੇ (ਜੇ ਰਲ ਆਵਨ) ਤਾਂ ਭੀ, 'ਪੁਜਸਿ ਨ ਸਾਧ ਮਤਿ ਨਿੰਮ੍ਰਤਾ ਸਚਨ ਕਉ'—ਉਹ ਨਹੀਂ ਪੁਜ ਸਕਦੇ (ਤੁਲਨਾ ਨਹੀਂ ਪਾ ਸਕਦੇ) ਸਾਧ ਮਤਿ (ਸੰਤ ਮਤ—ਗੁਰਮਤਿ) ਵਿਚ ਸਚਨ (ਸੰਚੇ ਧਾਰਨ) ਕੀਤੀ ਹੋਈ ਨਿੰਮ੍ਰਤਾ ਨੂੰ।

**ਕੋਟਨਿ ਕੋਟਾਨਿ ਕਾਮਧੇਨ ਅਉ ਕਲਪਤਰ,**
**ਪੁਜਸਿ ਨ ਕਿੰਚਤ ਕਟਾਛ ਕੇ ਰਚਨ ਕਉ॥**

**ਅਰਥ :**

(ਇਸੇ ਹੀ ਤਰ੍ਹਾਂ) 'ਕੋਟਨਿ ਕੋਟਾਨਿ ਕਾਮਧੇਨ ਅਉ ਕਲਪਤਰ'—ਕ੍ਰੋੜਾਂ ਕੋਟੀਆਂ (ਕ੍ਰੋੜਾਂ ਕ੍ਰੋੜਾਂ ਗੁਣਾਂ) ਹੋ ਕੇ ਕਾਮਧੇਨਾਂ ਅਤੇ ਕਲਪ ਬ੍ਰਿਛ ਭੀ (ਇਕੱਠੇ ਹੋ ਕੇ ਆ ਜਾਣ) ਤਾਂ 'ਪੁਜਸਿ ਨ ਕਿੰਚਤ ਕਟਾਛ ਕੇ ਰਚਨ ਕਉ' (ਉਹ ਸਭੇ) ਨਹੀਂ ਪੁਗ ਸਕਦੇ ਕਾਮਨਾ ਪੁਜਨ ਵਿਚ, ਸੰਤਾਂ (ਸਤਿਗੁਰਾਂ ਦੀ) ਕਿੰਚਤ—ਥੋੜ੍ਹੇ ਮਾਤ੍ਰ) ਭਰ ਕ੍ਰਿਪਾ ਭਰੀ ਨਿਗ੍ਹਾ ਨਾਲ ਖੇੜੀ ਹੋਈ ਰਚਨਾ (ਬਖ਼ਸ਼ੀਆਂ ਬਰਕਤਾਂ) ਨੂੰ।

**ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟਿ,**
**ਪੁਜਸਿ ਨ ਪਰਉਪਕਾਰ ਕੇ ਖਚਨ ਕਉ॥੧੩੦॥**

**ਅਰਥ :**

(ਇਸੇ ਹੀ ਪ੍ਰਕਾਰ) 'ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟਿ'—ਸੰਪੂਰਨ ਨਦੀਆਂ (ਬ੍ਰਹਮੰਡ ਭਰ ਦੇ ਗੁਪਤ ਭੰਡਾਰ) ਅਤੇ ਸਾਰੇ ਦੇ ਸਾਰੇ ਫਲ (ਧਰਮ, ਅਰਥ, ਕਾਮ, ਮੋਖ) ਕ੍ਰੋੜਾਂ ਕ੍ਰੋੜਾਂ ਗੁਣਾਂ ਹੋ ਆਉਣ, ਤਾਂ ਭੀ ਨਹੀਂ ਪੁਗ ਸਕਦੇ ਉਸ ਪਰਉਪਕਾਰ ਨੂੰ, ਜਿਹੜਾ ਕਿ ਖਚਨ (ਅੰਕਤ-ਸਮਿਲਤ) ਕੀਤਾ ਗਿਆ ਹੈ (ਸਤਿਗੁਰਾਂ ਵਾ ਸਤਿਸੰਗ ਦੇ ਦੁਆਰਿਓਂ)।੧੩੦।

***ਭਾਵਾਰਥ :*** ਸਾਰੇ ਖ਼ਜ਼ਾਨੇ ਤੇ ਸਾਰੇ ਹੀ ਫਲ ਕ੍ਰੋੜਾਂ ਕ੍ਰੋੜਾਂ ਗੁਣਾਂ ਪ੍ਰਾਪਤ ਹੋ ਜਾਣ, ਪਰ ਜੋ ਪਰਉਪਕਾਰ ਵਿਚ ਖਚਤ ਹੋ ਜਾਣਾ ਹੈ ਇਸਦੇ ਫਲ ਦੇ ਬਰਾਬਰ, ਸਾਰੇ ਖ਼ਜ਼ਾਨੇ ਤੇ ਕ੍ਰੋੜਾਂ ਕ੍ਰੋੜਾਂ ਗੁਣਾਂ ਸਾਰੇ ਫਲ ਭੀ ਨਹੀਂ ਪੁਜਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਕਈ ਵਾਰ ਸੰਗਤ ਵਿਚ ਗੁਰਸਿੱਖਾਂ ਤੇ ਸੰਤ-ਜਨਾਂ ਦੇ ਪਰਉਪਕਾਰ ਨੂੰ ਸ਼੍ਰੋਮਣੀ ਦਰਜਾ ਦਿਆ ਕਰਦੇ ਹੋ ਕਿ ਇਨ੍ਹਾਂ ਦੀ ਸਮਾਨਤਾ ਹੋਰ ਕਿਸੇ ਨੂੰ ਭੀ ਨਹੀਂ ਦਿੱਤੀ ਜਾ ਸਕਦੀ, ਪਰ ਕਿਉਂ ਜੀ ! ਜੋ ਸਾਰੀ ਤ੍ਰਿਲੋਕੀ ਦੀ ਵਿਭੂਤੀ ਹੈ, ਉਸ ਦੇ ਬਾਰੇ ਆਪ ਜੀ ਦੇ ਕੀ ਵਿਚਾਰ ਹਨ। ਇਸ ਸੰਬੰਧ ਵਿਚ ਆਪ ਜੀ ਕੁਝ ਗੁਰਮਤ ਦੇ ਵੀਚਾਰ ਪ੍ਰਗਟ ਕਰੋ ਤਾਕਿ ਸਾਨੂੰ ਭੀ ਕੁਝ ਬੋਧ ਮਿਲ ਸਕੇ ? ਕਿਉਂਕਿ ਅਸੀਂ ਤਾਂ ਸਾਰੇ ਤਿੰਨਾਂ ਲੋਕਾਂ ਦੇ ਪਦਾਰਥਾਂ ਨੂੰ ਹੀ ਉਚੇਰਾ ਮੰਨਦੇ ਆ ਰਹੇ ਹਾਂ, ਕਿਉਂਕਿ ਇਹ ਪਦਾਰਥ ਸਾਡੀਆਂ ਵਾਸ਼ਨਾਵਾਂ ਦੀ ਪੂਰਤੀ ਕਰਦੇ ਹਨ ?

**ਉ:** ਹੇ ਭਾਈਓ ! ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਉਨ੍ਹਾਂ ਵੱਲੋਂ ਸਾਨੂੰ ਬਹੁਤ ਵੱਡੇ ਖੁਲਾਸੇ ਰੂਪ ਵਿਚ ਉੱਤਰ ਮਿਲਦਾ ਹੈ ਕਿ ਗੁਰਸਿੱਖਾਂ ਤੇ ਸੰਤਾਂ ਦੇ ਕੀਤੇ ਜਾ ਰਹੇ ਉਪਕਾਰਾਂ ਦੇ ਸੰਬੰਧ ਵਿਚ ਤ੍ਰਿਲੋਕੀ ਦੇ ਪਦਾਰਥਾਂ ਦੀ ਹੋਂਦ ਤੁੱਛ-ਮਾਤ੍ਰ ਹੈ, ਭਾਵ ਇਹ ਸਾਰੇ ਮੁਕਾਬਲਾ ਨਹੀਂ ਕਰ ਸਕਦੇ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ ਇਹ ਸਾਰੇ ਮਾਇਕੀ ਪਦਾਰਥ ਮਨੁੱਖ ਦੇ ਮਨ ਵਿਚ ਵਿਕਾਰ ਪੈਦਾ ਕਰਦੇ ਹਨ, ਪਰ ਗੁਰਸਿੱਖਾਂ ਦੀ ਸੰਗਤ ਮਨ ਵਿਚੋਂ ਵਿਕਾਰਾਂ ਦਾ ਬਿਨਾਸ ਕਰਦੀ ਹੈ, ਜਿਵੇਂ ਕਿ ਹੁਕਮ ਆਉਂਦਾ ਹੈ ਕਿ :

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥

ਛਤੀਹ ਅੰਮ੍ਰਿਤ ਭਾਉ ਏਕੁ
ਜਾ ਕਉ ਨਦਰਿ ਕਰੇਇ ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥
*(ਸਿਰੀ ਰਾਗੁ ਮ : ੧, ਪੰਨਾ ੧੬)*

ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥
ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥
ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥
*(ਸਿਰੀ ਰਾਗੁ ਮ : ੧, ਪੰਨਾ ੧੯)*

ਇਸ ਤਰ੍ਹਾਂ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹੋ ਸਾਬਤ ਹੁੰਦਾ ਹੈ ਕਿ ਤਿੰਨਾਂ ਹੀ ਲੋਕਾਂ ਦੇ ਪਦਾਰਥ ਮਨ ਵਿਚ ਵਿਕਾਰਾਂ ਦੀ ਭਟਕਣਾ ਨੂੰ ਜਨਮ ਦੇਂਦੇ ਹਨ, ਪਰ ਇਕ ਗੁਰਸਿੱਖਾਂ ਦੀ ਸੰਗਤ ਦਾ ਹੀ ਮਹਾਨ ਉਪਕਾਰ ਹੈ ਜੋ ਮਨੁੱਖ ਦੇ ਮਨ ਵਿਚੋਂ ਵਿਕਾਰਾਂ ਦੀ ਲਾਲਸਾ ਨੂੰ ਗੁਵਾ ਦੇਣ ਦਾ ਉਪਕਾਰ ਕਰਦੀ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਇਹ ਅਗਲੀਆਂ ਚੰਦ ਪੰਗਤੀਆਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਕੋਟਨਿ ਕੋਟਾਨਿ ਰੂਪ ਰੰਗ ਅੰਗ ਅੰਗ ਛਬਿ,**
**ਕੋਟਨਿ ਕੋਟਾਨਿ ਸ੍ਵਾਦ ਰਸ ਬਿੰਜਨਾਦਿ ਕੈ ॥**

***ਅਰਥ :***

(ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਜਿਵੇਂ) 'ਕੋਟਨਿ ਕੋਟਾਨਿ ਰੂਪ ਰੰਗ ਅੰਗ ਅੰਗ ਛਬਿ'—(ਭਾਵ) ਸੰਸਾਰ ਭਰ ਦਾ ਹੀ ਰੂਪ ਰੰਗ (ਸੁੰਦ੍ਰਤਾ- ਸੁਹਪਣ), ਅੰਗ ਅੰਗ ਵਿਚ ਭਾਵ ਸਰਬਾਂਗ ਹੀ, ਜਿਸਦੇ ਛਬਿ (ਸੋਭਾ) ਦਮਕ ਰਹੀ ਹੋਵੇ (ਉਹ) ਕ੍ਰੋੜਾਂ ਕੋਟੀਆਂ (ਅਨੰਤ ਗੁਣਾਂ ਹੋ) ਹੋ ਆਵੇ—'ਕੋਟਨਿ ਕੋਟਾਨਿ ਸ੍ਵਾਦ ਰਸ ਬਿੰਜਨਾਦਿ ਕੈ' ਕੈ (ਅਥਵਾ) ਸ੍ਵਾਦ ਵਾਲੇ (ਮਿੱਠੇ, ਖੱਟੇ, ਸਲੂਣੇ, ਚਰਪਟੇ, ਤਿੱਖੇ ਆਦਿ ਛੀਆਂ) ਰਸਾਂ ਤੋਂ (ਆਪੋ ਵਿਚ ਮਿਲ ਜੁਲ ਕੇ) ਉਤਪੰਨ ਹੋਣ ਵਾਲੇ ਛੱਤੀ ਪ੍ਰਕਾਰ ਦੇ ਭੋਜਨ ਆਦਿਕ ਪਦਾਰਥ ਭੀ ਕ੍ਰੋੜਾਂ ਕੋਟੀਆਂ, (ਆ ਜਾਵਨ)।

**ਕੋਟਨਿ ਕੋਟਾਨਿ ਕੋਟਿ ਬਾਸਨਾ ਸੁਬਾਸ ਰਸ,**
**ਕੋਟਨਿ ਕੋਟਾਨਿ ਕੋਟਿ ਰਾਗ ਨਾਦ ਬਾਦ ਕੈ ॥**

***ਅਰਥ :***

(ਇਥੇ ਹੀ ਬੱਸ ਨਹੀਂ) 'ਕੋਟਨਿ ਕੋਟਾਨਿ ਕੋਟਿ ਬਾਸਨਾ ਸੁਬਾਸ ਰਸ'—ਕੈ—ਅਥਵਾ, ਸੁਬਾਸ (ਸ੍ਰੇਸ਼ਟ ਲਪਟਾਂ ਵਾਲੀ ਸੁਗੰਧਤ) ਬਾਸਨਾ (ਮਹਿਕਾਰ—ਖੁਸ਼ਬੂ) ਕ੍ਰੋੜਾਂ ਕੋਟੀਆਂ ਹੋਵੇ, (ਅਰੁ ਇਵੇਂ ਹੀ ਹੋਰ) ਕ੍ਰੋੜਾਂ ਭਾਂਤ ਦੇ (ਰਸ) ਰੁਚੀਆਂ ਵਾਲੇ ਚਸਕੇ—ਵਿਖਯ ਸ੍ਵਾਦ ਅਥਵਾ ਕਾਬਜ ਸ਼ਾਸਤ੍ਰ ਸੰਬੰਧੀ ਨੌਂ ਹੀ—ਸ਼ਿੰਗਾਰ—ਹਾਸਜ ਰਸ ਆਦਾਂ ਦੀ ਖਿੱਚ ਭੀ ਇਕੱਤ੍ਰ ਹੋ ਕੇ ਆਪਣਾ ਉਪਕਾਰ— ਪ੍ਰਭਾਵ ਪ੍ਰਗਟਾਉਣ ਦਾ ਸਭ ਯਤਨ ਕਰਨ। ਅਤੇ 'ਕੋਟਨਿ ਕੋਟਾਨਿ ਕੋਟਿ ਰਾਗ ਨਾਦ ਬਾਦ ਕੈ'—ਰਾਗਾਂ ਦੀਆਂ ਸੁਰਾਂ, ਤਥਾ, ਕ੍ਰੋੜਾਂ ਹੀ ਬਾਦ (ਬਾਜਿਆਂ ਆਦਿ) ਦੀਆਂ ਨਾਦਾਂ ਭੀ ਰਲ ਆਵਣ।

**ਕੋਟਨਿ ਕੋਟਾਨਿ ਕੋਟਿ ਰਿਧਿ ਸਿਧਿ ਨਿਧਿ ਸੁਧਾ,**
**ਕੋਟਨਿ ਕੋਟਾਨਿ**
**ਗਿਆਨ ਧਿਆਨ ਕਰਮਾਦਿ ਕੈ ॥**

***ਅਰਥ :***

(ਇਸੇ ਤਰ੍ਹਾਂ ਹੀ) 'ਕੋਟਨਿ ਕੋਟਾਨਿ ਰਿਧਿ ਸਿਧਿ ਨਿਧਿ ਸੁਧਾ'—ਕ੍ਰੋੜਾਂ ਕੋਟੀਆਂ ਰਿਧੀਆਂ ਸਿਧੀਆਂ ਅਰੁ ਨਿਧੀਆਂ, ਤਥਾ ਕ੍ਰੋੜਾਂ ਹੀ ਸੁਧਾ (ਅੰਮ੍ਰਿਤ) ਅਥਵਾ 'ਕੋਟਨਿ ਕੋਟਾਨਿ ਗਿਆਨ ਧਿਆਨ ਕਰਮਾਦਿ ਕੈ'—ਕ੍ਰੋੜਾਂ ਕੋਟੀਆਂ ਕਰਮਾਦਿ (ਕਰਮਕਾਂਡ, ਉਪਾਸਨਾ ਕਾਂਡ) ਧਿਆਨ (ਯੋਗ ਵਿਦਿਆ) ਗਿਆਨ (ਸਾਂਖ ਵਿਦਾਂਤ) ਆਦਿ ਕ੍ਰੋੜਾਂ ਹੀ ਇਕੱਤ੍ਰ ਆਣ ਹੋਣ।

**ਸਕਲ ਪਦਾਰਥ ਹੁਇ ਕੋਟਨਿ ਕੋਟਾਨਿ ਗੁਣ,**
**ਪੁਜਸਿ ਨ ਸਾਧ ਉਪਕਾਰ ਬਿਸਮਾਦ ਕੈ ॥੧੩੧॥**

***ਅਰਥ :***

(ਇਸੇ ਹੀ ਤਰ੍ਹਾਂ) 'ਸਕਲ ਪਦਾਰਥ ਹੁਇ ਕੋਟਨਿ ਕੋਟਾਨਿ ਗੁਣ'—ਧਰਮ, ਅਰਥ, ਕਾਮ, ਮੋਖ, ਅੱਡ ਅੱਡ ਕ੍ਰੋੜ ਗੁਣੇ ਹੋ ਕੇ ਫੇਰ ਅੱਗੇ ਇਹ ਸਭ ਰਲ ਮਿਲ ਕੇ ਕ੍ਰੋੜਾਂ ਕੋਟੀਆਂ ਹੋਰ ਭੀ ਵਧ ਆਵਣ, ਤਾਂ 'ਪੁਜਸਿ ਨ ਸਾਧ, ਉਪਕਾਰ ਬਿਸਮਾਦ ਕੈ'—(ਤਾਂ ਭੀ) ਨਹੀਂ ਪੁੱਗ ਸਕਦੇ ਸੰਤਾਂ ਦੇ ਉਪਕਾਰ ਨੂੰ (ਕਿਉਂਕਿ) ਜੋ ਉਹ ਬਿਸਮਾਦ (ਅਸਚਰਜ ਸਰੂਪੀ) ਹੀ ਕਰ ਦੇਣ (ਬਣਾ ਦੇਣ ਵਾਲਾ ਹੈ)।੧੩੧।

***ਭਾਵਾਰਥ :*** ਉਪ੍ਰੋਕਤ ਦਰਸਾਏ ਕ੍ਰੋੜਾਂ ਪਦਾਰਥਾਂ ਤੋਂ ਮਨੁੱਖ ਨੂੰ ਕਦਾਚਿਤ ਭੀ ਉਹ ਅਨੰਦ ਪ੍ਰਾਪਤ ਨਹੀਂ ਹੋ ਸਕਦਾ, ਜਿਤਨਾ ਕਿ ਥੋੜ੍ਹੇ ਕਾਲ ਮਾਤ੍ਰ ਦੇ ਸਤਿਸੰਗ ਵਿਚੋਂ

ਮਨੁੱਖ ਨੂੰ ਸੁਖ, ਅਨੰਦ ਤੇ ਖੇੜਾ ਪ੍ਰਾਪਤ ਹੁੰਦਾ ਹੈ, ਇਸ ਲਈ ਮਨੁੱਖ ਨੂੰ ਇਨ੍ਹਾਂ ਪਦਾਰਥਾਂ ਲਈ ਪੱਚ ਪੱਚ ਕੇ ਮਰਨ ਨਾਲੋਂ ਕਿਤਨਾ ਚੰਗਾ ਹੋਵੇ ਕਿ ਇਹ ਸਤਿਸੰਗਤ ਵਿਚ ਹੀ ਜੀਵਨ ਗੁਜ਼ਾਰ ਕੇ ਸਦੀਵੀ ਅਨੰਦ ਪ੍ਰਾਪਤ ਕਰੇ, ਜਿਸਦਾ ਸਦਕਾ ਇਸਨੂੰ ਰੱਬੀ-ਦਰਬਾਰ ਵਿਚ ਭੀ ਆਦਰ ਸਤਿਕਾਰ ਪ੍ਰਾਪਤ ਹੋ ਸਕਦਾ ਹੈ।

ਪ੍ਰ: ਭਾਈ ਸਾਹਿਬ ਜੀਉ ! ਜਦੋਂ ਅਸੀਂ ਸਾਰੇ ਸੰਸਾਰ ਭਰ ਵਿਚ ਸੁਭਾਵਕ ਤੌਰ ਪਰ ਹੀ ਨਜ਼ਰ ਮਾਰਦੇ ਹਾਂ ਤਾਂ ਸਾਰੀ ਮਨੁੱਖਤਾ ਸਾਨੂੰ ਦੋ ਸ਼੍ਰੇਣੀਆਂ ਵਿਚ ਦਿੱਸ ਆਉਂਦੀ ਹੈ, ਇਕ ਤਾਂ ਉਹ ਸਤਿਸੰਗੀ ਗੁਰਮੁਖ ਲੋਕ ਹਨ ਜੋ ਆਪਣੇ ਸਾਰੇ ਹੀ ਜੀਵਨ ਨੂੰ ਗੁਰਮੁਖਾਂ ਦੀ ਇਕੱਤ੍ਰਤਾ ਵਿਚ ਹੀ ਗੁਜ਼ਾਰ ਜਾਂਦੇ ਹਨ, ਦੂਜੀ ਸ਼੍ਰੇਣੀ ਦੇ ਉਹ ਮਨੁੱਖ ਹਨ ਜੋ ਸਾਰੇ ਜੀਵਨ ਭਰ ਸਤਿ ਸੰਗਤ ਤੋਂ ਸੱਖਣੇ ਹੀ ਰਹਿ ਕੇ ਆਪਣਾ ਸਾਰਾ ਸਮਾਂ ਬਿਰਥਾ ਬਿਤਾ ਜਾਂਦੇ ਹਨ, ਪਰ ਆਪ ਜੀ ਇਨ੍ਹਾਂ ਦੋਵੇਂ ਸ਼੍ਰੇਣੀਆਂ ਦੇ ਲੋਕਾਂ ਵਿਚ ਦੱਸੋਗੇ ਕਿ ਕੀ ਅੰਤਰਾ ਅਨੁਭਵ ਕਰਦੇ ਹੋ, ਕਿਉਂਕਿ ਸਾਨੂੰ ਤਾਂ ਦੋਵੇਂ ਸ਼੍ਰੇਣੀਆਂ ਦੀਆਂ ਵਿਅਕਤੀਆਂ ਸਮਾਨ ਹੀ ਨਜ਼ਰ ਆਉਂਦੀਆਂ ਹਨ, ਇਸ ਸੰਬੰਧ ਵਿਚ ਗੁਰਮਤ ਦੀ ਕੀ ਰਾਇ ਹੈ, ਜਾਣਕਾਰੀ ਦਿਓ ?

ਉ: ਹੇ ਭਾਈਓ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਰੀ ਮਨੁੱਖਤਾ ਦੀ ਹੋਂਦ ਪੰਜਾਂ ਤੱਤਾਂ ਤੋਂ ਹੈ। ਪਰ ਹਾਂ, ਇਨ੍ਹਾਂ ਵਿਚ ਅੰਤ੍ਰੀਵ ਗੁਣਾਂ ਤੇ ਅਵਗੁਣਾਂ ਦਾ ਅੰਤਰਾ ਜ਼ਰੂਰ ਹੈ, ਜਿਨ੍ਹਾਂ ਵਿਚ ਅੰਤਰ-ਆਤਮੇ ਦੈਵੀ-ਗੁਣਾਂ ਦੀ ਪ੍ਰਧਾਨਤਾ ਹੈ, ਉਸਨੂੰ ਗੁਰਮੁਖ ਕਿਹਾ ਜਾਂਦਾ ਹੈ। ਜੋ ਅਵਗੁਣਾਂ ਦੀ ਪ੍ਰਧਾਨਤਾ ਵਾਲੇ ਹਨ, ਉਨ੍ਹਾਂ ਨੂੰ ਮਨਮੁਖ ਕਿਹਾ ਜਾਂਦਾ ਹੈ। ਗੁਰਮੁਖ ਜਿਥੇ ਆਪਣਾ ਜਨਮ ਸਫਲਾ ਕੇ ਜਾਂਦੇ ਹਨ, ਉਥੇ ਉਨ੍ਹਾਂ ਦੇ ਪਵਿੱਤ੍ਰ ਜੀਵਨ ਤੋਂ ਹੋਰ ਭੀ ਕਈਆਂ ਦੇ ਜੀਵਨ ਸਫਲ ਹੋ ਜਾਇਆ ਕਰਦੇ ਹਨ, ਮਨਮੁਖਾਂ ਦੀ ਦਸ਼ਾ ਅਜਿਹੀ ਹੋਇਆ ਕਰਦੀ ਹੈ, ਜਿਵੇਂ ਕਿ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਮਨਮੁਖਿ ਆਵੈ ਮਨਮੁਖਿ ਜਾਵੈ ॥
ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥
ਜਿਤਨੇ ਨਰਕ ਸੇ ਮਨਮੁਖਿ ਭੋਗੈ
ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥

*(ਮਾਰੂ ਸੋਲਹੇ ਮ : ੫, ਪੰਨਾ ੧੦੭੩)*

ਇਸ ਤਰ੍ਹਾਂ ਦੇ ਭਾਵ ਨੂੰ ਪ੍ਰਗਟਾਉਣ ਵਾਲੇ ਬਾਣੀ ਵਿੱਚੋਂ ਸਾਨੂੰ ਹੋਰ ਭੀ ਅਨੇਕਾਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਗੁਰਮੁਖਾਂ ਅਤੇ ਮਨਮੁਖਾਂ ਦੇ ਜੀਵਨਾਂ ਦੀ ਜਾਣਕਾਰੀ ਮਿਲਦੀ ਹੈ ਕਿ ਇਨ੍ਹਾਂ ਦੇ ਜੀਵਨਾਂ ਵਿਚ ਕੀ ਅੰਤਰ ਹੈ, ਮੈਂ ਇਸ ਭਾਵ ਨੂੰ ਹੇਠ ਲਿਖੀਆਂ ਚੰਦ ਪੰਗਤੀਆਂ ਵਿਚ ਉਦਾਹਰਣਾਂ ਦੇ ਰੂਪ ਵਿਚ ਅੰਕਤ ਕੀਤਾ ਹੈ :

**ਅਜਯਾ ਅਧੀਨਤਾ ਤੇ ਪਰਮ ਪਵਿਤ੍ਰ ਭਈ,**
**ਗਰਬ ਕੈ ਸਿੰਘ ਦੇਹ ਮਹਾਂ ਅਪਵਿਤ੍ਰ ਹੈ ॥**

***ਅਰਥ :***

(ਪਹਿਲਾ ਉਦਾਹਰਣ ਬੱਕਰੀ ਤੇ ਸ਼ੇਰ ਦਾ ਦਰਸਾ ਰਹੇ ਹਨ ਕਿ) "ਅਜਯਾ ਅਧੀਨਤਾ ਤੇ ਪਰਮ ਪਵਿਤ੍ਰ ਭਈ"—(ਜਿਵੇਂ) ਬੱਕਰੀ ਨੇ ਅਧੀਨਗੀ (ਗ਼ਰੀਬੀ) ਧਾਰਨ ਤੋਂ (ਆਪਣੇ ਆਪ ਨੂੰ) ਪਵਿੱਤ੍ਰ ਬਣਾ ਲਿਆ ਹੈ।

(ਪ੍ਰੰਤੂ) "ਗਰਬ ਕੈ ਸਿੰਘ ਦੇਹ ਮਹਾਂ ਅਪਵਿੱਤ੍ਰ ਹੈ"—ਹੰਕਾਰ ਕਰਕੇ ਸ਼ੇਰ ਦਾ ਸਰੀਰ ਮਹਾਂ ਗੰਦਾ ਰਹਿੰਦਾ ਹੈ, ਭਾਵ ਬੱਕਰੀ ਦਾ ਮਾਸ, ਖਲ ਆਦਿ ਲਗਪਗ ਸਭ ਹੀ ਉਪਕਾਰ ਵਿਚ ਲੱਗਦੇ ਹਨ, ਪਰ ਸ਼ੇਰ ਦਾ ਮਾਸ ਅਖਾਜ ਤੇ ਵਿਕਾਰ ਕਰਦਾ ਹੈ।

**ਮੋਨ ਬ੍ਰਤ ਗਹੈ ਜੈਸੇ ਊਖ ਮੈ ਪਯੂਖ ਰਸ,**
**ਬਾਂਸ ਬਕ ਬਾਨੀ ਕੈ ਸੁਗੰਧਤਾ ਨਾ ਸਿਤ੍ਰ ਹੈ ॥**

***ਅਰਥ :***

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ) 'ਮੋਨ ਬ੍ਰਤ ਗਹੈ ਜੈਸੇ ਊਖ ਮੈ ਪਯੂਖ ਰਸ' (ਜਿਸ ਤਰ੍ਹਾਂ ਸਿਰ ਤਲਵਾਯਾਂ ਹੋ) ਚੁੱਪ ਸਾਧਿਆਂ ਜਿਸ ਤਰ੍ਹਾਂ ਗੰਨੇ ਦੇ ਵਿਚ ਅੰਮ੍ਰਿਤ ਰਸ (ਮਿੱਠੀ ਰਹੁ) ਪ੍ਰਗਟ ਹੋਇਆ ਕਰਦੀ ਹੈ। (ਪ੍ਰੰਤੂ) 'ਬਾਂਸ ਬਕ ਬਾਨੀ ਕੈ ਸੁਗੰਧਤਾ ਨਾ ਸਿਤ੍ਰ ਹੈ'—ਬਾਂਸ ਦੇ ਬਕਵਾਦ (ਸਰਰ ਸਰਰ ਕਰਦੇ ਰਹਿਣ ਦੀ ਵਾਦੀ) ਕੈ (ਕਾਰਣ—ਕਰਕੇ) ਨਾ ਇਸ ਵਿਚ ਸੁਗੰਧਤਾ ਦਾ ਪ੍ਰਵੇਸ਼ ਹੋ ਸਕਦਾ ਹੈ, ਅਰੁ ਨਾ ਹੀ ਸਿਤ੍ਰ (ਸੀਤਲਤਾ ਦਾ ਹੀ)।

**ਮੂਲ ਹੁਇ ਮਜੀਠ ਰੰਗ ਸੰਗਮ ਸੰਘਾਤੀ ਭਏ,**
**ਫੂਲ ਹੁਇ ਕਸੁੰਭ ਰੰਗ ਚੰਚਲ ਚਰਿਤ੍ਰ ਹੈ ॥**

***ਅਰਥ :***

(ਇਸੇ ਤਰ੍ਹਾਂ ਅਸੀਂ ਵੇਖਦੇ ਹਾਂ ਕਿ) "ਮੂਲ ਹੁਇ ਮਜੀਠ ਰੰਗ ਸੰਗਮ ਸੰਘਾਤੀ ਭਏ'—ਮਜੀਠ ਆਪਣੇ ਆਪ ਨੂੰ (ਧਰਤੀ ਦੇ ਅੰਦਰ) ਜੜ੍ਹ ਦੇ ਰੂਪ ਵਿਚ ਦਬਾ ਕੇ ਰੱਖਦੀ

ਹੈ (ਜਿਸ ਕਰਕੇ) ਉਸ ਵਿਚ ਰੰਗ ਪ੍ਰਗਟ ਹੋ ਆਉਂਦਾ ਹੈ, ਤੇ ਜੋ ਭੀ ਕੋਈ (ਕੱਪੜਾ ਲੀੜਾ) ਇਸ ਦਾ ਸਾਥੀ ਹੋਵੇ, ਭਾਵ ਇਸਦੀ ਸੰਗਤ ਨੂੰ ਪਾਵੇ (ਉਸ ਵਿਚ ਭੀ ਉਹ ਰੰਗ ਹੋ ਆਉਂਦਾ ਹੈ)। ਪ੍ਰੰਤੂ "ਫੂਲ ਹੁਇ ਕਸੁੰਭ ਰੰਗ ਚੰਚਲ ਚਰਿਤ੍ਰ ਹੈ"—ਕਸੁੰਭੇ ਦਾ ਫੁੱਲ ਬੂਟੇ ਦੇ ਉਪਰ ਆਪਣੇ ਆਪ ਨੂੰ ਚਾੜ੍ਹ ਕੇ ਦਿਖਾਉਂਦਾ ਹੈ, ਇਸ ਵਾਸਤੇ ਉਸਦਾ ਰੰਗ ਚੰਚਲ ਚਰਿਤ੍ਰ (ਨਾਸ਼ਵੰਤ ਚੇਸ਼ਟਾ) ਵਾਲਾ ਹੁੰਦਾ ਹੈ।

**ਤੈਸੇ ਹੀ ਅਸਾਧ ਸਾਧ ਦਾਦਰ ਅਉ ਮੀਨ ਗਤਿ,**
**ਗੁਪਤ ਪ੍ਰਗਟ ਮੋਹ ਦ੍ਰੋਹ ਕੈ ਬਚਿਤ੍ਰ ਹੈ ॥੧੩੨॥**

***ਅਰਥ :***

(ਵਾ ਦ੍ਰਿਸ਼ਟਾਂਤ ਵਿਚ ਕਹਿੰਦੇ ਹਨ ਕਿ) "ਤੈਸੇ ਹੀ ਅਸਾਧ ਸਾਧ ਦਾਦਰ ਅਉ ਮੀਨ ਗਤਿ"—ਤਿਸੀ ਪ੍ਰਕਾਰ, ਅਸਿੱਖ (ਸਤਿਸੰਗਤ ਤੋਂ ਸਖਣਾ) ਤੇ ਸਾਧੂ (ਸਿੱਖਾਂ-ਸਤਿਸੰਗੀਆਂ) ਦੀ ਦਾਦਰ (ਡੱਡੂਆਂ) ਤੇ ਮੀਨ (ਮੱਛੀਆਂ) ਵਾਲੀ ਗਤਿ ਦਸ਼ਾ ਸਮਝੋ। ਅਰਥਾਤ—'ਗੁਪਤ ਪ੍ਰਗਟ ਮੋਹ ਦ੍ਰੋਹ ਕੈ ਬਚਿਤ੍ਰ ਹੈ'—ਜਿਸ ਤਰ੍ਹਾਂ ਡੱਡੂ ਗੁਪਤ ਪ੍ਰਗਟ ਦ੍ਰੋਹ (ਧ੍ਰੋਹ-ਛਲ-ਕਪਟ) ਵਰਤਦਾ ਹੈ ਤੇ ਮੱਛੀ ਗੁਪਤ ਪ੍ਰਗਟ ਮੋਹ (ਜਲ ਦੇ ਪਿਆਰ ਨੂੰ ਵਰਤ ਕੇ ਆਪਣੇ ਆਪ ਨੂੰ ਉਸ ਤੋਂ ਬਚਿਤ੍ਰ ਵੱਖਰੀ ਤਰ੍ਹਾਂ ਦੀ ਪ੍ਰਗਟ ਕਰਦੀ ਹੈ। ਇਸੇ ਤਰ੍ਹਾਂ ਹੀ ਸਾਧ—ਸ੍ਰੇਸ਼ਟ (ਸਤਿਸੰਗੀ ਗੁਰਮੁਖ) ਅੰਦਰੋਂ ਬਾਹਰੋਂ ਇਕੋ ਜਿਹੇ ਪ੍ਰੇਮ ਨੂੰ ਧਾਰਨ ਕਰਨ ਵਾਲੇ ਹੁੰਦੇ ਹਨ ਤੇ ਅਸਾਧ (ਖੋਟੇ ਮਨੁੱਖ) ਅੰਦਰੋਂ ਬਾਹਰੋਂ ਖੋਟ ਹੀ ਖੋਟ ਕਮਾਉਂਦੇ ਹਨ।

ਇਸੇ ਤਰ੍ਹਾਂ ਅਸਾਧ ਤੇ ਸਾਧ ਹੈ, ਗੁਪਤ ਰਹਿਣ ਵਾਲੇ ਸਾਧ ਦੇ ਕਰਮ ਬੜੇ ਬਚਿੱਤ੍ਰ ਹਨ, ਪਰ ਪ੍ਰਗਟ ਹੋ ਕੇ ਰਹਿਣ ਵਾਲੇ ਅਸਾਧ ਦਾ ਮੋਹ ਭੀ ਧ੍ਰੋਹ ਕਰਨ ਵਾਲਾ ਹੈ।੧੩੨।

***ਭਾਵਾਰਥ :*** ਬੱਕਰੀ, ਕਮਾਦ, ਮਜੀਠ ਤੇ ਮੱਛੀ ਇਹ ਆਪਾ ਜ਼ਾਹਰ ਨਹੀਂ ਕਰਦੇ, ਨੇਕੀ ਦੇ ਕੰਮਾਂ ਲਈ ਆਪਾ ਵਾਰ ਦੇਂਦੇ ਹਨ, ਨੇਕੀ ਦੇ ਕੰਮਾਂ ਨੂੰ ਕਸੁੰਭਾ ਤੇ ਡੱਡੂ, ਹਮੇਸ਼ਾਂ ਹੀ ਆਪਣਾ ਆਪ ਜ਼ਾਹਰ ਕਰਦੇ ਹਨ, ਇਹ ਅਣਸੁਣਿਆਂ ਨੂੰ ਭੀ ਆਪਾ ਸੁਣਾਉਂਦੇ ਹਨ, ਇਸ ਕਰਕੇ ਇਨ੍ਹਾਂ ਦਾ ਜੋ ਭੀ ਵਰਤਾਉ ਹੈ, ਉਹ ਦਗੇ ਫ਼ਰੇਬ ਵਾਲਾ ਹੈ, ਇਨ੍ਹਾਂ ਵਾਂਗੂੰ ਹੀ ਮਨਮੁਖ ਹੈ।

ਉਪਰਲੇ ਦ੍ਰਿਸ਼ਟਾਂਤਾਂ ਦੁਆਰਾ ਨਿਰੂਪਨ ਕੀਤੇ, ਬੱਕਰੀ, ਊਖ, ਮਜੀਠ, ਤਥਾ ਮੱਛੀ ਕਸ਼ਟ ਪਾ ਕੇ ਜਿਵੇਂ ਨੇਕੀ ਪਾਲਣ ਵਾਲੇ ਬਣਦੇ ਹਨ, ਅਤੇ ਸ਼ੇਰ, ਬਾਂਸ, ਕਸੁੰਭਾ ਅਤੇ ਡੱਡੂ ਸਦਾ ਕਪਟ ਤੇ ਹੰਕਾਰ ਕਰਕੇ ਵਿਕਾਰ ਹੀ ਕਰਦੇ ਹਨ, ਇਸੀ ਤਰ੍ਹਾਂ ਸੰਸਾਰੀਆਂ ਅਤੇ ਨਿਰੰਕਾਰੀਆਂ ਦਾ ਵਰਤਾਰਾ ਜਾਣ ਕੇ ਹਰ ਮੁਨੱਖ ਮਾਤ੍ਰ ਨੂੰ ਸਤਿਸੰਗ ਵਿਚ ਸ਼ਾਮਲ ਹੋ ਕੇ ਗੁਰਮੁਖ ਹੀ ਬਣਨ ਦਾ ਉਪਰਾਲਾ ਕਰਦੇ ਰਹਿਣਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਓ ! ਪਿਛੇ ਆਪ ਜੀ ਨੇ ਸਾਧੂਆਂ ਤੇ ਅਸਾਧੂਆਂ ਦੇ ਜੀਵਨਾਂ ਬਾਰੇ ਕੁਝ ਵੀਚਾਰ ਪ੍ਰਗਟਾਏ ਹਨ। ਇਹ ਠੀਕ ਹੈ ਕਿ ਇਨ੍ਹਾਂ ਦੋਵੇਂ ਵਿਅਕਤੀਆਂ ਦੀ ਬੈਰੂਨੀ ਕ੍ਰਿਆ ਵੇਖਣ ਵਿਚ ਭਾਵੇਂ ਸਮਾਨ ਹੀ ਦਿੱਸਦੀ ਹੈ, ਪਰ ਇਹ ਭੀ ਦੱਸੋ ਕਿ ਇਨ੍ਹਾਂ ਦੀ ਮਾਨਸਕ ਕ੍ਰਿਆ ਵਿਚ ਕੀ ਅੰਤਰਾ ਹੈ, ਇਹ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜਦੋਂ ਅਸੀਂ ਤੁਹਾਡੇ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦੇ ਹਾਂ ਤਾਂ ਸਾਨੂੰ ਸਾਧੂ ਤੇ ਅਸਾਧੂਆਂ ਦੀ ਜੀਵਨ-ਸ਼ੈਲੀ ਵਿਚ ਬਹੁਤ ਅੰਤਰਾ ਦਿੱਸ ਆਵੇਗਾ, ਕਿਉਂਕਿ ਸਾਧੂਆਂ ਦੀ ਮਾਨਸਕ ਉਡਾਣ ਅਸਾਧੂਆਂ ਨਾਲੋਂ ਬਹੁਤ ਉਚੇਰੀ ਹੋਇਆ ਕਰਦੀ ਹੈ, ਬਾਹਰੋਂ ਵੇਖਣ ਵਿਚ ਭਾਵੇਂ ਸਾਨੂੰ ਸਮਾਨ ਹੀ ਦਿੱਸਦੇ ਹੋਣ, ਪਰ ਅੰਤਰ-ਆਤਮੇ ਦੀ ਕਰਨੀ ਵਿਚ ਬਹੁਤ ਅੰਤਰਾ ਹੋਇਆ ਕਰਦਾ ਹੈ, ਜਿਵੇਂ ਕਿ ਅਸੀਂ ਦੂਰੋਂ ਪਏ ਸੋਨੇ ਤੇ ਪਿੱਤਲ ਨੂੰ ਤੱਕੀਏ ਤਾਂ ਇਨ੍ਹਾਂ ਦਾ ਪੀਲਾ ਰੰਗ ਸਮਾਨ ਹੀ ਨਜ਼ਰ ਆਵੇਗਾ, ਪਰ ਪਾਰਖੂ ਦੀ ਨਜ਼ਰ ਦੱਸਦੀ ਹੈ ਕਿ ਸੋਨਾ ਕੌਣ ਤੇ ਪਿੱਤਲ ਕਿਹੜਾ ਹੈ। ਇਸੇ ਤਰ੍ਹਾਂ ਕਾਂ ਤੇ ਕੋਇਲ ਨੂੰ ਦੂਰੋਂ ਵੇਖੀਏ ਤਾਂ ਇਨ੍ਹਾਂ ਦਾ ਕਾਲਾ ਰੰਗ ਸਮਾਨ ਹੀ ਹੋਇਆ ਕਰਦਾ ਹੈ, ਪਰ ਇਨ੍ਹਾਂ ਦੀ ਮਿੱਠੀ ਤੇ ਕੁਰੱਖਤ ਅਵਾਜ਼ ਤੋਂ ਹੀ ਕੋਇਲ ਤੇ ਕਾਂ ਦੀ ਜਾਣਕਾਰੀ ਹੁੰਦੀ ਹੈ, ਇਸੇ ਹੀ ਤਰ੍ਹਾਂ :

ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ,
ਕਰਨੀ ਕਰਤੂਤ ਲਗਿ ਲਛਨ ਕੈ ਲਾਖੀਐ॥

*(ਭਾਈ ਗੁਰਦਾਸ ਜੀ, ੫੯੬/੪)*

ਭਾਵ ਹੈ ਕਿ ਕਿਸੇ ਸਾਧ ਅਸਾਧ ਦੇ ਨੇੜੇ ਹੋ ਕੇ ਹੀ ਉਸ ਦਾ ਸਹੀ ਬੋਧ ਹੋਇਆ ਕਰਦਾ ਹੈ ਕਿ ਗੁਰਮਤ ਅਨੁਸਾਰ ਸਾਧੂ ਕੌਣ ਹੈ, ਸਹੀ ਸਾਧੂ ਉਸੇ ਨੂੰ ਹੀ ਮੰਨਿਆ ਜਾਵੇਗਾ ਜਿਸਦੀ ਮਾਨਸਕ ਉਡਾਣ ਸੰਸਾਰ ਦੀਆਂ ਵਾਸ਼ਨਾਵਾਂ ਤੋਂ ਉਚੇਰੀ ਹੋ, ਸਾਰਿਆਂ ਵਿਚ ਉਸੇ ਪਰੀਪੂਰਨ ਪ੍ਰਮੇਸ਼ਰ ਦੀ ਜੋਤ ਨੂੰ ਵਿਆਪਕ ਅਨੁਭਵ ਕਰਦੀ ਹੈ, ਕਿਉਂਕਿ ਉਨ੍ਹਾਂ ਨੂੰ ਬਾਣੀ ਰਾਹੀਂ ਇਹ ਬੋਧ ਮਿਲ ਚੁੱਕਾ ਹੈ ਕਿ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ॥

*(ਆਸਾ ਬਾਣੀ ਨਾਮਦੇਉ ਜੀ ਕੀ, ਪੰਨਾ ੪੮੫)*

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥
ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥ *(ਪੰਨਾ ੯੮੮)*

ਇਸ ਤਰ੍ਹਾਂ ਦੀ ਧਾਰਨਾ ਵਾਲੇ ਸਾਧੂਆਂ ਦਾ ਬਾਣੀ ਵਿਚ ਹੋਰ ਭੀ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ।

ਸੋ, ਮੈਂ ਭੀ ਭਲੇ ਬੁਰੇ ਕਰਮ ਦੀ ਜੋ ਵੀਚਾਰ ਕਰਨ ਵਾਲੇ ਸਾਧੂ ਲੋਕ ਹਨ, ਉਨ੍ਹਾਂ ਦੀ ਰਹਿਤ ਬਹਿਤ ਨੂੰ ਇਨ੍ਹਾਂ ਅਗਲੀਆਂ ਚੰਦ ਪੰਗਤੀਆਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਧਿਆਨ ਪੂਰਨ ਬ੍ਰਹਮ ਗਿਆਨ,
ਪੂਰਨ ਭਗਤਿ ਸਤਿਗੁਰ ਉਪਦੇਸ ਹੈ॥**

*ਅਰਥ :*

(ਪੂਰਨ ਭਗਤ ਦੀ ਪਛਾਣ ਦਰਸਾ ਰਹੇ ਹਨ ਕਿ) "ਪੂਰਨ ਬ੍ਰਹਮ ਧਿਆਨ ਪੂਰਨ ਬ੍ਰਹਮ ਗਿਆਨ ਪੂਰਨ ਭਗਤਿ ਸਤਿਗੁਰ ਉਪਦੇਸ ਹੈ"—ਜਿਨ੍ਹਾਂ ਨੇ ਅਸਾਧੂ ਪੁਣਾ ਤਿਆਗ ਕੇ ਸੁਧਤਾ ਨੂੰ ਗ੍ਰਹਿਣ ਕਰਨ ਲਈ ਗੁਰਮੁਖਤਾਈ ਧਾਰਨ ਕਰ ਲਈ ਹੈ, ਉਹ ਸਤਿਗੁਰਾਂ ਦੇ ਦਿੱਤੇ ਹੋਏ ਉਪਦੇਸ਼ ਵਿਚ "ਪੂਰਨ ਭਗਤਿ"—(ਪੂਰਨ ਸ਼ਰਧਾ ਨੂੰ ਉਤਪੰਨ ਕਰਕੇ, ਉਸੇ ਅਨੁਸਾਰ ਮਾਨੋਂ ਸਹੀ ਰੂਪ ਵਿਚ ਭਜਨ ਕਰਦੇ ਹਨ), ਅਰੁ ਇਸੇ ਪੂਰਨ ਭਗਤੀ ਨੂੰ ਪਾਲਣ ਕਰਦਿਆਂ ਪੂਰਨ ਬ੍ਰਹਮ ਦਾ ਗਿਆਨ ਉਨ੍ਹਾਂ ਨੂੰ ਪ੍ਰਾਪਤ ਹੋ ਆਉਂਦਾ ਹੈ, ਅਤੇ ਉਸੇ ਗਿਆਨ ਦੇ ਅਨੁਸਾਰ ਹੀ (ਉਹ ਹਰਦਮ) ਪੂਰਨ ਬ੍ਰਹਮ ਦਾ ਧਿਆਨ ਧਾਰੇ ਰਹਿੰਦੇ ਹਨ।

**ਜੈਸੇ ਜਲੁ ਆਪਾ ਖੋਇ ਬਰਨ ਬਰਨ ਮਿਲੈ,
ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ॥**

*ਅਰਥ :*

(ਉਸਨੂੰ ਪ੍ਰਾਪਤੀ ਕੀ ਹੁੰਦੀ ਹੈ ?) ਉਹ ਜਿਸ ਤਰ੍ਹਾਂ ਜਲ ਆਪਾ ਗੁਆ ਕੇ "ਬਰਨ ਬਰਨ ਮਿਲੈ"—ਰੰਗ ਰੰਗ (ਹਰ ਇਕ ਰੰਗ) ਵਿਚ ਹੀ ਮਿਲ ਕੇ (ਅਭੇਦ ਹੋ) ਜਾਂਦਾ ਹੈ, "ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ"—ਇਸੀ ਪ੍ਰਕਾਰ ਜਿਸਨੂੰ ਉਪ੍ਰੋਕਤ ਕਰਮ ਨਾਲ ਬ੍ਰਹਮ ਦਾ ਵਿਵੇਕ ਹੋ ਚੁੱਕਾ ਹੈ, ਉਹ ਹਮੇਸ਼ਾਂ ਅਭਿਆਸ ਕਰਦਿਆਂ ਕਰਦਿਆਂ ਹਉਮੈਂ ਤਿਆਗ ਕੇ ਪਰਮਾਤਮਾ ਵਿਚ ਲੀਨ ਹੋ ਜਾਇਆ ਕਰਦਾ ਹੈ।

**ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤੁ,
ਚੰਦਨ ਬਨਾਸਪਤੀ ਬਾਸਨਾ ਆਵੇਸ ਹੈ॥**

*ਅਰਥ :*

(ਇਸੇ ਹੀ ਤਰ੍ਹਾਂ) 'ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤੁ'—ਜਿਸ ਤਰ੍ਹਾਂ ਪਾਰਸ ਨੂੰ ਸਪਰਸ਼ ਕਰਕੇ ਅਨੇਕਾਂ (ਤਾਂਬਾ ਆਦਿਕ) ਧਾਤੂਆਂ ਇਕ ਸੁਰਨ ਹੋ ਜਾਂਦੀਆਂ ਹਨ, ਤਥਾ—ਚੰਦਨ ਬਨਾਸਪਤੀ ਬਾਸਨਾ ਆਵੇਸ ਹੈ'—ਸਭ ਪ੍ਰਕਾਰ ਦੀ—ਬਨਾਸਪਤੀ ਚੰਦਨ ਦੀ ਬਾਸਨਾ ਆਪਣੇ ਵਿਚ 'ਆਵੇਸ' ਲੀਨ (ਜਜ਼ਬ) ਕਰਕੇ ਇਕ ਚੰਦਨ ਹੀ ਬਣ ਜਾਇਆ ਕਰਦੀ ਹੈ।

**ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤਿ ਪੋਤਿ,
ਭਾਵਨੀ ਭਗਤਿ ਭਾਇ
ਆਦਿ ਕਉ ਅਦੇਸ ਹੈ॥੧੩੩॥**

*ਅਰਥ :*

(ਤੈਸੇ ਹੀ ਗੁਰਮੁਖ ਬਿਬੇਕੀ) "ਭਾਵਨੀ ਭਗਤਿ ਭਾਇ ਆਦਿ ਕਉ ਅਦੇਸ ਹੈ"—ਸ਼ਰਧਾ (ਭੌਣੀ) ਅਰੁ ਭਗਤੀ ਭਾਵ ਨੂੰ (ਹਿਰਦੇ ਵਿਚ) ਧਾਰਨ ਕਰਕੇ ਆਦਿ ਪੁਰਖ ਨੂੰ ਅਦੇਸ (ਬੰਦਨਾਂ—ਬੰਦਗੀ) ਕਰਦਿਆਂ। "ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤਿ ਪੋਤਿ ਹੈ"—ਸੰਪੂਰਨ ਸਰੀਰਾਂ ਤਥਾ ਸਰਬਤ ਹਿਰਦਿਆਂ ਵਿਚ ਪੂਰਨ ਬ੍ਰਹਮ ਪਰਮਾਤਮਾ ਦੀ ਜੋਤਿ (ਪ੍ਰਕਾਸ਼) ਨੂੰ ਓਤਿ ਪੋਤਿ (ਤਾਣੇ ਪੇਟੇ ਤਾਰ ਵਤ ਅੰਦਰ ਬਾਹਰ) ਰਮਿਆ ਹੋਇਆ (ਜਿਉਂ ਕਾ ਤਿਉਂ) ਅਨਭਉ ਕਰਿਆ ਕਰਦਾ ਹੈ।੧੩੩।

***ਭਾਵਾਰਥ :*** ਸਾਰੇ ਜੀਵਾਂ ਦੇ ਘਟ ਘਟ ਹਿਰਦੇ ਵਿਚ ਜਿਸ ਪੂਰਨ ਬ੍ਰਹਮ ਦੀ ਜੋਤ ਪ੍ਰਕਾਸ਼ ਕਰ ਰਹੀ ਹੈ ਅਤੇ ਤਾਣੇ ਪੇਟੇ ਦੇ ਇਕੋ ਸੂਤ੍ਰ ਵਾਂਗੂੰ ਜੋ ਇਕੋ ਬ੍ਰਹਮ ਹੀ ਸਾਰੇ ਰੂਪ ਹੋ ਰਿਹਾ ਹੈ, ਉਸ ਆਦਿ ਪੁਰਖ ਨੂੰ ਮੈਂ ਸ਼ਿਰਧਾ ਭਗਤੀ ਤੇ ਪ੍ਰੇਮ ਨਾਲ ਨਮਸਕਾਰ ਕਰਦਾ ਹਾਂ।

ਪ੍ਰ: ਭਾਈ ਸਾਹਿਬ ਜੀਉ! ਇਹ ਵੇਖਣ ਵਿਚ ਆਮ ਹੀ ਆਉਂਦਾ ਹੈ ਕਿ ਜਿਤਨੇ ਭੀ ਲੋਕ ਸਾਧ ਸੰਗਤ ਵਿਚ ਆਉਂਦੇ ਹਨ, ਉਨ੍ਹਾਂ ਸਾਰਿਆਂ ਨੂੰ ਸੰਗਤ ਦਾ ਰੰਗ ਨਹੀਂ ਚੜ੍ਹਦਾ ਭਾਵ ਉਨ੍ਹਾਂ ਦੀ ਜੀਵਨ-ਸ਼ੈਲੀ ਵਿਚ

ਕੁਝ ਭੀ ਬਦਲ ਨਹੀਂ ਆਉਂਦੀ, ਉਹ ਜਿਵੇਂ ਪਹਿਲੋਂ ਕੂੜ, ਕਪਟ, ਛਲ, ਫ਼ਰੇਬ ਵਿਚ ਖਚਤ ਸਨ, ਉਹ ਅੱਜ ਸੰਗਤ ਵਿਚ ਆਉਂਦਿਆਂ ਭੀ ਆਪਣੇ ਉਸੇ ਆਦੀ ਸੁਭਾਉ ਵਿਚ ਵਰਤਦੇ ਹਨ, ਹਾਲਾਂਕਿ ਉਨ੍ਹਾਂ ਨੇ ਆਪਣੇ ਜੀਵਨ ਦਾ ਬਹੁਤ ਸਾਰਾ ਹਿੱਸਾ ਸੰਗਤ ਕਰਦਿਆਂ ਹੀ ਗੁਜ਼ਾਰ ਦਿੱਤਾ ਹੈ। ਕਿਉਂ ਜੀ ! ਦੱਸੋਗੇ ਕਿ ਇਸਦਾ ਸਹੀ ਕਾਰਨ ਕੀ ਹੈ ?

**ਉ:** ਹੇ ਭਾਈਓ ! ਜੇ ਅਸੀਂ ਇਸ ਪੱਖ ਨੂੰ ਦੂਰ-ਦਰਸ਼ੀ ਨਜ਼ਰਾਂ ਦੁਆਰੇ ਤੱਕੀਏ ਤਾਂ ਇਉਂ ਹੀ ਦਿੱਸ ਆਵੇਗਾ ਕਿ ਉਹ ਲੋਕ ਆਪਣੇ ਆਪ ਨੂੰ ਬਦਲਣ ਲਈ ਨਹੀਂ ਆਉਂਦੇ ਸਗੋਂ ਲੌਕਿਕ ਰੀਤੀ, ਜਾਂ ਲੋਕ-ਲਾਜ ਦੀ ਪਾਲਣਾ ਕਰਨ ਹਿਤ ਹੀ ਆਉਂਦੇ ਹਨ, ਕਿ ਲੋਕ ਮੈਨੂੰ ਇਹ ਨ ਕਹਿਣ ਕਿ ਇਹ ਕਦੀ ਸਾਧ ਸੰਗਤ ਵਿਚ ਹੀ ਨਹੀਂ ਆਉਂਦਾ। ਇਸ ਭਾਵ ਦੀ ਪੂਰਤੀ ਲਈ ਭਾਵੇਂ ਕੋਈ ਸਾਰੀ ਜ਼ਿੰਦਗੀ ਭਰ ਹੀ ਸੰਗਤ ਵਿਚ ਆਉਂਦਾ ਰਵੇ ਉਸਦੇ ਜੀਵਨ ਵਿਚ ਕੋਈ ਭੀ ਬਦਲ ਨਹੀਂ ਆਵੇਗੀ ਉਸਨੂੰ ਤਾਂ ਕਬੀਰ ਜੀ ਨੇ ਬਾਂਸ ਦੀ ਤੁਲਨਾ ਦਿੱਤੀ ਹੈ ਜੋ ਕਿ ਚੰਦਨ ਦੀਆਂ ਜੜ੍ਹਾਂ ਵਿਚ ਹੀ ਸਦਾ ਵੱਸਦਾ ਹੈ, ਕਬੀਰ ਜੀ ਕਹਿੰਦੇ ਹਨ ਕਿ:

ਕਬੀਰ ਚੰਦਨ ਕਾ ਬਿਰਵਾ ਭਲਾ
ਬੇੜ੍ਹਿਓ ਢਾਕ ਪਲਾਸ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥੧੧॥

*(ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੬੫)*

ਭਾਵ, ਚੰਦਨ ਦਾ ਛੋਟਾ ਜਿਹਾ ਬੂਟਾ ਤਾਂ ਬਹੁਤ ਹੀ ਚੰਗਾ ਹੈ, ਜਿਸਦੇ ਉਦਾਲੇ ਢੱਕ ਤੇ ਪਲਾਹ ਦੇ ਬ੍ਰਿਛ ਖਲੋਤੇ ਹਨ, ਪਰ ਉਹ ਸਾਰੇ ਦੇ ਸਾਰੇ ਬ੍ਰਿਛ ਚੰਦਨ ਦਾ ਰੂਪ ਹੀ ਹੋ ਜਾਂਦੇ ਹਨ, ਜੋ ਇਸ ਚੰਦਨ ਦੇ ਇਰਦ ਗਿਰਦ ਵੱਸਣ ਵਾਲੇ ਹਨ।

ਪਰ ਦੂਜਾ ਬਾਂਸ ਭੀ ਚੰਦਨ ਦੀਆਂ ਜੜ੍ਹਾਂ ਵਿਚ ਹੀ ਸਦਾ ਵੱਸਦਾ ਹੈ, ਉਸ ਵਿਚ ਚੰਦਨ ਦੀ ਸੁਗੰਧੀ ਨਹੀਂ ਵੱਸਦੀ, ਕਿਉਂਕਿ ਉਹ ਆਪਣੇ ਵੱਡਾ ਹੋਣ ਦੇ ਹੰਕਾਰ ਵਿਚ ਹੀ ਡੁੱਬ ਮਰਦਾ ਹੈ। ਇਸ ਭਾਵ ਨੂੰ ਭੀ ਕਬੀਰ ਜੀ ਨੇ ਅੰਕਿਤ ਕੀਤਾ ਹੈ, ਜਿਵੇਂ ਕਿ:

ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥

*(ਪੰਨਾ ੧੩੬੫)*

ਭਾਵ ਹੈ, ਸਦੀਵੀ-ਕਾਲ ਸੰਗਤ ਕਰਨ ਵਾਲੇ ਉਸੇ ਮਨੁੱਖ ਦੇ ਜੀਵਨ ਵਿਚ ਬਦਲ ਆਉਂਦੀ ਹੈ ਜੋ ਸੰਗਤ ਵਿਚ ਮਿਲ ਰਹੇ ਉਪਦੇਸ਼ ਨੂੰ ਧਾਰਨ ਕਰਨ ਦਾ ਉੱਦਮ ਕਰਦਾ ਹੈ, ਜੋ ਧਾਰਨਾ ਤੋਂ ਸੱਖਣਾ ਹੈ, ਉਹ ਬਾਂਸ ਦੀ ਤਰ੍ਹਾਂ ਸੱਖਣਾ ਹੀ ਰਹਿ ਜਾਂਦਾ ਹੈ।

ਸੋ, ਮੈਂ ਭੀ ਉਪ੍ਰੋਕਤ ਗੁਰਬਾਣੀ ਦੇ ਭਾਵਾਂ ਨੂੰ ਮੁੱਖ ਰੱਖ ਕੇ ਅਗਲੀਆਂ ਚੰਦ ਪੰਗਤੀਆਂ ਉੱਕਰੀਆਂ ਹਨ ਕਿ ਚੰਚਲ ਹਿਰਦਿਆਂ ਦੇ ਵਿਚ ਗੁਰੂ ਦਾ ਸੱਚਾ ਤੇ ਸੁੱਚਾ ਅਗੰਮੀ ਉਪਦੇਸ਼ ਨਹੀਂ ਠਹਿਰਿਆ ਕਰਦਾ, ਇਹ ਤਾਂ ਭਾਵਨਾ ਪੂਰਤ ਮਨਾਂ ਵਿਚ ਹੀ ਟਿਕ ਸਕਦਾ ਹੈ:

**ਜੈਸੇ ਕਰਪੂਰ ਮੈ ਉਡਨ ਕੋ ਸੁਭਾਉ ਤਾ ਤੇ,**
**ਅਉਰ ਬਾਸਨਾ ਨ ਤਾ ਕੈ ਆਗੈ ਠਹਿਰਾਵਈ॥**

*ਅਰਥ :*

(ਚੰਚਲ ਚਿਤਾਂ ਵਾਲਿਆਂ ਦੀ ਦਸ਼ਾ ਦਰਸਾਉਂਦੇ ਹਨ ਕਿ) 'ਜੈਸੇ ਕਰਪੂਰ ਮੈ ਉਡਨ ਕੋ ਸੁਭਾਉ ਤਾ ਤੇ"—ਜਿਸ ਤਰ੍ਹਾਂ ਮੁਸ਼ਕ ਕਫ਼ੂਰ ਦੇ ਸੁਤੇ ਹੀ ਉਡਨ ਵਾਲਾ ਸੁਭਾਉ ਹੋਣ ਕਰਕੇ ਉਸਦੇ ਅੱਗੇ ਹੋਰ ਵਾਸ਼ਨਾ ਸੁਗੰਧੀ ਨਹੀਂ ਠਹਿਰ ਸਕਿਆ ਕਰਦੀ—ਭਾਵ ਹੈ ਚਪਲ ਚਿੱਤਾਂ ਵਾਲਿਆਂ ਦੇ ਹਿਰਦਿਆਂ ਅੰਦਰ ਗੁਰ ਉਪਦੇਸ਼ ਨਹੀਂ ਠਹਿਰ ਸਕਿਆ ਕਰਦਾ।

**ਚੰਦਨ ਸੁਬਾਸ ਕੈ ਸੁਬਾਸਨਾ ਬਨਾਸਪਤੀ,**
**ਤਾਹੀ ਤੇ ਸੁਗੰਧਤਾ ਸਕਲ ਮੈ ਸਮਾਵਈ॥**

*ਅਰਥ :*

(ਪਰ ਉਸਦੇ ਮੁਕਾਬਲੇ ਵਿਚ) "ਚੰਦਨ ਸੁਬਾਸ" ਸੰਦਲ—ਚੰਨਣ ਆਪਣੇ ਆਪ ਵਿਚ ਹੀ ਵਾਸ਼ਨਾ ਵਾਲਾ ਹੈ, ਭਾਵ ਆਪਣੇ ਵਿਚ ਮਗਨ ਰਹਿਣ ਵਾਲਾ ਹੈ, "ਤਾਹੀ ਤੇ ਸੁਗੰਧਤਾ ਸਕਲ ਮੈ ਸਮਾਵਈ"—ਤਿਸੇ ਕਰਕੇ ਹੀ ਸੁਗੰਧੀ (ਉਸਦੀ) ਸੁਭਾਅ ਵਿਚ ਸਮਾ ਜਾਇਆ ਕਰਦੀ ਹੈ ਤੇ ਉਹ "ਕੈ ਸੁਬਾਸਨਾ ਬਨਾਸਪਤੀ"—ਨੂੰ ਆਪਣੀ ਸੁਗੰਧੀ ਸਹਿਤ ਹੀ ਬਣਾ ਲੈਂਦਾ ਹੈ।

**ਜੈਸੇ ਜਲ ਮਿਲਤ ਸ੍ਰਬੰਗ ਸੰਗ ਰੰਗ ਰਾਖੈ,**
**ਅਗਨਿ ਜਰਾਇ ਸਭ ਰੰਗਨ ਮਿਟਾਵਈ॥**

*ਅਰਥ :*

(ਤੀਜਾ ਉਦਾਹਰਣ ਦੇਂਦੇ ਹਨ) "ਜੈਸੇ ਜਲ ਮਿਲਤ ਸ੍ਰਬੰਗ ਸੰਗ ਰੰਗ ਰਾਖੈ"—ਅਰੁ ਜਿਸ ਪ੍ਰਕਾਰ ਜਲ (ਦ੍ਰਵਨ ਸੁਭਾਵ ਹੋਣ ਕਰਕੇ) ਜੇਹੋ ਜਿਹੇ "ਰੰਗ ਸੰਗ ਰਾਖੈ"—ਜਿਸ

ਤਰ੍ਹਾਂ ਦੇ ਰੰਗ ਨਾਲ ਰੱਖ ਦਿਓ, ਭਾਵ ਮਿਲਾ ਦਿਓ, ਉਹੋ ਉਹੋ ਜਿਹਾ ਹੀ "ਸੁਬੰਗ" ਸਮੂਲਚਾ ਬਣ ਜਾਇਆ ਕਰਦਾ ਹੈ। (ਭਾਵ ਐਸੇ ਹੀ ਸਾਰਗ੍ਰਾਹੀ ਮਨ ਵਾਲੇ) ਸਤਿ ਸੰਗ ਵਿਚ ਬੈਠਿਆਂ ਸਮੂਲਚਾ ਪਰਮਾਰਥ ਅੰਦਰ ਆ ਜਾਂਦਾ ਹੈ। ਕਿੰਤੂ "ਅਗਨਿ ਜਰਾਇ ਸਭ ਰੰਗਨ ਮਿਟਾਵਈ"—ਅੱਗ ਸੜਦੇ ਤਪਦੇ ਰਹਿਣ ਵਾਲੇ ਸੁਭਾਵ ਦੀ ਹੋਣ ਕਰਕੇ, ਜੋ ਰੰਗ ਸਾਹਮਣੇ ਆ ਜਾਵੇ ਸਾੜ ਕੇ ਸੁਆਹ ਕਰ ਦੇਂਦੀ ਹੈ (ਐਸੇ ਹੀ ਦੁਸ਼ਟ ਪੁਰਸ਼ ਸਤਿਸੰਗਤ ਵਿਚ ਪੁੱਜ ਕੇ ਈਰਖਾ ਆਦਿ ਸੁਭਾਵ ਕਾਰਨ, ਰਹੇ ਸਹੇ ਪ੍ਰੇਮ ਦੀ ਭੀ ਪੱਟੀ ਮੇਸ ਕਰ ਦਿਆ ਕਰਦੇ ਹਨ)।

**ਜੈਸੇ ਰਵਿ ਸਸਿ ਸਿਵ ਸਕਤਿ ਸੁਭਾਵ ਗਤਿ,**
**ਸੰਜੋਗੀ ਬਿਓਗੀ**
**ਦ੍ਰਿਸਟਾਂਤ ਕੈ ਦਿਖਾਵਈ ॥੧੩੪॥**

***ਅਰਥ :***

(ਫਿਰ ਇਸੇ ਹੀ ਤਰ੍ਹਾਂ) "ਜੈਸੇ ਰਵਿ ਸਸਿ ਸਿਵ ਸਕਤਿ ਸੁਭਾਵ ਗਤਿ"—ਜਿਸ ਤਰ੍ਹਾਂ ਸੂਰਜ ਅਰੁ ਚੰਦ੍ਰਮਾ ਸ਼ਿਵ ਸ਼ਕਤੀ ਦੇ ਸੁਭਾਵ ਵਾਲੀ ਗਤਿ (ਦਸ਼ਾ) ਰੱਖਦੇ ਹਨ—ਅਰਥਾਤ ਸੂਰਜ ਸ਼ਿਵ ਸਰੂਪ ਪਰਮਾਤਮਾ ਵਾਲਾ ਸੁਭਾਵ (ਜੀਵਨ ਪ੍ਰਦਾਨ ਕਰਨ ਵਾਲੀ ਖਸਲਤ ਰੱਖਦਾ ਹੈ) ਤੇ ਚੰਦ੍ਰਮਾ ਸ਼ਕਤੀ ਵਾਲਾ ਜੀਵਨ ਗ੍ਰਾਹੀ ਸੁਭਾਵ—ਭਾਵ ਚੰਦ੍ਰਮਾ ਦੇ ਸਹਾਰੇ ਹੀ ਕਾਇਮ—ਇਸਥਿਤ ਰਹਿਣ ਵਾਲਾ ਹੈ, ਇਸ ਵਾਸਤੇ "ਸੰਜੋਗੀ ਬਿਓਗੀ" ਇਹ ਸੰਜੋਗੀ ਤੇ ਵਿਜੋਗੀ ਪ੍ਰਭਾਵ ਵਾਲੇ ਪ੍ਰਮਾਣੇ ਗਏ ਹਨ। "ਦ੍ਰਿਸਟਾਂਤ ਕੈ ਦਿਖਾਵਈ"—ਸੋ ਇਹ ਗੱਲ ਦ੍ਰਿਸ਼ਟਾਂਤ ਤੋਂ ਹੀ ਦਿਖਾਈ ਦੇ ਆਉਂਦੀ ਹੈ ਕਿ ਜਿਹੜੇ ਤਾਂ ਮਾਯਾ (ਮਾਇਆ) ਦੇ ਦਾਸ ਹੁੰਦੇ ਹਨ, ਉਹ ਸਤਿਸੰਗ ਵਿਚ ਆਣ ਕੇ ਭੀ ਵਿਜੋਗੀ (ਵਿਛੜੇ) ਹੀ ਰਹਿੰਦੇ ਹਨ, ਅਤੇ ਜਿਹੜੇ ਆਪਣੀ ਨਜ਼ਰ ਵਾਹਿਗੁਰੂ ਉੱਪਰ ਰੱਖਦੇ ਹਨ ਤੇ (ਉਸੇ 'ਤੇ ਜਗਿਆਸਾ ਧਾਰ ਕੇ) ਇਸੇ ਹੀ ਭਾਵਨਾ ਨਾਲ ਸਤਿਸੰਗ ਵਿਚ ਆਉਂਦੇ ਹਨ, ਉਨ੍ਹਾਂ ਨੂੰ ਸਤਿਗੁਰੂ ਵਾਹਿਗੁਰੂ ਨਾਲ ਅਭੇਦ ਕਰ ਦਿਆ ਕਰਦੇ ਹਨ।੧੩੪।

***ਭਾਵਾਰਥ :*** ਸ਼ਿਵ ਨਾਮ ਕਲਿਆਣ ਪੁਰਖ ਦਾ ਹੈ, ਜੋ ਜਗਤ ਦੀ ਪਾਲਣਾ ਕਰਨ ਵਾਲਾ ਤੇ ਦਾਤਾ ਹੈ, ਇਸੇ ਤਰ੍ਹਾਂ ਸੂਰਜ ਸੁਭਾਵਕ ਹੈ, ਜੋ ਆਪਣੀਆਂ ਕਿਰਨਾਂ ਦੁਆਰਾ ਫਲਾਂ ਖੇਤੀਆਂ ਵਗੈਰਾ ਨੂੰ ਪਕਾ ਕੇ ਜਗਤ ਦੀ ਪਾਲਣਾ ਕਰਦਾ ਹੈ ਫਿਰ ਸੂਰਜ ਦੇ ਚੜ੍ਹਦਿਆਂ ਸੱਜਣਾਂ ਮਿੱਤਰਾਂ ਦਾ ਮੇਲ-ਮਿਲਾਪ ਹੁੰਦਾ ਹੈ, ਭਾਵ ਸੂਰਜ ਦੇ ਚੜ੍ਹਦਿਆਂ ਸਭਨਾਂ ਦਾ ਸੰਜੋਗ ਹੋ ਜਾਂਦਾ ਹੈ ਤਾਂ ਤੇ ਸੂਰਜ ਸੰਜੋਗੀ ਹੈ, ਦੂਜੇ ਪਾਸੇ ਚੰਦ੍ਰਮਾ ਵਿਚ ਸ਼ਕਤੀ ਸੁਭਾਵ ਹੈ, ਚੰਦ੍ਰਮਾ ਵਿਚ ਗ੍ਰਹਿਣ ਗੁਣ ਹੈ, ਅਤੇ ਸੂਰਜ ਵਿਚ ਦੇਵ ਗੁਣ ਸੂਰਜ ਦੀ ਦਿੱਤੀ ਹੋਈ ਰੌਸ਼ਨੀ ਚੰਦ੍ਰਮਾ ਨੇ ਗ੍ਰਹਿਣ ਕੀਤੀ ਹੈ, ਫਿਰ ਚੰਦ੍ਰਮਾ ਰਾਤ ਨੂੰ ਉਦੇ ਹੁੰਦਾ ਹੈ ਤੇ ਰਾਤ ਨੂੰ ਸਭਨਾਂ ਨੂੰ ਕਾਰ ਵਿਹਾਰ ਤੋਂ ਛੁਡਾ ਕੇ ਅਰਾਮ ਕਰਨ ਲਈ ਸਮਾਂ ਦੇਂਦਾ ਹੈ, ਇਸੇ ਕਰਕੇ ਚੰਦ੍ਰਮਾ ਵਿਜੋਗੀ ਹੈ। ਇਹ ਸੱਜਣਾਂ ਮਿੱਤਰਾਂ ਵਿਚ ਵਿਜੋਗ ਕਰਾ ਦੇਂਦਾ ਹੈ। ਇਸ ਦ੍ਰਿਸ਼ਟਾਂਤ ਤੋਂ ਇਹ ਗੱਲ ਸਮਝ ਵਿਚ ਆ ਜਾਂਦੀ ਹੈ ਕਿ ਜਿਹੜੇ ਸੂਰਜ ਤੋਂ ਭਾਵ ਗਿਆਨ ਪ੍ਰਾਪਤ ਕਰਕੇ ਸਾਧ ਸੰਗਤ ਪ੍ਰਾਪਤ ਕਰਦੇ ਹਨ, ਉਹ ਸਹਿਜੇ ਹੀ ਵਾਹਿਗੁਰੂ ਦੇ ਸੰਜੋਗੀ ਹੋ ਕੇ ਉਸ ਵਿਚ ਅਭੇਦ ਹੋ ਜਾਂਦੇ ਹਨ ਅਤੇ ਜੋ ਸ਼ਕਤੀ (ਮਾਇਆ) ਨੂੰ ਪ੍ਰਾਪਤ ਕਰਦੇ ਹਨ, ਉਹ ਵਾਹਿਗੁਰੂ ਤੋਂ ਵਿਜੋਗੀ ਹੋ ਕੇ ਜੰਮਣ ਮਰਨ ਦਾ ਦੁਖ ਪਾਉਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਸਾਰੇ ਸੰਸਾਰ ਦੇ ਵੱਖੋ ਵੱਖ ਧਰਮ ਮੰਦਰਾਂ ਵਿਚ ਆਉਣ ਵਾਲੇ ਲੋਕਾਂ ਦੀ ਗਿਣਤੀ ਹਜ਼ਾਰਾਂ ਹੀ ਨਹੀਂ, ਸਗੋਂ ਲੱਖਾਂ ਵਿਚ ਗਿਣੀ ਜਾ ਸਕਦੀ ਹੈ, ਪਰ ਕੀ ਦੱਸੋਗੇ ਕਿ ਉਨ੍ਹਾਂ ਧਰਮ ਅਸਥਾਨਾਂ ਵਿਚ ਆਉਣ ਵਾਲੇ ਵਿਅਕਤੀਆਂ ਲਈ ਭੀ ਤੁਸੀਂ ਕੋਈ ਖ਼ਾਸ ਨਿਯਮ ਦੇ ਧਾਰਨੀ ਹੋਣਾ ਅਨੁਭਵ ਕਰਦੇ ਹੋ, ਇਸ ਸੰਬੰਧ ਵਿਚ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੰਗ ਕਰੀਏ, ਤਾਂ ਉਨ੍ਹਾਂ ਵੱਲੋਂ ਧਰਮ ਅਸਥਾਨਾਂ ਵਿਚ ਆਉਣ ਵਾਲੇ ਸਾਦਕਾਂ ਲਈ ਸਾਨੂੰ ਇਹੋ ਉੱਤਰ ਮਿਲਦਾ ਹੈ ਕਿ ਸੰਗਤ ਵਿਚ ਆਉਣ ਵਾਲੇ ਅਧਿਕਾਰੀ ਲਈ ਅਚਿੱਤਤਾਈ ਦੇ ਗੁਣ ਦਾ ਧਾਰਨੀ ਹੋਣਾ ਅਤਿਅੰਤ ਜ਼ਰੂਰੀ ਹੈ, ਕਿਉਂਕਿ ਜਿਤਨਾ ਚਿਰ ਕਿਸੇ ਧਰਮ ਅਸਥਾਨ ਵਿਚ ਆਉਣ ਵਾਲੇ ਵਿਅਕਤੀ ਦਾ ਮਨ ਚਿੰਤਾਤੁਰ ਰਵੇਗਾ ਉਤਨਾ ਚਿਰ ਉਸਦੇ ਮਨ ਵਿਚ ਗੁਰੂ ਵੱਲੋਂ ਦਿੱਤੇ ਜਾ ਰਹੇ ਪ੍ਰੇਮ-ਰੰਗ ਦੀ ਰੰਗਤ ਨਹੀਂ ਚੜ੍ਹੇਗੀ, ਉਹ ਸਦਾ ਹੀ ਆਪਣਾ ਜੀਵਨ ਪ੍ਰੇਮ ਤੋਂ ਸੱਖਣਾ ਹੀ ਗੁਜ਼ਾਰ ਜਾਏਗਾ, ਇਸ ਲਈ ਸਤਿਗੁਰਾਂ ਦੀ ਸੰਗਤ ਵਿਚ ਆਉਣ ਵਾਲੇ ਸੰਗੀ ਲਈ, ਬਾਣੀ ਵਿਚ ਇਹ ਜ਼ਰੂਰੀ ਸੰਕੇਤ ਹੈ ਕਿ :

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥

ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥

*(ਸਲੋਕ ਮ: ੨, ਪੰਨਾ ੯੫੫)*

ਨਾ ਕਰਿ ਚਿੰਤ ਚਿੰਤਾ ਹੈ ਕਰਤੇ॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ
ਵਿਚਿ ਪਾਥਰ ਕੀਟ ਪਖਾਣੀ ਹੇ॥੬॥

*(ਮਾਰੂ ਮ: ੪, ਪੰਨਾ ੧੦੭੦)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਵਿਚ ਸੰਗਤ ਵਿਚ ਆਉਣ ਵਾਲੇ ਹਰ ਮਨੁੱਖ-ਮਾਤਰ ਨੂੰ ਪ੍ਰੇਰਨਾ ਦਿੱਤੀ ਗਈ ਹੈ ਕਿ ਹੇ ਸੱਜਣਾ! ਤੇਰਾ ਸਾਧ ਸੰਗਤ ਵਿਚ ਆਉਣ ਦਾ ਮਨੋਰਥ ਤਦੋਂ ਹੀ ਪੂਰਨ ਰੂਪ ਵਿਚ ਫਲੀਭੂਤ ਹੋਵੇਗਾ ਜਦ ਤੂੰ ਸਾਰੀਆਂ ਸੰਸਾਰ ਦੀਆਂ ਚਿੰਤਾ ਤੋਂ ਰਹਿਤ ਹੋ ਸੰਗਤ ਵਿਚੋਂ ਮਿਲ ਰਹੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰਕੇ ਜੀਵਨ ਬਿਤਾਉਣ ਦਾ ਉਪਰਾਲਾ ਕਰਦਾ ਰਹੇਂਗਾ। ਇਸੇ ਬਾਣੀ ਦੁਆਰੇ ਮਿਲੀ ਪ੍ਰੇਰਨਾ ਨੂੰ ਮੁੱਖ ਰੱਖ ਕੇ ਇਸ ਕਬਿੱਤ ਦੀਆਂ ਚੰਦ ਪੰਗਤੀਆਂ ਅੰਕਤ ਕਰਨ ਦਾ ਮੈਂ ਨਿਮਾਣਾ ਜਿਹਾ ਜਤਨ ਕੀਤਾ ਹੈ, ਜਿਵੇਂ ਕਿ:

**ਸ੍ਰੀ ਗੁਰ ਦਰਸ ਧਿਆਨ**
**ਸ੍ਰੀ ਗੁਰ ਸਬਦ ਗਿਆਨ,**
**ਸਸਤ੍ਰ ਸਨਾਹ ਪੰਚ ਦੂਤ ਬਸਿ ਆਏ ਹੈ॥**

*ਅਰਥ :*

(ਪੰਜ ਕਾਮਾਦਿਕ ਦੂਤਾਂ ਨੂੰ ਕਿਵੇਂ ਕਾਬੂ ਕੀਤਾ ਜਾਏ ?) "ਸ੍ਰੀ ਗੁਰ ਦਰਸ ਧਿਆਨ ਸ੍ਰੀ ਗੁਰ ਸਬਦ ਗਿਆਨ"—ਸ੍ਰੀ ਸੋਭਾਇਮਾਨ ਸਤਿਗੁਰਾਂ ਦੇ ਦਰਸ਼ਨ ਦਾ ਧਿਆਨ, ਅਰ ਸ੍ਰੀ (ਸੋਭਾ ਦਾਇਕ—ਕਲਿਆਣ ਸਰੂਪ) ਸਤਿਗੁਰਾਂ ਦੇ ਸ਼ਬਦ (ਉਪਦੇਸ਼ ਰੂਪ ਮੰਤ੍ਰ) ਦਾ ਜੋ ਗਿਆਨ (ਜਾਣ ਲੈਣਾ ਹੈ)। (ਇਨ੍ਹਾਂ ਦੋਹਾਂ ਸਾਧਨਾਂ ਰੂਪ)—'ਸਸਤ੍ਰ ਸਨਾਹ"—ਸ਼ਸਤ੍ਰ ਤੇ ਸੰਜੋਏ ਨੂੰ ਧਾਰਨ ਕਰਕੇ—ਭਾਵ ਗਿਆਨ ਤੋਂ ਸ਼ਸਤ੍ਰ ਦਾ ਕੰਮ ਲੈ ਕੇ ਵੀਚਾਰ ਦੁਆਰੇ (ਕਾਮ ਕ੍ਰੋਧ ਆਦਿ ਵੈਰੀਆਂ ਨੂੰ ਮਾਰਦਾ ਰਹੇ) ਅਰੁ ਧਿਆਨ ਤੋਂ ਸੰਜੋਏ (ਵੈਰੀਆਂ ਦੇ ਸ਼ਸਤ੍ਰ ਦੇ ਵਾਰ ਤੋਂ ਬਚਾਉਣ ਵਾਲੀ) ਫੁਲਾਦੀ ਪੁਸ਼ਾਕ ਦਾ ਕੰਮ ਲੈਂਦਾ ਰਹੇ। (ਅਰਥਾਤ, ਐਸਾ ਅਟੱਲ ਭਰੋਸਾ ਰਖੇ) ਕਿ ਧਿਆਨ ਦੇ ਪ੍ਰਭਾਵ ਕਰਕੇ "ਮੇਰੇ ਉਪਰ ਕੋਈ ਵਾਰ ਨਹੀਂ ਹੋ ਸਕਦਾ"। (ਇਸ ਤਰ੍ਹਾਂ) "ਪੰਚ ਦੂਤ ਬਸਿ ਆਏ ਹੈ"—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪੰਜੇ ਦੁਸ਼ਟ (ਵੈਰੀ) ਵੱਸ ਆ ਜਾਂਦੇ ਹਨ (ਅਧੀਨ ਹੋ ਜਾਂਦੇ ਹਨ) ਭਾਵ ਗੁਰਸਿੱਖ ਦੀ ਆਗਿਆ ਅਨੁਸਾਰ ਕੰਮ ਕਰਨ ਵਾਲੇ ਹੋ ਤੁਰਦੇ ਹਨ।

**ਸ੍ਰੀ ਗੁਰ ਚਰਨ ਰੇਨੁ ਸ੍ਰੀ ਗੁਰ ਸਰਨਿ ਧੇਨ,**
**ਕਰਮ ਭਰਮ ਕਾਟਿ, ਅਭੈ ਪਦ ਪਾਏ ਹੈ॥**

*ਅਰਥ :*

(ਬਿਧੀ ਨਿਖੇਧ, ਕਰਮਾਂ ਦਾ ਭਰਮ ਕਿਵੇਂ ਕੱਟਿਆ ਜਾਏਗਾ ?) "ਸ੍ਰੀ ਗੁਰ ਚਰਨ ਰੇਨੁ ਸ੍ਰੀ ਗੁਰ ਸਰਨਿ ਧੇਨ" ਸੁਭਾਏਮਾਨ ਸਤਿਗੁਰਾਂ ਦੇ ਚਰਨਾਂ ਦੀ ਰੇਨੁ (ਧੂੜੀ) ਸੇਵਨ ਕਰਕੇ ਵਾ ਧੂੜੀ ਹੋਏ ਰਹਿਣ ਕਰਕੇ, ਸੁਭਾਏਮਾਨ ਸਤਿਗੁਰਾਂ ਦੀ ਸਰਨਿ (ਆਸਰਾ-ਓਟ) ਧਾਰਨ ਕਰਨ ਕਰਕੇ "ਕਰਮ ਭਰਮ ਕਾਟਿ"—ਕਰਨ ਜੋਗ ਯਾ ਨਾ ਕਰਨ ਜੋਗ, ਭਾਵ ਬਿਧੀ ਨਿਖੇਧ ਦਾ ਭਰਮ ਕਟਿਆ ਜਾਂਦਾ ਹੈ, ਭਾਵ ਹੈ ਕਿ ਲੌਕਿਕ ਬੇਦਿਕ ਰੀਤਾਂ ਰਸਮਾਂ ਦਾ ਜੂਲਾ ਸਿਰ ਤੋਂ ਲਾਹ ਕੇ 'ਅਭੈ ਪਦ ਪਾਏ ਹੈ' ਨਿਰਭੈ ਪਦਵੀ ਪ੍ਰਾਪਤ ਕਰ ਲਈ ਦੀ ਹੈ। ਭਾਵ ਸੱਚੀ ਸੁਤੰਤ੍ਰਤਾ ਦਾ ਦਰਜਾ ਪ੍ਰਾਪਤ ਕਰ ਲਈ ਦਾ ਹੈ।

**ਸ੍ਰੀ ਗੁਰ ਬਚਨ ਲੇਖ, ਸ੍ਰੀ ਗੁਰ ਸੇਵਕ ਭੇਖ,**
**ਅਛਲ ਅਲੇਖ ਪ੍ਰਭੁ ਅਲਖੁ ਲਖਾਏ ਹੈ॥**

*ਅਰਥ :*

**ਪ੍ਰ:** ਆਪਣੇ ਵਾਸਤਵ ਸਰੂਪ ਨੂੰ ਕਿਵੇਂ ਲਖਿਆ ਜਾ ਸਕਦਾ ਹੈ ?

**ਉ:** 'ਸ੍ਰੀ ਗੁਰ ਬਚਨ ਲੇਖ'—ਸ੍ਰੀ ਗੁਰੂ ਮਹਾਰਾਜ ਦੇ ਹੀ ਇਕ ਬਚਨ ਮਾਤ੍ਰ ਨੂੰ ਲੇਖੇ ਪਾ ਕੇ (ਚਿਤ ਉਪਰ ਹਰ ਦਮ ਲਿਖਿਆ ਰਹਿਣ ਵਾਲਾ ਪ੍ਰਮਾਨਣ ਲਾਇਕ) ਸਹੀ ਆਪਣੀ ਕਲਿਆਣ ਦਾ ਕਾਰਣ ਨਿਸਚੇ ਕਰਕੇ 'ਸ੍ਰੀ ਗੁਰ ਸੇਵਕ ਭੇਖ' ਸ੍ਰੀ ਗੁਰੂ ਮਹਾਰਾਜ ਦੇ ਸੇਵਕ ਵਾਲੀ ਹੀ ਬਾਹਰਲੀ ਚਾਲ ਢਾਲ, ਵਾ ਪਹਿਰਾਵੇ ਦੇ ਢੰਗ ਦਾ ਸਾਂਗ ਧਾਰਨ ਕਰਕੇ (ਗੁਰਮੁਖ ਸਤਿ ਸੰਗੀ ਇਉਂ ਵਰਤਦਿਆਂ ਹੋਇਆਂ) 'ਅਛਲ ਅਲੇਖ ਪ੍ਰਭੁ ਅਲਖ ਲਖਾਏ ਹੈ' ਜੋ ਕਿਸੇ ਪ੍ਰਕਾਰ ਨਾ ਢਾਲਿਆ ਜਾਣ ਵਾਲਾ ਜੋ ਪ੍ਰਭੂ (ਸਰਬ ਸ਼ਕਤੀਮਾਨ ਪਰਮ ਪਿਤਾ ਪਰਮਾਤਮਾ ਹੈ) ਆਪਣੇ ਨਾ ਲਖੇ ਜਾਣ ਵਾਲੇ ਸਰੂਪ ਨੂੰ ਉਸਦੇ ਤਾਈਂ ਲਖਾ ਦੇਂਦਾ ਹੈ, ਭਾਵ ਹੈ ਕਿ ਅਨੁਭਵ ਕਰਾ ਦੇਂਦਾ ਹੈ (ਆਪਣੇ ਵਾਸਤਵ ਸਰੂਪ ਨੂੰ)।

**ਗੁਰਸਿਖ ਸਾਧ ਸੰਗ ਗੋਸਟਿ ਪ੍ਰੇਮ ਪ੍ਰਸੰਗ,**
**ਨਿੰਮ੍ਰਤਾ ਨਿਰੰਤਰੀ ਕੈ ਸਹਜ ਸਮਾਏ ਹੈ ॥੧੩੫॥**

***ਅਰਥ :***

(ਤਾਤ ਪਰਜ ਇਹ ਹੈ ਕਿ) ਗੁਰਸਿੱਖ ਸਾਧ ਸੰਗ ਗੋਸਟਿ ਪ੍ਰੇਮ ਪ੍ਰਸੰਗ—ਗੁਰੂ ਦਾ ਸਿੱਖ ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ 'ਪ੍ਰੇਮ ਪ੍ਰਸੰਗ'—ਪ੍ਰੇਮ ਪੂਰਵਕ (ਪ੍ਰੇਮ ਨਾਲ) ਗਿਆਨ ਗੋਸਟ ਕਰਦਾ ਹੋਇਆ "ਨਿੰਮ੍ਰਤਾ ਨਿਰੰਤਰੀ ਕੈ' ਤਿਨਾ ਪ੍ਰਤੀ ਸਰੀਰੀ ਨੂੰ ਧਾਰਨ ਕਰਦਾ ਕਰਦਾ 'ਸਹਜ ਸਮਾਏ ਹੈ' ਸਹਜ ਸਰੂਪ ਵਿਚ ਲੀਨ ਹੋ ਜਾਂਦਾ ਹੈ।੧੩੫।

***ਭਾਵਾਰਥ :*** ਗੁਰਸਿੱਖ ਸਾਧ ਸੰਗ ਭਾਵ ਗੁਰੂ ਨਾਲ ਮਿਲ ਕੇ ਪ੍ਰੇਮ ਪ੍ਰਸੰਗ ਦੀ ਗੋਸਟ, ਚਰਚਾ ਕਰਦਾ ਹੈ ਤੇ ਸਦਾ ਲਈ ਨਿੰਮ੍ਰਤਾ ਧਾਰਨ ਕਰਕੇ ਸਹਿਜ ਅਵਸਥਾ ਬ੍ਰਹਮ ਸਰੂਪ ਵਿਚ ਸਮਾਇਆ ਰਹਿੰਦਾ ਹੈ।

ਸਤਿਸੰਗ ਵਿਚ ਸਦਾ ਕੂੜ ਤੇ ਸੱਚ ਦਾ ਹੀ ਨਿਰਣਾ ਕਰੋ ਤੇ ਜੇ ਐਸਾ ਵਿਵੇਕ ਕਰਦਿਆਂ ਕਿਸੇ ਗੱਲੇ ਹੇਠੀ ਹੁੰਦੀ ਹੋਵੇ ਜਾਂ ਲੱਜਿਤ ਹੋਣਾ ਪਵੇ ਤਾਂ ਲੱਜਾਮਾਨ ਨਹੀਂ ਹੋਣਾ ਚਾਹੀਦਾ।

**ਪ੍ਰ:** ਭਾਈ ਸਾਹਿਬ ਜੀਉ! ਕੀ ਇਹ ਭੀ ਦੱਸੋਗੇ ਕਿ ਮਨੁੱਖ ਦੇ ਮਨ ਨੂੰ ਪ੍ਰਭੂ ਦੇ ਪ੍ਰੇਮ ਦੀ ਰੰਗਤ ਵਿਚ ਰੰਗਣ ਲਈ ਕਿਤਨਾ ਕੁ ਸਮਾਂ ਲੱਗਦਾ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਜਦੋਂ ਇਸ ਪੱਖ ਨੂੰ ਦੂਰ-ਦ੍ਰਿਸ਼ਟੀ ਦੁਆਰਾ ਤੱਕਿਆ ਜਾਏ ਤਾਂ ਇਉਂ ਹੀ ਸੋਝੀ ਮਿਲਦੀ ਹੈ ਕਿ ਉਸ ਪ੍ਰਭੂ ਦੇ ਪ੍ਰੇਮ ਦਾ ਰੰਗ ਹਰ ਮਨੁੱਖ ਦੇ ਅੰਤਰ ਆਤਮਾ ਵਿਚ ਗੁਪਤ ਰੂਪ ਹੋ ਛੁਪਿਆ ਹੋਇਆ ਹੈ, ਪਰ ਉਸ ਨੂੰ ਪ੍ਰਗਟ ਕਰਨ ਲਈ ਵਧੇਰੇ ਮਸ਼ੱਕਤ ਕਰਨੀ ਪੈਂਦੀ ਹੈ, ਜਿਵੇਂ ਕਿ ਕਿਸੇ ਮਜੀਠ ਨੂੰ ਧਰਤੀ ਵਿਚੋਂ ਕੱਢੀਦਾ ਹੈ, ਉਸ ਵਿਚੋਂ ਕਈ ਤਰ੍ਹਾਂ ਦੀ ਘਾਲਣਾ ਘਾਲ ਕੇ ਉਸ 'ਚੋਂ ਰੰਗ ਪ੍ਰਗਟ ਕਰੀਦਾ ਹੈ, ਉਹ ਮਜੀਠ ਦਾ ਪੱਕਾ ਰੰਗ ਜਿਸ ਵੀ ਕਿਸੇ ਬਸਤ੍ਰ ਦੀ ਸੰਗਤ ਕਰਦਾ ਹੈ, ਉਹ ਉਸਨੂੰ ਭੀ ਆਪਣੇ ਪੱਕੇ ਰੰਗ ਵਿਚ ਰੰਗ ਲੈਂਦਾ ਹੈ। ਇਸ ਭਾਵ ਨੂੰ ਮੈਂ ਅਗਲੀਆਂ ਚੰਦ ਪੰਗਤੀਆਂ ਵਿਚ ਉਲੀਕਿਆ ਹੈ:

**ਜੈਸੇ ਤਉ ਮਜੀਠ ਬਸੁਧਾ ਸੈ ਖੋਦਿ ਕਾਢੀਅਤ,**
**ਅੰਬਰ ਸੁਰੰਗ ਭਏ, ਸੰਗੁ ਨ ਤਜਤ ਹੈ ॥**

***ਅਰਥ :***

(ਉਪਰਲੇ ਭਾਵ ਨੂੰ ਮਜੀਠ ਦੇ ਉਦਾਹਰਣ ਦੁਆਰਾ ਦਰਸਾਉਂਦੇ ਹਨ) "ਜੈਸੇ ਤਉ ਮਜੀਠ ਬਸੁਧਾ ਸੈ ਖੋਦਿ ਕਾਢੀਅਤ"—ਜਿਸ ਤਰ੍ਹਾਂ ਮਜੀਠ ਨੂੰ ਬਸੁਧਾ (ਧਰਤੀ ਵਿਚੋਂ) ਪੁੱਟ ਕੇ ਕੱਢੀਦਾ ਹੈ, ਤੇ ਉਹ ਕੁੱਟਨ ਤਥਾ ਅਵਟਣ ਆਦਿ ਦੀਆਂ ਘਾਲਣਾ ਘਾਲ ਕੇ ਆਪਣੇ ਰੰਗੀਲੇ ਭਾਵ ਨੂੰ ਪ੍ਰਾਪਤ ਕਰ ਲਿਆ ਕਰਦੀ ਹੈ, ਫਿਰ ਉਹ ਐਸੀ ਪਿਆਰੀ ਬਣ ਜਾਂਦੀ ਹੈ, ਕਿ—"ਅੰਬਰ ਸੁਰੰਗ ਭਏ ਸੰਗੁ ਨ ਤਜਤ ਹੈ"—ਬਸਤ੍ਰ ਨੂੰ ਭੀ ਲੱਗਦੇ ਸਾਰ ਆਪਣੇ ਰੰਗ ਦਾ ਬਣਾ ਲੈਂਦੀ ਹੈ ਤੇ ਉਹ ਬਸਤ੍ਰ (ਜਦ ਤੱਕ ਰਹਿੰਦਾ ਹੈ) ਉਸ ਦੇ ਸੰਗ ਨੂੰ ਨਹੀਂ ਤਿਆਗਦਾ।

ਇਸੇ ਹੀ ਤਰ੍ਹਾਂ ਸਤਿਸੰਗਤ ਦੀ ਘਾਲ ਰਸਤਾ ਆਪੇ ਨੂੰ ਸਾਧਨ ਵਾਲੇ ਗੁਰਸਿੱਖਾਂ ਦਾ ਹੈ ਕਿ ਉਨ੍ਹਾਂ ਦੀ ਸੰਗਤ ਦਾ ਰੰਗ ਦੂਸਰਿਆਂ ਦੇ ਉਪਰ ਐਡਾ ਵਡੇਰਾ ਚੜ੍ਹਦਾ ਹੈ ਕਿ ਇਕ ਵਾਰ ਸੰਗਤ ਵਿਚ ਬੈਠੇ, ਮੁੜ ਕੇ ਅੱਡਰੇ ਨਹੀਂ ਹੋ ਸਕਦੇ।

**ਜੈਸੇ ਤਉ ਕਸੁੰਭ ਤਜਿ ਮੂਲ ਫੂਲ ਆਨੀਅਤ,**
**ਜਾਨੀਅਤ ਸੰਗੁ ਛਾਡਿ ਤਾਹੀ ਤੇ ਭਜਤ ਹੈ ॥**

***ਅਰਥ :***

(ਕਿਉਂ ਜੀ! ਕਈ ਸੰਗਤ ਵਿਚ ਆ ਕੇ ਭੀ ਆਪਣੇ ਮੂਲ ਨੂੰ ਨਹੀਂ ਪਛਾਣਦੇ ਉਨ੍ਹਾਂ ਬਾਰੇ ਆਪ ਕੀ ਕਹਿਣਾ ਚਾਹੋਗੇ) ਉਹ ਤਾਂ ਇਉਂ ਹੀ ਜਾਣੋ ਜੋ ਸੰਗਤ ਵਿਚ ਆਣ ਕੇ ਭੀ ਮੂਲ (ਮੁੱਢ) ਨੂੰ ਨਹੀਂ ਜਾਣਦੇ ਤੇ ਦਿਖਾਵਿਆਂ ਨੂੰ ਦੌੜਦੇ ਹਨ, ਉਨ੍ਹਾਂ ਦਾ ਪਾਜ ਓੜਕ ਨੂੰ ਖੁੱਲ੍ਹ ਜਾਂਦਾ ਹੈ ਤੇ ਉਨ੍ਹਾਂ ਦੇ ਨੇੜੇ ਕੋਈ ਨਹੀਂ ਢੁੱਕਦਾ, ਉਹ ਤਾਂ "ਜੈਸੇ ਤਉ ਕਸੁੰਭ ਤਜਿ ਮੂਲ ਫੂਲ ਆਨੀਅਤ ਜਾਨੀਅਤ ਸੰਗੁ ਛਾਡਿ ਤਾਹੀ ਤੇ ਭਜਤ ਹੈ"—ਜਿਸ ਤਰ੍ਹਾਂ ਕਿ ਕਸੁੰਭ ਦਾ ਮੁੱਢ ਤਿਆਗ ਕੇ ਫੁੱਲ ਲੈ ਆਈਦਾ ਹੈ ਤੇ ਉਹ ਆਪਣੇ ਮੂਲ ਦਾ ਸੰਗ ਛਡ ਆਉਂਦਾ ਹੈ, ਇਹ ਗੱਲ "ਜਾਨੀਅਤ"—ਪ੍ਰਸਿੱਧ ਹੈ, ਸੋ "ਤਾਹੀ ਤੇ"—ਇਸੇ ਕਰਕੇ ਹੀ "ਭਜਤ"—(ਉਹ) ਬਰਬਾਦ ਹੋ ਜਾਂਦਾ ਹੈ, (ਭਾਵ ਉਸਦੀ ਆਬ ਨਸ਼ਟ ਹੋ ਜਾਇਆ ਕਰਦੀ ਹੈ)।

**ਅਰਧ ਉਰਧ ਮੁਖ ਸਲਿਲ ਸੁਚੀ ਸੁਭਾਉ,**
**ਤਾਂ ਤੇ ਸੀਤ ਤਪਤਿ ਮਲ ਅਮਲ ਸਜਤ ਹੈ ॥**

**ਅਰਥ :**

**ਪ੍ਰ:** ਸੰਗਤ ਵਿਚੋਂ ਪੂਰਨ ਲਾਭ ਕਿਸਨੂੰ ਪ੍ਰਾਪਤ ਹੁੰਦਾ ਹੈ ?

**ਉ:** ਸਤਿ ਸੰਗਤ ਵਿਚ ਸਦਾ ਮਨ ਨੀਵਾਂ ਰੱਖੇ ਤਾਹੀ ਪੂਰਾ ਲਾਭ ਹੁੰਦਾ ਹੈ, (ਗ਼ਰੂਰੀ ਵਾਲਿਆਂ ਨੂੰ ਉਥੇ ਭੀ ਪੱਲੇ ਕਲੰਕ ਹੀ ਪਿਆ ਕਰਦਾ ਹੈ) ਜਿਵੇਂ ਕਿ, "ਅਰਧ ਉਰਧ ਮੁਖ ਸਲਿਲ ਸੂਚੀ ਸੁਭਾਉ"—ਅਰਧ ਮੁਖ (ਨੀਵਾਂ ਸਿਰ ਕਰਕੇ ਚਲਣਾ) ਸਲਿਲ ਸੁਭਾਉ—ਜਲ ਦਾ ਸੁਭਾਉ ਹੈ ਤੇ ਉਰਧ ਮੁਖ (ਉੱਚਾ ਸਿਰ ਕਰਕੇ ਬਲਨਾ) ਸੂਚੀ ਸੁਭਾਉ—ਅੱਗ ਦੀ ਬਾਣ ਹੁੰਦੀ ਹੈ। ਤਾਂ ਤੋਂ ਸੀਤ ਤਪਤਿ ਮਲ ਅਮਲ ਸਜਤ ਹੈ"—ਏਸੇ ਕਰਕੇ ਹੀ ਜਲ ਸੀਤ (ਠੰਢਕ) ਤੇ ਅਮਲ ਨਿਰਮਲਤਾ ਨੂੰ ਸਜਤ (ਪ੍ਰਗਟ ਕਰਦਾ ਹੈ) ਅਤੇ ਅਗਨੀ ਤਪਤ (ਸੜਨ) ਤੇ ਮਲ ਕਾਲਖ ਨੂੰ ਪੈਦਾ ਕਰਦੀ ਹੈ।

**ਗੁਰਮਤਿ ਦੁਰਮਤਿ ਊਚ ਨੀਚ ਨੀਚ ਊਚ,**
**ਜੀਤ ਹਾਰ ਹਾਰ ਜੀਤ**
**ਲਜਾ ਨ ਲਜਤ ਹੈ ॥੧੩੬॥**

**ਅਰਥ :**

**ਪ੍ਰ:** ਕਿਉਂ ਜੀ ! ਇਸ ਤੋਂ ਆਪ ਜੀ ਦਾ ਸਮੁੱਚਾ ਭਾਵ ਕੀ ਹੈ ?

**ਉ:** ਇਸੇ ਹੀ ਦ੍ਰਿਸ਼ਟਾਂਤ ਅਨੁਸਾਰ ਗੁਰਮਤਿ, ਗੁਣਾਂ ਕਰਕੇ ਸਭ ਤਰ੍ਹਾਂ ਉੱਚੀ ਉੱਤਮ ਹੁੰਦੀ ਹੋਈ ਭੀ ਨਿੰਮ੍ਰਤਾ ਧਾਰ ਕੇ ਨੀਵੀਂ ਹੋ ਵਰਤ ਰਹੀ ਹੈ ਤੇ ਦੁਰਮਤਿ—ਮਤਸਰ ਆਦਿ ਸੁਭਾਵਾਂ ਵਿਚ ਵਰਤਦੀ ਹੋਈ ਸਭ ਤਰ੍ਹਾਂ ਨੀਚ ਹੁੰਦੀ ਭੀ ਸੰਸਾਰ ਵਿਚ (ਮਗ਼ਰੂਰੀ ਧਾਰ ਕੇ) ਉੱਚੀ ਹੋ ਦਿਖਾਉਂਦੀ ਹੈ। ਪਰ "ਗੁਰਮਤਿ ਦੁਰਮਤਿ ਊਚ ਨੀਚ ਨੀਚ ਊਚ"—ਜਦ ਸਤਿ ਸੰਗ ਸਰੂਪੀ ਗੁਰਮਤ ਵਿਖੇ ਇਹ ਦੁਰਮਤਿ ਆ ਜਾਵੇ ਭਾਵ ਦੁਰਮਤੀਆ ਜੇ ਸਤਿਸੰਗ ਵਿਚ ਆ ਜਾਵੇ, ਤਾਂ ਉੱਚੀ ਹੋ ਵਰਤਨ ਵਾਲ਼ੀ ਨੀਚ (ਨਿੰਮ੍ਰਤਾ ਭਾਵ ਵਾਲੀ) ਬਣ ਜਾਇਆ ਕਰਦੀ ਹੈ। ਸਤਿ ਸੰਗ ਹੋਣ ਕਰਕੇ ਇਉਂ ਉੱਚੇ ਨੀਵੇਂ ਤੇ ਨੀਵੇਂ ਉੱਚੇ ਹੋ ਜਾਂਦੇ ਹਨ। "ਜੀਤ ਹਾਰ ਹਾਰ ਜੀਤ ਲਜਾ ਨ ਲਜਤ ਹੈ"—ਜਿੱਤੇ ਹੋਏ ਦੁਰਮਤੀਏ ਹਾਰ ਜਾਂਦੇ ਹਨ ਤੇ ਹਾਰੇ ਹੋਏ ਗੁਰਮੁਖ ਓੜਕ ਨੂੰ ਜਿੱਤਿਆ ਕਰਦੇ ਹਨ, ਇਸ ਤਰ੍ਹਾਂ ਨਾਲ ਸਤਿਸੰਗਤ ਅੰਦਰ ਲੱਜਾ ਕਰਕੇ ਲੱਜਤ ਹੋਣਾ (ਕਿਸੇ ਨੂੰ ਭਾਸਦਾ ਭੀ ਨਹੀਂ) ਭਾਵ ਸਤਿ ਸੰਗਤ ਵਿਚ ਜੇ ਆਵੇ ਤਾਂ ਮੂਲ ਦਾ ਗਾਹਕ ਹੋ ਕੇ ਆਵੇ, ਦਿਖਾਵੇ ਦਾ ਨਹੀਂ। ਇਸ ਤਰ੍ਹਾਂ ਹੀ ਖ਼ੁਸ਼ੀ ਖੇੜਾ ਵਰਤਿਆ ਕਰਦਾ ਹੈ।੧੩੬।

**ਪ੍ਰ:** ਭਾਈ ਸਾਹਿਬ ਜੀਉ ! ਭਾਵੇਂ ਪਿਛੇ ਭੀ ਆਪ ਜੀ ਗੁਰਮੁਖਾਂ ਦੇ ਜੀਵਨ ਸੰਬੰਧ ਵਿਚ ਕਈ ਪ੍ਰਕਾਰ ਦੀ ਜਾਣਕਾਰੀ ਦੇਂਦੇ ਆ ਰਹੇ ਹੋ, ਪਰ ਉਨ੍ਹਾਂ ਦੀ ਮਾਨਸਕ ਉਡਾਣ ਬਾਰੇ ਕੁਝ ਵਿਸ਼ੇਸ਼ ਬੋਧ ਦਿਓ, ਤਾਕਿ ਅਸੀਂ ਭੀ ਉਨ੍ਹਾਂ ਬਾਰੇ ਕੁਝ ਪਛਾਣ ਕਰ ਸਕੀਏ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਮੁਖਾਂ ਦੀ ਮਾਨਸਕ ਉਡਾਣ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਉਨ੍ਹਾਂ ਦੀ ਜੀਵਨ-ਸ਼ੈਲੀ ਮੈਨੂੰ ਤਾਂ ਬਾਕੀ ਦੇ ਸੰਸਾਰੀ ਲੋਕਾਂ ਵੱਲੋਂ ਨਿਆਰੀ ਹੀ ਨਜ਼ਰ ਆਉਂਦੀ ਹੈ, ਭਾਵ ਹੈ ਕਿ ਉਨ੍ਹਾਂ ਦਾ ਨਿਰੰਕਾਰੀ ਮਾਰਗ ਬਾਕੀ ਦੇ ਲੋਕਾਂ ਵੱਲੋਂ ਵੱਖਰਾ ਹੋਇਆ ਕਰਦਾ ਹੈ, ਜਿਸ ਭਗਤੀ ਮਾਰਗ 'ਤੇ ਹਰ ਸੰਸਾਰੀ ਬੰਦਾ ਸਫ਼ਰ ਨਹੀਂ ਕਰ ਸਕਦਾ। ਗੁਰਬਾਣੀ ਵਿਚ ਉਨ੍ਹਾਂ ਦੀ ਮਾਨਸਕ ਅਵਸਥਾ ਬਾਰੇ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜਿਵੇਂ ਕਿ :

ਗੁਰਮੁਖਿ ਮੁਕਤੋ ਬੰਧੁ ਨ ਪਾਇ ॥
ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥
*(ਗਉੜੀ ਮ : ੧, ਪੰਨਾ ੧੫੨)*

ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥
ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥
*(ਸਿਧ ਗੋਸਟਿ, ਪੰਨਾ ੯੪੬)*

ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥
ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥
*(ਸਿਧ ਗੋਸਟਿ, ਪੰਨਾ ੯੪੧)*

ਗੁਰਮੁਖਿ ਹਰਿ ਦਰਿ ਸੋਭਾ ਪਾਏ ॥
ਗੁਰਮੁਖਿ ਵਿਚਹੁ ਆਪੁ ਗਵਾਏ ॥
*(ਮਾਝ ਮ : ੩, ਪੰਨਾ ੧੨੫)*

ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥
ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭॥
*(ਸਿਧ ਗੋਸਟਿ, ਪੰਨਾ ੯੪੨)*

ਇਸ ਤਰ੍ਹਾਂ ਬਾਣੀ ਵਿਚ ਗੁਰਮੁਖਾਂ ਦੀ ਮਾਨਸਕ ਨਿਰਲੇਪਤਾ ਦਾ ਹੋਰ ਭੀ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਅਗਲੀਆਂ ਚੰਦ ਸਤਰਾਂ ਅੰਕਤ ਕੀਤੀਆਂ ਹਨ, ਜਿਨ੍ਹਾਂ ਵਿਚ ਭੀ ਮੈਂ ਗੁਰਮੁਖਾਂ ਦੀ

ਮਾਨਸਕ ਰਹਿਣੀ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ ਗੁਰਮੁਖ ਦੀ ਪਹਿਲੀ ਪਛਾਣ ਹੈ ਕਿ :

**ਗੁਰਮੁਖਿ ਸਾਧ ਸੰਗੁ ਸਬਦ ਸੁਰਤਿ ਲਿਵ,**
**ਪੂਰਨ ਬ੍ਰਹਮੁ ਸਰਬਾਤਮ ਕੈ ਜਾਨੀਐ ॥**

***ਅਰਥ :***

"ਗੁਰਮੁਖਿ ਸਾਧ ਸੰਗੁ ਸਬਦ ਸੁਰਤਿ ਲਿਵ"—ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਾਧ ਸੰਗਤ ਵਿਚ ਗੁਰਮੁਖਤਾ ਧਾਰਨ ਕਰ ਲਈ ਹੈ (ਉਹ) 'ਸਬਦ ਸੁਰਤਿ' (ਗੁਰੂ ਮਹਾਰਾਜ ਦੇ ਦਿੱਤੇ ਉਪਦੇਸ਼ ਸਤਿਨਾਮ ਮੰਤ੍ਰ) ਵਿਚ ਸੁਰਤ ਦੇਹ ਆਦਿ ਦੀ ਆਪਣੇ ਆਪਣੇ ਸਾਧਨ ਦੀ ਪ੍ਰਵਿਰਤੀ ਨੂੰ, ਨਿਗ੍ਰਾ ਵਿਚ ਰਖਣਹਾਰੀ ਨੂੰ (ਅੰਤਰੀਵੀ ਸੱਤਿਆ) ਦੀ ਲਿਵ ਤਾਰ ਲਗਾਈ ਰੱਖਦੇ ਹਨ, ਭਾਵ ਸਾਰੇ ਜੀਵਾਂ ਨੂੰ ਪੂਰਨ ਬ੍ਰਹਮ ਕਰਕੇ ਜਾਣਿਆ ਹੈ।

**ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ,**
**ਬਿਹਸਿ ਮਿਲਨ ਸਮ ਦਰਸ ਧਿਆਨੀਐ ॥**

***ਅਰਥ :***

(ਦੂਸਰੀ ਨਿਸ਼ਾਨੀ ਹੈ ਕਿ) 'ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ'—ਅਰੁ ਸਹਿਜੇ ਹੀ (ਇਸ ਉਕਤ) 'ਸੁਭਾਇ' ਸੁ+ਭਾਇ, ਸ੍ਵੈ+ਭਾਵੀ (ਭਾਵਨਾ ਚਿੰਤਨ) ਕਰਕੇ ਉਨ੍ਹਾਂ ਦੇ ਰਿਦੇ ਅੰਦਰ ਭਗਤੀ ਭਾਵ (ਪ੍ਰੀਤੀ ਵਾਲਾ ਸੁਭਾਵ) ਬਣਿਆ ਰਹਿੰਦਾ ਹੈ, ਅਤੇ ਇਸੇ ਕਰਕੇ ਹੀ ਬਿਹਸਿ ਮਿਲਨ ਸਮ ਦਰਸ ਧਿਆਨੀਐ" 'ਸਮ' ਇਕ ਰਸ ਪਰੀਪੂਰਨ (ਬ੍ਰਹਮ) ਨੂੰ "ਦਰਸ ਧਿਆਨੀਐ" ਤੱਕਦੇ ਤੱਕਦੇ ਧਿਆਉਂਦੇ ਧਿਆਉਂਦੇ (ਸਭ ਕਿਸੇ ਨੂੰ) "ਬਿਹਸਿ ਮਿਲਨ" ਹੱਸ ਹੱਸ ਕੇ (ਖਿੜੇ ਮੱਥੇ—ਪ੍ਰਸੰਨ ਮਨ) ਮਿਲਿਆ ਕਰਦੇ ਹਨ।

**ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ,**
**ਮਧੁਰ ਬਚਨ ਮੁਖਿ ਬੇਨਤੀ ਬਖਾਨੀਐ ॥**

***ਅਰਥ :***

(ਇਥੇ ਹੀ ਬੱਸ ਨਹੀਂ ਫਿਰ ਉਹ) "ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ"—ਗੱਲ ਸੁਣਨ ਮਾਤ੍ਰ 'ਤੇ ਹੀ ਸਾਰ ਗ੍ਰਹਣ ਕਰਨ ਵਾਲੀ ਜੋ ਬੁਧੀ ਵਿਸ਼ੇਖ ਰੂਪ—ਮਤਿ ਹੈ (ਉਸ ਵਿਚ—ਉਨ੍ਹਾਂ ਦੇ ਅੰਦਰ) ਨਿੰਮ੍ਰਤਾ—ਗ਼ਰੀਬੀ ਭਾਵ ਦਾ ਨਿਵਾਸ—ਵਾਸਾ ਰਹਿੰਦਾ ਹੈ, (ਜਿਸ ਕਰਕੇ ਉਹ) "ਦਾਸ ਦਾਸਨ" ਦਾਸਾਂ ਦੇ ਦਾਸ ਤੇ ਇਨ੍ਹਾਂ ਦਾਸਾਂ ਦੇ ਭੀ ਜੋ ਫੇਰ "ਦਾਸਾਨ"—ਅਨੁਸਾਰ ਚਲਣ ਵਾਲੇ ਦਾਸ (ਟਹਿਲੀਏ) ਹੁੰਦੇ ਹਨ, ਐਸੇ ਬਣੇ ਰਹਿੰਦੇ ਹਨ, (ਇਹੋ ਹੀ ਕਾਰਨ ਹੈ ਜਿਸ ਕਰਕੇ ਉਹ ਸਦਾ) "ਮਧੁਰ ਬਚਨ ਮੁਖਿ ਬੇਨਤੀ ਬਖਾਨੀਐ" ਬੇਨਤੀ (ਕੋਮਲਤਾ) ਭਰੇ ਮਿੱਠੇ ਮਿੱਠੇ ਬਚਨ ਮੂੰਹੋਂ ਉਚਾਰਿਆ ਕਰਦੇ ਹਨ।

**ਪੂਜਾ ਪ੍ਰਾਨ ਗਿਆਨ ਗੁਰ**
**ਆਗਿਆਕਾਰੀ ਅਗ੍ਰਭਾਗ,**
**ਆਤਮ ਅਵੇਸ ਪਰਮਾਤਮ ਨਿਧਾਨੀਐ ॥੧੩੭॥**

***ਅਰਥ :***

(ਫਿਰ ਉਹ ਇਸੇ ਤਰ੍ਹਾਂ ਅਖ਼ੀਰ ਤੱਕ) "ਪੂਜਾ ਪ੍ਰਾਨ ਗਿਆਨ ਗੁਰ"—ਸ੍ਵਾਸਾਂ ਦੀ ਆਉ ਜਾਈ ਵਿਚ (ਲਗਾਤਾਰ)—ਸਦੀਵੀ-ਕਾਲ 'ਪੂਜਾ' (ਅਰਾਧਨ) ਕਰਦੇ ਰਹਿੰਦੇ ਹਨ, ਉਸ ਗਿਆਨ ਨੂੰ—ਜੋ ਸਤਿਗੁਰਾਂ ਨੇ ਉਪਦੇਸ਼ ਦ੍ਵਾਰੇ ਸਮਝਾਇਆ ਹੈ, ਅਥਵਾ ਸ੍ਵਾਸਾਂ ਨਾਲ 'ਗੁਰ' (ਸ਼ਬਦ) ਦੇ ਅਭਿਆਸ ਦਾ ਜਿਵੇਂ ਗਿਆਨ ਕਰਾਇਆ ਗਿਆ ਹੈ, ਤਿਵੇਂ ਹੀ 'ਗੁਰ' ਆਗਿਆਕਾਰੀ 'ਅਗ੍ਰਭਾਗ'—ਗੁਰੂ ਦੀ ਆਗਿਆ ਪਾਲਣਹਾਰੇ ਬਣ ਕੇ ਉਸਨੂੰ ਆਪਣੇ ਅਗ੍ਰਭਾਗ ਸਨਮੁਖ ਰੱਖਦੇ ਹਨ, ਭਾਵ ਆਪਣਾ ਧਰਮ ਸਮਝ ਕੇ ਉਸਨੂੰ ਅਭਿਆਸਦੇ ਰਹਿੰਦੇ ਹਨ—ਇਕ ਸ੍ਵਾਸ ਭੀ ਅਕਾਰਥਾ ਨਹੀਂ ਜਾਣ ਦੇਂਦੇ। ਅਰੁ ਇਸੇ ਤਰ੍ਹਾਂ ਹੀ ਸ਼ਬਦ ਨੂੰ ਕਮਾਉਂਦੇ ਕਮਾਉਂਦੇ "ਆਤਮ ਅਵੇਸ ਪਰਮਾਤਮ ਨਿਧਾਨੀਐ"— ਆਪਣੇ (ਆਪੇ) ਨੂੰ ਪਰਮਾਤਮਾ ਵਿਚ "ਅਵੇਸ" ਭਲੀ ਭਾਂਤ ਲਿਵ ਲੀਨ ਕਰਕੇ "ਨਿਧ + ਆਨੀਐ" ਅਨੁਭਵ ਰੂਪ ਨਿਧੀ (ਭੰਡਾਰ) ਅਨੁਭਵ ਦੇ ਸੋਮੇ ਨੂੰ ਪ੍ਰਾਪਤ ਕਰ ਲੈਂਦੇ ਹਨ।੧੩੭।

***ਭਾਵਾਰਥ :*** ਗੁਰਮੁਖ ਗਿਆਨ ਦੀ ਪ੍ਰਾਪਤੀ ਲਈ 'ਪ੍ਰਾਨ' ਸ੍ਵਾਸ ਸ੍ਵਾਸ ਪੂਜਾ ਅਰਾਧਨਾ ਕਰਦੇ ਹਨ, ਹੁਕਮੀ ਬੰਦੇ ਹੋ ਕੇ ਗੁਰੂ ਦੇ ਸਨਮੁਖ ਖੜੇ ਰਹਿੰਦੇ ਹਨ ਅਤੇ ਪਰਮਾਤਮਾ ਰੂਪ ਭੰਡਾਰੇ ਵਿਚ ਉਨ੍ਹਾਂ ਨੇ ਆਪੇ ਨੂੰ ਲੀਨ ਕਰ ਲਿਆ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਨੂੰ ਗੁਰੂ ਦ੍ਵਾਰੇ ਗਿਆਨ ਦੀ ਲਖਤਾ ਹੋ ਆਈ ਹੈ, ਉਨ੍ਹਾਂ ਦੀ ਮਾਨਸਕ ਉਡਾਣ ਬਾਰੇ ਭੀ ਕੁਝ ਹੋਰ ਜਾਣਕਾਰੀ ਦਿਓਗੇ, ਤਾਕਿ ਸਾਨੂੰ ਭੀ ਰੱਬੀ-ਮਾਰਗ 'ਤੇ ਟੁਰਨ ਦੀ ਕੁਝ ਸਹਾਇਤਾ ਮਿਲ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਭੀ ਗੁਰਬਾਣੀ ਦ੍ਵਾਰੇ ਉਨ੍ਹਾਂ ਗੁਰਮੁਖਾਂ ਦੀ ਜੀਵਨ-ਸ਼ੈਲੀ ਵੱਲ ਨਜ਼ਰ ਮਾਰਦਾ ਹਾਂ, ਤਾਂ ਉਨ੍ਹਾਂ ਦਾ ਜੀਵਨ ਹਰ ਪੱਖੋਂ ਹੀ ਗੁਰਮਤ ਦੀ

ਪ੍ਰੇਰਨਾ ਅਨੁਸਾਰ ਗੁਜ਼ਰਦਾ ਹੈ, ਉਨ੍ਹਾਂ ਦੀ ਮਾਨਸਕ ਕਿਰਿਆ ਬਾਰੇ ਬਾਣੀ ਵਿਚ ਕਈ ਥਾਵਾਂ 'ਤੇ ਪੜ੍ਹਨ ਵਿਚ ਆਉਂਦਾ ਹੈ, ਜਿਵੇਂ ਕਿ :

ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥
ਗੁਰ ਕੈ ਤਕੀਐ ਨਾਮਿ ਅਧਾਰੇ ॥ *(ਪੰਨਾ ੧੧੮)*

ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥
ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥
ਧੰਨੁ ਗਿਰਹੀ ਉਦਾਸੀ ਗੁਰਮੁਖਿ
ਗੁਰਮੁਖਿ ਕੀਮਤਿ ਪਾਏ ਜੀਉ ॥੫॥
ਹਉਮੈ ਬਾਧਾ ਗੁਰਮੁਖਿ ਛੂਟਾ ॥
ਗੁਰਮੁਖਿ ਆਵਣੁ ਜਾਵਣੁ ਤੂਟਾ ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ
ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥ *(ਪੰਨਾ ੧੩੧)*

ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥ *(ਪੰਨਾ ੧੦੫੮)*

ਗੁਰਮੁਖਿ ਚੂਕੈ ਆਵਣ ਜਾਣੁ ॥
ਗੁਰਮੁਖਿ ਦਰਗਹ ਪਾਵੈ ਮਾਣੁ ॥
ਗੁਰਮੁਖਿ ਖੋਟੇ ਖਰੇ ਪਛਾਣੁ ॥
ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਦਰਗਹ ਸਿਫਤਿ ਸਮਾਇ ॥
ਨਾਨਕ ਗੁਰਮੁਖਿ ਬੰਧੁ ਨ ਪਾਇ ॥੪੧॥
ਗੁਰਮੁਖਿ ਨਾਮੁ ਨਿਰੰਜਨ ਪਾਏ ॥
ਗੁਰਮੁਖਿ ਹਉਮੈ ਸਬਦਿ ਜਲਾਏ ॥
ਗੁਰਮੁਖਿ ਸਾਚੇ ਕੇ ਗੁਣ ਗਾਏ ॥
ਗੁਰਮੁਖਿ ਸਾਚੈ ਰਹੈ ਸਮਾਏ ॥ *(ਸਿਧ ਗੋਸਟਿ, ਪੰਨਾ ੯੪੨)*

ਇਸੇ ਭਾਵ ਦੇ ਸਾਨੂੰ ਗੁਰਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਗੁਰਮੁਖਾਂ ਦੀ ਮਾਨਸਕ ਨਿਰਲੇਪਤਾ ਦਾ ਬੋਧ ਮਿਲਦਾ ਹੈ। ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਅਗਲੀਆਂ ਚੰਦ ਪੰਗਤੀਆਂ ਵਿਚ ਗੁਰਮੁਖਾਂ ਦੀ ਜੀਵਨ-ਸ਼ੈਲੀ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ :

**ਸਤਿ ਰੂਪ ਸਤਿ ਨਾਮ**
**ਸਤਿਗੁਰ ਗਿਆਨ ਧਿਆਨ,**
**ਸਤਿਗੁਰ ਮਤਿ ਸੁਨਿ ਸਤਿ ਕਰਿ ਮਾਨੀ ਹੈ ॥**

*ਅਰਥ :*

ਪ੍ਰ: ਉਨ੍ਹਾਂ ਗੁਰਮੁਖਾਂ ਦੀ ਜੀਵਨ-ਸ਼ੈਲੀ ਕੀ ਹੈ ?

ਉ: "ਸਤਿ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ"— (ਜਿਸਦਾ) ਨਾਮ ਸਤਿ ਹੈ (ਉਸਦਾ ਗਿਆਨ ਧਿਆਨ ਸਤਿਗੁਰੂ ਨੇ ਜਿਸਨੂੰ ਬਖ਼ਸ਼ਿਆ ਹੈ ਉਸਨੇ) ਸਤਿਗੁਰੂ ਦੀ ਸਿੱਖਿਆ (ਸੁਣ ਕੇ ਸਤਿ ਸਤਿ ਕਰਕੇ ਮੰਨੀ ਹੈ) ਜਿਸ ਪ੍ਰਕਾਰ ਜੀਵਨ ਭਰ ਹੀ ਪ੍ਰਾਣਾਂ ਦੀ ਤਾਰ ਬੱਝੀ ਰਹਿੰਦੀ ਹੈ (ਇਸੀ ਪ੍ਰਕਾਰ) ਲਗਾਤਾਰ ਦਿਨੇ ਰਾਤ ਨਾਮ ਦਾ ਸਿਮਰਨ ਜਾਰੀ ਰਹਿੰਦਾ ਹੈ। ਇਹੋ ਹੀ ਸਤਿਗੁਰੂ ਨੇ ਗਿਆਨ ਕਰਵਾਇਆ ਭਾਵ ਜਾਣਕਾਰੀ ਕਰਵਾਈ ਹੈ।

**ਦਰਸ ਧਿਆਨ ਸਮਦਰਸੀ ਬ੍ਰਹਮ ਧਿਆਨੀ,**
**ਸਬਦ ਗਿਆਨ ਗੁਰ ਬ੍ਰਹਮ ਗਿਆਨੀ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ ਉਹ ਸਾਰੇ) ਦਰਸ਼ਨਾਂ (ਵਿਚ ਬ੍ਰਹਮ ਦਾ) ਧਿਆਨ ਕਰਨ ਵਾਲਾ, ਸਮ ਦਰਸੀ ਬ੍ਰਹਮ ਧਿਆਨੀ ਹੈ, ਅਤੇ ਗੁਰੂ ਸ਼ਬਦ (ਦੁਆਰਾ) ਗਿਆਨ ਨੂੰ (ਪ੍ਰਾਪਤ ਕਰਕੇ) ਬ੍ਰਹਮ ਗਿਆਨੀ ਹੈ।

**ਗੁਰਮਤਿ ਨਿਹਚਲ ਪੂਰਨ ਪ੍ਰਗਾਸ ਰਿਦੈ,**
**ਮਾਨੈ ਮਨ ਮਾਨੇ ਉਨਮਨ ਉਨਮਾਨੀ ਹੈ ॥**

*ਅਰਥ :*

(ਉਸਦਾ ਹਿਰਦਾ) "ਗੁਰਮਤਿ ਨਿਹਚਲ"—ਗੁਰਮਤ ਵਿਚ ਅਚੱਲ—ਅਡੋਲ ਟਿਕੇ ਰਹਿਣ ਕਰਕੇ। ਉਨ੍ਹਾਂ ਦੇ "ਪੂਰਨ ਪ੍ਰਗਾਸ ਰਿਦੈ" ਹਿਰਦੇ ਅੰਦਰ ਪੂਰਨ (ਸਰਬ ਵਿਆਪੀ ਸਰੂਪ) ਪਰਮਾਤਮਾ ਦਾ ਪ੍ਰਗਾਸ (ਸਾਖਯਾਤਕਾਰ) ਹੋ ਆਉਂਦਾ ਹੈ ਤੇ ਇਸੇ ਕਰਕੇ ਹੀ "ਮਾਨੈ ਮਨ"—ਉਨ੍ਹਾਂ ਦਾ ਮਨ ਭੀ ਮੰਨ ਜਾਂਦਾ ਹੈ, ਭਾਵ ਹਰ ਤਰ੍ਹਾਂ ਦੇ ਸੰਕਲਪਾਂ ਵਲੋਂ ਰਹਿਤ ਹੋ ਜਾਂਦਾ ਹੈ।

**ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ,**
**ਅਦਭੁਤ ਪਰਮਦਭੁਤ ਗਤਿ ਠਾਨੀ ਹੈ ॥੧੩੮॥**

*ਅਰਥ :*

ਪ੍ਰ: ਉਨ੍ਹਾਂ ਬਾਰੇ ਕੁਝ ਤਾਂ ਕਹੋ ?

ਉ: (ਇਉਂ ਹੀ ਕਿਹਾ ਜਾ ਸਕਦਾ ਹੈ ਕਿ ਉਹ) "ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ ਅਦਭੁਤ ਪਰਮਦਭੁਤ ਗਤਿ ਠਾਨੀ ਹੈ"—(ਉਨ੍ਹਾਂ ਦੀ ਦਸ਼ਾ) ਅਚੰਭੇ ਨੂੰ ਅਚੰਭਾ ਕਰਨ ਹਾਰੀ ਹੈ ਅਤੇ ਅਸਚਰਜ ਨੂੰ ਅਸਚਰਜ ਰੂਪ (ਜੋ ਕਹੀ ਜਾਂਦੀ ਹੈ ਸੋ ਇਕ ਇਹੋ ਹੀ) ਠਾਨੀ

(ਥਾਪੀ) ਸ਼ਾਸਤ੍ਰਾਂ ਮਹਾਂਪੁਰਖਾਂ ਅਨੁਭਵੀਆਂ ਨੇ ਪ੍ਰਮਾਣ ਕੀਤੀ ਹੈ।੧੩੮।

***ਭਾਵਾਰਥ :*** ਉਨ੍ਹਾਂ ਦਾ ਮਨ ਬਿਸਮ ਤੋਂ ਭੀ ਬਿਸਮ ਹੈ, (ਬਾਣੀ) ਅਸਚਰਜ ਤੋਂ ਅਸਚਰਜ ਰੂਪ ਹੈ ਅਤੇ ਉਨ੍ਹਾਂ ਦੇ ਸਰੀਰ ਨੇ ਅਦਭੁਤ ਗਤੀ ਠਹਿਰਾਈ ਹੋਈ ਹੈ।

ਪ੍ਰ: ਭਾਈ ਸਾਹਿਬ ਜੀਉ ! ਭਾਵੇਂ ਪਿੱਛੇ ਭੀ ਆਪ ਜੀ ਕਈ ਥਾਵਾਂ 'ਤੇ ਸਤਿਗੁਰੂ ਦੇ ਸੰਬੰਧ ਵਿਚ ਮਹਿਮਾ ਦੇ ਸ਼ਬਦ ਅੰਕਤ ਕਰਦੇ ਆ ਰਹੇ ਹੋ, ਪਰ ਕੁਝ ਹੋਰ ਭੀ ਗੁਰਮਤ ਅਨੁਸਾਰ ਸਤਿਗੁਰੂ ਦੀ ਸਹੀ ਰੂਪ-ਰੇਖਾ ਦਰਸਾਉਣ ਦੀ ਕ੍ਰਿਪਾ ਕਰੋ ਤਾਕਿ ਉਨ੍ਹਾਂ ਦੇ ਪ੍ਰੇਮ ਦੀ ਲਾਗ ਸਾਡੇ ਅੰਦਰ ਭੀ ਜਨਮ ਲੈ ਸਕੇ ?

ਉ: ਹੇ ਭਾਈਓ ! ਮੈਂ ਤਾਂ ਜਦੋਂ ਗੁਰਬਾਣੀ ਦੁਆਰਾ ਸਤਿਗੁਰੂ ਦੇ ਸਹੀ ਸਤਿਸਰੂਪ ਨੂੰ ਵੀਚਾਰ ਦ੍ਰਿਸ਼ਟੀ ਰਾਹੀਂ ਤੱਕਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਸਤਿਗੁਰੂ ਦੀ ਵਿਅਕਤੀ ਸਤ ਸਰੂਪ ਪਰੀਪੂਰਨ ਪ੍ਰਮੇਸ਼ਰ ਦਾ ਹੀ ਦੂਜਾ ਸਰੂਪ ਹੈ, ਇਸ ਭਾਵ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਵੇਂ :

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥

*(ਰਾਗੁ ਸੂਹੀ ਮ : ੪, ਪੰਨਾ ੭੫੯)*

ਸਤਿਗੁਰੁ ਮੇਰਾ ਸਭਸ ਕਾ ਦਾਤਾ ॥
ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥.....
ਨਾਨਕ ਸੋਧੇ ਸਿੰਮ੍ਰਿਤਿ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

*(ਭੈਰਉ ਮ : ੫, ਪੰਨਾ ੧੧੪੨)*

ਇਸ ਤਰ੍ਹਾਂ ਸਤਿਗੁਰਾਂ ਦੇ ਅਬਿਨਾਸੀ ਸਰੂਪ ਬਾਰੇ ਕਈ ਥਾਵਾਂ ਪਰ ਜ਼ਿਕਰ ਆਉਂਦਾ ਹੈ, ਜਿਥੋਂ ਪ੍ਰੇਰਨਾ ਲੈ ਕੇ ਮੈਂ ਭੀ ਸਤਿਗੁਰਾਂ ਦੇ ਸਤਿ ਸਰੂਪ ਦੇ ਸੰਬੰਧ ਵਿਚ ਚੰਦ ਪੰਗਤੀਆਂ ਰਾਹੀਂ ਗੁਰੂ ਦੇ ਸਤਿ ਸਰੂਪ ਬਾਰੇ ਖ਼ਿਆਲ ਦਰਸਾਇਆ ਹੈ, ਜਿਵੇਂ ਕਿ :

**ਪੂਰਨ ਪਰਮ ਜੋਤਿ ਸਤਿਗੁਰ ਸਤਿ ਰੂਪ,**
**ਪੂਰਨ ਗਿਆਨ ਸਤਿਗੁਰ ਸਤਿਨਾਮ ਹੈ ॥**

***ਅਰਥ :***

(ਬਾਣੀ ਦੁਆਰਾ ਤੱਕਣ ਵਿਚ ਇਉਂ ਹੀ ਆਉਂਦਾ ਹੈ ਕਿ) "ਪੂਰਨ ਪਰਮ ਜੋਤਿ ਸਤਿਗੁਰ ਸਤਿ ਰੂਪ"—(ਭਾਵ ਹੈ ਕਿ) ਸੱਚਮੁੱਚ ਹੀ ਸਤਿਗੁਰੂ ਪਰੀਪੂਰਨ ਪਰਮਜੋਤੀ ਸਰੂਪ ਹਨ। 'ਸਤਿ' ਸਚੋ ਸੱਚ ਪਰੀਪੂਰਨ (ਸਰਬ ਠੌਰ ਰਮਿਆ ਹੋਇਆ) ਪਰਮ ਜੋਤੀ (ਪਰਮ ਪ੍ਰਕਾਸ਼ ਰੂਪ) ਪਰਮਾਤਮਾ ਰੂਪ ਹੀ ਹੈ। 'ਪੂਰਨ ਗਿਆਨ ਸਤਿਗੁਰ ਸਤਿਨਾਮ ਹੈ'। ਸਤਿਗੁਰਾਂ ਦਾ ਉਪਦੇਸ਼ਿਆ ਹੋਇਆ ਸੱਚਾ ਨਾਮ ਉਨ੍ਹਾਂ ਦਾ ਪੂਰਨ (ਪੂਰਾ ਪੂਰਾ) ਗਿਆਨ ਹੈ, ਭਾਵ ਹੈ ਜਿਸ ਗਿਆਨ ਨੂੰ ਪ੍ਰਾਪਤ ਕਰਕੇ ਹੋਰ ਕੁਝ ਜਾਨਣ ਦੀ ਲੋੜ ਹੀ ਨਹੀਂ ਰਹਿੰਦੀ।

**ਪੂਰਨ ਜੁਗਤਿ ਸਤਿ ਸਤਿਗੁਰ ਸਤਿ ਰਿਦੈ,**
**ਪੂਰਨ ਸੁ ਸੇਵ ਸਾਧ ਸੰਗਤਿ ਬਿਸ੍ਰਾਮ ਹੈ ॥**

***ਅਰਥ :***

(ਇਥੇ ਹੀ ਬੱਸ ਨਹੀਂ) "ਪੂਰਨ ਜੁਗਤਿ ਸਤਿ ਸਤਿਗੁਰ ਸਤਿ ਰਿਦੈ"—ਸਤਿਗੁਰੂ ਦੇ ਹਿਰਦੇ ਅੰਦਰ 'ਸਤਿ' ਜਿਉਂ ਕਾ ਤਿਉਂ (ਯਥਾਰਥ) ਸੱਚ ਰੂਪ ਹੋ (ਜੋ ਕੁੱਝ ਜੱਚ ਰਿਹਾ ਹੋਵੇ ਉਸੇ ਵਿਚ ਹੀ ਪੂਰੀ ਪੂਰੀ ਤਰ੍ਹਾਂ 'ਜੁਗਤਿ' (ਜੁੜਨਾ) ਉਸਦਾ ਵਰਤੋਂ ਵਿਚ ਲਿਆਉਣਾ ਹੀ 'ਸਤਿ' ਭਲਾ ਹੈ। "ਪੂਰਨ ਸੁ ਸੇਵ ਸਾਧ ਸੰਗਤਿ ਬਿਸ੍ਰਾਮ ਹੈ"—ਅਤੇ ਸਾਧ (ਗੁਰੂ) ਸੰਗਤ ਵਿਚ ਜੋ ਬਿਸ੍ਰਾਮ (ਚੈਨ) ਇਸਥਿਤੀ ਪ੍ਰਾਪਤੀ ਕਰਨੀ ਭਾਵ ਸਤਿਗੁਰਾਂ ਦੇ ਮੇਲ ਦਾ ਅੱਠੇ ਪਹਿਰ ਉਤਸ਼ਾਹ ਚੜ੍ਹਿਆ ਰਹਿਣਾ ਹੀ ਪੂਰੀ ਪੂਰੀ ਉੱਤਮ ਸੇਵਾ ਹੈ।

**ਪੂਰਨ ਪੂਜਾ ਪਦਾਰਬਿੰਦ ਮਧੁਕਰ ਮਨ,**
**ਪ੍ਰੇਮ-ਰਸ ਪੂਰਨ ਹੁਇ ਕਾਮ ਨਿਹਕਾਮ ਹੈ ॥**

***ਅਰਥ :***

ਪ੍ਰ: ਗੁਰੂ ਦੀ ਸਹੀ ਪੂਜਾ ਕੀ ਹੈ ?

ਉ: "ਪੂਰਨ ਪੂਜਾ ਪਦਾਰਬਿੰਦ ਮਧੁਕਰ ਮਨ"—ਮਨ ਨੂੰ ਭੌਰੇ ਵਾਂਗ ਪ੍ਰੇਮੀ ਬਣਾ ਕੇ (ਸਤਿਗੁਰਾਂ ਦੇ) ਪਦ + ਅਰ੍ਰਬਿੰਦ—ਚਰਨ ਕਮਲਾਂ ਵਿਚ ਲਿਪਟੇ ਰਹਿਣਾ—ਭਾਵ ਚਰਨਾਂ ਕਮਲਾਂ ਦੇ ਧਿਆਨ ਵਿਚ ਮਗਨ ਰਹਿਣਾ ਹੀ ਪੂਰੀ ਪੂਰੀ ਪੂਜਾ ਹੈ। (ਅਤੇ ਇਸੇ ਤਰ੍ਹਾਂ) "ਪ੍ਰੇਮ ਰਸ ਪੂਰਨ ਹੁਇ ਕਾਮ ਨਿਹਕਾਮ ਹੈ"—ਪ੍ਰੇਮ ਰਸ ਨਾਲ ਪਰੀਪੂਰਨ ਹੋ ਕੇ (ਤ੍ਰਿਪਤ ਹੋ ਕੇ) ਸਭ ਤਰ੍ਹਾਂ ਨਾਲ "ਕਾਮ"—ਕਰਮਾਂ ਤੋਂ "ਨਿਹਕਾਮ"—ਨਿਹਕਰਮੀ ਬਣ ਜਾਂਦਾ ਹੈ, ਭਾਵ ਜਨਮ ਜਨਮਾਤ੍ਰਾਂ ਦੇ ਕਰਮ ਦਗਧ ਹੋ ਜਾਂਦੇ ਹਨ। (ਭਾਵ ਜੀਉਂਦੇ ਜੀ ਹੀ) ਸਭ ਪ੍ਰਕਾਰ ਦੇ ਕਰਤਬਾਂ ਤੋਂ ਅਜ਼ਾਦ ਹੋ ਜਾਂਦਾ ਹੈ।

**ਪੂਰਨ ਬ੍ਰਹਮ ਗੁਰ ਪੂਰਨ ਪਰਮਨਿਧਿ,**
**ਪੂਰਨ ਪ੍ਰਗਾਸ ਬਿਸਮ ਸਥਲ ਧਾਮ ਹੈ ॥੧੩੯॥**

***ਅਰਥ :***

ਪ੍ਰ: ਉਨ੍ਹਾਂ ਦਾ ਸਹੀ ਬਿਸ੍ਰਾਮ ਅਸਥਾਨ ਕੌਣ ਮੰਨਿਆ ਗਿਆ ਹੈ ?

ਉ: (ਬਾਣੀ ਦ੍ਵਾਰੇ ਇਉਂ ਹੀ ਜਾਣਕਾਰੀ ਮਿਲਦੀ ਹੈ ਕਿ) "ਪੂਰਨ ਬ੍ਰਹਮ ਗੁਰ ਪੂਰਨ ਪਰਮਨਿਧਿ"—ਉਹ ਪੂਰਨ ਗੁਰੂ ਪੂਰੇ ਵਿਚ ਮਿਲ (ਪੂਰੇ ਹੋਏ ਹੋਏ) ਸਤਿਗੁਰੂ "ਪਰਮ ਨਿਧਿ"—ਪੂਰਨਤਾ ਦੀ ਨਿਧਿ (ਭੰਡਾਰ) ਪੂਰਨ ਬ੍ਰਹਮ ਸਰੂਪ ਹਨ ਅਤੇ "ਪੂਰਨ ਪ੍ਰਗਾਸ ਬਿਸਮ ਸਥਲ ਧਾਮ ਹੈ"—ਵਿਸ਼ੇਸ਼ ਕਰਕੇ ਸਮਤਾ ਭਾਵ ਵਾਲੀ ਇਸਥਿਤੀ ਬਿਸਮਾਦ ਅਵਸਥਾ ਦਾ ਟਿਕਾਣਾ (ਸੰਸਾਰ ਨੂੰ) ਜਿਉਂ ਕਾ ਤਿਉਂ ਕੂੜੇ ਰੂਪ ਵਿਚ ਨਿਸਚੇ ਕਰ, ਇਸ ਵੱਲੋਂ ਉਪ੍ਰਾਮ ਚਿਤ ਹੋ, ਸਤਿ ਸਰੂਪੀ ਅਨੁਭਵ ਵਾਲੀ (ਕੌਤਕੀ ਅਵਸਥਾ) ਉਨ੍ਹਾਂ ਦੇ ਪੂਰਨ ਪ੍ਰਗਾਸ ਦਾ (ਧਾਮ) ਅਸਥਾਨ ਹੈ।੧੩੯।

***ਭਾਵਾਰਥ :*** ਪੂਰਨ ਬ੍ਰਹਮ ਦਾ ਪੂਰਨ ਸਰੂਪ ਗੁਰੂ ਹੈ ਜੋ ਪਰਮ ਨਿਧੀ ਨਾਲ ਪਰੀਪੂਰਨ ਹੈ ਉਹ ਅਸਚਰਜ ਪ੍ਰਗਾਸ ਦਾ ਸੁਥ਼ਾਨ ਉਸ ਗੁਰੂ ਦਾ ਨਿਵਾਸ ਅਸਥਾਨ ਘਰ ਹੈ।

ਪ੍ਰ: ਭਾਈ ਸਾਹਿਬ ਜੀਓ! ਜਿਸ ਸਤਿਗੁਰਾਂ ਦੇ ਪੂਰਨ ਪ੍ਰਗਾਸ ਦੇ ਧਾਮ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਕੀ ਉਸ ਤੱਕ ਪੁੱਜਣ ਦੇ ਮਾਰਗ ਦੀ ਜਾਣਕਾਰੀ ਭੀ ਦਿਓਗੇ ਤਾਕਿ ਉਸ ਮਾਰਗ 'ਤੇ ਜੀਵਨ ਗੁਜ਼ਾਰਨ ਦੀ ਸਾਨੂੰ ਭੀ ਲਾਲਸਾ ਬਣ ਆਵੇ ?

ਉ: ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਖੋਜਦਾ ਹਾਂ, ਤਾਂ ਇਸ ਮਾਰਗ ਨੂੰ ਬਹੁਤ ਬਿਖੜਾ ਮਾਰਗ ਦਰਸਾਇਆ ਹੈ, ਜਿਸਨੂੰ ਕਬੀਰ ਜੀ ਇਉਂ ਦਰਸਾ ਰਹੇ ਹਨ :

ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ
ਤਿਹ ਚੜਿ ਰਹਿਓ ਕਬੀਰ॥੧੬੫॥ *(ਪੰਨਾ ੧੩੭੩)*

ਭਾਵ ਹੈ ਕਬੀਰ ਜੀ ਕਹਿੰਦੇ ਹਨ ਕਿ ਰਾਮ ਦੇ ਮਿਲਾਪ ਲਈ ਜਿਸ ਮਾਰਗ 'ਤੇ ਸਫ਼ਰ ਕਰਨਾ ਪੈਂਦਾ ਹੈ, ਇਹ ਬਹੁਤ ਮਾਰਗ ਬਿਖੜਾ ਹੈ। ਇਸ ਅਉਖੀ ਘਾਟੀ 'ਤੇ ਹਰ ਬੰਦਾ ਸਫ਼ਰ ਨਹੀਂ ਕਰ ਸਕਦਾ, ਇਸ ਤਰ੍ਹਾਂ ਇਸ ਮਾਰਗ ਦੀ ਬਿਖਮਤਾ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਸਦੀ ਪ੍ਰੇਰਨਾ ਲੈ ਕੇ ਮੈਂ ਇਨ੍ਹਾਂ ਅਗਲੀਆਂ ਚੰਦ ਸਤਰਾਂ ਵਿਚ ਕੁਝ ਵੀਚਾਰ ਅੰਕਤ ਕੀਤੇ ਹਨ ਕਿ ਇਸ ਦੀ ਰੂਪ-ਰੇਖਾ ਕੀ ਹੈ :

**ਦਰਸਨ ਜੋਤਿ ਕੋ ਉਦੋਤ ਅਸਚਰਜ-ਮੈ,**
**ਤਾ ਮੈ ਤਿਲ ਛਬਿ ਪਰਮਦਭੁਤ ਛਕਿ ਹੈ॥**

***ਅਰਥ :***

ਪ੍ਰ: ਉਸ ਮਾਰਗ 'ਤੇ ਸਫ਼ਰ ਕਰਨ ਵਾਲਿਆਂ ਨੂੰ ਹਾਸਲ ਕੀ ਹੁੰਦਾ ਹੈ ?

ਉ: "ਦਰਸਨ ਜੋਤਿ ਕੋ ਉਦੋਤ ਅਸਚਰਜ-ਮੈ"—(ਭਾਵ ਹੈ ਕਿ) ਦਰਸ਼ਨ ਵਿਚ ਆਉਣ ਵਾਲੇ ਸਮੂੰਹ ਪਦਾਰਥਾਂ ਦੀ 'ਜੋਤਿ' (ਚਾਨਣੇ) ਦਾ ਅਸਚਰਜ ਰੂਪੀ 'ਉਦੋਤ' ਉਦੇ (ਪ੍ਰਗਟ ਹੋਣਾ) ਹੋ ਆਉਂਦਾ ਹੈ, ਜਿਸ ਟਿਕਾਣੇ ਸਭ ਦਿਖਾਈ ਦੇਣ ਵਾਲੀਆਂ ਵਸਤੂਆਂ ਦੇ ਤੱਕਣ ਦਾ ਜਿਉਂ ਕਾ ਤਿਉਂ ਗਿਆਨ ਉਸਨੂੰ ਹੋ ਆਉਂਦਾ ਹੈ। "ਤਾ ਮੈ ਤਿਲ ਛਬਿ ਪਰਮਦਭੁਤ ਛਕਿ ਹੈ"—ਤਿਸ ਅਸਥਾਨ ਵਿਚ ਇਕ 'ਤਿਲ' 'ਪਰਮ ਅਦਭੁਤ'—ਅਤਿਅੰਤ ਔਖੀ (ਛਬਿ) ਸੁੰਦਰਤਾ ਵਿਚ ਛਕਿਆ ਹੋਇਆ (ਤੁਲਿਆ ਹੋਇਆ, ਅਘਾਇਆ ਹੋਇਆ—ਭਰਪੂਰ ਹੈ)।

**ਦੇਖਬੇ ਕਉ ਦ੍ਰਿਸਟਿ ਨ ਸੁਨਿਬੇ ਕਉ ਸੁਰਤਿ ਹੈ,**
**ਕਹਿਬੇ ਕਉ ਜਿਹਬਾ ਨ**
**ਗਿਆਨ ਮੈ ਉਕਤਿ ਹੈ॥**

***ਅਰਥ :***

ਪ੍ਰ: ਸੰਸਾਰ ਦੇ ਹਰ ਪਦਾਰਥ ਨੂੰ ਇੰਦ੍ਰੀਆਂ ਦ੍ਵਾਰੇ ਵੇਖ ਸਕੀਦਾ ਹੈ, ਪਰ ਉਸ ਨਿਰੰਕਾਰ ਦੇ ਪ੍ਰਕਾਸ਼ ਨੂੰ ਕਿਸ ਇੰਦ੍ਰੇ ਦ੍ਵਾਰੇ ਵੇਖ ਸਕੀਏ ?।

ਉ: ਉਸ ਅਗੰਮੀ ਜੋਤ ਦੇ ਵੇਖਣ ਦੀ ਇਨ੍ਹਾਂ ਬਾਹਰਲੀਆਂ ਇੰਦ੍ਰੀਆਂ ਵਿਚ ਸਮਰੱਥਾ ਨਹੀਂ, ਇਸ ਲਈ "ਦੇਖਬੇ ਕਉ ਦ੍ਰਿਸਟਿ ਨ ਸੁਨਿਬੇ ਕਉ ਸੁਰਤਿ ਹੈ"—ਇਸਦੇ ਦੇਖਣ ਵਾਸਤੇ ਇਹ ਬਾਹਰਲੀ ਦ੍ਰਿਸ਼ਟੀ ਕੰਮ ਨਹੀਂ ਆ ਸਕਦੀ ਤੇ ਇਸਦਾ ਮਹੱਤ ਸੁਣਨ ਲਈ ਇਹ ਸਾਧਾਰਨ ਕੰਨ ਨਹੀਂ ਹੋ ਸਕਦੇ। "ਕਹਿਬੇ ਕਉ ਜਿਹਬਾ ਨ ਗਿਆਨ ਮੈ ਉਕਤਿ ਹੈ"—ਇਸਦਾ ਪ੍ਰਭਾਵ ਕਥਨ ਖ਼ਾਤਰ ਇਹ ਜੀਭ ਵੀ ਸਮੱਰਥ ਨਹੀਂ ਤੇ ਜਾਨਣ ਦੀ ਸ਼ਕਤੀ (ਅਕਲ) ਵਿਚ ਭੀ 'ਉਕਤਿ' ਦਲੀਲ (ਹੁੱਜਤ—ਤਰਕ ਵਿਤਰਕ) ਦ੍ਵਾਰੇ ਸਮ-ਜਨ ਦਾ ਬਲ ਨਹੀਂ ਹੈ।

**ਸੋਭਾ ਕੋਟਿ ਸੋਭ ਲੋਭ ਲੁਭਿਤ ਹੁਇ ਲੋਟ ਪੋਟ,**
**ਜਗਮਗ ਜੋਤਿ ਕੋਟਿ ਓਟ ਲੈ ਛਿਪਤਿ ਹੈ॥**

**ਅਰਥ :**

(ਇਥੇ ਹੀ ਬੱਸ ਨਹੀਂ ਹੈ) 'ਸੋਭਾ ਕੋਟਿ ਸੋਭ ਲੋਭ ਲੁਭਿਤ ਹੈ ਲੋਟ ਪੋਟ' ਕ੍ਰੋੜਾਂ ਹੀ ਸੋਭਾਵਾਂ ਇਸਦੀ ਸੋਭਾ ਦੇ ਲੋਭ (ਲਾਲਸਾ-ਸਿੱਕ) ਵਿਚ ਲੁਭਾਇਮਾਨ ਹੋ ਕੇ ਲੋਟ ਪੋਟ ਹੋ ਰਹੀਆਂ ਹਨ ਅਤੇ "ਜਗ ਮਗ ਜੋਤਿ ਕੋਟਿ ਓਟ ਲੈ ਛਿਪਤਿ ਹੈ"—ਭਾਵ ਹੈ ਕਿ ਜਗਮਗ ਜਗਮਗ ਕਰਨ ਹਾਰੀਆਂ (ਬ੍ਰਹਮੰਡ ਭਰ ਦੀਆਂ) ਕ੍ਰੋੜਾਂ ਹੀ ਜੋਤਾਂ (ਇਸਦੀ ਜੋਤਿ—ਦਮਕਦੀ) ਓਟ ਲੈ ਕੇ ਉਹਲੇ ਹੋ ਕੇ (ਸ਼ਰਮ ਦੀਆਂ ਮਾਰੀਆਂ ਇਸਦੇ ਸਾਹਮਣੇ ਹੋਣੋਂ) ਛਿਪਦੀਆਂ ਫਿਰਦੀਆਂ ਹਨ—ਭਾਵ ਮਾਤ ਹੋਈਆਂ ਪਈਆਂ ਹਨ।

**ਅੰਗ ਅੰਗ ਪੇਖਿ ਮਨ ਮਨਸਾ ਥਕਤ ਭਈ,**
**ਨੇਤਿ ਨੇਤਿ ਨਮੋ ਨਮੋ**
**ਅਤਿ ਹੂ ਤੇ ਅਤਿ ਹੈ ॥੧੪੦॥**

**ਅਰਥ :**

(ਜਦੋਂ ਦੂਰ-ਦਰਸ਼ੀ ਨਜ਼ਰਾਂ ਰਾਹੀਂ ਤੱਕੀਏ ਤਾਂ ਇਉਂ ਹੀ ਨਜ਼ਰ ਆਉਂਦਾ ਹੈ)—"ਅੰਗ ਅੰਗ ਪੇਖਿ ਮਨ ਮਨਸਾ ਥਕਤ ਭਈ"—ਦੇਖ ਕੇ—ਤੱਕ ਕੇ, "ਅੰਗ ਅੰਗ" ਸਰਬ ਅੰਗ ਕਰਕੇ (ਸਮੂੰਹ ਮਨ ਦੀ ਮਨਸਾ) (ਸੰਕਲਪ ਬਿਰਤੀ ਵਾ ਮਨੋਂ ਬ੍ਰਿਤੀਆਂ ਦਾ ਸਮੁਦਾਇ) ਥਕਤ ਹੋ (ਹੁੱਟ) ਜਾਇਆ ਕਰਦਾ ਹੈ।

ਉਸਦਾ ਵਰਣਨ ਨਹੀਂ ਕੀਤਾ ਜਾ ਸਕਦਾ, ਬੱਸ "ਨੇਤਿ ਨੇਤਿ ਨਮੋ ਨਮੋ ਅਤਿ ਹੂ ਤੇ ਅਤਿ ਹੈ"—ਨੇਤਿ ਨੇਤਿ (ਬੇਅੰਤ ਬੇਅੰਤ) ਆਖ ਕੇ ਅਤਯੰਤ ਤੋਂ ਅਤਯੰਤ ਨਮਸਕਾਰ ਹੀ ਨਮਸਕਾਰ ਇਸ ਤਿਲ ਤਾਈਂ ਕਰਦੇ ਹਨ।੧੪੦।

***ਭਾਵਾਰਥ :*** ਸਤਿਗੁਰਾਂ ਦੇ ਦਰਸ਼ਨ ਕਰਨ ਤੋਂ ਇਕ ਅਸਚਰਜ ਰੂਪ ਜੋਤ (ਪ੍ਰਕਾਸ਼) ਦਾ ਝਲਕਾ ਅੰਦਰ ਵੱਜਿਆ ਕਰਦਾ ਹੈ, ਉਸ ਦੀ ਸਾਰੀ ਸੁੰਦਰਤਾ ਦੱਸੀ ਨਹੀਂ ਜਾ ਸਕਦੀ, ਤਿਸ ਵਿਚ ਤਿਲ ਭਰ ਦੀ ਪਰਮ ਅਦਭੁਤ ਛੱਬ ਦੇ ਕਾਰਨ ਭੀ ਤੱਕਣ ਵਾਲਾ ਰੱਜ ਜਾਇਆ ਕਰਦਾ ਹੈ।

ਗੁਰਬਾਣੀ ਵਿਚ ਜੋ 'ਤਾਰਾ ਚੜਿਆ ਲੰਮਾ ਕੀ ਨਦਰਿ ਨਿਹਾਲਿਆ ਰਾਮ' ਕਿਹਾ ਹੈ, ਉਸੇ ਤਾਰੇ ਦਾ ਨਾਮ ਇਥੇ ਤਿਲ ਕਿਹਾ ਹੈ। ਕਿਸੇ ਕਿਸੇ ਅਭਿਆਸੀ ਨੂੰ ਇਸ ਦਾ ਦਰਸ਼ਨ ਜੋਤ ਦੇ ਦਰਸ਼ਨ ਤੋਂ ਪਹਿਲੋਂ ਹੁੰਦਾ ਹੈ ਤੇ ਕਿਸੇ ਨੂੰ ਪਿੱਛੋਂ, ਇਹ ਕੋਈ ਨਿਸਚਤ ਨਹੀਂ, ਜੋ ਪਹਿਲੋਂ ਜੋਤੀ ਤੇ ਮਗਰੋਂ ਤਿਲ, ਜਾਂ ਪਹਿਲੋਂ ਤਿਲ ਤੇ ਮਗਰੋਂ ਜੋਤ। ਪਰ ਇਹ ਜ਼ਰੂਰੀ ਹੈ ਕਿ ਜਿੰਨਾ ਚਿਰ ਜੋਤ ਅਤੇ ਤਿਲ ਦਾ ਦਰਸ਼ਨ ਨਹੀਂ ਹੁੰਦਾ, ਉਨਾਂ ਚਿਰ ਪੂਰਨ ਗਿਆਨ ਨਹੀਂ ਹੁੰਦਾ।

"ਏਕ ਤਿਲ ਆਦਿ" ਆਖ ਕੇ ਇਸਨੂੰ (ਆਦਿ) ਰੂਪ ਇਸ ਵਾਸਤੇ ਕਥਨ ਕੀਤਾ ਹੈ ਕਿ ਰਚਨਾ ਦੇ ਅਰੰਭ ਕਾਲ ਵਿਚ ਜੀਵ ਦੇ ਦਸਵਾਂ ਦੁਆਰ ਭੇਧ ਕੇ ਪਿੰਡ ਰੂਪ ਸਰੀਰ ਨਾਲ ਇਥੋਂ ਹੀ ਮੇਲ ਪ੍ਰਾਪਤ ਕੀਤਾ ਸੀ, ਇਸ ਦੇਖਣ ਯੋਗ ਪਸਾਰੇ ਦਾ ਗਿਆਨ ਇਸੇ ਤਿਲ ਦੁਆਰੇ ਤੋਂ ਪਹਿਲੇ ਪਹਿਲ ਹੁੰਦਾ ਹੈ ਅਤੇ ਮਿਰਤ ਸਮੇਂ ਇਸ ਸਰੀਰ ਨਾਲੋਂ ਸਰਬੰਧ ਤੋੜ ਕੇ ਪ੍ਰਲੋਕ ਗਮਨ ਭੀ ਇਸੇ ਦੁਵਾਰਿਓਂ ਹੀ ਜੀਵ ਕਰਿਆ ਕਰਦਾ ਹੈ। ਸਰੀਰਕ ਚੱਕਰਾਂ ਨੂੰ ਚੀਰ ਕੇ ਬ੍ਰਹਮੰਡੀ ਮੰਡਲ ਵਿਚ ਇਸੇ ਤਿਲ ਤੋਂ ਹੀ ਪਧਾਰਨਾ ਅਰੰਭ ਕਰਦਾ ਹੈ। ਇਸੇ ਕਰਕੇ ਇਹੋ ਹੀ ਸੱਚ ਮੁੱਚ ਮੋਖ ਦੁਆਰਾ ਹੈ।

ਇਹ ਮਾਰਗ ਹੈ ਤਾਂ ਭਾਵੇਂ ਬਹੁਤ ਬਿਖਮ, ਪਰ ਉਸ ਜਗਮਗਾਂਦੀ ਜੋਤ ਦੇ ਦਰਸ਼ਨ ਕਰਨ ਦੁਆਰੇ ਹੀ ਪੂਰਨ ਖ਼ੁਸ਼ੀ ਤੇ ਖੇੜੇ ਦਾ ਅਨੰਦ ਪ੍ਰਾਪਤ ਹੋਇਆ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਤਿਲ ਦੇ ਪ੍ਰਕਾਸ਼ ਨੂੰ ਆਪ ਜੀ ਇਤਨੀ ਮਹਾਨਤਾ ਦੇਂਦੇ ਹੋ, ਪਰ ਇਸਦਾ ਪ੍ਰਾਪਤ ਕਰਨਾ ਬਿਖਮ, ਇਤਨਾ ਵਧੇਰੇ ਕਿਉਂ ਹੈ, ਇਸ ਵਿਚ ਖ਼ਾਸ ਵਿਸ਼ੇਸ਼ਤਾ ਕੀ ਹੈ, ਇਹ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸਦਾ ਟਿਕਾਣਾ 'ਬਿਸਮ ਸਥਲ' ਭਾਵ ਬਿਖਮ ਠੌਰ ਇਸ ਲਈ ਕਿਹਾ ਜਾਂਦਾ ਹੈ ਕਿ ਨਿਗ੍ਹਾ ਉਲਟਾਏ ਬਿਨਾਂ ਦ੍ਰਿਸ਼ਟੀ ਦੇ ਭੰਡਾਰ ਘਰ ਵਿਚ ਪੁੱਜਿਆ ਨਹੀਂ ਜਾ ਸਕਦਾ ਤੇ ਐਸਾ ਕਰਨ ਲਈ ਅਤਿਅੰਤ ਮਿਹਨਤ ਦੀ ਜ਼ਰੂਰਤ ਹੋਇਆ ਕਰਦੀ ਹੈ, ਇਸੇ ਭਾਵ ਦੀ ਪ੍ਰੇਰਨਾ ਬਾਣੀ ਤੋਂ ਪ੍ਰਾਪਤ ਕਰਕੇ ਮੈਂ ਮੁੜ ਉਸੇ ਤਿਲ ਦੀ ਮਹੱਤਤਾ ਦੇ ਬਾਰੇ ਚੰਦ ਪੰਗਤੀਆਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਛਬਿ ਕੈ ਅਨੇਕ ਛਬਿ, ਸੋਭਾ ਕੈ ਅਨੇਕ ਸੋਭਾ,**
**ਜੋਤਿ ਕੈ ਅਨੇਕ ਜੋਤਿ ਨਮੋ ਨਮੋ ਨਮ ਹੈ ॥**

**ਅਰਥ :**

**ਪ੍ਰ:** ਉਸ ਜੋਤ ਬਾਰੇ ਤੁਹਾਡੀ ਆਪਣੀ ਅਨੁਭਵਤਾ ਕਿਸ ਰੂਪ ਵਿਚ ਹੈ ?

**ਉ:** (ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ) "ਛਬਿ ਕੈ ਅਨੇਕ ਛਬਿ"—ਅਨੇਕਾਂ ਛਬਾਂ (ਸੁੰਦਰਤਾਈਆਂ ਦੀ ਛਬਿ—ਸੁੰਦਰਤਾ), ਅਤੇ "ਸੋਭਾ ਕੈ ਅਨੇਕ ਸੋਭਾ"—ਅਨੇਕਾਂ ਸੁਭਾਵਾਂ ਦੀ ਸੋਭਾ (ਕ੍ਰਾਂਤੀ ਦਮਕ)

ਮਨੋਹਰਤਾ, ਅਤੇ "ਜੋਤ ਕੈ ਅਨੇਕ ਜੋਤਿ"—ਅਨੇਕਾਂ ਜੋਤੀ ਦੀ ਜੋਤਨਾ, "ਨਮੋ ਨਮੋ ਨਮ ਹੈ"—ਬਾਰੰਬਾਰ ਨਮਸਕਾਰਾਂ ਕਰਦੀਆਂ ਹਨ (ਤਿਸ ਤਿਲ ਦੇ ਪ੍ਰਕਾਸ਼ ਨੂੰ) ਭਾਵ ਅਨੇਕਾਂ ਛਬਾਂ ਇਕ ਰੂਪ ਹੋ ਕੇ ਨਮਸਕਾਰ ਕਰਦੀਆਂ ਹਨ, ਅਨੇਕਾਂ ਸੋਭਾ ਇਕੱਠੀਆਂ ਹੋ ਕੇ ਬੰਦਨਾਂ ਕਰਦੀਆਂ ਹਨ, ਭਾਵ ਉਸ ਤਿਲ ਅੱਗੇ ਝੁਕਦੀਆਂ ਹਨ। ਤਿੰਨ ਵਾਰ ਨਮੋ ਨਮੋ ਨਮ ਹੈ" ਕਹਿਣ ਦਾ ਭਾਵ ਇਹ ਸੂਚਤ ਕਰਾਉਣਾ ਹੈ, ਕਿ ਛਬਾਂ, ਸੋਭਾਂ, ਜੋਤੀਆਂ ਅੱਡ ਅੱਡ ਇਕੱਠੀਆਂ ਹੋ ਕੇ ਮੁਜਰਾ ਭਰਦੀਆਂ ਹਨ।

**ਉਸਤਤਿ ਉਪਮਾ ਮਹਾਤਮ ਮਹਿਮਾ ਅਨੇਕ,**
**ਏਕ ਤਿਲ ਕਥਾ ਅਤਿ ਅਗਮ ਅਗਮ ਹੈ॥**

***ਅਰਥ :***

(ਇਥੇ ਹੀ ਬੱਸ ਨਹੀਂ) "ਉਸਤਤਿ ਉਪਮਾ ਮਹਾਤਮ ਮਹਿਮਾ ਅਨੇਕ"—(ਭਾਵ) ਉਸਤਤੀਆਂ ਉਪਮਾ ਮਹਾਤਮ (ਤੀਰਥ ਪੁਰਬ ਆਦਿ ਦੇ ਸੇਵਨ ਦੇ ਅਰੁ ਮਹਿਮਾ) (ਸਭ ਪ੍ਰਕਾਰ ਦੀ ਸ਼ੁਭ ਕੀਰਤੀ) ਅਨੇਕਾਂ ਅਨੇਕਾਂ ਹੀ 'ਕੱਠੀਆਂ ਹੋ ਆਉਣ ਤਾਂ ਭੀ "ਏਕ ਤਿਲ ਕਥਾ ਅਤਿ ਅਗਮ ਅਗਮ ਹੈ" ਉਸ ਇਕ ਤਿਲ ਦੀ ਕਥਾ ਅਤਸੈ ਕਰਕੇ ਅਗਮ ਹੀ ਅਗਮ ਹੈ।

**ਬੁਧਿ ਬਲ ਬਚਨ ਬਿਬੇਕ ਜਉ ਅਨੇਕ ਮਿਲੇ,**
**ਏਕ ਤਿਲ ਆਦਿ ਬਿਸਮਾਦਿ ਕੈ ਬਿਸਮ ਹੈ॥**

***ਅਰਥ :***

(ਇਸੇ ਹੀ ਤਰ੍ਹਾਂ) "ਬੁਧਿ ਬਲ ਬਚਨ ਬਿਬੇਕ ਜਉ ਅਨੇਕ ਮਿਲੇ"—(ਬਲ ਸ਼ਬਦ ਦਾ ਪ੍ਰਯੋਗ ਸਭ ਸ਼ਬਦਾਂ ਨਾਲ ਹੋਣ ਕਰਕੇ) ਬੁਧੀ ਦਾ ਬਲ (ਚਤੁਰਾਈ) ਬਚਨ ਦਾ ਬਲ (ਵਿਆਖਿਆ ਸ਼ਕਤੀ) ਤਥਾ ਬਿਬੇਕ ਬਲ (ਸੋਚ ਵੀਚਾਰ ਦਾ ਮਾਦਾ) ਭੀ ਜੇਕਰ ਅਨੇਕਾਂ ਰੂਪ ਹੋ ਆਣ ਮਿਲਣ ਤਾਂ ਭੀ "ਏਕ ਤਿਲ ਆਦਿ ਬਿਸਮਾਦਿ ਕੈ ਬਿਸਮ ਹੈ"—ਇਕ ਤਿਲ ਜੋ ਸਭ ਦੀ ਆਦਿ ਹੈ (ਉਸਦੇ ਸਾਹਮਣੇ) ਬਿਸਮਾਦਿ (ਅਸਚਰਜਤਾ, ਅਚੰਭਾਪਨ ਦਾ ਅਰੰਭ ਹੁੰਦਾ ਹੈ, ਜਿਸ ਅਵਸਥਾ ਤੋਂ ਉਸ) ਨੂੰ ਭੀ "ਬਿਸਮ ਹੈ" ਭੌਚਕ ਵਿਚ ਪਾ ਦਿੱਤਾ ਕਰਦੇ ਹਨ—ਭਾਵ ਹੈਰਾਨੀ ਦੀਆਂ ਹੱਦਾਂ ਹੀ ਟੱਪ ਜਾਇਆ ਕਰਦੇ ਹਨ।

**ਏਕ ਤਿਲ ਕੈ ਅਨੇਕ ਭਾਂਤਿ ਨਿਹਕ੍ਰਾਂਤਿ ਭਈ,**
**ਅਬਿਗਤਿ ਗਤਿ ਗੁਰ ਪੂਰਨ ਬ੍ਰਹਮ ਹੈ ॥੧੪੧॥**

***ਅਰਥ :***

(ਇਸੇ ਤਿਲ ਨੂੰ ਜਦੋਂ ਦੂਰ-ਦਰਸ਼ੀ ਨਜ਼ਰਾਂ ਰਾਹੀਂ ਤੱਕੀਏ ਤਾਂ) "ਏਕ ਤਿਲ ਕੈ ਅਨੇਕ ਭਾਂਤਿ ਨਿਹਕ੍ਰਾਂਤਿ ਭਈ"—(ਭਾਵ) ਇਸੇ ਹੀ ਇਕ ਤਿਲ ਤੋਂ "ਅਨੇਕ ਭਾਂਤ" ਅਨੇਕ ਪ੍ਰਕਾਰ (ਅਨੇਕ ਰੰਗੀ ਚਾਲੀ) "ਨਿਹਕ੍ਰਾਂਤਿ" ਨਿਕਲਿਆ ਹੋਇਆ (ਪ੍ਰਗਟ ਹੋਇਆ ਹੈ) ਮਾਨੋ ਐਸਾ ਪ੍ਰਭਾਵ ਵਾਨ ਇਹ ਤਿਲ ਹੈ ਤੇ ਇਸੇ ਤੋਂ ਹੀ ਸਮਝ ਲਵੋ ਕਿ ਜਿਸ ਜਯੋਤੀ ਸਰੂਪ ਪੂਰਨ ਬ੍ਰਹਮ ਸਤਿਗੁਰੂ ਵਿਖੇ ਇਹ ਤਿਲ ਇਕ ਅੰਸ ਮਾਤ੍ਰ ਇਸਥਿਤ ਹੈ, ਉਨ੍ਹਾਂ ਦੀ ਗਤੀ ਕਿਤਨੀ ਕੁ ਅਬਿਗਤਿ ਰੂਪ ਹੋਵੇਗੀ, ਜਿਸਨੂੰ ਧਿਆਨ ਵਿਚ ਲਿਆ ਕੇ ਭਾਈ ਸਾਹਿਬ ਉਚਾਰਦੇ ਹਨ ਕਿ "ਅਬਿਗਤਿ ਗਤਿ ਗੁਰੂ ਪੂਰਨ ਬ੍ਰਹਮ ਹੈ"—ਸਤਿਗੁਰੂ ਪੂਰਨ ਬ੍ਰਹਮ ਸਰੂਪ ਹਨ ਤੇ ਉਨ੍ਹਾਂ ਦੀ ਗਤੀ ਅਬਜਕਤ ਰੂਪ ਹੈ, ਭਾਵ ਤਿਲ ਨੂੰ ਤਾਂ ਕਿਸੇ ਤਰ੍ਹਾਂ ਨਿਰੂਪਿਆ ਜਾ ਸਕਿਆ ਹੈ, ਪ੍ਰੰਤੂ ਸਤਿਗੁਰਾਂ ਦੇ ਪ੍ਰਕਾਸ਼ ਦਾ ਵਰਣਨ ਤਾਂ "ਆਦਿ ਅਨੰਤ" ਵਾ "ਨੇਤਿ ਨੇਤਿ" ਆਦਿ ਸ਼ਬਦਾਂ ਦੁਆਰੇ ਭੀ ਕਿਸੇ ਪ੍ਰਕਾਰ ਨਹੀਂ ਕੀਤਾ ਜਾ ਸਕਦਾ।੧੪੧।

***ਭਾਵਾਰਥ :*** ਜਿਸ ਤੋਂ ਨਿਸਚੇ ਕੀਤਾ ਹੈ ਕਿ ਜਿਸਦੀ ਗਤੀ ਅਬਿਗਤ ਹੈ, ਉਸ ਪੂਰਨ ਬ੍ਰਹਮ ਦਾ ਰੂਪ ਹੀ ਗੁਰੂ ਹੈ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੇ ਦਰਸ਼ਨ ਕਰਨ ਲਈ ਤਾਂ ਅਨੇਕਾਂ ਹੀ ਸਿੱਖ ਨਿਤਾਪ੍ਰਤੀ ਆਉਂਦੇ ਹਨ, ਪਰ ਉਹ ਕੌਣ ਸਿੱਖ ਹੈ ਜਿਸਦੇ ਅੰਤਰ-ਆਤਮੇ ਜਗਮਗਾਂਦੀ ਜੋਤ ਪ੍ਰਗਟ ਹੋ ਆਇਆ ਕਰਦੀ ਹੈ ਤੇ ਉਸਨੂੰ ਹੋਰ ਕੀ ਪਦਾਰਥ ਹਾਸਲ ਹੋ ਆਉਂਦਾ ਹੈ ?

**ਉ:** ਹੇ ਭਾਈਓ ! ਅਸਲ ਵਿਚ ਦਰਸ਼ਨ ਦੇਖਣ ਦਾ ਸੰਬੰਧ ਭਾਵਨਾ ਸ਼ਰਧਾ ਤੇ ਭਰੋਸੇ ਨਾਲ ਤਅੱਲੁਕ ਰੱਖਦਾ ਹੈ, ਪ੍ਰੇਮ-ਭਾਵਨਾ ਸਹਿਤ ਕੀਤੇ ਦਰਸ਼ਨ ਹੀ ਫਲੀਭੂਤ ਹੋਇਆ ਕਰਦੇ ਹਨ, ਸ਼ਰਧਾ ਭਾਵਨੀ ਤੋਂ ਸੱਖਣੇ ਸਿੱਖਾਂ ਦਾ ਜ਼ਿਕਰ ਸਿੱਖ ਇਤਿਹਾਸ ਵਿਚ ਆਉਂਦਾ ਹੈ ਕਿ ਉਹ ਦੇਰਕਾਲ ਗੁਰੂ ਦੇ ਦਰਸ਼ਨ ਕਰਦੇ ਹੋਏ ਭੀ ਸੱਖਣੇ ਰਹਿ ਗਏ, ਇਸ ਸੰਬੰਧੀ ਬਾਣੀ ਵਿਚੋਂ ਸਾਨੂੰ ਬਹੁਤ ਬੋਧ ਮਿਲਦਾ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਦਰਸਨ ਜੋਤਿ ਕੋ ਉਦੋਤ ਅਸਚਰਜ-ਮੈ,**
**ਕਿੰਚਤ ਕਟਾਛ ਕੈ ਬਿਸਮ ਕੋਟਿ ਧਿਆਨ ਹੈ॥**

*ਅਰਥ :*

(ਗੁਰਮਤ ਦੀ ਵੀਚਾਰ ਕਰਨ ਤੋਂ ਇਹੋ ਬੋਧ ਮਿਲਦਾ ਹੈ ਕਿ) "ਦਰਸਨ ਜੋਤਿ ਕੋ ਉਦੋਤ ਅਸਚਰਜ-ਮੈ"—ਸਤਿਗੁਰਾਂ ਦੇ ਦਰਸ਼ਨ ਕਰਨ ਤੋਂ ਅਸਚਰਜ-ਮਈ ਜੋਤਿ ਦਾ "ਉਦੋਤ" ਉਦੇ (ਪ੍ਰਗਟ) ਹੋਣਾ ਹੋਇਆ ਕਰਦਾ ਹੈ—ਭਾਵ ਹੈ ਕਿ ਦਰਸ਼ਨ ਕਰਨ ਮਾਤ੍ਰ ਤੇ ਸਿੱਖਾਂ ਦੇ ਰਿਦੇ ਅੰਦਰ ਅਤੇ ਮਸਤਕ ਉਪਰ ਪ੍ਰਕਾਸ਼ ਦੀ ਲਾਟ ਜਗਮਗ ਕਰਦੀ ਦਿਖਾਈ ਦੇਣ ਲੱਗ ਪਿਆ ਕਰਦੀ ਹੈ। ਅਤੇ, "ਕਿੰਚਤ ਕਟਾਛ ਕੈ ਬਿਸਮ ਕੋਟਿ ਧਿਆਨ ਹੈ"—ਸਤਿਗੁਰਾਂ ਦੇ ਥੋੜ੍ਹਾ ਮਾਤ੍ਰ ਕ੍ਰਿਪਾ ਭਰੀ ਦ੍ਰਿਸ਼ਟੀ ਨਾਲ ਤੱਕਣ ਤੋਂ ਕ੍ਰੋੜਾਂ ਧਿਆਨ ਹੀ ਅਚੰਭੇ ਨੂੰ ਪ੍ਰਾਪਤ ਹੋ ਜਾਂਦੇ ਹਨ।

**ਮੰਦ ਮੁਸਕਾਨਿ ਬਾਨਿ ਪਰਮਦਭੁਤ ਗਤਿ,**
**ਮਧੁਰ ਬਚਨ ਕੈ ਥਕਤ ਕੋਟਿ ਗਿਆਨ ਹੈ ॥**

*ਅਰਥ :*

ਪ੍ਰ: ਗੁਰੂ ਵਿਅਕਤੀ ਵਿਚ ਹੋਰ ਕੀ ਵਿਸ਼ੇਸ਼ਤਾ ਹੈ ?

ਉ: ਤੱਕਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ) "ਮੰਦ ਮੁਸਕਾਨਿ ਬਾਨਿ ਪਰਮਦਭੁਤ ਗਤਿ"—ਭਾਵ ਹੈ ਕਿ ਮੰਦ ਮੰਦ (ਸਹਿਜ ਸਹਿਜ) ਹਸਮੁਖੀ, ਸੁਭਾਵ ਦੀ ਗਤੀ (ਦਸ਼ਾ-ਚਾਲ) ਪਰਮ ਅਨੋਖੀ ਹੈ ਤੇ ਮਿੱਠੇ ਮਿੱਠੇ ਬਚਨਾਂ "ਕੈ" ਅਗੇ ਤਾਂ ਕ੍ਰੋੜਾਂ ਹੀ ਗਿਆਨ ਥਕਤ ਹੋ (ਹੁੱਟ) ਜਾਂਦੇ ਹਨ। ਭਾਵ ਕ੍ਰੋੜਾਂ ਗਿਆਨ ਭੀ ਸ਼ਕਤੀ ਰਹਿਤ ਹੋ ਜਾਂਦੇ ਹਨ।

**ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰੁ,**
**ਕੋਟਿ ਉਪਕਾਰ ਸਿਮਰਨ ਉਨਮਾਨ ਹੈ ॥**

*ਅਰਥ :*

ਪ੍ਰ: ਗੁਰੂ ਦੇ ਉਪਕਾਰ ਬਾਰੇ ਕੁਝ ਜਾਣਕਾਰੀ ਦਿਓ ?

ਉ: (ਇਹ ਗੁਰੂ ਦਾ ਪੱਖ ਭੀ ਕਹਿਣ ਤੋਂ ਅਸਮਰੱਥ ਹੈ ਕਿਉਂਕਿ ਵੇਖਦੇ ਹਾਂ ਕਿ) "ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰੁ"—ਸਤਿਗੁਰਾਂ ਦੇ ਇਕ-ਨਾਮ ਦਾਨ ਰੂਪ ਉਪਕਾਰ ਦੇ ਵਿਸਥਾਰ ਦਾ ਪਾਰਾਵਾਰ (ਪਾਰ ਉਰਾਰ) ਨਹੀਂ ਪਾਇਆ ਜਾ ਸਕਦਾ (ਪਰ) 'ਕੋਟਿ ਉਪਕਾਰ ਸਿਮਰਨ ਉਨਮਾਨ ਹੈ'—ਭਾਵ, ਹੋਰ ਕ੍ਰੋੜਾਂ ਪ੍ਰਕਾਰ ਦੇ ਜੋ ਭੀ ਉਪਕਾਰ (ਭਲਾਈ ਕਰਨ ਵਾ ਸਹਾਇਤਾ ਪੁਚਾਣ ਆਦਿ ਦੇ ਸਾਧਨ) ਹਨ, ਉਹ ਸਿਮਰਨ (ਚੇਤੇ) ਕਰੀਏ ਤਾਂ ਉਨਮਾਨ (ਉਨਮਾਨ ਵਾਲੇ) ਤੁੱਛ ਦਿੱਸਿਆ ਕਰਦੇ ਹਨ।

**ਦਇਆ-ਨਿਧਿ ਕ੍ਰਿਪਾ-ਨਿਧਿ**
**ਸੁਖ-ਨਿਧਿ, ਸੋਭਾ-ਨਿਧਿ,**
**ਮਹਿਮਾ ਨਿਧਾਨ,**
**ਗੰਮਿਤਾ ਨ ਕਾਹੂ ਆਨ ਹੈ ॥੧੪੨॥**

*ਅਰਥ :*

ਪ੍ਰ: ਕਿਉਂ ਜੀ! ਸਤਿਗੁਰੂ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ ?

ਉ: (ਹੇ ਭਾਈਓ ! ਮੈਂ ਤਾਂ ਸਤਿਗੁਰੂ ਦੇ ਸੰਬੰਧ ਵਿਚ ਇਉਂ ਹੀ ਅਨੁਭਵ ਕਰਦਾ ਹਾਂ ਕਿ) ਗੁਰੂ ਜੀ—"ਦਇਆ ਨਿਧਿ, ਕ੍ਰਿਪਾ ਨਿਧਿ, ਸੁਖ-ਨਿਧਿ, ਸੋਭਾ-ਨਿਧਿ" ਭਾਵ ਹੈ ਕਿ ਸਤਿਗੁਰੂ ਦਇਆ ਦੇ ਭੰਡਾਰ ਹਨ—ਭਾਵ ਹਰ ਪ੍ਰਕਾਰ ਕਰਕੇ ਦੁਖਿਆਰਿਆਂ ਦੇ ਦੁਖ ਨਿਵਾਰਨ ਲਈ ਮਾਨੋਂ ਆਪ ਜੀ ਦੇ ਭੰਡਾਰ ਖੁਲ੍ਹੇ ਪਏ ਹਨ, (ਅਰੁ ਅਵਿਦਯਾ ਦੇ ਅਧੀਨ ਯਾ ਭਰਮ ਭੁਲੇਖੇ ਦੇ ਮਾਰਿਆਂ ਹੋਇਆਂ ਅਨੇਕਾਂ ਅਪਰਾਧਾਂ ਦੇ ਕਰਨਹਾਰਿਆਂ ਦੇ ਅਪਰਾਧ ਬਖ਼ਸ਼ਣ ਲਈ) ਕਿਰਪਾ ਦੇ ਭੀ ਭੰਡਾਰ ਖੁਲ੍ਹੇ ਰਹਿੰਦੇ ਹਨ, ਭਾਵ ਗੁਰੂ ਬਰਕਤਾਂ ਬਖ਼ਸ਼ਣਹਾਰੇ ਪਰਮ ਉਦਾਰ ਹਨ ਤੇ ਐਸੇ ਹੀ ਸੁੱਖਾਂ ਦੇ ਭੀ ਭੰਡਾਰ ਹਨ, (ਭਾਵ ਗੁਰਮਤ ਅਨੁਸਾਰ ਸਭ ਦੀਆਂ ਮੁਰਾਦਾਂ ਪੂਰੀਆਂ ਕਰਦੇ ਹਨ, ਇਸੇ ਤਰ੍ਹਾਂ ਆਪ ਸੋਭਾ ਦੇ ਭੀ ਭੰਡਾਰ ਹਨ। ਹਰ ਪ੍ਰਕਾਰ ਦੀ ਸੋਭਾ ਦੇ ਲਾਇਕ ਸਰਣਾਗਤਾਂ ਨੂੰ ਬਣਾਣਹਾਰੇ ਹਨ।) ਇਸੇ ਹੀ ਪ੍ਰਕਾਰ, 'ਮਹਿਮਾ ਨਿਧਾਨ ਗੰਮਿਤਾ ਨ ਕਾਹੂ ਆਨ ਹੈ"—ਮਹਿਮਾ ਦੇ ਭੀ ਖ਼ਜ਼ਾਨੇ ਹਨ, ਸਰਣਾਗਤਾਂ ਨੂੰ ਮਹਾਂ ਮਹਿਮਾਵਾਨ ਬਣਾਣ ਲਈ ਸਮਰੱਥ ਹਨ, "ਕਾਹੂ ਆਨ" ਕਿਸੇ ਹੋਰ ਅਵਤਾਰ, ਵਲੀ ਪੀਰ ਪੈਗੰਬਰ ਨੂੰ ਉਨ੍ਹਾਂ ਦੀ ਬਰਾਬਰ ਦੀ ਗੰਮਿਤਾ ਨਹੀਂ ਹੈ।੧੪੨।

ਪ੍ਰ: ਭਾਈ ਸਾਹਿਬ ਜੀਉ! ਜਿਸ ਪਰਮ ਪੁਰਖ ਸਰਬ ਸ਼ਕਤੀਵਾਨ ਸਤਿਗੁਰੂ ਦਾ ਆਪ ਜੀ ਜ਼ਿਕਰ ਕਰਦੇ ਹੋ, ਉਨ੍ਹਾਂ ਦਾ ਮੱਤ ਇਸ ਸ੍ਰਿਸ਼ਟੀ ਦੇ ਉਤਪੰਨ ਹੋਣ ਬਾਰੇ ਕੈਸਾ ਹੈ ਕਿਉਂਕਿ ਪੁਰਾਤਨ ਬੁਧੀ-ਜੀਵੀਆਂ ਨੇ ਇਸ ਦੀ ਉਪਜ ਦੇ ਭਿੰਨ ਭਿੰਨ ਕਾਰਨ ਮੰਨੇ ਹਨ, ਕਿਸੇ ਨੇ ਮਾਇਆ ਤੋਂ, ਕਿਸੇ ਨੇ ਪ੍ਰਮਾਣੂਆਂ ਤੋਂ ਇਸ ਦੀ ਉਤਪਤੀ ਮੰਨੀ ਹੈ, ਕੀ ਇਸ ਨਾਲ ਗੁਰੂ ਦੀ ਗੁਰਮਤ ਸਹਿਮਤ ਹੈ, ਜਾਂ ਕਿ ਗੁਰੂ ਦਾ ਸਿਧਾਂਤ ਇਨ੍ਹਾਂ ਤੋਂ ਵੱਖਰਾ ਹੈ ?

**ੳ:** ਹੇ ਭਾਈਓ! ਮੈਨੂੰ ਤਾਂ ਗੁਰਮਤ ਦੀ ਪੜਚੋਲ ਕਰਨ ਤੋਂ ਇਹੋ ਬੋਧ ਮਿਲਿਆ ਹੈ ਕਿ ਪੁਰਾਤਨ ਜਿਤਨੇ ਭੀ ਲੋਕਾਂ ਨੇ ਇਸ ਸ੍ਰਿਸ਼ਟੀ ਦੀ ਪੈਦਾਇਸ਼ ਬਾਰੇ ਆਪੋ ਆਪਣੇ ਵੀਚਾਰ ਦਰਸਾਏ ਹਨ, ਉਥੋਂ ਅੱਗੇ ਗੁਰੂ ਦੀ ਗੁਰਮਤ ਅਰੰਭ ਹੁੰਦੀ ਹੈ, ਭਾਵ ਗੁਰਮਤ ਇਨ੍ਹਾਂ ਸਾਰਿਆਂ ਤੋਂ ਉਚੇਰੀ ਹੈ ਜੋ ਕਿ ਵੀਚਾਰ ਕਰਨ ਤੋਂ ਹੀ ਬੋਧ ਮਿਲਦਾ ਹੈ ਕਿ ਗੁਰੂ ਦਾ ਮਤ ਪੂਰਨ ਬੁਲੰਦੀਆਂ ਨੂੰ ਛੋਂਹਦਾ ਹੈ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਵੇਂ ਕਿ :

ਕਵਣੁ ਸੁ ਵੇਲਾ ਵਖਤੁ ਕਵਣੁ
ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
*(ਜਪੁਜੀ ਸਾਹਿਬ ਜੀ, ਪੰਨਾ ੪)*

ਇਸ ਸਹੀ ਸਿਧਾਂਤ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ ਕਿ ਪੁਰਾਤਨ ਹੋ ਗੁਜ਼ਰੇ ਕੋਟਾਨ ਕੋਟਿ ਬੁਧੀ-ਜੀਵੀਆਂ ਨੇ ਜੋ ਸ੍ਰਿਸ਼ਟੀ ਦੀ ਹੋਂਦ ਬਾਰੇ ਆਪੋ ਆਪਣੇ ਬੁਧੀ ਦੇ ਚਮਤਕਾਰ ਵਿਖਾਏ ਹਨ, ਉਹ ਗੁਰਮਤ ਵਿਚ ਪ੍ਰਗਟਾਏ ਸਿਧਾਂਤ ਤੋਂ ਉਰਾਰ ਹੀ ਰਹਿ ਜਾਂਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ :

**ਕੋਟਿਨ ਕੋਟਾਨਿ ਆਦਿ ਬਾਦਿ ਪਰਮਾਦਿ ਬਿਖੈ,**
**ਕੋਟਿਨ ਕੋਟਾਨਿ ਅੰਤ ਬਿਸਮ ਅਨੰਤ ਮੈ ॥**

*ਅਰਥ :*

(ਮੈਂ ਤਾਂ ਜਦੋਂ) "ਕੋਟਿਨ ਕੋਟਾਨਿ ਆਦਿ"—ਭਾਵ ਮਾਇਆ ਤੋਂ ਜਾਂ ਪ੍ਰਮਾਣੂਆਂ ਆਦਿ ਤੋਂ ਸ੍ਰਿਸ਼ਟੀ ਦਾ ਉਤਪੰਨ ਹੋਣਾ ਕਥਨ ਕਰਨ ਵਾਲੇ ਜੋ ਮਾਇਆ ਵਾਦ ਜਾਂ ਪ੍ਰਮਾਣੂਵਾਦ ਆਦਿਕ ਸਿਧਾਂਤ ਹਨ, ਉਨ੍ਹਾਂ ਵਿਚ ਮਾਇਆ ਜਾਂ ਪ੍ਰਮਾਣੂ ਆਦਿ ਜੋ ਅਰੰਭਕ ਤੱਤ (ਇਸ ਜਗਤ ਦੀ) ਆਦਿ ਰੂਪ ਮੰਨੇ ਗਏ ਹਨ। ਉਹ 'ਬਾਦਿ ਪਰਮਾਦਿ ਬਿਖੈ'—ਸਭ ਦੀ ਹੀ ਆਦਿ ਸਰੂਪ ਤੱਤਾਂ ਦਾ ਪਰਮ ਸਥਾਨ ਰੂਪ ਜੋ ਪਰਮਾਦਿ (ਪਰਮ ਤੱਤ ਸਰੂਪ) ਪਰਮਾਤਮਾ ਹੈ, ਉਸ ਵਿਚ "ਬਾਦਿ" ਬਿਅਰਥ ਹਨ, ਭਾਵ ਪ੍ਰਮਾਤਮ ਸੱਤਾ ਬਿਨਾਂ ਜੜ ਹੋਣ ਕਾਰਨ ਉਹ ਕੁਝ ਨਹੀਂ ਕਰ ਸਕਦੇ। ਅਤੇ "ਕੋਟਿਨ ਕੋਟਾਨਿ ਅੰਤ ਬਿਸਮ ਅਨੰਤ ਮੈ"—(ਇਸੇ ਤਰ੍ਹਾਂ) ਜਿਹੜੇ ਅਵਧੀ ਰੂਪ ਸਮੂੰਹ ਪਦਾਰਥਾਂ ਦੀ ਪ੍ਰਲਯ ਦੇ ਅਸਥਾਨ (ਅਕਾਸ਼, ਪ੍ਰਕ੍ਰਿਤੀ ਪੁਰਖ ਆਦਿ) ਅੰਤ ਰੂਪ ਮਹਾਨ ਤੱਤ ਮੰਨੇ ਗਏ ਹਨ, ਉਹ ਕ੍ਰੋੜਾਂ ਕੋਟੀਆਂ ਸਭ ਦੇ ਸਭ ਹੀ "ਅਨੰਤ" ਦੇਸ ਕਾਲ ਵਸਤੂ ਭੇਦ ਰਹਿਤ ਪਰਮਾਤਮਾ ਵਿਚ (ਬਿਸਮ) ਵਿਖਮ ਭਾਵ ਨੂੰ ਪ੍ਰਾਪਤ ਹੋ ਜਾਇਆ ਕਰਦੇ ਹਨ, ਭਾਵ ਪਰਮਾਤਮਾ ਦੀ ਸੱਤਾ ਬਿਨਾਂ ਉਹ ਕਦੇ ਭੀ ਆਪਣੇ ਅੰਦਰ ਨਾਸ਼ ਹੋ ਰਹੇ ਪਦਾਰਥ ਨੂੰ ਲੀਨ ਨਹੀਂ ਕਰ ਸਕਦੇ।

**ਕੋਟਿ ਪਾਰਾਵਾਰ ਪਾਰਾਵਾਰੁ ਨ ਅਪਾਰ ਪਾਵੈ,**
**ਥਾਹ ਕੋਟਿ ਥਕਤ ਅਥਾਹ ਅਪਰਜੰਤ ਮੈ ॥**

*ਅਰਥ :*

**ਪ੍ਰ:** ਕਿਉਂ ਜੀ! ਉਸ ਸਤਿਗੁਰੂ ਦਾ ਕਿਸੇ ਨੇ ਅੰਤ ਭੀ ਪਾਇਆ ਹੈ?

**ੳ:** "ਕੋਟਿ ਪਾਰਾਵਾਰ ਪਾਰਾਵਾਰੁ ਨ ਅਪਾਰ ਪਾਵੈ"—(ਪਾਰਾਵਾਰ ਨਾਮ ਸਮੁੰਦ੍ਰ ਦਾ ਭੀ ਹੈ) ਭਾਵ ਕ੍ਰੋੜਾਂ ਸਮੁੰਦਰ ਅਪਾਰ ਸਰੂਪ ਸਤਿਗੁਰੂ ਦਾ ਪਾਰਵਾਰ ਨਹੀਂ ਪਾ ਸਕਦੇ। "ਥਾਹ ਕੋਟਿ ਥਕਤ ਅਥਾਹ ਅਪਰਜੰਤ ਮੈ"—ਅਤੇ ਕ੍ਰੋੜਾਂ ਹੀ ਡੂੰਘਾਈਆਂ 'ਅਥਾਹ' ਬੇ ਓੜਕੇ 'ਅਪਰਜੰਤ ਮੈ' ਅਵਧੀ (ਹੱਦ) ਰਹਿਤ-ਬੇਹੱਦ ਸਰੂਪ (ਸਤਿਗੁਰੂ ਅੰਤਰਜਾਮੀ) ਵਿਚ ਥਕਤ ਹੋ ਜਾਂਦੀਆਂ ਹਨ।

**ਅਬਿਗਤਿ ਗਤਿ ਅਤਿ ਅਗਮ ਅਗਾਧਿ ਬੋਧਿ,**
**ਗੰਮਿਤਾ ਨ ਗਿਆਨ ਧਿਆਨ**
**ਸਿਮਰਨ ਮੰਤ ਮੈ ॥**

*ਅਰਥ :*

**ਪ੍ਰ:** ਕਿਉਂ ਜੀ, ਸਤਿਗੁਰੂ ਬਾਰੇ ਤੁਹਾਡਾ ਆਪਣਾ ਕੀ ਨਿਸਚਾ ਹੈ?

**ੳ:** "ਅਬਿਗਤਿ ਗਤਿ ਅਤਿ"—(ਮੇਰਾ ਨਿਹਚਾ ਹੈ ਕਿ) ਸਤਿਗੁਰਾਂ ਦੀ ਗਤੀ ਅਤਿਅੰਤ ਅਬ੍ਯਕਤ ਹੈ ਤੇ ਉਸਦਾ "ਅਗਮ ਅਗਾਧਿ ਬੋਧਿ" ਬੋਧ ਗੰਮਤਾ ਤੋਂ ਰਹਿਤ ਹੈ ਭਾਵ ਗਾਹਿਆ ਨਹੀਂ ਜਾਣ ਵਾਲਾ, ਉਨ੍ਹਾਂ ਦੇ "ਸਿਮਰਨ ਮੰਤ ਮੈ" ਮੰਤਰ ਸਿਮਰਨ ਵਿਚ "ਗੰਮਿਤਾ ਨ ਗਿਆਨ ਧਿਆਨ"—(ਲੌਕਿਕ ਬੇਦਕ) ਗਿਆਨ ਧਿਆਨ ਨੂੰ ਗੰਮਤਾ ਨਹੀਂ ਹੋ ਸਕਦੀ।

**ਅਲਖ ਅਭੇਵ ਅਪਰੰਪਰ ਦੇਵਾਧਿ ਦੇਵ,**
**ਐਸੇ ਗੁਰਦੇਵ ਸੇਵ ਗੁਰਸਿਖ ਸੰਤ ਮੈ ॥੧੪੩॥**

*ਅਰਥ :*

**ਪ੍ਰ:** ਕਿਉਂ ਜੀ! ਉਸ ਗੁਰੂ ਦੀ ਆਰਾਧਨਾ ਕਰਨ ਦਾ ਅਸਥਾਨ ਕਿਹੜਾ ਹੈ?

**ਉ:** (ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ) ਜੋ "ਅਲਖ ਅਭੇਵ ਅਪਰੰਪਰ ਦੇਵਾਧਿ ਦੇਵ"—(ਉਹ ਅਲੱਖ ਲਖਤਾ ਤੋਂ ਪਰੇ ਹਨ) ਤੇ ਉਨ੍ਹਾਂ ਦਾ ਭੇਦ ਮਰਮ ਨਹੀਂ ਪਾਇਆ ਜਾ ਸਕਦਾ, "ਅਪਰੰਪਰ"—ਪਰਮਪਰਾ ਤੋਂ ਕੋਈ ਮਨੁੱਖੀ ਪੱਧਤ ਪ੍ਰਣਾਲੀ ਉਨ੍ਹਾਂ ਦੀ ਨਹੀਂ ਹੈ ਅਤੇ ਸਮੂੰਹ ਦੇਵਤਿਆਂ ਦੇ ਮਹਾਨ ਦੇਵ ਹਨ, "ਐਸੇ ਗੁਰਦੇਵ ਸੇਵ ਗੁਰਸਿਖ ਸੰਤ ਮੈ" ਸੋ ਐਸੇ ਸਤਿਗੁਰਾਂ ਨੂੰ ਗੁਰਸਿੱਖਾਂ ਸੰਤਾਂ ਦੇ ਇਕੱਠ ਵਿਚ ਹੀ ਸੇਵਿਆ ਅਰਾਧਿਆ ਜਾ ਸਕਦਾ ਹੈ, ਭਾਵ ਐਸੇ ਸਤਿਗੁਰਾਂ ਦੀ ਅਰਾਧਨਾ ਸਤਿਸੰਗਤ ਅੰਦਰ ਹੀ ਕੀਤੀ ਜਾ ਸਕਦੀ ਹੈ।੧੪੩।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਭੀ ਅਸੀਂ ਕਿਸੇ ਲੇਖਕ ਦੀ ਪੁਸਤਕ ਪੜ੍ਹਦੇ ਹਾਂ ਤਾਂ ਉਸਦੇ ਆਦਿ ਵਿਚ ਉਹ ਆਪਣੇ ਇਸ਼ਟ ਦਾ ਮੰਗਲ ਜ਼ਰੂਰ ਕਰਦਾ ਹੈ। ਇਸ਼ਟ ਤਾਂ ਹਰ ਲੇਖਕ ਦੇ ਭਿੰਨ ਭਿੰਨ ਹੈਨ, ਪਰ ਤੁਸੀਂ ਕਿਸ ਦੇ ਮੰਗਲ ਕਰਨ ਵਿਚ ਨਿਸਚਾ ਰੱਖਦੇ ਹੋ, ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਬੋਧ ਹੋ ਸਕੇ, ਅਤੇ ਅਸੀਂ ਭੀ ਹਰ ਕਾਰਜ ਦੇ ਅਰੰਭ ਵਿਚ ਉਸੇ ਸ਼ਕਤੀ ਦੇ ਮੰਗਲ ਕਰਨ ਵਿਚ ਨਿਸਚਾ ਰਖੀਏ?

**ਉ:** ਹੇ ਭਾਈਓ! ਜਦੋਂ ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਨੇ ਇਸ ਗ਼ਰੀਬ ਦਾਸਰੇ ਤੋਂ ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬੀੜ ਲਿਖਵਾਉਣ ਦੀ ਪ੍ਰੇਰਨਾ ਕੀਤੀ ਹੈ ਤਾਂ ਸਾਰੀ ਰਚਨਾ ਦੇ ਆਰੰਭ ਵਿਚ ਆਪ ਉਸੇ ਆਦਿ ਪੁਰਖ ਪਰਮੇਸ਼ਰ ਨੂੰ ਨਮਸਕਾਰ ਕਰਦੇ ਰਹੇ ਹਨ, ਜਿਵੇਂ ਕਿ :

ਆਦਿ ਗੁਰਏ ਨਮਹ ॥
ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥
ਸ੍ਰੀ ਗੁਰਦੇਵਏ ਨਮਹ ॥੧॥ *(ਸੁਖਮਨੀ ਮ : ੫, ਪੰਨਾ ੨੬੨)*

ਇਸ ਤਰ੍ਹਾਂ ਹੋਰ ਭੀ ਅਨੇਕਾਂ ਬਾਣੀਆਂ ਦੇ ਅਰੰਭ ਵਿਚ ਪਰਮੇਸ਼ਰ ਜਾਂ ਸਤਿਗਰਾਂ ਦਾ ਹੀ ਮੰਗਲਾਚਰਣ ਕੀਤਾ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਇਸ ਝੂਲਨਾ ਛੰਦ ਦੇ ਅਰੰਭ ਵਿਚ ਮੈਂ ਭੀ ਆਦਿ ਸਰੂਪ ਗੁਰੂ ਨੂੰ ਹੀ ਨਮਸਕਾਰ ਕਰਦਾ ਹਾਂ ਤਾਕਿ ਇਹ ਰਚਨਾ ਨਿਰਬਿਘਨ ਸੰਪੂਰਨ ਹੋ ਸਕੇ।

**(ਝੂਲਨਾ ਛੰਦ)**

**ਆਦਿ ਧਰਮਾਦਿ ਬਿਸਮਾਦਿ ਗੁਰਏ ਨਮਹ,**
**ਪ੍ਰਗਟ ਪੂਰਨ ਬ੍ਰਹਮ ਜੋਤਿ ਰਾਖੀ ॥**

*ਅਰਥ :*

**ਪ੍ਰ:** ਕਿਉਂ ਜੀ! ਸਤਿਗੁਰਾਂ ਤੋਂ ਕੌਣ ਕੌਣ ਪਦਾਰਥਾਂ ਦੀ ਪ੍ਰਾਪਤੀ ਹੁੰਦੀ ਹੈ?

**ਉ:** (ਮੇਰਾ ਤਾਂ ਪੂਰਨ ਨਿਸਚਾ ਹੈ ਕਿ ਜੋ) 'ਧਰਮਾਦਿ'—ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ, ਜੋ ਜੀਵਨ (ਜ਼ਿੰਦਗੀ) ਦੇ ਪ੍ਰਯੋਜਨ ਰੂਪ ਮੰਨੇ ਗਏ ਹਨ, ਇਨ੍ਹਾਂ ਦੀ ਆਦਿ—ਉਤਪਤੀ (ਪ੍ਰਾਪਤੀ) ਸਤਿਗੁਰਾਂ ਦੁਆਰੇ ਹੀ ਹੁੰਦੀ ਹੈ, ਇਸ ਲਈ ਉਹ ਧਰਮ ਆਦਿਕਾਂ ਦੀ ਆਦਿ ਮੁੱਢ ਹਨ। ਇਨ੍ਹਾਂ ਚਾਰਾਂ ਧਰਮ ਆਦਿਕਾਂ ਨੂੰ ਹੈਰਾਨ ਕਰ ਦੇਣ ਵਾਲੇ ਢੰਗ ਨਾਲ ਹੀ ਗੁਰਸਿੱਖਾਂ ਨੂੰ ਪ੍ਰਾਪਤ ਕਰਨ ਵਾਲੇ ਹੋਣ ਕਰਕੇ ਉਹ ਬਿਸਮਾਦ ਰੂਪ ਹਨ (ਇਸ ਲਈ ਮੈਂ ਐਸੇ) ਗੁਰਾਂ ਤਾਈਂ ਹੀ ਨਮਸਕਾਰ ਕਰਦਾ ਹਾਂ। 'ਪ੍ਰਗਟ ਪੂਰਨ ਬ੍ਰਹਮ ਜੋਤਿ ਰਾਖੀ'—(ਮੈਨੂੰ ਪੂਰਨ ਨਿਸਚਾ ਹੈ ਕਿ ਆਪ ਵਿਚ) ਪ੍ਰਤੱਖ ਹੀ ਪੂਰਨ ਪਰਮਾਤਮਾ ਨੇ ਆਪਣੀ ਜੋਤ ਟਿਕਾਈ ਹੋਈ ਹੈ—ਭਾਵ ਆਪ ਜੀ ਸਾਖਯਾਤ ਨਿਰੰਕਾਰ ਹੀ ਉਨ੍ਹਾਂ ਦੇ ਅਕਾਰ ਵਿਚ ਸਾਕਾਰ ਰੂਪ ਹੋ ਵਰਤ ਰਿਹਾ ਹੈ।

**ਮਿਲਿ ਚਤੁਰ ਬਰਨ**
**ਇਕ ਬਰਨ ਹੁਇ ਸਾਧ ਸੰਗ,**
**ਸਹਜ ਧੁਨਿ ਕੀਰਤਨ ਸਬਦ ਸਾਖੀ ॥**

*ਅਰਥ :*

**ਪ੍ਰ:** ਸੰਗਤਾਂ ਤਾਂ ਨਾਮ-ਧਰੀਕ ਲੋਕਾਂ ਨੇ ਥਾਂ ਪਰ ਥਾਂ ਕਾਇਮ ਕੀਤੀਆਂ ਹੋਈਆਂ ਹਨ, ਪਰ ਗੁਰੂ ਦੀ ਸੰਗਤ ਵਿਚ ਖ਼ਾਸ ਵਿਸ਼ੇਸ਼ਤਾ ਕੀ ਹੈ?

**ਉ:** "ਮਿਲਿ ਚਤੁਰ ਬਰਨ ਇਕ ਬਰਨ ਹੁਇ ਸਾਧ ਸੰਗ"—(ਇਨ੍ਹਾਂ ਸਤਿਗੁਰਾਂ ਦੀ) ਸਾਧ ਸੰਗ (ਸਤਿ ਸੰਗਤ ਵਿਚ) ਚਾਰੇ ਵਰਨ (ਬ੍ਰਾਹਮਣ, ਖਤ੍ਰੀ, ਸੂਦਰ, ਵੈਸ਼ਯ) ਇਕ ਬਰਨ (ਸਿੱਖ) ਬਣ ਜਾਂਦੇ ਹਨ ਅਤੇ "ਸਹਜ ਧੁਨਿ ਕੀਰਤਨ ਸਬਦ ਸਾਖੀ"—ਇਸ ਸਤਿਸੰਗ ਵਿਚ "ਸਬਦ"—ਗੁਰਬਾਣੀ ਦੇ

ਸ਼ਬਦਾਂ ਤਥਾ "ਸਾਖੀ" ਸ਼ਬਦ ਪ੍ਰਮਾਣਾਂ ਦਾ ਕੀਰਤਨ ਸਹਿਜ ਧੁਨੀ ਨਾਲ (ਬੱਝਵੀਂ ਤਾਰ ਨਾਲ) ਹੋਇਆ ਕਰਦਾ ਹੈ।

**ਨਾਮ ਨਿਹਕਾਮ ਨਿਜ ਧਾਮ**
**ਗੁਰਸਿਖ ਸ੍ਰਵਨ ਧੁਨਿ,**
**ਗੁਰਸਿਖ ਸੁਮਤਿ ਅਲਖ ਲਾਖੀ ॥**

*ਅਰਥ :*

ਪ੍ਰ: ਹੋਰ ਕੀ ਕੁਝ ਪ੍ਰਾਪਤ ਹੁੰਦਾ ਹੈ?

ਉ: "ਨਾਮ ਨਿਹਕਾਮ ਨਿਜ ਧਾਮ ਗੁਰਸਿਖ ਸ੍ਰਵਨ ਧੁਨਿ ਗੁਰਸਿਖ ਸੁਮਤਿ ਅਲਖ ਲਾਖੀ"—ਜਿਸ ਅਵਸਥਾ ਦਾ, "ਨਾਮ ਹੈ ਨਿਹਕਾਮ" ਨਿਰਵਿਕਲਪ (ਅਫੁਰਪਦ) ਉਹ ਹੈ ਨਿਜ ਧਾਮ ਗੁਰੂ ਦਾ, (ਉਥੇ ਸੁਰਤ ਟਿਕਾ ਕੇ) ਸਿੱਖ ਸੁਣਦੇ ਹਨ "ਧੁਨਿ" (ਅਨਹਦ ਨਾਦ) (ਜਿਸਦੇ ਪ੍ਰਭਾਵ ਕਰਕੇ ਪ੍ਰਾਪਤ ਹੋ ਆਉਂਦੀ ਹੈ) ਗੁਰਸਿੱਖਾਂ ਨੂੰ "ਸੁਮਤਿ" ਆਤਮ ਵਸੈਣੀ ਬੁਧੀ, ਅਲਖ ਦੀ ਲਖਤਾ ਕਰਾਉਣ ਵਾਲੀ ਸ੍ਰੇਸ਼ਟ ਬੁੱਧੀ।

**ਕਿੰਚਤ ਕਟਾਛ ਕਰਿ ਕ੍ਰਿਪਾ ਦੈ ਜਾਂਹਿ ਲੈ,**
**ਤਾਂਹਿ ਅਵਗਾਹਿ ਪ੍ਰਿਅ ਪ੍ਰੀਤਿ ਚਾਖੀ ॥੧੪੪॥**

*ਅਰਥ :*

ਪ੍ਰ: ਇਸ ਸ੍ਰੇਸ਼ਟ ਬੁੱਧੀ ਨੂੰ ਪ੍ਰਾਪਤ ਕਰਨ ਲਈ ਕਿਤਨਾ ਕੁ ਸਮਾਂ ਲੱਗਦਾ ਹੈ?

ਉ: "ਕਿੰਚਤ ਕਟਾਛ ਕਰਿ ਕ੍ਰਿਪਾ ਦੈ ਜਾਂਹਿ"—ਜਿਨ੍ਹਾਂ ਉਪਰ ਥੋੜੀ ਮਾਤ੍ਰ (ਗੁਰੂ) ਕ੍ਰਿਪਾ-ਦ੍ਰਿਸ਼ਟੀ ਕਰ ਦੇਂਦੇ ਹਨ "ਲੈ ਤਾਂਹਿ ਅਵਗਾਹਿ ਪ੍ਰਿਅ ਪ੍ਰੀਤਿ ਚਾਖੀ"—ਲੈ (ਪ੍ਰਾਪਤ ਹੋ ਕੇ) ਤਿਸ ਕ੍ਰਿਪਾ ਨੂੰ ਉਹ ਸਿੱਖ, "ਅਵਗਾਹਿ" ਉਸ ਵਿਚ ਟੁਭਕੀ ਲਗਾ, ਲਗਾ, ਭਾਵ ਮੁੜ ਮੁੜ ਉਸਨੂੰ ਆਪਣੇ ਅੰਦਰ ਚਿਤਾਰ ਚਿਤਾਰ ਕੇ (ਉਸ ਦੁਆਰਾ) ਪਿਆਰੇ ਪ੍ਰੀਤਮ ਦੀ ਪ੍ਰੀਤ (ਪਿਆਰ-ਅਨੁਭਵ ਰਸ) ਮਿਲਾਪ ਦੇ ਅਨੰਦ ਨੂੰ ਚਖਦੇ (ਮਾਣਦੇ) ਅਨੁਭਵ ਕਰਦੇ ਹਨ।੧੪੪।

***ਭਾਵਾਰਥ :*** ਹਰ ਬੰਦਾ ਬਿਨਾ ਸੋਚੇ ਵੀਚਾਰੇ ਕਾਰਾਂ-ਵਿਹਾਰਾਂ ਵਿਚ ਵਰਤਦਾ ਰਹਿੰਦਾ ਹੈ, ਇਹ ਕੁਝ ਭੀ ਹਾਨ ਲਾਭ ਨਹੀਂ ਸਮਝਿਆ ਕਰਦਾ, ਪਰ ਇਹ ਸਮਝ ਆਉਂਦੀ ਹੈ, ਕੇਵਲ ਸਤਿਗੁਰਾਂ ਕੋਲੋਂ ਕਿ ਕਿਹੜਾ ਕਰਮ ਕਰਨਾ ਪੁੰਨ ਰੂਪ ਹੈ, ਸ੍ਰੇਸ਼ਟ ਅਚਾਰ ਹੈ ਵਾ ਧਰਮ ਸਰੂਪ ਹੈ, ਉਹੀ ਇਸ ਲਈ ਕਰਤੱਬ ਕਰਨੇ ਜੋਗ ਹੈ, ਇਸ ਤਰ੍ਹਾਂ ਧਰਮ ਦੀ ਉਤਪਤੀ ਸਤਿਗੁਰਾਂ ਤੋਂ ਹੋਇਆ ਕਰਦੀ ਹੈ।

ਇਸੇ ਤਰ੍ਹਾਂ ਅਰਥ ਨਾਮ ਹੈ ਪ੍ਰਯੋਜਨ ਦਾ ਅਤੇ ਅਰਥ ਧਨ ਨੂੰ ਭੀ ਆਖਦੇ ਹਨ, ਸੋ, ਆਹ ਕੁਝ ਜ਼ਿੰਦਗੀ ਦਾ ਪ੍ਰਯੋਜਨ ਹੈ, ਜਾਂ ਅਮੁਕਾ ਧਨ ਸੱਚਾ ਇਸ ਦੇ ਕਲਿਆਨ ਦਾ ਕਰਤਾ ਹੈ, ਇਹ ਗਿਆਨ ਭੀ ਸਤਿਗੁਰਾਂ ਤੋਂ ਹੀ ਪ੍ਰਾਪਤ ਹੁੰਦਾ ਹੈ।

ਅਤੇ ਐਸਾ ਹੀ ਕਾਮ ਨਾਮ—ਕਾਮਨਾ (ਸੰਕਲਪ) ਕਾਰਯ ਵਾ ਬਿਵਹਾਰ ਕਾਰ ਦਾ ਹੈ, ਜਾਂ ਅਮੁਕਾ ਕਾਰਜ ਬਿਵਹਾਰ ਏਸ ਮਨੁੱਖ ਲਈ ਅਨਰਥ ਮੂਲ ਹੈ, ਅਮੁਕਾ ਇਸ ਲਈ ਹਿਤਕਾਰ ਹੈ, ਇਹ ਭੀ ਸੂਝ ਸਤਿਗੁਰਾਂ ਦੀ ਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ।

ਇਸੇ ਹੀ ਤਰ੍ਹਾਂ ਮੋਖ ਪਦਵੀ ਬਾਬਤ ਸਮਝ ਲੈਣਾ ਚਾਹੀਦਾ ਹੈ ਕਿ ਅਮੁਕਾ ਪਸਾਰਾ ਬੰਧਨ ਰੂਪ ਹੈ, ਇਸ ਪ੍ਰਕਾਰ ਛੁਟਿਆ ਜਾ ਸਕਦਾ ਹੈ। ਇਹ ਸਭੋ ਕੁਝ ਗੁਰਾਂ ਦੁਆਰੇ ਹੀ ਜਾਣਿਆ ਜਾ ਸਕਦਾ ਹੈ, ਜਿਸ ਕਰਕੇ ਸਤਿਗੁਰੂ "ਆਦਿ ਧਰਮਾਦਿ" ਹਨ।

ਪ੍ਰ: ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਸਿੱਖਾਂ ਪਰ ਸਾਧ ਸੰਗਤ ਦੁਆਰੇ ਗੁਰੂ ਦੀ ਮੇਹਰ ਭਰੀ ਨਜ਼ਰ ਹੋ ਗਈ ਹੈ, ਦੱਸੋਗੇ ਕਿ ਉਨ੍ਹਾਂ ਦੀ ਮਾਨਸਕ ਉਡਾਣ ਕਿਤਨੀ ਕੁ ਉਚੇਰੀ ਹੋ ਗਈ ਹੈ, ਕੀ ਉਨ੍ਹਾਂ ਦੀ ਸੁਰਤ ਫਿਰ ਖਿਨ ਖਿਨ ਕਾਲ ਵਿਚ ਡਾਵਾਂ ਡੋਲ ਤਾਂ ਨਹੀਂ ਹੋਇਆ ਕਰਦੀ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ?

ਉ: ਹੇ ਭਾਈਓ! ਮੈਂ ਤਾਂ ਜਦੋਂ ਅਜਿਹੇ ਗੁਰਸਿੱਖਾਂ ਦੇ ਸੰਬੰਧ ਵਿਚ ਬਾਣੀ ਦੁਆਰੇ ਜਾਣਕਾਰੀ ਲੈਂਦਾ ਹਾਂ ਤਾਂ ਉਨ੍ਹਾਂ ਦੀ ਅਡੋਲ ਸੁਰਤ ਇਤਨੀ ਬੁਲੰਦੀਆਂ 'ਤੇ ਜਾ ਟਿਕੀ ਹੈ ਕਿ ਉਸਨੂੰ ਹੁਣ ਕੋਈ ਭੀ ਮਾਇਕ ਸ਼ਕਤੀ ਡੁਲਾ ਨਹੀਂ ਸਕਦੀ, ਉਸ ਬਾਰੇ ਬਾਣੀ ਵਿਚ ਫ਼ੁਰਮਾਨ ਆਇਆ ਹੈ:

ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥
ਮੇਲਿ ਲਏ ਪੂਰਨ ਵਡਭਾਗੀ ॥੧॥ ਰਹਾਉ ॥
ਭਰਤਾ ਪੇਖਿ ਬਿਗਸੈ ਜਿਉ ਨਾਰੀ ॥
ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥੧॥
ਪੂਤ ਪੇਖਿ ਜਿਉ ਜੀਵਤ ਮਾਤਾ ॥
ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥
ਲੋਭੀ ਅਨਦੁ ਕਰੈ ਪੇਖਿ ਧਨਾ ॥
ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥

ਬਿਸਰੁ ਨਹੀ ਇਕੁ ਤਿਲੁ ਦਾਤਾਰ॥
ਨਾਨਕ ਕੇ ਪ੍ਰਭ ਪ੍ਰਾਨ ਅਧਾਰ॥੪॥੯੩॥੧੬੨॥

*(ਗਉੜੀ ਮ: ੫, ਪੰਨਾ ੧੯੮)*

ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥੧॥
ਦਿਨਸੁ ਰੈਨਿ ਮਨ ਮਾਹਿ ਬਸਤੁ ਹੈ
ਤੂ ਕਰਿ ਕਿਰਪਾ ਪ੍ਰਭ ਅਪਨੀ॥੨॥

*(ਬਿਲਾਵਲੁ ਮ: ੫, ਪੰਨਾ ੮੨੭)*

ਇਸ ਤਰ੍ਹਾਂ ਮੈਨੂੰ ਬਾਣੀ ਵਿਚੋਂ ਪਿਆਰ ਭਰੀ ਆਤਮਾਵਾਂ ਦੀ ਪਿਆਰ ਦੀ ਅਜਿਹੀ ਨ ਟੁੱਟਣ ਵਾਲੀ ਖਿੱਚ ਕਈ ਸ਼ਬਦਾਂ ਵਿਚੋਂ ਪੜ੍ਹਨ ਵਿਚ ਆਈ ਹੈ, ਜੋ ਸਰੀਰ ਦੇ ਅੰਗ ਅੰਗ ਕੱਟਣ ਤੋਂ ਜਾਂ ਸਰੀਰ ਦੇ ਚੀਰੇ ਜਾਣ ਜਾਂ ਉਬਾਲੇ ਜਾਣ ਤੋਂ ਭੀ ਉਹ ਖਿੱਚ ਕਮਜ਼ੋਰ ਨਹੀਂ ਹੋਈ। ਸੋ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਪ੍ਰੇਮ ਦੀ ਗੁਰਸਿੱਖਾਂ ਦੀ ਇਕ-ਰਸ ਅਡੋਲ ਖਿੱਚ ਨੂੰ ਇਨ੍ਹਾਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਸਬਦ ਕੀ ਸੁਰਤਿ ਅਸਫੁਰਤਿ ਹੁਇ ਤੁਰਤ ਹੀ,**
**ਜੁਰਤ ਹੈ ਸਾਧ ਸੰਗ ਮੁਰਤ ਨਾਹੀ॥**

*ਅਰਥ:*

(ਹੇ ਭਾਈਓ! ਮੈਂ ਤਾਂ ਵੇਖਦਾ ਹਾਂ ਕਿ) "ਸਬਦ ਕੀ ਸੁਰਤਿ ਅਸਫੁਰਤਿ ਹੁਇ ਤੁਰਤ ਹੀ ਜੁਰਤ ਹੈ ਸਾਧ ਸੰਗ"—(ਭਾਵ ਹੈ ਜਿਹੜਾ ਸਿੱਖ) ਜੁੜਦਾ (ਮਿਲਦਾ) ਹੈ (ਆਣ ਕੇ) ਸਾਧ ਸੰਗਤ ਵਿਚ ਤੁਰਤ (ਸ਼ੀਘਰ ਬਿਨਾਂ ਦੇਹ ਦੇ) ਹੀ ਉਸਨੂੰ ਸ਼ਬਦ ਦੀ ਸੁਰਤ ਫੁਰ ਪਿਆ ਕਰਦੀ ਹੈ। ਭਾਵ ਸ਼ਬਦ ਦੇ ਅਭਿਆਸ ਵਿਚ ਉਸ ਗੁਰਮੁਖ ਦੀ ਸੁਰਤ ਦਾ ਪ੍ਰਵਾਹ ਝਟ ਹੀ ਤੁਰ ਪਿਆ ਕਰਦਾ ਹੈ (ਜਿਹੜਾ ਕਿ ਫੇਰ ਉਸ ਪਾਸਿਓਂ) ਮੁੜ ਨਹੀਂ ਸਕਿਆ ਕਰਦਾ।

**ਪ੍ਰੇਮ ਪਰਤੀਤ ਕੀ ਰੀਤਿ ਹਿਤ ਚੀਤ ਕਰਿ,**
**ਜੀਤ ਮਨ ਜਗਤ ਮਨ ਦੂਰਤ ਨਾਹੀ॥**

*ਅਰਥ:*

(ਇਥੇ ਹੀ ਬੱਸ ਨਹੀਂ ਫਿਰ ਉਹ) "ਪ੍ਰੇਮ ਪਰਤੀਤ ਕੀ ਰੀਤਿ ਹਿਤ ਚੀਤ ਕਰਿ"—ਉਹ ਸਤਿਗੁਰਾਂ ਦੇ 'ਬਚਨ' ਉਪਦੇਸ਼ (ਉਪਰ) ਪਰਤੀਤ (ਵਿਸ਼ਵਾਸ) ਧਾਰ ਕੇ ਉਸਦੀ ਸਚਿਆਈ ਦਾ ਆਦਰ ਕਰਦਿਆਂ ਹੋਇਆਂ, ਉਸ ਬਚਨ ਨਾਲ, ਵਾ ਸਤਿਗੁਰਾਂ ਨਾਲ ਪ੍ਰੇਮ ਪਿਆਰ ਦੀ ਰੀਤ (ਚਾਲ-ਢੰਗ) ਦੇ ਪਾਲਣ ਵਿਚ ਚਿੱਤ ਕਰਕੇ ਹਿੱਤ ਕਰਦਿਆਂ। "ਜੀਤ ਮਨ ਜਗਤ" ਮਨ ਨੂੰ ਜਿੱਤ ਕੇ ਉਹ ਜਗਤ ਨੂੰ ਹੀ ਜਿੱਤ ਲੈਂਦਾ ਹੈ, ਭਾਵ ਹੈ ਕਿ ਸੰਸਾਰ ਭਰ ਦੇ ਪਦਾਰਥ ਉਸ ਦੇ ਚਿੱਤ ਨੂੰ ਕਾਬੂ ਕਰਨੋਂ ਅਸਮਰੱਥ ਹੋ ਜਾਂਦੇ ਹਨ, ਇਸੇ ਕਰਕੇ ਹੀ "ਮਨ ਦੁਰਤ ਨਾਹੀ" ਮਨ ਵਿਚ ਪਾਪ ਨਹੀਂ ਰਹਿੰਦਾ, ਉਸਦੇ ਮਨ ਨੂੰ ਹੁਣ ਓਹਲੇ (ਛਪਾਉ) ਨਹੀਂ ਕਰਣੇ ਪਿਆ ਕਰਦੇ, ਭਾਵ ਲੋਕਾਂ ਤੋਂ ਡਰਦਾ ਹੋਇਆ ਉਹ ਲੁਕ ਲੁਕ ਕੇ ਨਹੀਂ ਬੈਠਿਆ ਕਰਦਾ।

**ਕਾਮ ਨਿਹਕਾਮ ਨਿਹਕਰਮ ਹੁਇ ਕਰਮ ਕਰਿ,**
**ਆਸ ਨਿਰਾਸ ਹੁਇ ਝਰਤ ਨਾਹੀ॥**

*ਅਰਥ:*

(ਉਹ ਇਸ ਸਿਖ਼ਰ 'ਤੇ ਜਾ ਪੁੱਜਦਾ ਹੈ ਕਿ) "ਕਾਮ ਨਿਹਕਾਮ ਨਿਹਕਰਮ ਹੁਇ ਕਰਮ ਕਰਿ"— ਕਾਮਨਾ (ਸੰਕਲਪ-ਬਾਸਨਾ) ਦੇ ਅਧੀਨ ਵਰਤਦਿਆਂ ਹੋਇਆਂ ਭੀ ਉਹ "ਨਿਹਕਾਮ" ਨਿਰਬਾਸ, ਅਚਾਹ ਰਹਿੰਦਾ ਹੀ ਵਰਤਿਆ ਕਰਦਾ ਹੈ 'ਕਰਮ' (ਸਮੂੰਹ ਕਾਰਯਾਂ ਨੂੰ) ਕਰਦਾ ਹੋਇਆ, ਕਾਰਾਂ-ਵਿਹਾਰਾਂ ਵਿਚ ਉਹ "ਨਿਹਕਰਮ" ਨਿਸ਼ਕਰਮ, ਕੁਛ ਭੀ ਨ ਕਰਦੇ ਹੋਏ, ਵਾਂਙੂ ਅਲੇਪ ਹੀ ਵਿਚਰਿਆ ਕਰਦਾ ਹੈ ਅਤੇ "ਆਸ ਨਿਰਾਸ ਹੁਇ ਝਰਤ ਨਾਹੀ"—ਆਸਾਂ (ਉਮੀਦਾਂ ਕਰਮਾਂ ਦੇ ਫਲਾਂ ਦੀਆਂ ਤਾਂਘਾਂ) ਵੱਲੋਂ "ਨਿਰਾਸ" ਬੇਤਾਂਘ ਹੋ ਕੇ ਆਸ ਰਹਿਤ ਹੋ ਮੁੜ ਕਦੀ ਝੜਿਆ ਨਹੀਂ ਕਰਦਾ। (ਪਦਾਰਥਾਂ ਪਿਛੇ ਵਹਿ ਨਹੀਂ ਤੁਰਦਾ)।

**ਗਿਆਨ ਗੁਰ ਧਿਆਨ ਉਰ ਮਾਨਿ ਪੂਰਨ ਬ੍ਰਹਮ,**
**ਜਗਤ ਮਹਿ**
**ਭਗਤ ਮਤਿ ਛਰਤ ਨਾਹੀ॥੧੪੫॥**

*ਅਰਥ:*

(ਇਸ ਤਰ੍ਹਾਂ ਉਹ ਸਹਿਜੇ ਸਹਿਜੇ ਇਥੇ ਪੁੱਜ ਜਾਂਦਾ ਹੈ ਕਿ) "ਗਿਆਨ ਗੁਰ ਧਿਆਨ ਉਰ ਮਾਨਿ ਪੂਰਨ ਬ੍ਰਹਮ"—ਉਹ, ਗੁਰੂ ਗਿਆਨ ਨੂੰ ਪ੍ਰਾਪਤ ਹੋ ਕੇ ਹਿਰਦੇ ਵਿਚ ਇਸਨੂੰ (ਬਾਰੰਬਾਰ) ਮਨਨ ਕਰਦਿਆਂ ਕਰਦਿਆਂ ਪੂਰਨ ਬ੍ਰਹਮ ਦਾ ਧਿਆਨ ਬੱਝ ਜਾਂਦਾ ਹੈ, (ਜਿਸ ਕਰਕੇ ਉਸ) ਭਗਤ—ਭਜਨੀਕ ਪੁਰਖ ਦੀ ਮਤ ਜਗਤ ਵਿਚ (ਵਰਤਦਿਆਂ ਹੋਇਆਂ ਭੀ ਕਿਸੇ ਪ੍ਰਕਾਰ) ਛਲੀ ਨਹੀਂ ਜਾਇਆ ਕਰਦੀ।੧੪੫।

***ਭਾਵਾਰਥ:*** ਦੂਰ-ਦਰਸ਼ੀ ਨਜ਼ਰਾਂ ਦੁਆਰਾ ਤੱਕਿਆਂ

ਨਜ਼ਰ ਆਉਂਦਾ ਹੈ ਕਿ ਕਿਤੇ ਪ੍ਰੀਤ ਤੇ ਪ੍ਰਤੀਤ ਆਉਂਦੀ ਦਿਖਾਈ ਦਿੰਦੀ ਹੈ ਤੇ ਕਿਧਰੇ ਪਹਿਲੇ ਪ੍ਰਤੀਤ ਪੈਦਾ ਕਰਾ ਕੇ ਪ੍ਰੀਤ ਉਪਜਾਈ ਜਾਇਆ ਕਰਦੀ ਹੈ। ਗੁਰੂ ਘਰ ਦਾ ਇਤਿਹਾਸ ਵੀਚਾਰ ਕੇ ਵੇਖਿਆਂ ਬੇਅੰਤ ਉਦਾਹਰਣ ਪ੍ਰਤੀਤ ਦੁਆਰੇ ਪ੍ਰੀਤ (ਪ੍ਰੇਮ) ਉਤਪੰਨ ਕਰਨ ਦੇ ਮਿਲਦੇ ਹਨ, ਜਿਵੇਂ ਕਿ ਰਾਇ ਬੁਲਾਰ, ਨਵਾਬ ਦੌਲਤ ਖ਼ਾਂ, ਮਲਕ ਭਾਗੋ ਯਾ ਕੌਡੇ ਅਥਵਾ ਮੱਕੇ ਮਦੀਨੇ ਆਦਿ ਅੰਦਰ ਆਦਿ ਗੁਰੂ ਨੇ ਪ੍ਰਤੀਤ ਉਤਪੰਨ ਕਰਕੇ ਪ੍ਰੀਤ ਦੀ ਬਖ਼ਸ਼ਸ਼ ਕੀਤੀ ਦੇ ਚਮਤਕਾਰ ਦਰਸਾਏ। ਇਸੇ ਤਰ੍ਹਾਂ ਹੀ ਬਾਕੀ ਗੁਰੂਆਂ ਨੇ ਪਿੱਛੇ ਅਰ ਵਰਤਮਾਨ ਦਿਆਂ ਵਰਤਾਰਿਆਂ ਦੁਆਰੇ ਨਿਸਚੇ ਕਰਾਇਆ ਹੈ, ਇਹੋ ਹੀ ਵਾਰਤਿਕਕਾਰ ਦੀ ਜ਼ਿੰਦਗੀ ਅੰਦਰ ਦਾ ਤਜਰਬਾ ਹੈ। ਪ੍ਰਤੀਤ ਦੇ ਰਸਤੇ ਉਪਜੀ ਪ੍ਰੀਤ ਅਡੋਲ ਨਿਭਦੀ ਹੈ ਤੇ ਪ੍ਰੀਤ ਵਾਲੀ ਪ੍ਰਤੀਤ ਧੋਖੇ-ਬਾਜ਼ਾਂ ਦੀ ਸੰਗਤ ਵਿਚ ਅਵੱਸ਼ ਧੋਖਾ ਖਾ ਕੇ ਚਲਾਇਮਾਨ ਹੋ ਜਾਇਆ ਕਰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਗੁਰੂ ਦੇ ਸ਼ਬਦ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਸ ਸ਼ਬਦ ਦੀ ਵੀਚਾਰ ਕਰਨ ਵਾਲੇ ਕਿਤਨੇ ਕੁ ਲੋਕ ਹਨ, ਜੋ ਗੁਰੂ ਦੇ ਗਿਆਨ ਦੁਆਰੇ ਨਿਰਮਲਤਾ ਪ੍ਰਾਪਤ ਕਰਦੇ ਹਨ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਮਤ ਦੁਆਰੇ ਤੱਕਦਾ ਹਾਂ ਤਾਂ ਮੈਨੂੰ ਇਹੋ ਬੋਧ ਹਾਸਲ ਹੁੰਦਾ ਹੈ ਕਿ :

### ਕਬਿੱਤ

**ਕੋਟਿਨ ਕੋਟਾਨਿ ਗਿਆਨ ਗਿਆਨ ਅਵਗਾਹਨ ਕੈ,**
**ਕੋਟਿਨ ਕੋਟਾਨਿ ਧਿਆਨ ਧਿਆਨ ਉਰਿ ਧਾਰਹੀ॥**

***ਅਰਥ :***

ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਗਿਆਨ (ਗੁਰੂ ਦੇ) ਗਿਆਨ ਨੂੰ ਅਵਗਾਹਨ ਕਰਦੇ ਰਹਿੰਦੇ (ਉਸ ਗਿਆਨ ਵਿਚ ਮਲ ਮਲ ਨਹਾਉਂਦੇ, ਭਾਵ ਟੁੱਬਕੀਆਂ ਲਗਾਂਦੇ ਰਹਿੰਦੇ) ਹਨ। ਭਾਵ ਉਸ ਗਿਆਨ ਦੁਆਰਾ ਨਿਰਮਲ ਹੁੰਦੇ, ਅਥਵਾ ਉਸ ਵਿਚ ਮਗਨ ਹੋਏ ਰਹਿੰਦੇ ਹਨ ਅਤੇ "ਕੋਟਿਨ ਕੋਟਾਨਿ ਧਿਆਨ ਧਿਆਨ ਉਰਿ ਧਾਰਹੀ"—ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਧਿਆਨ ਉਸਦਾ ਹਿਰਦੇ ਅੰਦਰ ਧਿਆਨ ਧਾਰਦੇ ਰਹਿੰਦੇ ਹਨ।

**ਕੋਟਿਨ ਕੋਟਾਨਿ ਸਿਮਰਨ ਸਿਮਰਨ ਕਰਿ,**
**ਕੋਟਿਨ ਕੋਟਾਨਿ ਉਨਮਾਨ ਬਾਰੰ ਬਾਰ ਹੀ॥**

***ਅਰਥ :***

(ਇਸੇ ਤਰ੍ਹਾਂ) ਕ੍ਰੋੜਾਂ ਪ੍ਰਕਾਰ ਹੀ ਸਿਮਰਨ (ਉਸਦਾ ਸਿਮਰਨ ਕਰਦੇ) ਉਸਨੂੰ ਚਿੱਤ ਵਿਚ ਵਿਚਾਰਦੇ ਰਹਿੰਦੇ ਹਨ। (ਇਸੇ ਤਰ੍ਹਾਂ) "ਕੋਟਿਨ ਕੋਟਾਨਿ ਉਨਮਾਨ ਬਾਰੰ ਬਾਰ ਹੀ"—ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਉਨਮਾਨ, ਬਾਰੰਬਾਰ ਹੀ ਉਸਨੂੰ ਆਪਣੇ ਅੰਦਰੀਂ ਅਕਲ ਦੇ ਤਰਾਜੂ (ਕੰਡੇ) ਨਾਲ ਤੋਲਦੇ ਮਾਪਦੇ ਅਰਥਾਤ ਉਸਦੀ ਮਿਤ ਪਾਣ ਦਾ ਜਤਨ ਕਰਦੇ ਰਹਿੰਦੇ ਹਨ।

**ਕੋਟਿਨ ਕੋਟਾਨਿ ਸੁਰਤਿ ਸਬਦ ਅਉ ਦ੍ਰਿਸਟਿ ਕੈ,**
**ਕੋਟਿਨ ਕੋਟਾਨਿ ਰਾਗ ਨਾਦ ਝੁਨਕਾਰਹੀ॥**

***ਅਰਥ :***

ਅਉ—ਔਰ (ਫੇਰ) ਕ੍ਰੋੜਾਂ ਹੀ ਪ੍ਰਕਾਰ ਦੀਆਂ ਕ੍ਰੋੜਾਂ ਸੁਰਤਾਂ (ਸੁਣਨ ਸ਼ਕਤੀਆਂ) ਗੁਰੂ ਦੇ ਸ਼ਬਦ ਵਿਚ 'ਦ੍ਰਿਸਟਿ ਕੈ"—ਨਿਗ੍ਹਾ ਕਰੀ ਰੱਖਦੀਆਂ (ਨਿਰਤ ਕਰਦੀਆਂ ਰਹਿੰਦੀਆਂ) ਹਨ ਅਤੇ "ਕੋਟਿਨ ਕੋਟਾਨਿ ਰਾਗ ਨਾਦ ਝੁਨਕਾਰਹੀ"—ਕ੍ਰੋੜਾਂ ਪ੍ਰਕਾਰ ਦੇ ਹੀ ਕ੍ਰੋੜਾਂ ਰਾਗ, ਨਾਦ ਕਰਦੇ ਹੋਏ (ਗੁਰੂ ਮਹਾਰਾਜ ਦੇ ਸ਼ਬਦ ਨਾਦ ਅਗੇ ਆਪਣੇ ਆਪ ਵਿਚ) ਝੂੰਮ ਰਹੇ ਹਨ, (ਭਾਵ ਮਸਤੀ ਦੇ ਹੁਲਾਰੇ ਲੈ ਰਹੇ ਹਨ)।

**ਕੋਟਿਨ ਕੋਟਾਨਿ ਪ੍ਰੇਮ ਨੇਮ ਗੁਰ ਸਬਦ ਕੋ,**
**ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰਹੀ॥੧੪੬॥**

***ਅਰਥ :***

"ਕੋਟਿਨ ਕੋਟਾਨਿ ਪ੍ਰੇਮ ਨੇਮ ਗੁਰ ਸਬਦ ਕੋ" (ਇਸੇ ਤਰ੍ਹਾਂ ਹੀ) ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਪ੍ਰੇਮ ਗੁਰੂ ਸ਼ਬਦ ਦਾ ਨੇਮ ਪਾਲਣ ਕਰਦੇ ਕਰਦੇ, "ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰਹੀ"—ਬੇਅੰਤ ਬੇਅੰਤ ਕਥਨ ਕਰਕੇ ਬਾਰੰਬਾਰ ਮਨ ਬਾਣੀ ਸਰੀਰ ਕਰਕੇ ਨਮਸਕਾਰ ਕਰਦੇ ਹਨ।੧੪੬।

***ਨੋਟ :*** ਇਸ ਕਬਿੱਤ ਦੀ ਚੌਥੀ ਤੁਕ ਦੇ ਪਹਿਲੇ ਚਰਨ ਵਿਚ ਜੋ 'ਗੁਰ ਸਬਦ ਕੋ' ਪਾਠ ਹੈ ਇਸ ਗੁਰ ਸ਼ਬਦ ਕੋ, ਦਾ ਅਰਥ ਹਰੇਕ ਤੁਕ ਨਾਲ ਸੰਬੰਧਤ ਕਰਨ ਕਰਕੇ ਬਿਵਸਥਾ ਠੀਕ ਲੱਗਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਤੁਸਾਂ ਤਾਂ ਕਈ ਅਜਿਹੇ ਗੁਰਸਿੱਖਾਂ ਨੂੰ ਤੱਕਿਆ ਹੋਵੇਗਾ, ਜਿਨ੍ਹਾਂ ਦੀ ਸੁਰਤ ਗੁਰੂ ਦੇ ਸ਼ਬਦ ਵਿਚ ਹੀ ਲੀਨ ਰਹਿੰਦੀ ਹੈ, ਪਰ ਕੀ ਦੱਸੋਗੇ ਕਿ ਉਨ੍ਹਾਂ ਦੀ ਮਾਨਸਕ ਅਵਸਥਾ ਦੀ ਉਡਾਣ ਕਿਥੇ ਤਕ ਪੁੱਜ ਜਾਇਆ ਕਰਦੀ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ!, ਐਸੇ ਗੁਰ ਸ਼ਬਦ ਵਿਚ ਸਦਾ ਹੀ ਜੋ ਲਿਵਲੀਨ ਰਹਿਣ ਵਾਲੇ ਗੁਰਸਿੱਖ ਹਨ, ਉਨ੍ਹਾਂ ਦੇ ਸੰਬੰਧ ਵਿਚ ਗੁਰਬਾਣੀ ਨੇ ਬਹੁਤ ਜਾਣਕਾਰੀ ਦਿੱਤੀ ਹੈ ਕਿ ਉਹ ਗੁਰਸਿੱਖ ਗੁਰੂ ਦੇ ਦਰਸਾਏ ਸਿੱਖੀ ਮਾਰਗ 'ਤੇ ਸਦਾ ਹੀ ਜੀਵਨ ਗੁਜ਼ਾਰਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਗੁਰਸਿੱਖਾਂ ਦੀ ਮਾਨਸਕ ਉਡਾਣ ਦੇ ਸੰਬੰਧ ਵਿਚ ਚੰਦ ਪੰਗਤੀਆਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਸਬਦ ਸੁਰਤਿ ਲਿਵਲੀਨ ਅਕੁਲੀਨ ਭਏ,**
**ਚਤੁਰ ਬਰਨ ਮਿਲਿ ਸਾਧ ਸੰਗ ਜਾਨੀਐ ॥**

***ਅਰਥ :***

(ਜਦੋਂ ਉਨ੍ਹਾਂ ਦੇ ਨੇੜੇ ਹੋ ਕੇ ਤੱਕੀਏ ਤਾਂ ਇਉਂ ਹੀ ਵੇਖਣ ਵਿਚ ਆਉਂਦਾ ਹੈ ਕਿ) "ਸਬਦ ਸੁਰਤਿ ਲਿਵਲੀਨ ਅਕੁਲੀਨ ਭਏ"—(ਭਾਵ) ਗੁਰੂ ਦੇ ਸ਼ਬਦ ਵਿਚ ਸੁਰਤ ਦੀ ਲਿਵ ਲਗਾ ਕੇ ਜੋ ਲੀਨ ਹੋ ਜਾਂਦੇ ਹਨ, ਉਹ "ਅਕੁਲੀਨ" ਕੁਲ, ਗੋਤ ਆਦਿ ਦੇ ਅਭਿਮਾਨ ਤੋਂ ਰਹਿਤ ਹੋ ਜਾਂਦੇ ਹਨ। "ਚਤੁਰ ਬਰਨ ਮਿਲਿ ਸਾਧ ਸੰਗ ਜਾਨੀਐ"—ਸਾਧ ਸੰਗਤ ਅੰਦਰ ਚਾਰੋਂ ਹੀ ਬਰਨ, (ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ) ਮਿਲਣ ਤੇ (ਇਹ ਬਾਤ) ਜਾਨਣ ਵਿਚ ਆਇਆ ਕਰਦੀ ਹੈ। (ਕਿ ਉਹ ਸਮ-ਦ੍ਰਿਸ਼ਟੀ ਵਾਲੇ ਹੋ ਜਾਇਆ ਕਰਦੇ ਹਨ)।

**ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ,**
**ਗੁਹਜ ਗਵਨ ਜਲ ਪਾਨ ਉਨਮਾਨੀਐ ॥**

***ਅਰਥ :***

(ਇਥੇ ਹੀ ਬੱਸ ਨਹੀਂ ਉਹ) "ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ"—ਉਹ ਸ਼ਬਦ ਵਿਚ ਸੁਰਤ ਨੂੰ ਜਲ ਵਿਚ ਮੱਛਲੀ ਦੇ ਮਗਨ ਰਹਿਣ ਵਾਂਗੂੰ ਲਿਵਲੀਨ ਰੱਖਦੇ ਹਨ, (ਅਤੇ ਫਿਰ ਉਹ) "ਗੁਹਜ ਗਵਨ ਜਲ ਪਾਨ ਉਨਮਾਨੀਐ" ਉਹ ਜਲ ਵਿਚ ਮੱਛਲੀ ਦੇ ਗੁਪਤ ਹੀ ਚੱਲਣ ਵਾਂਗ (ਸ੍ਵਾਸ ਸ੍ਵਾਸ) ਅੰਦਰੇ ਅੰਦਰ ਨਾਮ ਦੀ ਤਾਰ ਲਗਾਈ ਰੱਖਦੇ ਹਨ ਅਤੇ ਮੱਛਲੀ ਵਾਂਗੂੰ ਹੀ ਬਾਹਰ ਮੁਖੀ ਪਾਸਿਓਂ ਬ੍ਰਿਤੀ ਨੂੰ ਅੰਤਰਮੁਖ ਉਲਟਾ ਕੇ ਜਲ ਪਾਨ ਕਰਦੇ (ਨਾਮ ਰਸ ਨੂੰ ਪੀਂਦੇ) ਉਨਮਾਨ ਕਰੋ, ਭਾਵ ਵੀਚਾਰ ਕਰੋ।

**ਸਬਦ ਸੁਰਤਿ ਲਿਵਲੀਨ ਪਰਬੀਨ ਭਏ,**
**ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ ॥**

***ਅਰਥ :***

(ਫਿਰ ਇਸੇ ਤਰ੍ਹਾਂ ਹੀ ਜਿਹੜੇ) "ਸਬਦ ਸੁਰਤਿ ਲਿਵਲੀਨ ਪਰਬੀਨ ਭਏ"—(ਭਾਵ ਜਿਹੜੇ) ਸ਼ਬਦ ਵਿਚ ਸੁਰਤ ਨੂੰ ਲਿਵਲੀਨ ਕਰ ਦਿੰਦੇ ਹਨ, ਉਹ "ਪਰਬੀਨ"—ਪਾਰਦਰਸ਼ੀ ਦੂਰ ਧਿਆਨੀਏ—ਬਹੁਤ ਸਿਆਣੇ ਬਣ ਜਾਂਦੇ ਹਨ ਅਤੇ "ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ"—ਭਾਵ ਇਕੋ ਪਰੀਪੂਰਨ ਬ੍ਰਹਮ ਨੂੰ ਹੀ (ਜਿਉਂ ਕੇ ਤਿਉਂ ਸਰੂਪ ਵਿਚ ਰਮਿਆ ਹੋਇਆ) ਪਛਾਣ ਲਿਆ ਕਰਦੇ ਹਨ।

**ਸਬਦ ਸੁਰਤਿ ਲਿਵਲੀਨ ਪਗ-ਰੀਨ ਭਏ,**
**ਗੁਰਮੁਖਿ ਸਬਦ**
**ਸੁਰਤਿ ਉਰਿ ਆਨੀਐ ॥੧੪੭॥**

***ਅਰਥ :***

(ਉਨ੍ਹਾਂ ਵਿਚ ਖ਼ਾਸ ਵਿਸ਼ੇਸ਼ਤਾ ਹੈ ਕਿ) "ਸਬਦ ਸੁਰਤਿ ਲਿਵਲੀਨ, ਪਗ-ਰੀਨ ਭਏ ਗੁਰਮੁਖਿ ਸਬਦ ਸੁਰਤਿ ਉਰਿ ਆਨੀਐ"—(ਉਹ ਜਿਹੜੇ) ਸ਼ਬਦ ਵਿਚ ਸੁਰਤ ਨੂੰ ਲਿਵਲੀਨ ਕਰਕੇ ਬ੍ਰਹਮ ਗਿਆਨੀ ਭਾਵ ਨੂੰ ਪ੍ਰਾਪਤ ਹੋ ਜਾਇਆ ਕਰਦੇ ਹਨ, (ਉਹ) ਅਭਿਮਾਨੀ ਨਹੀਂ ਬਣ ਜਾਇਆ ਕਰਦੇ, ਸਗੋਂ, "ਪਗ-ਰੀਨ" ਸਭਨਾਂ ਦੇ ਚਰਨਾਂ ਦੀ ਧੂੜੀ ਹੋ ਜਾਂਦੇ ਹਨ—ਭਾਵ ਗ਼ਰੀਬੀ ਭਾਵ ਵਿਚ ਵਰਤਨ ਲੱਗ ਪਿਆ ਕਰਦੇ ਹਨ। ਇਸ ਲਈ ਹੇ ਸਰੋਤਾ ਜਨੋਂ! "ਗੁਰਮੁਖਿ ਸਬਦ ਸੁਰਤਿ ਉਰਿ ਆਨੀਐ"—ਭਾਵ ਗੁਰਮੁਖ ਬਣ ਕੇ ਸ਼ਬਦ ਸੁਰਤ ਦੇ ਅਭਿਆਸ ਵਿਚ (ਆਪਣੇ) 'ਉਰਿ' ਰਿਦੇ ਨੂੰ ਲਿਆਓ! ਅਰਥਾਤ ਗੁਰਮੁਖ ਬਣ ਕੇ ਸਤਿਗੁਰਾਂ ਦੇ ਘਰ ਦਾ ਸ਼ਬਦ ਅਭਿਆਸ ਸਿਖ ਕੇ ਇਸੇ ਵਿਚ ਆਪਣਾ ਨਿਹਚਾ ਪ੍ਰਪੱਕ ਕਰੋ।੧੪੭।

***ਭਾਵਾਰਥ :*** ਜਿਨ੍ਹਾਂ ਦੀ ਸੁਰਤ ਸ਼ਬਦ ਵਿਚ ਲਿਵਲੀਨ ਹੋ ਗਈ ਹੈ, ਉਹ ਨਿਰੰਕਾਰ ਹੋ ਜਾਇਆ ਕਰਦੇ ਹਨ, ਭਾਵ ਉਹ ਸਭਨਾਂ ਦੇ ਚਰਨਾਂ ਦੀ ਖ਼ਾਕ, ਧੂੜੀ ਹੋ ਗਏ ਹਨ, ਉਹ ਕਦੇ ਭੀ ਆਪਣੇ ਆਪ ਨੂੰ ਜਣਾਉਂਦੇ ਨਹੀਂ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਆਮ ਸੰਸਾਰੀ ਲੋਕਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਹਰ ਮਨੁੱਖ ਦੇ ਅੰਤਰ-

ਆਤਮੇ ਸੰਸਾਰ ਦੇ ਮਾਇਕੀ ਖਾਣ, ਪੀਣ, ਪਹਿਨਣ ਦੇ ਪਦਾਰਥਾਂ ਦੀ ਵਾਸ਼ਨਾ ਅੱਗੇ ਤੋਂ ਅੱਗੇ ਵਧੀ ਹੀ ਜਾਂਦੀ ਦਿੱਸਣ ਵਿਚ ਆਉਂਦੀ ਹੈ, ਪਰ ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਹੋ, ਉਹ ਭੀ ਤਾਂ ਸੰਸਾਰੀ ਲੋਕਾਂ ਵਾਂਗ ਹੀ ਜੀਵਨ ਗੁਜ਼ਾਰਦੇ ਹਨ, ਕੀ ਉਨ੍ਹਾਂ ਦੇ ਮਨ ਵਿਚ ਇਨ੍ਹਾਂ ਮਾਇਕੀ ਪਦਾਰਥਾਂ ਦੀ ਵਾਸ਼ਨਾ ਨਹੀਂ ਰਹਿੰਦੀ, ਇਸ ਪੱਖ ਨੂੰ ਗੁਰਮਤ ਦੁਆਰੇ ਦਰਸਾਉਣ ਦੀ ਕ੍ਰਿਪਾ ਕਰੋ, ਤਾਕਿ ਸਾਨੂੰ ਭੀ ਰੱਬੀ-ਮਾਰਗ ਪਰ ਸਫ਼ਰ ਕਰਦੇ ਰਹਿਣ ਦੀ ਪ੍ਰੇਰਨਾ ਮਿਲ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਉਨ੍ਹਾਂ ਗੁਰਮੁਖਾਂ ਦੇ ਜੀਵਨ ਨੂੰ ਗੁਰਬਾਣੀ ਦੀ ਕਸਵਟੀ ਰਾਹੀਂ ਪਰਖਦਾ ਹਾਂ ਤਾਂ ਉਨ੍ਹਾਂ ਦੇ ਜੀਵਨ ਨੂੰ ਬਾਕੀ ਦੇ ਲੋਕਾਂ ਵਾਂਗ ਮਾਇਕੀ ਪਦਾਰਥਾਂ ਵਿਚ ਖੱਚਤ ਨਹੀਂ, ਸਗੋਂ ਇਉਂ ਹੀ ਨਿਰਲੇਪ ਤੱਕਦਾ ਹਾਂ ਕਿ ਜਿਵੇਂ ਕਵਲ ਪਾਣੀ ਵਿਚ ਰਹਿੰਦਾ ਹੋਇਆ ਭੀ ਪਾਣੀ ਤੋਂ ਨਿਰਲੇਪ ਰਹਿੰਦਾ ਹੈ, ਜਾਂ ਜਿਵੇਂ ਮੁਰਗਾਈ ਦੇ ਖੰਭ ਪਾਣੀ ਵਿਚ ਨਿਹੀਂ ਭਿੱਜਦੇ, ਕਿਉਂਕਿ ਉਨ੍ਹਾਂ ਨੂੰ ਉਸ ਨਾਮ ਦਾ ਰਸ ਪ੍ਰਾਪਤ ਹੋ ਆਇਆ ਹੈ, ਜਿਸਨੂੰ ਚੱਖਣ ਨਾਲ ਹੁਣ ਉਹ ਮਾਇਕੀ ਪਦਾਰਥਾਂ ਦੇ ਰਸਾਂ ਨੂੰ ਫਿੱਕੇ ਅਨੁਭਵ ਕਰਦੇ ਹਨ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਚੰਦ ਪੰਗਤੀਆਂ ਵਿਚ ਉਨ੍ਹਾਂ ਗੁਰਮੁਖਾਂ ਦੀ ਨਿਰਲੇਪਤਾ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ :

**ਗੁਰਮੁਖਿ ਧਿਆਨ ਕੈ ਪਤਿਸਟਾ ਸੁਖੰਬਰ ਲੈ,**
**ਅਨਿਕ ਪਟੰਬਰ ਕੀ ਸੋਭਾ ਨ ਸੁਹਾਵਈ ॥**

***ਅਰਥ :***

(ਜਦੋਂ ਗਹੁ ਨਾਲ ਤੱਕੀਏ ਤਾਂ) "ਗੁਰਮੁਖਿ ਧਿਆਨ ਕੈ ਪਤਿਸਟਾ ਸੁਖੰਬਰ ਲੈ"—ਗੁਰਮੁਖ ਪੁਰਖ ਨੂੰ ਧਿਆਨ ਦੇ ਕਾਰਨ (ਭਾਵ ਧਿਆਨ ਦੇ ਪ੍ਰਭਾਵ ਕਰਕੇ) ਜੋ ਪ੍ਰਤਿਸ਼ਟਾ (ਗੌਰਵਤਾ, ਵਡਿਆਈ, ਸਨਮਾਨ) ਸੁਖ ਸਰੂਪੀ ਅੰਬਰ (ਬਸਤਰ) ਦੇ ਲਿਆਂ (ਪ੍ਰਾਪਤ) ਹੁੰਦੀ ਹੈ, ਅਰਥਾਤ ਧਿਆਨ ਕਰਨ ਦਾ ਸਦਕਾ, ਜਿਸ ਸੁਖਮਈ ਅਵਸਥਾ ਵਿਚ ਉਹ ਮਗਨ ਹੁੰਦਾ ਹੈ, ਉਸ ਨਾਲ ਉਸਦੀ ਮਹੱਤਤਾ ਇਤਨੀ ਉੱਚੀ ਹੋ ਜਾਂਦੀ ਹੈ ਕਿ "ਅਨਿਕ ਪਟੰਬਰ ਕੀ ਸੋਭਾ ਨ ਸੁਹਾਵਈ"—(ਭਾਵ ਇਕ ਤੋਂ ਇਕ ਚੜ੍ਹਦੇ) ਅਨੇਕ ਭਾਂਤ ਦੇ ਪਟ ਦੇ ਬਸਤ੍ਰਾਂ ਦੀ ਸੋਭਾ ਭੀ ਉਸਦੇ ਸਾਹਮਣੇ ਕਦੇ ਭੀ ਸੋਹਣੀ ਨਹੀਂ ਲੱਗ ਸਕਦੀ, ਭਾਵ ਮਾਤ ਪੈ ਜਾਇਆ ਕਰਦੀ ਹੈ।

**ਗੁਰਮੁਖਿ ਸੁਖ ਫਲ ਗਿਆਨ ਮਿਸਟਾਨ ਪਾਨ,**
**ਨਾਨਾ ਬਿੰਜਨਾਦਿ ਸ੍ਵਾਦ ਲਾਲਸਾ ਮਿਟਾਵਈ ॥**

***ਅਰਥ :***

(ਇਥੇ ਹੀ ਬੱਸ ਨਹੀਂ ਫਿਰ ਉਨ੍ਹਾਂ) "ਗੁਰਮੁਖਿ ਸੁਖ ਫਲ ਗਿਆਨ ਮਿਸਟਾਨ ਪਾਨ"—ਐਸਾ ਹੀ ਗੁਰਮੁਖ ਨੂੰ ਗੁਰੂ ਗਿਆਨ ਦਾ ਫਲ (ਉਹ ਕੁਝ ਉੱਤਮ ਰਸ ਪ੍ਰਾਪਤ) ਹੋਇਆ ਕਰਦਾ ਹੈ, ਜਿਸਦਾ 'ਸੁਖ' ਸ੍ਵਾਦ (ਇਤਨਾ) 'ਮਿਸਟ' ਮਿੱਠਾ ਹੁੰਦਾ ਹੈ ਕਿ ਮਿੱਠ ਰਸ ਭਾਵੀ ਅੰਨ ਪਾਨ ਆਦਿ ਜੋ "ਨਾਨਾ ਬਿੰਜਨਾਦਿ ਸ੍ਵਾਦ"—ਭਾਂਤ ਭਾਂਤ ਦੇ ਭੋਜਨ ਆਦਿ ਪਦਾਰਥਾਂ ਦੇ ਸ੍ਵਾਦ (ਰਸ) ਹੁੰਦੇ ਹਨ, ਉਨ੍ਹਾਂ ਸਭਨਾਂ ਦੀ "ਲਾਲਸਾ ਮਿਟਾਵਈ"—ਲਾਲਸਾ (ਚਾਹਨਾ, ਮਨੋ ਕਾਮਨਾ) ਹੀ ਮਿਟ ਜਾਇਆ ਕਰਦੀ ਹੈ।

**ਪਰਮ ਨਿਧਾਨ ਪ੍ਰਿਅ ਪ੍ਰੇਮ ਪਰਮਾਰਥ ਕੈ,**
**ਸਰਬ ਨਿਧਾਨ ਕੀ ਇਛਾ ਨ ਉਪਜਾਵਈ ॥**

***ਅਰਥ :***

(ਉਸੇ ਪ੍ਰਾਪਤੀ ਦਾ ਸਦਕਾ ਉਹ) 'ਪਰਮ ਨਿਧਾਨ ਪ੍ਰਿਅ ਪ੍ਰੇਮ ਪਰਮਾਰਥ ਕੈ"—ਪਿਆਰੇ (ਪਰਮਾਤਮਾ— ਅਨੰਦ ਸਰੂਪ) ਦੇ ਪਰਮ ਭੰਡਾਰ ਰੂਪ ਪ੍ਰੇਮ ਸਰੂਪੀ ਪਰਮ ਪ੍ਰਯੋਜਨ ਦੇ ਪ੍ਰਾਪਤ ਹੋ ਜਾਣ ਕਰਕੇ (ਫਿਰ ਕਦਾਚਿੱਤ ਉਸਨੂੰ) "ਸਰਬ ਨਿਧਾਨ ਕੀ ਇਛਾ ਨ ਉਪਜਾਵਈ"—ਸਰਬ ਤਰ੍ਹਾਂ ਦੀਆਂ ਨਿਧੀਆਂ (ਸੰਸਾਰਕ ਖ਼ਜ਼ਾਨਿਆਂ ਦੀ) ਇੱਛਾ ਹੀ ਨਹੀਂ ਉਪਜਿਆ ਕਰਦੀ।

**ਪੂਰਨ ਬ੍ਰਹਮ ਗੁਰ ਕਿੰਚਤ ਕ੍ਰਿਪਾ ਕਟਾਛਜ,**
**ਮਨ ਮਨਸਾ ਥਕਤ ਅਨਤ ਨ ਧਾਵਈ ॥੧੪੯॥**

***ਅਰਥ :***

**ਪ੍ਰ:** ਇਸ ਅਵਸਥਾ ਦੀ ਪ੍ਰਾਪਤੀ ਲਈ ਕਿਤਨਾ ਕੁ ਸਮਾਂ ਲੱਗਦਾ ਹੈ ?

**ਉ:** "ਪੂਰਨ ਬ੍ਰਹਮ ਗੁਰ ਕਿੰਚਤ ਕ੍ਰਿਪਾ ਕਟਾਛਜ"—(ਜਿਸ ਐਸੇ ਗੁਰਮੁਖ ਨੂੰ) ਪੂਰਨ ਬ੍ਰਹਮ ਸਰੂਪ ਸਤਿਗੁਰਾਂ ਦੀ ਥੋੜ੍ਹ ਮਾਤ੍ਰ ਕ੍ਰਿਪਾ ਕਟਾਛਜ (ਪ੍ਰੇਮ ਭਰੀ ਕ੍ਰਿਪਾ ਦ੍ਰਿਸ਼ਟੀ ਦਾ ਤੱਕਣਾ) ਪ੍ਰਾਪਤ ਹੋ ਜਾਂਦਾ ਹੈ, ਉਸਦੇ "ਮਨ ਮਨਸਾ ਥਕਤ ਅਨਤ ਨ ਧਾਵਈ" ਮਨ ਦੀ ਮਨਸਾ (ਕਲਪਣਾ—ਅਭਿਲਾਖਾ ਮਨੋ-ਬ੍ਰਿਤੀ) ਥੱਕਤ ਹੋ ਕੇ

(ਹੁੱਟ—ਹਾਰ ਕੇ) ਹੋਰਨਾਂ ਪਦਾਰਥਾਂ (ਸੰਕਲਪਾਂ ਪਿਛੇ) ਨਹੀਂ ਧਾਇਆ (ਭਟਕਿਆ) ਕਰਦੀ।

ਪ੍ਰ: ਭਾਈ ਸਾਹਿਬ ਜੀਉ! 'ਗੁਰੂ ਦੇ ਗ੍ਰਿਹਿ' ਸਾਧ ਸੰਗਤ ਵਿਚ ਰਹਿਣ ਵਾਲੇ ਤਾਂ ਬਹੁਤ ਗੁਰਮੁਖ ਨਜ਼ਰ ਆਉਂਦੇ ਹਨ, ਪਰ ਜਿਨ੍ਹਾਂ ਪ੍ਰੇਮੀਆਂ ਨੇ ਗੁਰੂ ਦੇ ਉਪਦੇਸ਼ ਰਾਹੀਂ ਆਪਣੇ ਜੀਵਨ ਨੂੰ ਗੁਰਸਿੱਖੀ ਦੇ ਮਾਰਗ ਪਰ ਚਲਦੇ ਰਹਿਣ ਦੀ ਧਾਰਨਾਂ ਮਨ, ਬਾਣੀ, ਸਰੀਰ ਕਰਕੇ ਧਾਰਨ ਕਰ ਲਿਆ ਹੈ, ਉਨ੍ਹਾਂ ਦੇ ਸੰਬੰਧ ਵਿਚ ਤੁਸੀਂ ਆਪਣੇ ਅੰਦਰ ਕਿਵੇਂ ਭਾਵਨਾ ਰੱਖਦੇ ਹੋ?

ਉ: ਹੇ ਭਾਈਓ! ਮੈਂ ਤਾਂ ਜਦੋਂ ਗੁਰੂ ਦੇ ਘਰ ਸਾਧ ਸੰਗਤ ਵਿਚ ਰਹਿਣ ਵਾਲੇ ਸੇਵਕਾਂ ਬਾਰੇ ਗੁਰੂ ਫ਼ੁਰਮਾਨ ਪੜ੍ਹਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਉਨ੍ਹਾਂ ਸੇਵਕਾਂ ਬਾਰੇ ਇਹੋ ਸੰਕੇਤ ਹੈ ਕਿ:

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਸੁਖਮਨੀ ਸਾਹਿਬ, ਪੰਨਾ ੨੮੬)*

ਜੋ ਗੁਰੂ ਦੀ ਸੰਗਤ ਵਿਚ ਰਹਿਣ ਵਾਲੇ ਗੁਰੂ ਦੇ ਸ਼ਰਧਾਵਾਨ ਗੁਰਸਿੱਖ ਗੁਰੂ ਦੇ ਉਪਦੇਸ਼ ਤੋਂ ਪ੍ਰੇਰਨਾ ਲੈ ਕੇ ਗੁਰੂ ਦੇ ਮਾਰਗ ਪਰ ਜੀਵਨ ਗੁਜ਼ਾਰਨ ਵਾਲੇ ਹਨ, ਉਨ੍ਹਾਂ ਬਾਰੇ ਗੁਰੂ ਫ਼ੁਰਮਾਨ ਹੈ:

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥

*(ਆਸਾ ਮ: ੪, ਪੰਨਾ ੪੪੪)*

ਭਾਵ ਹੈ ਕਿ ਜਿਨ੍ਹਾਂ ਗੁਰੂ ਦੇ ਸਿੱਖਾਂ ਦਾ ਜੀਵਨ ਗੁਰੂ ਦੀ ਆਗਿਆ ਅਨੁਸਾਰ ਗੁਜ਼ਰਦਾ ਹੈ ਉਹ ਸਿੱਖ ਅੰਤਰ-ਆਤਮੇ ਗੁਰੂ ਦੀ ਜੋਤ ਵਿਚ ਹੀ ਅਭੇਦ ਹਨ, ਉਨ੍ਹਾਂ ਦੀ ਜੀਵਨ-ਯਾਤਰਾ ਧੰਨਤਾ ਜੋਗ ਹੈ, ਉਨ੍ਹਾਂ ਦੇ ਜੀਵਨ ਵੱਲ ਤੱਕ ਕੇ ਹੀ ਮੈਂ ਇਹ ਚੰਦ ਲਾਇਨਾਂ ਉੱਕਰੀਆਂ ਹਨ, ਜਿਵੇਂ ਕਿ:

**ਧੰਨਿ ਧੰਨਿ ਗੁਰ ਸਿਖ ਸੁਨਿ ਗੁਰਸਿਖ ਭਏ,**
**ਗੁਰ ਸਿਖ ਮਨਿ ਗੁਰਸਿਖ ਮਨ ਮਾਨੇ ਹੈ॥**

**ਅਰਥ:**

ਪ੍ਰ: ਐਸੇ ਭਾਵਨਾ ਭਰੇ ਸਿੱਖਾਂ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ?

ਉ: (ਉਨ੍ਹਾਂ ਦੇ ਬਾਰੇ ਤਾਂ ਇਉਂ ਹੀ ਕਿਹਾ ਜਾ ਸਕਦਾ ਹੈ ਕਿ) "ਧੰਨਿ ਧੰਨਿ ਗੁਰ ਸਿਖ ਸੁਨਿ ਗੁਰਸਿਖ ਭਏ"—(ਭਾਵ) ਮੁਬਾਰਕ ਹਨ ਉਹ ਤੇ ਧੰਨਤਾ ਜੋਗ ਹਨ ਉਹ, ਜਿਹੜੇ ਗੁਰੂ ਦੀ ਸਿਖਯਾ ਨੂੰ ਸੁਣ ਕੇ ਗੁਰ ਸਿੱਖ ਹੋ ਗਏ ਹਨ। "ਗੁਰ ਸਿਖ ਮਨਿ ਗੁਰਸਿਖ ਮਨ ਮਾਨੇ ਹੈ" (ਭਾਵ) ਧੰਨ ਧੰਨ ਦੇ ਜੋਗ ਹਨ ਉਹ, (ਜਿਨ੍ਹਾਂ ਨੇ ਸੁਣੀ ਹੋਈ) ਗੁਰ ਸਿਖਯਾ ਨੂੰ ਮਨਨ ਕੀਤਾ ਹੈ, (ਤੇ ਇਸੇ ਕਰਕੇ ਹੀ ਉਨ੍ਹਾਂ) ਗੁਰਸਿੱਖਾਂ ਦੇ ਮਨ ਮੰਨ ਰਹੇ ਹਨ, ਭਾਵ ਹੁਣ ਉਨ੍ਹਾਂ ਸਿੱਖਾਂ ਦੇ ਮਨ ਅਮੋੜ ਹੋ ਕੇ ਨਹੀਂ ਵਰਤਦੇ। (ਗੁਰੂ ਦੀ ਆਗਿਆ ਅਨੁਸਾਰ ਹੀ ਵਿਚਰਦੇ ਹਨ)।

**ਗੁਰ ਸਿਖ ਭਾਇ ਗੁਰਸਿਖ ਭਾਉ ਚਾਉ ਰਿਦੈ,**
**ਗੁਰ ਸਿਖ ਜਾਨਿ, ਗੁਰਸਿਖ ਜਗ ਜਾਨੇ ਹੈ॥**

**ਅਰਥ:**

(ਇਸੇ ਤਰ੍ਹਾਂ ਹੀ ਉਹ ਭੀ ਧੰਨਤਾ ਦੇ ਪਾਤਰ ਹਨ) "ਗੁਰ ਸਿਖ ਭਾਇ ਗੁਰਸਿਖ ਭਾਉ ਚਾਉ ਰਿਦੈ"—(ਜੋ) ਗੁਰੂ ਦੀ ਸਿੱਖਿਆ ਦੇ 'ਭਾਇ' ਅਨੁਸਾਰ ਹੀ (ਜਿਨ੍ਹਾਂ) ਗੁਰਸਿੱਖਾਂ ਦੇ ਰਿਦੇ ਅੰਦਰ (ਭਾਉ) ਸ਼ਰਧਾ (ਉਮਗੀ ਰਹਿੰਦੀ ਤੇ) "ਚਾਉ" ਉਮੰਗ—ਉਤਸ਼ਾਹ ਜਾਗਿਆ ਰਹਿੰਦਾ ਹੈ। "ਗੁਰ ਸਿਖ ਜਾਨਿ ਗੁਰਸਿਖ ਜਗ ਜਾਨੇ ਹੈ"—(ਭਾਵ ਹੈ ਕਿ ਜਿਨ੍ਹਾਂ ਨੇ ਉਪਰ ਦੱਸੀ ਰੀਤੀ ਨਾਲ ਗੁਰ ਸਿੱਖਿਆ ਨੂੰ ਸੁਣ ਤੇ ਮੰਨ ਕੇ ਕਮਾਇਆ ਤੇ) ਗੁਰ ਸਿੱਖਿਆ ਨੂੰ ਜਾਣਿਆ (ਕਿ ਇਸਦਾ ਇਹ ਭੇਦ ਹੈ) ਭਾਵ ਗੁਰ ਸਿੱਖਿਆ ਦੁਆਰੇ ਜਿਨ੍ਹਾਂ ਗੁਰਸਿੱਖਾਂ ਨੂੰ ਗਿਆਨ ਹੋ ਆਇਆ ਹੈ, ਉਨ੍ਹਾਂ ਗੁਰੂ ਦੇ ਸਿੱਖਾਂ ਨੂੰ ਸਾਰਾ ਜਗਤ ਹੀ ਜਾਨਣ ਲੱਗ ਪੈਂਦਾ ਹੈ।

**ਗੁਰ ਸਿਖ ਸੰਧਿ ਮਿਲੈ ਗੁਰਸਿਖ ਪੂਰਨ ਹੁਇ,**
**ਗੁਰਸਿਖ ਪੂਰਨ ਬ੍ਰਹਮ ਪਹਿਚਾਨੇ ਹੈ॥**

**ਅਰਥ:**

ਪ੍ਰ: ਗੁਰਮਤ ਅਨੁਸਾਰ ਪੂਰਨ ਗੁਰਸਿੱਖ ਕਿਸਨੂੰ ਮੰਨਿਆ ਗਿਆ ਹੈ?

ਉ: ਗੁਰ ਸਿਖ ਸੰਧਿ ਮਿਲੈ ਗੁਰਸਿਖ ਪੂਰਨ ਹੁਇ"—ਜਦੋਂ ਗੁਰੂ ਸਿੱਖ ਦੀ ਸੰਧੀ (ਜੋੜ) ਆਣ ਮਿਲਦਾ ਹੈ ਤਾਂ ਗੁਰੂ ਦਾ ਸਿੱਖ ਪੂਰਨ ਸਿੱਖ ਬਣਿਆ ਕਰਦਾ ਹੈ,

ਅਰਥਾਤ ਸਿੱਖਿਆ ਸੁਣ, ਮੰਨ ਤੇ ਕਮਾ ਕੇ, ਜਦੋਂ ਉਸਦਾ ਮਰਮ ਜਾਨਿਆ ਤਾਂ ਗੁਰੂ ਦਾ ਅਤੇ ਸਿੱਖ ਦਾ ਮਨ ਆਪੋ ਵਿਚ ਪਤੀਜਦਾ (ਪ੍ਰਤੀਤ ਦੇ ਘਰ ਆਇਆ ਕਰਦਾ) ਹੈ—ਤੇ ਏਸੇ (ਅਵਸਥਾ ਵਿਚ ਹੀ) "ਗੁਰਸਿਖ ਪੂਰਨ ਬ੍ਰਹਮ ਪਹਿਚਾਨੇ ਹੈ"—ਗੁਰੂ ਦਾ ਸਿੱਖ ਪੂਰਨ ਬ੍ਰਹਮ ਪਰਮਾਤਮਾ ਦੇ ਸਾਖਯਾਤਕਾਰ (ਪ੍ਰਤੱਖ ਗਿਆਨ) ਨੂੰ ਪ੍ਰਾਪਤ ਹੋਇਆ ਕਰਦਾ ਹੈ।

**ਗੁਰ ਸਿਖ ਪ੍ਰੇਮ ਨੇਮ ਗੁਰ ਸਿਖ ਸਿਖ ਗੁਰ,**
**ਸੋਹੰ ਸੋਈ ਬੀਸ ਇਕ ਈਸ**
**ਉਰਿ ਆਨੇ ਹੈ ॥੧੪੯॥**

*ਅਰਥ :*

(ਗੁਰੂ ਤੇ ਸਿੱਖ ਦੀ ਆਖ਼ਰੀ ਇਹੋ ਸਟੇਜ ਹੈ ਕਿ) "ਗੁਰ ਸਿਖ ਪ੍ਰੇਮ ਨੇਮ ਗੁਰ ਸਿਖ ਸਿਖ ਗੁਰ"—ਇਸ ਪ੍ਰਕਾਰ ਦੇ ਗੁਰੂ ਅਰੁ ਸਿੱਖ ਦੇ ਪ੍ਰੇਮ (ਨਿਭਨ) ਦਾ ਇਹ ਨੇਮ (ਸੰਕੇਤ) ਹੈ, ਕਿ ਗੁਰੂ ਸਿੱਖ ਵਿਚ ਤੇ ਸਿੱਖ ਗੁਰੂ ਵਿਚ, ਅਭੇਦ ਹੋ ਜਾਂਦਾ ਹੈ, (ਤੇ ਏਸੇ ਨੂੰ ਹੀ) "ਸੋਹੰ ਸੋਈ ਬੀਸ ਇਕੀਸ ਉਰਿ ਆਨੇ ਹੈ"—ਸੋ—ਉਹ, ਹੰ—ਮੈਂ ਤੇ ਹੰ (ਦਿਹਲੀ ਦੀਪਕ ਸ਼ਬਦ)—ਮੈਂ ਅਤੇ ਸੋਈ ਓਹੋ ਹੀ ਹਾਂ— ਐਸੇ ਉਚਾਰਨ ਕਰਦਾ, ਵਾ ਅੰਦਰੇ ਅੰਦਰ ਜਿਉਂ ਕਾ ਤਿਉਂ ਇਉਂ ਸਮਝਦਾ ਹੋਇਆ, 'ਬੀਸ' ਵੀਹਾਂ ਦੇ ਵਰਤਾਰੇ ਵਿਚ ਵਰਤਣਹਾਰਾ ਜੀਵ ਤੇ 'ਈਸ' ਈਸ਼ਰ ਇਕ ਰੂਪ ਹੀ "ਉਰਿ" (ਹਿਰਦੇ ਵਿਚ) "ਆਨੇ ਹੈ" ਲਿਆਉਂਦਾ ਹੈ। ਅਥਵਾ ਵੀਹਾਂ ਦੇ ਵਰਤਾਰੇ ਵਾਲਾ ਜੀਵ ਤੇ ਇਕੀਸਵੇਂ ਵਰਤਾਰੇ ਵਿਚ ਵਰਤਣਹਾਰਾ ਈਸ਼ੂਰ ਇਕ ਸਰੂਪ ਹੀ ਸਦਾ ਨਿਸਚੇ ਵਿਚ ਲਿਆਇਆ ਕਰਦਾ ਹੈ।੧੪੯।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਪਰ ਗੁਰੂ ਅਰਜਨ ਸਾਹਿਬ ਜੀ ਦੀ ਅਪਾਰ ਬਖ਼ਸ਼ਸ਼ ਹੋਈ ਹੈ, ਕਿਉਂਕਿ ਆਪ ਜੀ ਨੂੰ ਉਨ੍ਹਾਂ ਨੇ ਆਪਣੀ ਚਰਨ ਸ਼ਰਨ ਵਿਚ ਦੇਰ-ਕਾਲ ਰੱਖ ਕੇ ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬੀੜ ਲਿਖਵਾਉਣ ਦਾ ਸੁਭਾਗ ਬਖ਼ਸ਼ਿਆ ਹੈ। ਪਰ, ਕੀ ਦੱਸੋਗੇ ਕਿ ਉਨ੍ਹਾਂ ਸਤਿਗੁਰਾਂ ਦੇ ਸੰਬੰਧ ਵਿਚ ਆਪ ਜੀ ਦੇ ਅੰਤਰ-ਆਤਮੇ ਕੈਸੀ ਭਾਵਨਾਵਾਂ ਹਨ, ਜਿਨ੍ਹਾਂ ਦੇ ਸਰਵਣ ਕਰਨ ਨਾਲ ਸਾਡੇ ਮਨਾਂ ਵਿਚ ਭੀ ਪ੍ਰੇਮ-ਭਾਵਨਾ ਉਪਜ ਆਵੇ ?

**ਉ:** ਹੇ ਭਾਈਓ ! ਅਸਲ ਵਿਚ ਜਿਸ ਸੋਨੇ ਨੂੰ ਕਸਵਟੀ ਨੇ ਸ਼ੁਧ ਸੋਨਾ ਦਰਸਾ ਦਿੱਤਾ ਹੋਵੇ, ਉਸਨੂੰ ਹੋਰ ਕਿਸੇ ਸ਼ੈਅ ਨਾਲ ਪਰਖਣ ਦੀ ਲੋੜ ਨਹੀਂ ਰਹਿ ਜਾਂਦੀ। ਇਸੇ ਤਰ੍ਹਾਂ ਸਾਨੂੰ ਸਤਿਗੁਰੂ ਜੀ ਨੇ ਬਾਣੀ ਦੀ ਇਕ ਸ਼੍ਰੋਮਣੀ ਕਸਵਟੀ ਬਖ਼ਸ਼ ਦਿੱਤੀ ਹੈ। ਸੋ, ਜਿਸਦੇ ਬਾਰੇ ਸਾਨੂੰ ਗੁਰਬਾਣੀ ਦੀ ਸ਼ਾਹਦੀ ਮਿਲ ਜਾਵੇ ਉਸ 'ਤੇ ਸਿੱਖ ਨੂੰ ਪੂਰਨ ਵਿਸ਼ਵਾਸ ਹੀ ਕਰ ਲੈਣਾ ਚਾਹੀਦਾ ਹੈ, ਭਾਵ ਹੈ ਕਿ ਸਤਿਗੁਰਾਂ ਦੇ ਸ਼੍ਰੋਮਣੀ ਸਤਿ ਸਰੂਪ ਹੋਣ ਬਾਰੇ ਬਾਣੀ ਵਿਚ ਕਈ ਥਾਵਾਂ 'ਤੇ ਉਦਾਹਰਣ ਮਿਲਦੇ ਹਨ ਕਿ ਸਤਿਗੁਰੂ ਪੂਰਨ ਪ੍ਰਮੇਸ਼ਰ ਦਾ ਸਰੂਪ ਹੀ ਹੈ, ਜਿਵੇਂ ਕਿ ਫ਼ੁਰਮਾਨ ਆਉਂਦਾ ਹੈ ਕਿ :

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥੪॥
*(ਸ੍ਰੀਰਾਗੁ ਮ : ੫, ਪੰਨਾ ੫੩)*

ਗੁਰੁ ਪਰਮੇਸਰੁ ਏਕੋ ਜਾਣੁ ॥
ਜੋ ਤਿਸੁ ਭਾਵੈ ਸੋ ਪਰਵਾਣੁ ॥ *(ਗੋਂਡ ਮ : ੫, ਪੰਨਾ ੮੬੪)*

ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥
ਗੁਰੁ ਕਰਤਾ ਗੁਰੁ ਸਦ ਬਖਸੰਦੁ ॥
*(ਮਾਰੂ ਮ : ੫, ਪੰਨਾ ੧੦੮੦)*

ਨਾਨਕ ਸੋਧੇ ਸਿੰਮ੍ਰਿਤਿ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥
*(ਭੈਰਉ ਮ : ੫, ਪੰਨਾ ੧੧੪੨)*

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ
ਸਭ ਮਹਿ ਰਹਿਆ ਸਮਾਇ ॥੧੩॥
*(ਰਾਗੁ ਸੂਹੀ ਮ : ੪, ਪੰਨਾ ੭੫੯)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਗੁਰੂ ਤੇ ਪਰਮੇਸ਼ਰ ਦੀ ਅਭੇਦਤਾ ਹੀ ਦਰਸਾਈ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਸਤਿਗੁਰ ਸਤਿ, ਸਤਿਗੁਰ ਮਤਿ ਸਤਿ ਰਿਦੈ,**
**ਭਿਦੈ ਨ ਦੁਤੀਆ ਭਾਉ, ਤ੍ਰਿਗੁਨ ਅਤੀਤ ਹੈ ॥**

*ਅਰਥ :*

ਪਹਿਲੇ (ਸਤਿਗੁਰੂ ਦਾ ਸਹੀ ਸਰੂਪ ਦਰਸਾ ਰਹੇ ਹਨ, ਜਿਵੇਂ ਕਿ) "ਸਤਿਗੁਰ ਸਤਿ"—ਭਾਵ ਸਤਿਗੁਰੂ ਸਤਿ ਸਰੂਪ (ਸਾਖ਼ਯਾਤ ਪਾਰਬ੍ਰਹਮ ਰੂਪ) ਹਨ। "ਸਤਿਗੁਰ ਮਤਿ ਸਤਿ"—ਤੇ ਉਨ੍ਹਾਂ ਦੀ ਮਤਿ "ਉਪਦੇਸ਼-ਮਈ ਬਾਣੀ" ਭੀ

ਸਤਿ ਸਰੂਪੀ (ਬ੍ਰਹਮ ਭਾਵਨੀ) ਹੀ ਹੈ। "ਰਿਦੈ—ਬਿਦੈ ਨ ਦੁਤੀਆ ਭਾਉ", ਦ੍ਵੈਤ-ਭਾਵ ਉਨ੍ਹਾਂ ਦੇ ਹਿਰਦੇ ਵਿਚ ਨਹੀਂ ਪੋਂਹਦਾ (ਮਾਇਆ ਰੂਪੀ ਸੰਸਾਰ ਦੀ ਸੱਚ ਪ੍ਰਤੀਤੀ ਰੂਪ ਭਾਵਨਾ—ਭੌਣੀ ਨਹੀਂ ਪੋਂਹਦੀ) ਅਰਥਾਤ ਉਨ੍ਹਾਂ ਦੇ ਅੰਦਰ ਕਦੀ ਨਹੀਂ ਫੁਰਦੀ, ਮੈਂ ਮੇਰੀ ਮਮਤਾ ਦੀ ਪਦਾਰਥਾਂ ਵਿਚ ਸੱਤਯਤਾ ਬੁਧੀ, ਉਨ੍ਹਾਂ ਦੇ ਹਿਰਦੇ ਅੰਦਰ ਸਤਿ ਸਰੂਪੀ ਸਤਿਗੁਰਾਂ ਦੀ ਸੱਚੀ ਸਿੱਖਿਆ ਬਾਣੀ ਨੇ ਨਿਵਾਸ ਪਾ ਲਿਆ ਹੈ ਤੇ ਇਸੇ ਕਰਕੇ ਹੀ ਉਹ ਤਿੰਨ ਗੁਣਾਂ ਤੋਂ ਅਤੀਤ ਰਹਿੰਦੇ ਹਨ, ਭਾਵ, ਰਜੋ, ਤਮੋ, ਸਤੋ ਗੁਣਾਂ ਤੋਂ ਉਤਪੰਨ ਹੋਣ ਵਾਲੀਆਂ ਬਿਰਤੀਆਂ, ਅਥਵਾ ਜਾਗ੍ਰਤ, ਸੁਪਨ ਸਖੋਪਤੀ ਰੂਪ ਅਵਸਥਾਵਾਂ ਦੇ ਗੇੜ ਵਿਚ ਵਰਤਦੇ ਹੋਏ ਭੀ ਇਨ੍ਹਾਂ ਤੋਂ ਰਹਿਤ ਤੱਤ ਸਰੂਪ ਤੁਰੀਆ ਪਦ ਵਿਚ ਹੀ ਟਿਕੇ ਰਹਿੰਦੇ ਹਨ।

**ਪੂਰਨ ਬ੍ਰਹਮ ਗੁਰ ਪੂਰਨ ਸਰਬ ਮਈ,**
**ਏਕ ਹੀ ਅਨੇਕ ਮੇਕ ਸਗਲ ਕੇ ਮੀਤ ਹੈ॥**

*ਅਰਥ :*

**ਪ੍ਰ:** ਉਨ੍ਹਾਂ ਦੇ ਦਰਸਾਏ ਮਾਰਗ 'ਤੇ ਸਫ਼ਰ ਕਰਨ ਵਾਲਿਆਂ ਦੀ ਪਛਾਣ ਕੀ ਹੈ ?

**ਉ:** "ਪੂਰਨ ਬ੍ਰਹਮ ਗੁਰ ਪੂਰਨ ਸਰਬ ਮਈ"—ਉਨ੍ਹਾਂ ਨੂੰ ਪੂਰਨ ਬ੍ਰਹਮ ਸਰੂਪ ਪੂਰਨ ਸਤਿਗੁਰੂ ਹੀ ਸਰਬ ਸਰੂਪ ਹੋਇਆ ਦਿਖਾਈ ਦਿਆ ਕਰਦਾ ਹੈ। "ਏਕ ਹੀ ਅਨੇਕ ਮੇਕ ਸਗਲ ਕੇ ਮੀਤ ਹੈ"—ਅਤੇ ਇਕ ਪਰਮਾਤਮਾ ਦੀ ਸੱਤਾ ਹੀ ਅਨੇਕਾਂ ਵਿਚ 'ਮੇਕ' ਮਿਲੀ ਹੋਈ (ਸਦਾ ਹੀ) ਦਿੱਸਣ ਕਰਕੇ ਉਹ ਸਭ ਦੇ ਮਿੱਤਰ (ਪਿਆਰੇ) ਸਨੇਹੀ ਬਣੇ ਰਹਿੰਦੇ ਹਨ।

**ਨਿਰਵੈਰ ਨਿਰਲੇਪ ਨਿਰਾਧਾਰ ਨਿਰਲੰਭ,**
**ਨਿਰੰਕਾਰ ਨਿਰਬਿਕਾਰ ਨਿਹਚਲ ਚੀਤ ਹੈ॥**

*ਅਰਥ :*

(ਫਿਰ) ਉਨ੍ਹਾਂ ਦੇ ਚਿੱਤ ਵਿਚ ਵੈਰ (ਵਿਰੋਧ) ਨਹੀਂ ਰਹਿੰਦਾ, ਕਿਸੇ ਦੀ ਮੋਹ ਮਮਤਾ ਆਦਿ ਦਾ ਲੇਪ—ਸਪਰਸ਼ ਉਨ੍ਹਾਂ ਨੂੰ ਨਹੀਂ ਲੱਗਿਆ ਕਰਦਾ, (ਅਤੇ) ਅਧਾਰ (ਆਸਰੇ-ਪਰਣੇ) ਤੋਂ ਭੀ ਉਹ ਰਹਿਤ ਹੁੰਦੇ ਹਨ, ਅਰੁ 'ਅਲੰਭ' ਆਸਰੇ ਤੋਂ ਭੀ ਉਹ ਰਹਿਤ ਹੁੰਦੇ ਹਨ, ਅਤੇ ਅਕਾਰ ਧਾਰੀ ਹੁੰਦੇ ਹੋਏ ਭੀ ਦੇਹ ਆਦਿ ਤੋਂ ਅਸੰਗ-ਨਿਰਾਕਾਰ ਭਾਵ ਵਿਚ ਵਰਤਿਆ ਕਰਦੇ ਹਨ, ਇਸੇ ਤਰ੍ਹਾਂ ਸਰੀਰ ਅਰੁ ਮਨ ਦਿਆਂ ਵਿਕਾਰਾਂ (ਹੇਰਾ ਫੇਰੀਆਂ) ਤੋਂ ਭੀ ਉਨ੍ਹਾਂ ਦਾ ਚਿੱਤ ਅਛੋਹ ਰਹਿੰਦਾ ਹੈ ਤੇ ਇਸੇ ਤਰ੍ਹਾਂ ਹੀ ਚੰਚਲਤਾ ਤੋਂ ਰਹਿਤ ਭੀ ਅਡੋਲ ਹੋਇਆ ਕਰਦਾ ਹੈ।

**ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰ,**
**ਨਿਰਮੋਹ ਨਿਰਭੇਦ ਅਛਲ ਅਜੀਤ ਹੈ ॥੧੫੦॥**

*ਅਰਥ :*

(ਫਿਰ) ਉਨ੍ਹਾਂ ਦਾ ਅੰਦਰ ਅਗੰਮਤਾ ਮਮਤਾ ਦੀ ਮੈਲ ਤੋਂ ਰਹਿਤ (ਉੱਜਲਾ) ਹੁੰਦਾ ਹੈ ਤੇ ਅਤਯੰਤ ਉੱਚ ਭਾਵਾਂ ਵਾਲਾ ਉਨ੍ਹਾਂ ਦਾ ਚਿੱਤ ਹੋ ਜਾਣ ਕਰਕੇ ਉਨ੍ਹਾਂ ਦੀ ਕੀਮਤ ਕਦਰ ਨਹੀਂ ਪਾਈ ਜਾ ਸਕਦੀ। ਮਾਇਆ ਅਵਿਦਿਆ ਦੀ ਅੰਜਨ ਰੂਪ ਕਾਲਖ ਤੋਂ ਭੀ ਉਹ ਰਹਿਤ ਹੁੰਦੇ ਹਨ ਤੇ ਉਹ ਪਰਾਰਬਧ ਅਨੁਸਾਰ ਖਾਨ ਪਾਨ ਆਦਿ ਕਰਦੇ ਹੋਏ ਭੀ ਇੰਦ੍ਰੀਆਂ ਦੇ ਅਭਿਮਾਨ ਰਹਿਤ ਹੋਣ ਕਾਰਨ (ਮਾਨੋਂ) ਨਿਰਾਹਾਰ ਰਹਿੰਦੇ ਹਨ। ਮੋਹਨ ਕਰਨ ਵਾਲੇ ਪਦਾਰਥ ਉਨ੍ਹਾਂ ਨੂੰ ਮੋਹਿਤ ਨਹੀਂ ਕਰ ਸਕਦੇ ਤੇ ਭਰਮ ਕਰਕੇ ਉਨ੍ਹਾਂ ਦਾ ਹਿਰਦਾ ਭੇਦਯਾ (ਵਿੰਨ੍ਹਿਆ) ਨਹੀਂ ਜਾਇਆ ਕਰਦਾ, ਇਸੀ ਤਰ੍ਹਾਂ ਉਹ ਇੰਦ੍ਰ-ਜਾਲ ਆਦਿ ਵਿਦਿਆ ਦੁਆਰੇ ਛਲੇ ਨਹੀਂ ਜਾ ਸਕਦੇ, ਭਾਵ ਉਹ ਅਜੀਤ (ਅਜਯ) ਸਰੂਪ ਹੁੰਦੇ ਹਨ।੧੫੦।

**ਪ੍ਰ:** ਭਾਈ ਸਾਹਿਬ ਜੀਉ! ਸਤਿਗੁਰੂ ਤੇ ਸਤਿਗੁਰੂ ਦੀ ਸੰਗਤ ਦੀ ਮਹਿਮਾ ਸੰਬੰਧੀ ਭੀ ਕੁਝ ਵਿਸ਼ੇਸ਼ਤਾਈ ਦਰਸਾਓ, ਤਾਕਿ ਇਨ੍ਹਾਂ ਬਾਰੇ ਸਾਡੇ ਮਨਾਂ ਵਿਚ ਭੀ ਕੁਝ ਜਾਗ੍ਰਤਾ ਉਪਜ ਆਵੇ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਬਾਣੀ ਦੁਆਰੇ ਇਸ ਪੱਖ ਨੂੰ ਵੀਚਾਰਦਾ ਹਾਂ ਤਾਂ ਮੈਨੂੰ ਤਾਂ ਸਤਿਗੁਰੂ ਤੇ ਸਤਿਗੁਰੂ ਦੀ ਸੰਗਤ ਹੀ ਸਤਿ ਸਰੂਪ ਦਿੱਸਣ ਵਿਚ ਆਉਂਦੀ ਹੈ, ਪਰ ਇਸ ਭਾਵ ਨੂੰ ਕੋਈ ਵਿਰਲੇ ਲੋਕ ਹੀ ਜਾਣਦੇ ਹਨ। ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਪ੍ਰਗਟਾਇਆ ਹੈ, ਜਿਵੇਂ ਕਿ :

**ਸਤਿਗੁਰ ਸਤਿ, ਸਤਿਗੁਰ ਕੋ ਸਬਦੁ ਸਤਿ,**
**ਸਤਿ ਸਾਧ ਸੰਗਤਿ ਹੈ, ਗੁਰਮੁਖਿ ਜਾਨੀਐ॥**

*ਅਰਥ :*

(ਮੈਨੂੰ ਤਾਂ ਇਉਂ ਹੀ ਨਜ਼ਰ ਆਉਂਦਾ ਹੈ ਕਿ) "ਸਤਿਗੁਰ ਸਤਿ, ਸਤਿਗੁਰ ਕੋ ਸਬਦੁ ਸਤਿ" ਭਾਵ ਹੈ ਕਿ ਸਤਿ ਸਰੂਪ ਨੂੰ ਜਿਉਂ ਕਾ ਤਿਉਂ ਨਿਜ ਰੂਪ ਜਾਨਣਹਾਰੇ ਸਤਿਗੁਰੂ ਸੱਤਯ ਸਰੂਪ ਹਨ, ਸਤਿ ਤੋਂ ਸੱਤ ਹੀ ਪ੍ਰਗਟ ਹੋਣ ਕਰਕੇ ਸਤਿਗੁਰਾਂ ਤੋਂ ਉਪਜੀ ਬਾਣੀ ਦਾ ਬਚਨ ਬਿਲਾਸ ਭੀ ਸਤਿ

ਸਰੂਪ ਹੈ। ਉਕਤ ਗੁਰੂ ਦੇ ਸਾਧਿਆਂ ਹੋਇਆਂ ਸਾਧਾਂ (ਸੰਤਾਂ-ਗੁਰਮੁਖਾਂ, ਪ੍ਰੇਮੀਆਂ) ਦੀ ਸੰਗਤ—ਸਤਿ ਸੰਗਤ ਰੂਪ ਭੀ ਸੱਤਯ ਸਰੂਪ ਹੈ। ਭਾਵ ਗੁਰਮੁਖ ਸਾਧਨਾਂ ਦੀ ਟਕਸਾਲ ਰੂਪ ਸਾਧ ਸੰਗਤ ਸੱਤਯ ਹੈ। "ਗੁਰਮੁਖਿ ਜਾਨੀਐ"—ਪਰ ਇਹ ਮਰਮ ਜਿਨ੍ਹਾਂ ਦੀ ਉਥੇ ਘਾੜਤ ਹੋ ਚੁਕੀ ਹੈ, ਉਹ ਗੁਰਮੁਖ ਲੋਕ ਹੀ ਜਾਣਦੇ ਹਨ।

**ਦਰਸਨ ਧਿਆਨ ਸਤਿ, ਸਬਦ ਸੁਰਤਿ ਸਤਿ,**
**ਗੁਰਸਿਖ ਸੰਗ ਸਤਿ, ਸਤਿ ਕਰਿ ਮਾਨੀਐ ॥**

***ਅਰਥ :***

(ਸਤਿਗੁਰਾਂ ਦਾ ਜਾਂ ਸਤਿਗੁਰਾਂ ਦੀ ਸਾਧ ਸੰਗਤ ਦਾ) "ਦਰਸਨ ਧਿਆਨ ਸਤਿ" ਦਰਸ਼ਨ ਕੀਤਿਆਂ ਜੋ ਧਿਆਨ ਅੰਦਰ ਬੱਝਦਾ ਹੈ ਉਹ ਭੀ ਸਤਿ ਹੈ, ਅਤੇ ਜੋ ਸ਼ਬਦ (ਗੁਰਉਪਦੇਸ਼ ਰੂਪ ਮੰਤ੍ਰ) ਦੁਆਰੇ ਸੁਰਤ ਦੀ ਸਾਧਨਾ ਦਾ ਮਰਮ ਉਥੋਂ ਪ੍ਰਾਪਤ ਹੁੰਦਾ ਹੈ, ਉਹ ਭੀ ਸੱਤਯ ਹੈ, (ਐਸਾ ਹੀ) ਗੁਰੂ ਮਹਾਰਾਜ ਦਿਆਂ ਸਿੱਖਾਂ ਦਾ 'ਸੰਗ'—ਸਾਥ, ਮਿੱਤਰਾਨਾ ਵਾ ਇਕੱਠ ਭੀ ਸੱਤਯ ਸਰੂਪ ਹੀ ਸੱਤਯ ਕਰਕੇ ਮੰਨੋ।

**ਦਰਸ ਬ੍ਰਹਮ ਧਿਆਨ, ਸਬਦ ਬ੍ਰਹਮ ਗਿਆਨ,**
**ਸੰਗਤਿ ਬ੍ਰਹਮ ਥਾਨ ਪ੍ਰੇਮ ਪਹਿਚਾਨੀਐ ॥**

***ਅਰਥ :***

ਪ੍ਰ: ਉਨ੍ਹਾਂ ਦੀ ਸੁਤਿ ਦੀ ਉਡਾਣ ਦੀ ਰੂਪ-ਰੇਖਾ ਕੈਸੀ ਹੋ ਜਾਂਦੀ ਹੈ ?

ਉ: "ਦਰਸ ਬ੍ਰਹਮ ਧਿਆਨ ਸਬਦ ਬ੍ਰਹਮ ਗਿਆਨ"—ਉਨ੍ਹਾਂ ਨੂੰ ਜੋ ਭੀ ਦ੍ਰਿਸ਼ਯ—ਦੇਖਣ ਜੋਗ ਪਦਾਰਥ (ਪ੍ਰਪੰਚ) ਦਿਖਾਈ ਦੇ ਰਿਹਾ ਹੈ, ਇਸ ਵਿਚ ਇਕ ਬ੍ਰਹਮ (ਸੱਤਯ ਕਰਤਾਰ ਹੀ ਕਰਤਾਰ) ਧਿਆਨ ਵਿਚ ਆਵੇਗਾ ਤੇ ਜੋ ਭੀ ਸ਼ਬਦ ਮਾਤ੍ਰ ਬਚਨ ਬਿਲਾਸ ਕਹਿਣ ਸੁਣਨ ਵਿਚ ਆ ਰਿਹਾ ਹੈ, ਇਹ ਭੀ ਸੰਪੂਰਨ ਬ੍ਰਹਮ ਰੂਪ ਹੀ ਹੋਇਆ ਗਿਆਨ ਜਾਨਣ ਅੰਦਰ ਆਵੇਗਾ। "ਸੰਗਤਿ ਬ੍ਰਹਮ ਥਾਨ"—ਜੇਕਰ ਭਜਨ ਕੀਰਤਨ ਵਾਸਤੇ ਜੁੜੀ ਹੋਈ ਸੰਗਤ ਨੂੰ ਪ੍ਰੇਮ ਪੂਰਬਕ (ਸ਼ਰਧਾ ਭੌਣੀ ਨਾਲ) ਬ੍ਰਹਮ ਦਾ ਥਾਨ (ਪਰਮਾਤਮਾ ਅਕਾਲ ਪੁਰਖ ਦਾ ਦਰਬਾਰ) ਸਾਖਯਾਤ ਮਾਤ-ਲੋਕੀ ਸੱਚ ਖੰਡ ਪਛਾਣਿਆ ਜਾਵੇ।

**ਸਤਿ ਰੂਪ ਸਤਿ ਨਾਮ**
**ਸਤਿਗੁਰ ਗਿਆਨ ਧਿਆਨ,**
**ਕਾਮ ਨਿਹਕਾਮ ਉਨਮਨ ਉਨਮਾਨੀਐ ॥੧੫੧॥**

***ਅਰਥ :***

ਪ੍ਰ: ਆਖ਼ਰ ਉਸਦੀ ਸੁਤਿ ਦਾ ਟਿਕਾਅ ਕਿਥੇ ਜਾ ਸਥਿਰ ਹੁੰਦਾ ਹੈ ?

ਉ: "ਸਤਿ ਰੂਪ ਸਤਿ ਨਾਮ"—(ਉਹ ਇਸ ਪ੍ਰਕਾਰ) ਸਤਿਗੁਰਾਂ ਦੇ ਉਪਦੇਸ਼, ਸਤਿਨਾਮ ਨੂੰ ਅਰਾਧਦਿਆਂ ਹੋਇਆਂ ਸਤਿ ਸਰੂਪ ਦੇ ਗਿਆਨ ਵਿਚ ਤਥਾ ਧਿਆਨ ਨੂੰ ਗੁਰਮੁਖ ਪ੍ਰਾਪਤ ਹੋ ਜਾਂਦਾ ਹੈ। (ਅਤੇ ਇਸੇ ਗਿਆਨ ਧਿਆਨ ਵਿਚ ਵਰਤ ਕੇ) 'ਕਾਮ'—ਕਾਮਯ—ਯੋਗਯ ਸੰਕਲਪਾਂ ਵੱਲੋਂ (ਨਿਰਵਿਕਲਪ) ਰੂਪ ਉਨਮਨੀ ਅਵਸਥਾ ਦਾ ਉਨਮਾਨ (ਨਿਸਚਾ) ਕਰੀਏ।੧੫੧।

***ਭਾਵਾਰਥ :*** ਸਤਿਗੁਰਾਂ ਦੇ ਸਤਿ ਸਰੂਪ ਦਾ ਧਿਆਨ ਧਰ ਕੇ ਜਗਿਆਸੂ ਨੇ ਸਤਿਨਾਮ ਉਪਦੇਸ਼ ਦੁਆਰੇ ਗਿਆਨ ਪਾ ਲਿਆ ਹੈ, ਜਿਸ ਕਰਕੇ ਕਾਮਨਾ ਸਰੂਪ ਸੰਸਾਰ ਵਿਚ ਕਾਮਨਾ ਤੋਂ ਰਹਿਤ ਹੋ ਕੇ ਉਨਮਨ ਪਦ ਦੀ ਪ੍ਰਾਪਤੀ ਵਾਲਾ ਉਨਮਾਨੀ ਵਿਚਾਰਿਆ ਜਾਂਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸਮੂੰਹ ਸਰੀਰਕ ਇੰਦ੍ਰਿਆਂ ਵੱਲ ਤੱਕਦੇ ਹਾਂ, ਤਾਂ ਸਰੀਰ ਦਾ ਹਰ ਇਕ ਇੰਦ੍ਰਾ ਭਿੰਨ ਭਿੰਨ ਆਪੋ ਆਪਣੇ ਪਦਾਰਥਕ ਰਸਾਂ ਵੱਲ ਭਟਕਦੇ ਹੀ ਵੇਖਦੇ ਹਾਂ, ਪਰ ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਹੋ, ਕੀ ਉਨ੍ਹਾਂ ਦੇ ਸਰੀਰਕ ਇੰਦ੍ਰਿਆਂ ਬਾਰੇ ਭੀ ਕੁਝ ਬੋਧ ਦਿਓਗੇ ਕਿ ਉਨ੍ਹਾਂ ਦੇ ਸਮੂੰਹ ਇੰਦ੍ਰਿਆਂ ਦੀ ਰੂਪ-ਰੇਖਾ ਕਿਸ ਪ੍ਰਕਾਰ ਵਿਚ ਵਰਤ ਰਹੀ ਹੈ ?।

ਉ: ਹੇ ਭਾਈਓ! ਅਸਲ ਵਿਚ ਉਨ੍ਹਾਂ ਗੁਰਮੁਖਾਂ ਨੇ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਹਰ ਇੰਦ੍ਰੇ ਨੂੰ ਸਹੀ ਮਾਰਗ ਵੱਲ ਟੋਰਨ ਦਾ ਉੱਦਮ ਕੀਤਾ ਹੈ, ਇਸ ਲਈ ਉਹ ਸਦਾ ਇਸੇ ਨਿਯਮ ਦੇ ਧਾਰਨੀ ਰਹਿੰਦੇ ਹਨ ਕਿ :

ਸ੍ਰਵਣੀ ਸੁਣੀਐ ਰਸਨਾ ਗਾਈਐ
ਹਿਰਦੈ ਧਿਆਈਐ ਸੋਈ॥ *(ਸੋਰਠਿ ਮ : ੫, ਪੰਨਾ ੬੧੧)*

ਸ੍ਰਵਣੀ ਸੁਣੀ ਤ ਇਹੁ ਮਨੁ ਤ੍ਰਿਪਤੈ
ਗੁਰਮੁਖਿ ਅੰਮ੍ਰਿਤੁ ਪੀਵਾ॥
*(ਧਨਾਸਰੀ ਮ : ੪, ਪੰਨਾ ੬੯੦)*

ਸ੍ਰਵਣ ਸੋ੍ਤ ਰਜੇ ਗੁਰਬਾਣੀ
ਜੋਤੀ ਜੋਤਿ ਮਿਲਾਈ ਹੇ॥੧੪॥
*(ਮਾਰੂ ਮ : ੧, ਪੰਨਾ ੧੦੨੩)*

ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ
ਰਸਨਾ ਨਾਮੁ ਵਖਾਨੀ॥

ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ
ਹਿਰਦੈ ਹਰਿ ਹਰਿ ਭਾਨੀ॥ *(ਸਾਰਗ ਮ: ੪, ਪੰਨਾ ੧੨੦੦)*

ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ
ਇਹੁ ਸਾਧ ਕੋ ਆਚਾਰੁ॥
ਚਰਨ ਕਮਲ ਅਸਥਿਤਿ ਰਿਦ ਅੰਤਰਿ
ਪੂਜਾ ਪ੍ਰਾਨ ਕੋ ਆਧਾਰੁ॥੧॥

*(ਸਾਰਗ ਮ: ੫, ਪੰਨਾ ੧੨੨੨)*

ਸ੍ਰਵਣੀ ਨਾਮੁ ਸੁਣੈ ਹਰਿ ਬਾਣੀ
ਨਾਨਕ ਹਰਿ ਰੰਗਿ ਰੰਗਾਇਆ॥੧੫॥੩॥੨੦॥

*(ਮਾਰੂ ਮ: ੧, ਪੰਨਾ ੧੦੪੧)*

ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ॥
ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ॥੧॥

*(ਬਿਲਾਵਲੁ ਮ: ੫, ਪੰਨਾ ੮੧੨)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਗੁਰਮੁਖਾਂ ਨੇ ਸਰੀਰ ਦੇ ਸਮੂੰਹ ਇੰਦ੍ਰਿਆਂ ਨੂੰ ਪਵਿੱਤ੍ਰ ਮਾਰਗ ਵੱਲ ਟੋਰਨ ਦਾ ਹੀ ਉਪਰਾਲਾ ਕੀਤਾ ਹੈ, ਉਨ੍ਹਾਂ ਦੀ ਧਾਰਨਾ ਵੱਲ ਤੱਕ ਕੇ ਮੈਂ ਭੀ ਚੰਦ ਸਤਰਾਂ ਵਿਚ ਉਨ੍ਹਾਂ ਦੇ ਸ੍ਰੇਸ਼ਟ ਮਾਰਗ ਨੂੰ ਅਪਣਾਉਣ ਦਾ ਜਤਨ ਕੀਤਾ ਹੈ, ਜਿਵੇਂ ਕਿ:

**ਗੁਰਮੁਖਿ ਪੂਰਨ ਬ੍ਰਹਮ ਦੇਖੇ ਦ੍ਰਿਸਟਿ ਕੈ,**
**ਗੁਰਮੁਖਿ ਸਬਦ ਕੈ ਪੂਰਨ ਬ੍ਰਹਮ ਹੈ॥**

**ਅਰਥ :**

(ਸਤਿਗੁਰਾਂ ਤੋਂ ਵਰੋਸਾਇਆ ਹੋਇਆ) ਜੋ ਗੁਰਮੁਖ ਪੁਰਸ਼ ਹੈ ਉਹ "ਦ੍ਰਿਸਟਿ ਕੈ" ਭਾਵ ਨਿਗ੍ਹਾ ਕਰਕੇ (ਅੱਖੀਆਂ ਦ੍ਵਾਰਾ) ਜੋ ਭੀ ਕੁਝ ਦੇਖਦਾ ਹੈ ਉਹ ਪੂਰਨ ਬ੍ਰਹਮ ਹੀ (ਰਮਿਆ ਹੋਇਆ) ਦੇਖਦਾ ਹੈ। ਅਤੇ ਉਹ ਗੁਰਮੁਖ (ਜੋ ਕੁਝ ਬੋਲਦਾ) ਬਚਨ ਬਿਲਾਸ ਕਰਦਾ ਹੈ (ਉਸ) ਸ਼ਬਦ (ਚਰਚਾ) ਕਰਕੇ ਭੀ, ਉਸਦਾ ਐਸਾ ਨਿਸਚਾ ਹੈ ਕਿ ਪੂਰਨ ਬ੍ਰਹਮ ਹੀ ਹੈ।

**ਗੁਰਮੁਖਿ ਪੂਰਨ ਬ੍ਰਹਮ ਸ੍ਰੁਤਿ ਸ੍ਰਵਨ ਕੈ,**
**ਮਧੁਰ ਬਚਨ ਕਹਿ ਬੇਨਤੀ ਬਿਸਮ ਹੈ॥**

**ਅਰਥ :**

(ਫਿਰ ਉਸ) ਗੁਰਮੁਖ ਨੂੰ 'ਸ੍ਰਵਨ ਕੈ' ਕੰਨਾਂ 'ਸ੍ਰੁਤਿ' ਸੁਣਿਆ ਭੀ ਪੂਰਨ ਬ੍ਰਹਮ ਹੀ ਹੁੰਦਾ ਹੈ। ਅਰੁ ਇਸੇ ਕਰਕੇ ਹੀ ਉਹ ਨਿੰਮ੍ਰਤਾ ਭਰੇ ਮਿੱਠੇ ਮਿੱਠੇ ਬਚਨ (ਐਸੇ ਕਹਿੰਦਾ) ਉਚਾਰਦਾ ਹੈ (ਜਿਨ੍ਹਾਂ ਨੂੰ ਸੁਣਨ ਵਾਲੇ ਸ੍ਰੋਤੇ) 'ਬਿਸਮ' ਹੈਰਾਨ ਹੋ ਜਾਇਆ ਕਰਦੇ ਹਨ।

**ਗੁਰਮੁਖਿ ਪੂਰਨ ਬ੍ਰਹਮ ਰਸ ਗੰਧ ਸੰਧਿ,**
**ਪ੍ਰੇਮ ਰਸ ਚੰਦਨ ਸੁਗੰਧ ਗਮਾਗਮ ਹੈ॥**

**ਅਰਥ :**

(ਇਥੇ ਹੀ ਬੱਸ ਨਹੀਂ ਉਹ) ਗੁਰਮੁਖ ਰਸ ਅਰੁ ਗੰਧ (ਸ੍ਵਾਦ ਤਥਾ ਸੁੰਘਨ ਵਾਲਿਆਂ ਪਦਾਰਥਾਂ ਦੇ) 'ਸੰਧਿ' ਸੰਜੋਗ—ਸਮਾਗਮ ਮਿਲਦਿਆਂ ਹੋਇਆਂ ਭੀ ਗੁਰਮੁਖ ਵਾਸਤੇ ਪੂਰਨ ਬ੍ਰਹਮ ਹੀ (ਪ੍ਰਤੀਤ) ਹੋਇਆ ਕਰਦਾ ਹੈ ਅਤੇ ਚੰਦਨ ਆਦਿ ਸੁਗੰਧੀ ਦੇ 'ਗਮੰ' (ਪ੍ਰਾਪਤ ਹੋਇਆਂ ਭੀ) ਅਗੰਮ ਪ੍ਰੇਮ-ਰਸ ਨੂੰ ਅਨੁਭਵ ਕਰਿਆ (ਮਾਣਿਆਂ) ਕਰਦਾ ਹੈ।

**ਗੁਰਮੁਖਿ ਪੂਰਨ ਬ੍ਰਹਮ ਗੁਰ ਸਰਬ ਮੈ,**
**ਗੁਰਮੁਖਿ ਪੂਰਨ ਬ੍ਰਹਮ ਨਮੋ ਨਮ ਹੈ॥੧੫੨॥**

**ਅਰਥ :**

(ਅਸਲੀ ਗੱਲ ਇਹੋ ਹੈ ਕਿ ਸਭ ਕਾਰ-ਵਿਹਾਰ ਵਿਚ ਵਰਤਦਿਆਂ ਤੇ ਸਮੂੰਹ ਅਕਾਰ ਧਾਰੀਆਂ ਨੂੰ ਮਿਲਦਿਆਂ ਜੁਲਦਿਆਂ, ਹਰ ਕਾਰਜ ਭੁਗਤਦਿਆਂ ਭੀ) ਗੁਰਮੁਖ ਲਈ ਸਭ ਪੂਰਨ ਬ੍ਰਹਮ-ਮਈ ਹੀ ਹੈ। ਇਸ ਵਾਸਤੇ ਐਸੇ ਸਮੂੰਹ ਅਵਸਥਾ ਵਿਚ ਪੂਰਨ ਬ੍ਰਹਮ ਭਾਵਨਾ ਪ੍ਰਾਇਣ ਪੂਰਨ ਬ੍ਰਹਮ ਸਰੂਪ ਗੁਰਮੁਖ ਤਾਈਂ ਬਾਰੰਬਾਰ ਨਮਸਕਾਰ ਕਰਦੇ ਹਾਂ।੧੫੨।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਹੋ, ਕਿ ਉਨ੍ਹਾਂ ਨੂੰ ਇੰਦ੍ਰੀਆਂ ਤੋਂ ਅਗੰਮ ਪੂਰਨ ਬ੍ਰਹਮ-ਮਈ ਅਵਸਥਾ ਦੀ ਪ੍ਰਾਪਤੀ ਹੋਈ ਹੈ ਕੀ ਉਨ੍ਹਾਂ ਨਾਲ ਪ੍ਰਸਪਰ ਵੀਚਾਰ ਕਰਨ ਦਾ ਭੀ ਆਪ ਜੀ ਨੂੰ ਕਦੇ ਸਮਾਂ ਬਣਿਆ ਹੈ, ਜੇ ਕਦੀ ਵੀਚਾਰ ਹੋਈ ਹੋਵੇ ਤਾਂ ਦੱਸੋਗੇ ਕਿ ਉਸ ਅਵਸਥਾ ਦੇ ਸੰਬੰਧ ਵਿਚ ਉਹ ਕੀ ਜਾਣਕਾਰੀ ਦਿੰਦੇ ਹਨ ?

**ਉ:** ਹੇ ਭਾਈਓ ! ਉਨ੍ਹਾਂ ਦੇ ਵੀਚਾਰ ਸੁਣ ਕੇ ਤਾਂ ਇਉਂ ਹੀ ਕਿਹਾ ਜਾ ਸਕਦਾ ਹੈ ਕਿ ਜਿਸ ਮੰਜ਼ਲ 'ਤੇ ਉਨ੍ਹਾਂ ਦੀ ਸੁਰਤੀ ਦਾ ਟਿਕਾਅ ਹੋ ਚੁਕਾ ਹੈ, ਉਥੇ ਪੁੱਜ ਕੇ ਕਥਨ ਕਰਨ ਦਾ ਭੀ ਅਭਾਵ ਹੋ ਜਾਇਆ ਕਰਦਾ ਹੈ, ਕਿਉਂਕਿ ਉਹ ਤ੍ਰਿਗੁਣ ਅਤੀਤ ਅਵਸਥਾ ਵਿਚ ਪੁੱਜਾ ਸਾਧਕ ਅਬੋਲ ਅਵਸਥਾ ਵਿਚ ਟਿਕ ਜਾਂਦਾ ਹੈ, ਉਨ੍ਹਾਂ ਨੂੰ ਜੋ ਰਸ ਪ੍ਰਾਪਤ ਹੋਇਆ ਹੈ, ਉਹ ਉਸੇ ਤਰ੍ਹਾਂ ਹੀ ਬਿਆਨ ਨਹੀਂ ਕਰ ਸਕਦੇ ਜਿਵੇਂ ਕਿ ਇਕ

ਗੂੰਗਾ ਗੁੜ ਖਾ ਕੇ ਉਸਦੇ ਅਕਹਿ ਰਸ ਨੂੰ ਕਹਿ ਨਹੀਂ ਸਕਦਾ, ਉਨ੍ਹਾਂ ਦੀ ਮਾਨਸਕ ਅਵਸਥਾ ਨੂੰ ਤੱਕ ਕੇ ਹੀ ਮੈਂ ਇਹ ਚੰਦ ਸਤਰਾਂ ਉੱਕਰੀਆਂ ਹਨ:

**ਦਰਸ ਅਦਰਸ ਦਰਸ ਅਸਚਰਜ-ਮੈ,**
**ਹੇਰਤ ਹਿਰਾਨੇ, ਦ੍ਰਿਗ ਦ੍ਰਿਸਟਿ ਅਗਮ ਹੈ॥**

*ਅਰਥ :*

(ਉਨ੍ਹਾਂ ਦੀ ਅਸਚਰਜਤਾ ਇਉਂ ਹੀ ਤੱਕਣ ਵਿਚ ਆਉਂਦੀ ਹੈ ਕਿ) ਦ੍ਰਿਸ਼ਜ ਨੂੰ ਅਦ੍ਰਿਸ਼ਜ ਕੀਤਿਆਂ ਭਾਵ—ਦੇਖਣ ਜੋਗ ਪ੍ਰਪੰਚ ਪਸਾਰੇ ਵੱਲੋਂ ਧਿਆਨ ਨੂੰ (ਬਾਹਰੋਂ) ਸੰਪੂਰਨ ਅੰਦਰ ਸਮੇਟਿਆਂ ਜੋ ਦਰਸ਼ਨ (ਗੁਰਮੁਖ ਨੂੰ ਆਪਣੇ ਅੰਦਰ) ਹੋਇਆ ਕਰਦਾ ਹੈ, ਉਹ ਅਸਚਰਜ ਰੂਪ ਹੈ। ਜਿਸ ਨੂੰ 'ਹੇਰਤ' ਤੱਕਦਿਆਂ ਸਾਰ ਹੀ ਦ੍ਰਿਗ (ਨੇਤ੍ਰ) ਹਰ ਗਏ (ਅਨੇਤਰ ਰੂਪ ਹੋ ਜਾਂਦੇ) ਹਨ, ਕਿਉਂਕਿ ਉਹ ਦ੍ਰਿਸਟਿ (ਨਜ਼ਰ) ਤੋਂ ਅਗਮ ਹੈ—ਅਰਥਾਤ ਏਨ੍ਹਾਂ ਨੇਤ੍ਰਾਂ ਦੁਆਰੇ ਉਹ ਕਦਾਚਿਤ ਤੱਕਿਆ ਨਹੀਂ ਜਾ ਸਕਦਾ।

**ਸਬਦ ਅਗੋਚਰ ਸਬਦ ਪਰਮਦਭੁਤ,**
**ਅਕਥ ਕਥਾ ਕੈ ਸ੍ਰੁਤਿ ਸ੍ਰਵਨ ਬਿਸਮ ਹੈ॥**

*ਅਰਥ :*

ਸ਼ਬਦ ਤੋਂ ਭੀ ਉਹ ਅਗੋਚਰ ਹੈ (ਪਰ) ਪਰਮ ਅਦਭੁਤ ਸ਼ਬਦ ਸਰੂਪ ਜਿਸਦੀ ਕਥਾ ਅਕੱਥ ਰੂਪ ਹੈ, ਜਿਸਦੇ ਸੁਣਨ ਵਿਚ ਪ੍ਰਗਟ ਕੰਨ ਹੈਰਾਨ ਹੋ ਜਾਂਦੇ ਹਨ।

**ਸ੍ਵਾਦ ਰਸ ਰਹਿਤ ਅਪਿਅ ਪੀਆ ਪ੍ਰੇਮ ਰਸ,**
**ਰਸਨਾ ਥਕਤ ਨੇਤਿ ਨੇਤਿ ਨਮੋ ਨਮ ਹੈ॥**

*ਅਰਥ :*

(ਜੋ ਰਸੁ ਉਨ੍ਹਾਂ ਨੂੰ ਆਇਆ ਹੈ) ਉਸਦਾ ਸ੍ਵਾਦ ਰਸ (ਛੀਆਂ ਰਸਾਂ ਤੋਂ ਉਤਪੰਨ ਹੋਏ ਛੱਤੀਆਂ ਵਿਅੰਜਨਾਂ ਦੇ ਸ੍ਵਾਦਾਂ) ਸ੍ਵਾਦ ਤੋਂ ਰਹਿਤ ਹੈ। ਅਰੁ ਏਸ ਅਪਿਅ ਪ੍ਰੇਮ-ਰਸ ਨੂੰ (ਪੀਆ) ਪੀਤਾ ਹੈ (ਜਿਸ ਗੁਰਮੁਖ ਨੇ) ਉਸਦੀ ਰਸਨਾ ਹਾਰ ਕੇ ਅਨੰਤ ਅਨੰਤ (ਪੁਕਾਰਦੀ) ਬਾਰੰਬਾਰ ਨਮਸਕਾਰ ਹੀ ਨਮਸਕਾਰ ਕਰਿਆ ਕਰਦੀ ਹੈ।

**ਨਿਰਗੁਨ ਸਰਗੁਨ ਅਬਿਗਤਿ ਨ ਗਹਨ-ਗਤਿ,**
**ਸੂਖਮ ਸਥੂਲ ਮੂਲ ਪੂਰਨ ਬ੍ਰਹਮ ਹੈ॥੧੫੩॥**

*ਅਰਥ :*

(ਉਸਦਾ ਸ੍ਵੈ-ਸਰੂਪ) ਨਿਰਗੁਨ ਵਾ ਸਰਗੁਨ ਭਾਵ ਕਰਕੇ ਅਬਿਅਕਤ ਸਰੂਪ ਹੈ, ਅਰਥਾਤ ਨ ਉਹ ਨਿਰਗੁਨ ਆਖਿਆ ਜਾ ਸਕਦਾ ਹੈ ਤੇ ਨਾ ਹੀ ਸਰਗੁਨ ਨਾਮ ਦੁਆਰੇ ਪ੍ਰਗਟ ਕੀਤਾ ਜਾ ਸਕਦਾ ਹੈ ਅਤੇ ਉਸਦੀ 'ਗਤੀ' ਗਿਆਨ ਵਾ ਪ੍ਰਵਿਰਤੀ ਭੀ 'ਨ ਗਹਨ'—ਨਹੀਂ ਜਾਣੀ ਜਾ ਸਕਦੀ (ਹਾਂ! ਜੇ ਆਖ ਸਕਦੇ ਹਾਂ ਤਾਂ ਕੇਵਲ ਇਨ੍ਹਾਂ ਸ਼ਬਦਾਂ ਰਾਹੀਂ ਕਿ ਉਹ) ਸੂਖਮ (ਗੁਪਤ ਭਾਵੀ) ਅਰੁ ਸਥੂਲ (ਪ੍ਰਗਟ ਭਾਵੀ) ਸਮੂੰਹ ਪ੍ਰਪੰਚ ਪਸਾਰੇ ਦਾ "ਮੂਲ" ਮੁੱਢ ਹੈ ਤੇ ਵਰਤਮਾਨ ਸਰੂਪ ਵਿਚ ਸਰਬ ਠੌਰ ਰਮਿਆਂ ਹੋਇਆ ਪਰੀਪੂਰਨ ਹੈ।੧੫੩।

**ਪ੍ਰ:** ਭਾਈ ਸਾਹਿਬ ਜੀਓ! ਸਾਨੂੰ ਜਦੋਂ ਭੀ ਕਦੀ ਕਦਾਈਂ ਸਨਾਤਨੀ ਖ਼ਿਆਲਾਂ ਦੇ ਪੁਰਾਤਨ ਲੋਕਾਂ ਨਾਲ ਵਿਚਾਰ ਵਿਟਾਂਦਰਾ ਕਰਨ ਦਾ ਸਮਾਂ ਬਣਦਾ ਹੈ, ਤਾਂ ਉਹ ਲੋਕ ਮੋਖ ਜਾਂ ਮੁਕਤ ਪਦਵੀ ਨੂੰ ਸਭ ਤੋਂ ਸ੍ਰੇਸ਼ਟ ਤੇ ਉੱਤਮ ਦਰਜਾ ਦੇਂਦੇ ਹਨ, ਪਰ ਤੁਸੀਂ ਇਸ ਬਾਰੇ ਆਪਣੇ ਵੀਚਾਰ ਕਿਵੇਂ ਨਿਸਚਿਤ ਕਰਦੇ ਹੋ, ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੇ ਦੁਆਰੇ ਵੀਚਾਰਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਗੁਰਮਤ ਨੇ ਇਸ ਮੋਖ ਜਾਂ ਮੁਕਤ ਪਦਵੀ ਨੂੰ ਕਬੂਲ ਹੀ ਨਹੀਂ ਕੀਤਾ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਵੇਂ ਕਿ:

ਕਈ ਬੈਕੁੰਠ ਨਾਹੀ ਲਵੈ ਲਾਗੇ॥
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥
ਏਕੰਕਾਰੁ ਸਤਿਗੁਰ ਤੇ ਪਾਈਐ
ਹਉ ਬਲਿ ਬਲਿ ਗੁਰ ਦਰਸਾਇਣਾ॥੮॥ *(ਪੰਨਾ ੧੦੭੮)*

ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ॥
*(ਦੇਵਗੰਧਾਰੀ ਮ: ੫, ਪੰਨਾ ੫੩੪)*

ਇਸ ਲਈ ਗੁਰਮਤ ਨੇ ਮੋਖ ਪਦਵੀ ਜਾਂ ਮੁਕਤੀ ਤੋਂ ਉਚੇਰੀ ਪਦਵੀ ਗੁਰਮੁਖਤਾ ਦੀ ਪਦਵੀ ਨੂੰ ਦਿੱਤੀ ਹੈ, ਜੋ ਮਨੁੱਖ ਨੂੰ ਸਦੀਵੀ-ਕਾਲ ਲਈ ਉਸ ਪ੍ਰਭੂ ਦੀ ਚਰਨ ਕਮਲ ਦੀ ਮੌਜ ਵਿਚ ਲਿਵਲੀਨ ਰੱਖਦੀ ਹੈ। ਇਸ ਲਈ ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਕੁ ਉਦਾਹਰਣਾਂ ਰਾਹੀਂ ਪ੍ਰਗਟਾਉਣ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਖੁਲੇ ਸੇ ਬੰਧਨ ਬਿਖੈ ਭਲੋ ਹੈ ਸੀਚਾਨੋ ਜਾ ਤੇ,**
**ਜੀਵ ਘਾਤ ਕਰੈ ਨ ਬਿਕਾਰੁ ਹੋਇ ਆਵਈ॥**

*ਅਰਥ :*

(ਜਿਵੇਂ ਅਸੀਂ ਵੇਖਦੇ ਹਾਂ ਕਿ) "ਸੀਚਾਨੋ" ਬਾਜ ਬੰਧਨ ਵਿਚ ਪਿਆ (ਲੱਕ ਪੇਟੀ ਪਈ ਫੜਿਆ ਹੋਇਆ) ਖੁਲ੍ਹਿਆਂ ਨਾਲੋਂ "ਭਲੋ ਹੈ ਜਾ ਤੇ" ਚੰਗਾ ਹੋ ਜਾਂਦਾ ਹੈ (ਕਿਉਂਕਿ ਐਸਾ ਹੋਣ ਤੇ ਉਹ) ਨ ਤਾਂ ਜੀਵ-ਹੱਤਿਆ ਹੀ (ਮਨ ਮਰਜ਼ੀ ਅਨੁਸਾਰ) ਕਰ ਸਕਿਆ ਕਰਦਾ ਹੈ ਤੇ ਨਾ ਹੀ ਕੋਈ ਹੋਰ ਵਿਗਾੜ ਉਸ ਪਾਸੋਂ ਬਣ ਆਇਆ ਕਰਦਾ ਹੈ।

**ਖੁਲੇ ਸੇ ਬੰਧਨ ਬਿਖੈ ਚਕਈ ਭਲੀ ਜਾ ਤੇ,**
**ਰਾਮ ਰੇਖ ਮੇਟਿ ਨਿਸਿ ਪ੍ਰਿਅ ਸੰਗੁ ਪਾਵਈ॥**

*ਅਰਥ :*

(ਇਸੇ ਹੀ ਤਰ੍ਹਾਂ) ਚਕਵੀ ਖੁਲ੍ਹੀ ਨਾਲੋਂ ਪਿੰਜਰੇ ਪਈ ਹੋਈ ਭਲੀ (ਚੰਗੀ) ਬਣ ਜਾਂਦੀ ਹੈ, "ਜਾ ਤੇ" ਜਿਸ ਕਰਕੇ "ਰਾਮ ਰੇਖ" ਰਾਮਚੰਦ੍ਰ ਦੇ ਸਰਾਪ ਨੂੰ ਮਿਟਾ ਕੇ ਰਾਤਰੀ ਦੇ ਸਮੇਂ 'ਪ੍ਰਿਅ' ਅਪਣੇ ਪਤੀ (ਚਕਵੇ) ਦੇ ਮੇਲ ਨੂੰ ਪ੍ਰਾਪਤ ਹੋਈ ਰਹਿੰਦੀ ਹੈ।

"ਰਾਮ ਰੇਖ" ਰਾਮਾਇਣ ਵਿਚ ਲਿਖਿਆ ਹੋਇਆ ਹੈ ਕਿ ਜਦ ਸੀਤਾ ਨੂੰ ਰਾਵਣ ਛਲ ਕੇ ਲੈ ਗਿਆ ਸੀ ਤਾਂ ਰਾਮਚੰਦਰ ਜੀ ਉਸਦੇ ਬਿਰਹੇ ਨਾਲ ਆਤੁਰ ਹੋਇਆ ਬ੍ਰਿਛ ਬ੍ਰਿਛ ਪੱਤੇ ਪੱਤੇ ਪਾਸੋਂ ਮਾਨੋਂ ਪਤੇ ਪੁੱਛਦਾ ਫਿਰ ਰਿਹਾ ਸੀ ਤੇ ਚਕਵੀ ਨੇ ਕੁਝ ਠੱਠੇ ਭਰੀ ਨੋਕ ਝੋਕ ਦੀ ਭਾਖਿਆ ਬੋਲੀ ਸੀ। ਜਿਸ ਪਰ ਰਾਮ ਚੰਦ੍ਰ ਜੀ ਨੇ ਸਰਾਪ ਦਿੱਤਾ ਕਿ ਜਿਸ ਪਤੀ ਮਿਲਾਪ ਦੇ ਮਾਨ ਮੱਤਿਆਂ ਚਕਵੀ! ਤੂੰ ਮਦ ਅੰਧ ਹੋਈ ਮਸਖ਼ਰੀ ਕਰ ਰਹੀ ਹੈਂ, "ਜਾਹ ਅੱਜ ਤੋਂ ਉਪ੍ਰੰਤ ਰਾਤ ਸਮੇਂ ਤੁਹਾਡੇ ਬੰਸ ਵਿਚ ਵੀ ਤੀਵੀਂ ਭਰਤਾ ਦਾ ਵਿਛੋੜਾ ਰਿਹਾ ਕਰੇਗਾ।"

**ਖੁਲੇ ਸੇ ਬੰਧਨ ਬਿਖੈ ਭਲੋ ਹੈ ਸੂਆ ਪ੍ਰਸਿਧ,**
**ਸੁਨਿ ਉਪਦੇਸੁ ਰਾਮ ਨਾਮ ਲਿਵ ਲਾਵਈ॥**

*ਅਰਥ :*

ਇਹ ਗੱਲ ਭੀ 'ਪ੍ਰਸਿੱਧ' ਮਸ਼ਹੂਰ ਹੈ (ਭਾਵ ਚੰਗੀ ਤਰ੍ਹਾਂ ਸਹੀ ਹੋ ਚੁੱਕੀ ਹੈ ਕਿ) ਤੋਤਾ ਖੁਲ੍ਹਿਆਂ ਨਾਲੋਂ (ਛੁਟੀ ਹੋਈ ਦਸ਼ਾ ਨਾਲੋਂ) ਪਿੰਜਰੇ ਵਿਚ ਬੰਦ ਪਿਆ ਹੀ ਚੰਗਾ ਹੁੰਦਾ ਹੈ। (ਕਿਉਂਕਿ ਐਸਾ ਹੋਣ ਕਰਕੇ ਹੀ) ਅਨੇਕ ਤਰ੍ਹਾਂ ਦੀ ਬਾਣੀ ਰੂਪ ਉਪਦੇਸ਼ ਨੂੰ ਸੁਣ ਸਕਦਾ ਤੇ ਰਾਮ ਦੇ ਨਾਮ ਦੀ ਲਿਵ (ਬਾਰ ਬਾਰ ਰਟ) ਲਗਾ ਸਕਦਾ ਹੈ।

**ਮੋਖ ਪਦਵੀ ਸੈ ਤੈਸੇ ਮਾਨਸ ਜਨਮ ਭਲੋ,**
**ਗੁਰਮੁਖਿ ਹੋਇ ਸਾਧ ਸੰਗਿ**
**ਪ੍ਰਭ ਧਿਆਵਈ॥੧੫੪॥**

*ਅਰਥ :*

ਤਿਸੀ ਪ੍ਰਕਾਰ ਮੋਖ ਪਦਵੀ ਨਾਲੋਂ ਮਨੁੱਖ ਸਰੀਰ ਰੂਪ ਪਿੰਜਰੇ ਵਿਚ ਜੀਵ ਦਾ (ਅਸਾਡਾ) ਆਉਣਾ ਰੂਪ ਮਾਨਸ ਜਨਮ ਲੈਣਾ ਚੰਗਾ ਹੈ, ਜਿਸ ਕਰਕੇ ਸਤਿ ਸੰਗਤ ਦ੍ਵਾਰੇ ਗੁਰਮੁਖ ਬਣ ਕੇ (ਇਹ ਮਨੁੱਖ) ਸਰਬ ਸ਼ਕਤੀ ਮਾਨ ਵਾਹਿਗੁਰੂ ਨੂੰ ਧਿਆਉਂਦਾ (ਅਰਾਧਦਾ) ਰਹੇ।

***ਭਾਵਾਰਥ :*** ਪੁਰਾਤਨ ਬੁੱਧੀ-ਜੀਵੀਆਂ ਨੇ ਮੁਕਤੀ ਚਾਰ ਪ੍ਰਕਾਰ ਦੀ ਮੰਨੀ ਹੈ, ਜਿਵੇਂ ਕਿ :

(ਸਲੋਕ, ਸਮੀਪ, ਸਰੂਪ, ਸਾਜੁਜ਼)—

੧. ਸਲੋਕ—ਇਸਟ ਦੇ ਲੋਕ ਵਿਚ ਜਾ ਵੱਸਣਾ।

੨. ਇਸ਼ਟ ਦਾ ਨਿਕਟਵਾਸੀ ਹੋ ਜਾਣਾ।

੩. ਇਸਟ ਦੇ ਸਰੂਪ ਜੈਸਾ ਹੀ ਸਰੂਪ ਹੋ ਜਾਣਾ।

੪. 'ਸਾਜੁਜ਼' ਪ੍ਰਤੀਤ ਹੋਣਾ ਕਿ ਇਹ ਇਸ਼ਟ ਵਿਚ ਅਭੇਦ ਹੋ ਗਿਆ ਹੈ, ਪਰ ਹੋਣਾ ਇਉਂ ਵੱਖਰਾ ਜਿਵੇਂ ਪਾਣੀ ਵਿਚ ਚੁੱਭੀ ਮਾਰਨ ਵਾਲਾ, ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਇਹ ਪਾਣੀ ਵਿਚ ਹੀ ਲੀਨ ਹੋ ਗਿਆ ਹੈ। ਇਸ ਤਰ੍ਹਾਂ ਦੀ ਮੁਕਤੀ ਨੂੰ ਗੁਰਮਤ ਨੇ ਕਬੂਲ ਨਹੀਂ ਕੀਤਾ। ਪਰ ਜੀਵ ਦੀ ਪ੍ਰਤੱਕ ਜੋਤ ਉਸ ਜੋਤੀ ਸਰੂਪ ਵਿਚ ਇਉਂ ਹੀ ਲੀਨ ਹੋ ਜਾਣੀ ਜਿਵੇਂ ਪਾਣੀ ਵਿਚ ਪਾਣੀ ਲੀਨ ਹੋ ਜਾਂਦਾ ਹੈ, ਜਿਵੇਂ ਕਿ :

ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥
ਨਾਨਕ ਪ੍ਰਭ ਕੈ ਸਦ ਕੁਰਬਾਨ॥ *(ਸੁਖਮਨੀ, ਪੰਨਾ ੨੭੮)*

ਉਪਦੇਸ਼ ਇਹੋ ਮਿਲਦਾ ਹੈ ਕਿ ਚਾਰ ਪ੍ਰਕਾਰ ਦੀ ਮੁਕਤੀ ਪ੍ਰਾਪਤ ਕਰਨ ਨਾਲੋਂ ਮੁੜ ਮੁੜ ਕੇ ਮਨੁੱਖ ਦੇਹ ਵਿਚ ਜਨਮ ਲੈ ਕੇ ਗੁਰਸਿੱਖ ਹੋ ਕੇ ਸਾਧ ਸੰਗਤ ਕਰਨਾ ਅਤੇ ਪ੍ਰਭੂ ਦਾ ਸਿਮਰਨ ਕਰਦੇ ਰਹਿਣਾ ਮਹਾਨ ਸ੍ਰੇਸ਼ਟ ਹੈ।

ਪ੍ਰ: ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਭਾਵੇਂ ਦੋ ਸੱਕੇ ਭਰਾ ਹਨ, ਉਨ੍ਹਾਂ ਦੋਹਾਂ

ਦਾ ਸੁਭਾਉ, ਬੋਲ ਚਾਲ, ਖਾਣ ਪੀਣ ਵੱਖੋ ਵੱਖ ਹੈ, ਭਾਵ ਉਨ੍ਹਾਂ ਦਾ ਕਿਸੇ ਭੀ ਕ੍ਰਿਆ ਦਾ ਪ੍ਰਸਪਰ ਤਾਲ-ਮੇਲ ਨਹੀਂ ਹੋਇਆ ਕਰਦਾ, ਕਿਉਂ ਜੀ ! ਜਦੋਂ ਉਨ੍ਹਾਂ ਦੀ ਪੈਦਾਇਸ਼ ਇਕ ਮਾਂ ਤੋਂ ਹੈ ਫਿਰ ਉਨ੍ਹਾਂ ਵਿਚ ਇਤਨਾ ਅੰਤਰਾ ਕਿਉਂ ਹੈ, ਇਸ ਬਾਰੇ ਤੁਸੀਂ ਆਪਣੇ ਵੀਚਾਰ ਕਿਵੇਂ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਮੈਂ ਤਾਂ ਗੁਰਬਾਣੀ ਅਨੁਸਾਰ ਇਸ ਪੱਖ ਨੂੰ ਸੰਗਤ ਦੀ ਰੰਗਤ ਹੀ ਅਨੁਭਵ ਕਰਦਾ ਹਾਂ, ਕਿਉਂਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥

ਕਬੀਰ ਮਾਰੀ ਮਰਉ ਕੁਸੰਗ ਕੀ
ਕੇਲੇ ਨਿਕਟਿ ਜੁ ਬੇਰਿ ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥੮੮॥

ਕਬੀਰ ਸੰਗਤਿ ਕਰੀਐ ਸਾਧ ਕੀ
ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥

*(ਸਲੋਕ ਕਬੀਰ ਜੀ. ਪੰਨਾ ੧੩੬੯)*

ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ
ਸੁ ਮੁਹਿ ਕਾਲੈ ਉਠਿ ਜਾਇ ॥

*(ਸੋਰਠਿ ਮ: ੫, ਪੰਨਾ ੬੪੧)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ ਮਨੁੱਖ ਨੂੰ ਹਮੇਸ਼ਾਂ ਹੀ ਭਲੇ ਪੁਰਸ਼ਾਂ ਦੀ ਸੰਗਤ ਵਿਚ ਰਹਿਣਾ ਚਾਹੀਦਾ ਹੈ ਕਿਉਂਕਿ ਸਾਧੂਆਂ ਦੀ ਸੰਗਤ ਵਿਚ ਸਦਾ ਹੀ ਸ਼ੁਭ ਗੁਣਾਂ ਦੀ ਧਾਰਨਾ ਕਰਦੇ ਰਹਿਣ ਦੀ ਪ੍ਰੇਰਨਾ ਮਿਲਦੀ ਹੈ, ਜੋ ਦੈਵੀਗੁਣ ਮਨੁੱਖ ਦੇ ਜੀਵਨ ਭਰ ਹੀ ਸਾਥ ਨਿਭਦੇ ਹਨ। ਸੋ, ਸਾਕਤਾਂ ਦੀ ਕੁਸੰਗਤ ਤੋਂ ਸਦਾ ਹੀ ਬਚ ਕੇ ਰਹੋ, ਕਿਉਂਕਿ ਉਹਨਾਂ ਦੇ ਸੰਗ ਵਿਚੋਂ ਜੋ ਵਿਕਾਰਾਂ ਦੇ ਸੰਸਕਾਰ ਮਨ ਵਿਚ ਜਨਮ ਲੈਣਗੇ, ਉਹ ਸਦਾ ਹੀ ਮਨੁੱਖ ਨੂੰ ਦੁੱਖਾਂ ਦਾ ਕਾਰਨ ਹੋਣਗੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਜੋ ਸੰਗਤ ਤੇ ਕੁਸੰਗਤ ਦਾ ਮਨ ਉਤੇ ਪ੍ਰਭਾਵ ਪੈਂਦਾ ਹੈ, ਉਸ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਜੈਸੇ ਸੂਆ ਉਡਤ ਫਿਰਤ ਬਨ ਬਨ ਪ੍ਰਤਿ,**
**ਜੈਸੇ ਈ ਬਿਰਖ ਬੈਠੇ, ਤੈਸੋ ਫਲ ਚਾਖਈ ॥**

***ਅਰਥ :***

(ਮਨ 'ਤੇ ਭੀ ਇਉਂ ਹੀ ਪ੍ਰਭਾਵ ਪੈਂਦਾ ਹੈ ਕਿ) ਜਿਸ ਤਰ੍ਹਾਂ ਤੋਤਾ ਉਡਦਾ ਫਿਰਦਾ ਹੈ ਬਨ ਬਨ ਤਾਈਂ—ਅਰਥਾਤ ਇਕ ਜੰਗਲ ਤੋਂ ਦੂਏ ਨੂੰ ਤੇ ਦੂਏ ਤੋਂ ਤੀਏ ਚੌਥੇ ਆਦਿ ਵਿਖੇ ਜਾਂਦਾ ਹੈ, ਪਰ ਜਿਹੋ ਜਿਹੇ (ਖੱਟੇ ਮਿੱਠੇ ਬੇਰ, ਅੰਬ ਆਦਿ ਫਲ ਵਾਲੇ) ਬੂਟੇ ਉਤੇ ਬੈਠਦਾ ਹੈ, ਉਸੇ ਉਸੇ ਤਰ੍ਹਾਂ ਦੇ ਫਲ (ਸ੍ਵਾਦ) ਨੂੰ ਚਖਿਆ ਕਰਦਾ ਹੈ। (ਇਸੇ ਤਰ੍ਹਾਂ ਉਹ ਫੜਿਆ ਜਾ ਕੇ) :

**ਪਰ-ਬਸਿ ਹੋਇ ਜੈਸੀ ਜੈਸੀਐ ਸੰਗਤਿ ਮਿਲੈ,**
**ਸੁਨਿ ਉਪਦੇਸ ਤੈਸੀ ਭਾਖਾ ਲੈ ਸੁ ਭਾਖਈ ॥**

***ਅਰਥ :***

(ਉਹ) ਪਰ ਅਧੀਨ ਹੋ ਕੇ ਜਿਸ ਜਿਸ ਭਾਂਤ ਦੀ ਸੰਗਤ ਵਿਚ ਮਿਲਿਆ ਕਰਦਾ ਹੈ, ਸੁਣ ਸੁਣ ਕੇ (ਵੈਸੀਆਂ ਵੈਸੀਆਂ ਬਚਨਾਂ ਉਪਦੇਸ਼ਾਂ ਸਮਝੌਤੀਆਂ ਨੂੰ) ਤੈਸੀ ਤੈਸੀ ਭਾਖਾ (ਬੋਲੀ) ਹੀ 'ਸੁ' ਉਹ (ਫੇਰ) ਲੈ ਭਾਖਈ—ਲੈ ਉਚਾਰਦਾ ਹੈ।

**ਤੈਸੇ ਚਿਤ ਚੰਚਲ ਚਪਲ ਜਲ ਕੋ ਸੁਭਾਉ,**
**ਜੈਸੇ ਰੰਗ ਸੰਗ ਮਿਲੈ, ਤੈਸੋ ਰੰਗ ਰਾਖਈ ॥**

***ਅਰਥ :***

ਤਿਸੀ ਪ੍ਰਕਾਰ ਚਿੱਤ ਚੰਚਲ (ਉਡਾਰੂ) ਹੈ ਤੇ ਸੁਭਾਵ ਇਸ ਦਾ ਜਲ ਰੰਗ ਨਾਲ ਮਿਲਦਾ ਹੈ, ਇਹ ਤੇਹੋ ਜਿਹਾ ਹੀ ਰੰਗ ਰੁਖ ਲਿਆ (ਧਾਰ ਲਿਆ) ਕਰਦਾ ਹੈ। ਅਰਥਾਤ ਜਿਸ ਜਿਸ ਤਰ੍ਹਾਂ ਦੇ ਪਦਾਰਥਾਂ ਦੀ ਸਮੀਪਤਾ ਚਿੱਤ ਨੂੰ ਪ੍ਰਾਪਤ ਹੁੰਦੀ ਹੈ, ਉਹੋ ਉਹੋ ਜਿਹੀ ਹੀ ਵਾਸ਼ਨਾ ਖੜੀ ਕਰ ਲਿਆ ਕਰਦਾ ਹੈ।

**ਅਧਮ ਅਸਾਧ ਜੈਸੇ ਬਾਰੁਨੀ ਬਿਨਾਸ ਕਾਲ,**
**ਸਾਧ ਸੰਗ ਗੰਗ ਮਿਲਿ**
**ਸੁਜਨ ਭਿਲਾਖਈ ॥੧੫੫॥**

***ਅਰਥ :***

(ਵਾਸ਼ਨਾ ਦੇ ਅਧੀਨ ਹੀ) ਜਿਸ ਪ੍ਰਕਾਰ ਇਕ ਨੀਚ ਭੈੜਾ ਆਦਮੀ ਮਰਨ ਲਗਿਆਂ ਭੀ ਸ਼ਰਾਬ ਹੀ ਲੋਚਦਾ ਹੈ। ਇਸੇ ਤਰ੍ਹਾਂ ਸ੍ਰੇਸ਼ਟ ਸੰਗਤ (ਸਤਿਸੰਗ) ਵਿਚ ਮਿਲਿਆ ਹੋਇਆ 'ਸੁਜਨ' ਸ੍ਰੇਸ਼ਟ ਮਨੁੱਖ (ਮਰਨ ਲੱਗਾ) ਭੀ ਗੰਗ ਜਲ ਵਾ ਭਲਾ ਸੰਗ (ਮੰਗਿਆ ਕਰਦਾ ਹੈ) ।੧੫੫।

***ਭਾਵਾਰਥ :*** ਜਿਵੇਂ ਸ਼ਰਾਬੀਆਂ ਦੀ ਸੰਗਤ ਵਿਚ ਜੀਵਨ ਗੁਜ਼ਾਰਨ ਵਾਲਾ ਮਰਨ ਸਮੇਂ ਭੀ ਸ਼ਰਾਬ ਪੀਣ ਨੂੰ ਲੋਚਦਾ ਹੈ, ਪਰ ਬਚਪਨ ਤੋਂ ਹੀ ਸਾਧ ਸੰਗਤ ਵਿਚ ਸਮਾਂ ਸਫਲ ਕਰਨ ਵਾਲਾ ਅੰਤ ਨੂੰ ਭੀ ਸ੍ਰੇਸ਼ਟ ਪੁਰਖਾਂ ਦੇ ਬਚਨ ਹੀ ਸੁਣਨਾ ਮੰਗਦਾ ਹੈ। ਐਸਾ ਕਿਉਂ ਹੈ ? ਇਕ ਭਲੇ ਕੰਮ ਵਿਚ ਤੇ ਦੂਜਾ ਬੁਰੇ ਸੰਸਕਾਰਾਂ ਵਿਚ, ਇਹ ਸਭ ਸੰਗਤ ਦਾ ਹੀ ਫਲ ਹੈ, ਸੰਗਤ ਨੇ ਹੀ ਵਿਗਾੜਨਾ ਤੇ ਸੁਧਾਰਨਾ ਹੈ।

ਉਪ੍ਰੋਕਤ ਵਾਰਤਾ ਨੂੰ ਹੀ ਹੋਰ ਦ੍ਰਿਸ਼ਟਾਂਤਾਂ ਦੁਆਰੇ ਵਰਣਨ ਕਰਦੇ ਹਨ :

**ਜੈਸੇ ਜੈਸੇ ਰੰਗ ਸੰਗਿ ਮਿਲਤ ਸੇਤਾਂਬਰ ਹੁਇ,**
**ਤੈਸੋ ਤੈਸੋ ਰੰਗ, ਅੰਗ ਅੰਗ ਲਪਟਾਇ ਹੈ ॥**

***ਅਰਥ :***

(ਪਹਿਲੋਂ ਚਿੱਟੇ ਕੱਪੜੇ ਦਾ ਉਦਾਹਰਣ ਦੇਂਦੇ ਹਨ) ਜਿਸ ਜਿਸ ਤਰ੍ਹਾਂ ਦੇ ਲਾਲ, ਸਾਵੇ, ਪੀਲੇ, ਕਾਲੇ ਆਦਿ ਰੰਗਾਂ ਨਾਲ। ਸੇਤ—ਅੰਬਰ—ਚਿੱਟਾ (ਉੱਜਲ) ਬਸਤ੍ਰ। 'ਮਿਲਤ' ਮੇਲ ਪਾਵੇ, ਤੇਹੋ ਤੇਹੋ ਜੇਹੇ ਰੰਗ ਨੂੰ ਹੀ 'ਅੰਗ ਅੰਗ ਲਪਟਾਇ'—ਆਪਣੀ ਤਾਰ ਤਾਰ ਵਿਚ ਲੀਨ (ਜਜ਼ਬ) ਕਰਕੇ 'ਹੁਇ ਹੈ' ਬਣ ਜਾਂਦਾ ਹੈ, (ਭਾਵ ਉਸੇ ਹੀ ਰੰਗ ਦਾ ਬਣ ਜਾਂਦਾ ਹੈ)।

**ਭਗਵਤ ਕਥਾ ਅਰਾਧਨ ਕਉ ਧਾਰਨੀਕ,**
**ਲਿਖਤ ਕ੍ਰਿਤਾਸ ਪਤ੍ਰ ਬੰਧ ਮੋਖਦਾਇ ਹੈ ॥**

***ਅਰਥ :***

(ਦੂਜਾ ਦ੍ਰਿਸ਼ਟਾਂਤ ਕਾਗ਼ਜ਼ ਦਾ ਦੇਂਦੇ ਹਨ) ਜਿਵੇਂ 'ਕ੍ਰਿਤਾਸ ਪਤ੍ਰ'—ਕਾਗ਼ਜ਼ ਦਾ ਪੱਤ੍ਰਾ ਮਹਾਂ ਅਪਵਿੱਤ੍ਰ ਗੰਦਾ ਮੰਨਿਆ ਹੈ, (ਕਿਉਂਕਿ ਉਹ) ਬਜ਼ਾਰਾਂ, ਗਲੀਆਂ ਵਿਚ ਰੁਲਦੀਆਂ ਗਲੀਆਂ ਸੜੀਆਂ ਲੀਰਾਂ, ਕਤੀਰਾਂ ਨੂੰ ਗਾਲ ਗਾਲ, ਕੁੱਟ ਕੁੱਟ ਅਰੁ ਦੱਬ ਦੱਬ ਕੇ ਤਿਆਰ ਕੀਤਾ ਜਾਂਦਾ ਹੈ, (ਸੋ ਐਸੇ ਗੰਦੇ ਮੰਦੇ) ਕਾਗ਼ਜ਼ ਦੇ ਪੱਤ੍ਰਿਆਂ ਉਪਰ 'ਭਗਵਤ ਅਰਾਧਨ ਕਉ ਧਾਰਨੀਕ ਕਥਾ ਲਿਖਤ' ਭਗਵੰਤ ਦੀ ਅਰਾਧਨਾ ਖ਼ਾਤ੍ਰ ਧਾਰਨ ਯੋਗ ਜੇ ਕਥਾ ਲਿਖੀ ਜਾਵੇ (ਤਾਂ ਓਹੋ ਗੰਦਾ ਕਾਗ਼ਜ਼) ਸੰਸਾਰ ਦਿਆਂ ਬੰਧਨਾਂ ਤੋਂ ਮੁਕਤੀ-ਦਾਤਾ ਬਣ ਜਾਇਆ ਕਰਦਾ ਹੈ।

**ਸੀਤ ਗ੍ਰੀਖਮਾਦਿ ਬਰਖਾ ਤ੍ਰਿਬਿਧਿ ਬਰਖ ਮੈ,**
**ਨਿਸਿ ਦਿਨ ਹੋਇ ਲਘੁ ਦੀਰਘ ਦਿਖਾਇ ਹੈ ॥**

***ਅਰਥ :***

(ਤੀਸਰਾ ਤਿੰਨ ਰੁੱਤਾਂ ਦਾ ਉਦਾਹਰਣ ਦੇਂਦੇ ਹਨ) ਜਿਵੇਂ ਵਰ੍ਹੇ (ਸਾਲ) ਭਰ ਦੇ ਸਮੇਂ ਅੰਦਰ ਸਿਆਲਾ, ਹੁਨਾਲਾ ਤੇ ਬਰਸਾਤ (ਕਿਣ-ਮਿਣੀ ਬਹਾਰ) ਇਹ ਤਿੰਨ ਪ੍ਰਸਿੱਧ ਰੁੱਤਾਂ ਵਰਤਿਆ ਕਰਦੀਆਂ ਹਨ, (ਜਿਨ੍ਹਾਂ ਰੁੱਤਾਂ ਦੇ ਨਾਲ ਸੰਬੰਧ ਪਾਏ) ਰਾਤ ਦਿਨ ਛੋਟੇ ਤੇ ਵੱਡੇ ਹੋ ਦਿਖਾਇਆ ਕਰਦੇ ਹਨ।

**ਤੈਸੇ ਚਿਤ ਚੰਚਲ ਚਪਲ ਪਉਨ ਗਉਨ ਗਤਿ,**
**ਸੰਗਮ ਸੁਗੰਧ ਬਿਰਗੰਧ ਪ੍ਰਗਟਾਇ ਹੈ ॥੧੫੯॥**

***ਅਰਥ :***

(ਦੋ ਦ੍ਰਿਸ਼ਟਾਂਤ ਵਿਚ ਕਹਿੰਦੇ ਹਨ ਕਿ ਇਸੇ ਤਰ੍ਹਾਂ) ਪੌਣ ਦੇ 'ਗਉਨ' ਅਕਾਸ਼ ਵਿਚ 'ਗਤਿ' ਚਲਦਿਆਂ ਹੋਇਆਂ, ਅਥਵਾ ਪਉਨ ਤੇ ਗਉਨ (ਚਲਣ) ਦੀ ਗਤਿ (ਚਾਲ) ਜਿਸ ਜਿਸ ਤਰ੍ਹਾਂ ਦੀ ਭਲੀ ਬੁਰੀ ਮਹਿਕ (ਵਾਲੇ ਪਦਾਰਥ ਦੇ) ਸੰਗਮ (ਸਾਥ ਨਾਲ) ਮੇਲ ਪਵੇ, ਓਹੋ ਓਹੋ ਜਿਹੀ ਹੀ ਚੰਗੀ ਜਾਂ ਭੈੜੀ ਗੰਧ (ਬਾਸਨਾ) ਨੂੰ ਪ੍ਰਗਟਾਇਆ ਕਰਦੀ ਹੈ, ਇਸੀ ਪ੍ਰਕਾਰ ਹੀ ਚੰਚਲ ਚਿੱਤ ਦੀ ਚਪਲ (ਚਲਾਇਮਾਨ) ਦਸ਼ਾ (ਦਾ ਸੁਭਾਵ ਸਮਝੋ, ਕਿ ਜਿਸ ਜਿਸ ਭਾਂਤ ਦੇ ਸੁਭਾਵ ਵਾਲੇ ਭਲੇ ਬੁਰੇ ਪੁਰਖ ਦਾ ਪਦਾਰਥ ਸੰਗਤ ਨੂੰ ਪ੍ਰਾਪਤ ਹੋਵੇ, ਉਹੋ ਉਹੋ ਜਿਹੀਆਂ ਵਾਸ਼ਨਾ, ਸੰਕਲਪਾਂ ਤਥਾ ਸੰਸਕਾਰਾਂ ਨੂੰ ਆਪਣੇ ਵਿਚੋਂ ਪ੍ਰਗਟ ਚਾਹ ਕਰਿਆ ਕਰਦਾ ਹੈ)।੧੫੯।

***ਭਾਵਾਰਥ :*** ਜਿਸ ਤਰ੍ਹਾਂ ਹਵਾ ਚਲਦੀ ਹੋਈ, ਅਤਰ ਤੇ ਫੁੱਲਾਂ ਆਦਿਕ ਸੁਗੰਧੀ ਵਾਲੇ ਪਦਾਰਥਾਂ ਨਾਲ ਛੋਹ ਕੇ ਲੰਘਦੀ ਹੈ ਤਾਂ ਆਪਣੇ ਵਿਚੋਂ ਸੁਗੰਧੀ ਪ੍ਰਗਟਾਉਂਦੀ ਹੈ, ਪਰ ਜੇ ਗੰਦਗੀ ਜਾਂ ਦੁਰਗੰਧੀ ਵਾਲੇ ਕਿਸੇ ਪਦਾਰਥ ਨਾਲ ਛੋਹ ਕੇ ਜਾਂਦੀ ਹੈ ਤਾਂ ਆਪਣੇ ਵਿਚੋਂ ਬਦਬੂ ਖਲੇਰਦੀ ਜਾਂਦੀ ਹੈ, ਇਹੋ ਹੀ ਚਾਲ ਚਿੱਤ ਦੀ ਚੰਚਲਤਾ ਦੀ ਹੈ, ਜਿਸ ਜਿਸ ਤਰ੍ਹਾਂ ਦੀ ਸੰਗਤ ਵਿਚ ਮਿਲਦਾ ਹੈ, ਹੂ-ਬ-ਹੂ ਉਸੇ ਹੀ ਤਰ੍ਹਾਂ ਦਾ ਹੋ ਜਾਂਦਾ ਹੈ।

ਸੰਸਾਰ ਨੂੰ ਚੌਪੜ ਦੀ ਬਾਜੀ ਦੀ ਖੇਲ ਸਮਾਨ ਦਰਸਾ ਰਹੇ ਹਨ, ਇਸ ਵਿਚ ਭੀ ਹਾਰ ਜਿੱਤ ਸਦਾ ਹੀ ਵਰਤਦੀ ਰਹਿੰਦੀ ਹੈ, ਪਰ ਗੁਰਮੁਖ ਹਾਰ ਜਿੱਤ ਤੋਂ ਪਰੇ ਹੋ ਵਰਤਦੇ ਹਨ, ਜਿਸ ਕਰਕੇ ਉਸਨੂੰ ਜਿੱਤ ਪ੍ਰਾਪਤ ਹੁੰਦੀ ਹੈ।

**ਚਤੁਰ ਪਹਰ ਦਿਨ, ਜਗਤਿ ਚਤੁਰ ਜੁਗ,**
**ਨਿਸਿ ਮਹਾ ਪਰਲੈ ਸਮਾਨਿ, ਦਿਨ ਪ੍ਰਤਿ ਹੈ ॥**

*ਅਰਥ :*

ਦਿਨ ਦੇ ਚਾਰ ਪਹਰਾਂ ਸਮਾਨ ਜਗਤ ਦੇ ਜੋ ਚਾਰ ਜੁਗ ਹਨ, ਅਰੁ ਨਿੱਤ, ਨਿਮਿਤ, ਗਿਆਨ ਤਥਾ ਮਹਾਂ ਪਰਲੋ ਰੂਪ ਇਹ ਰਾਤ੍ਰੀ ਦੇ ਮਹਾਂ ਪਰਲੋ ਰੂਪ ਚਾਰੋਂ ਪਹਰੇ ਜੋ ਹਨ ਇਹ 'ਦਿਨ ਪ੍ਰਤਿ'—ਰੋਜ਼ ਬਰੋਜ਼ (ਰਾਤ ਦਿਨ) ਚੌਪੜ ਤੇ ਪੜਤਲਿਆਂ ਵਾਂਗੂੰ ਵਿਛੇ (ਪਸਰੇ) ਰਹਿੰਦੇ ਹਨ।

**ਉਤਮ ਮਧਿਮ ਨੀਚ ਤ੍ਰਿਗੁਣ ਸੰਸਾਰ ਗਤਿ,**
**ਲੋਗ ਬੇਦ ਗਿਆਨ ਉਨਮਾਨ ਆਸਕਤਿ ਹੈ ॥**

*ਅਰਥ :*

ਜਿਵੇਂ ਚੌਪੜ ਦੀ ਖੇਡ ਵਿਚ ਬਾਦਸ਼ਾਹ, ਗ਼ੁਲਾਮ (ਵਜ਼ੀਰ) ਤੇ ਪਿਆਦਿਆਂ ਰੂਪ ਗੋਟਾਂ ਦੀ ਖੇਡ ਚੌਪੜ ਬਾਜੀ ਵਿਚ ਖਿਡੀਂਦੀ ਹੈ, ਤਿਵੇਂ ਹੀ ਤਿੰਨ ਗੁਣ ਸਰੂਪੀ ਸੰਸਾਰ ਦੇ ਉੱਤਮ (ਸਤੋਗੁਣੀ) ਮਧਮ (ਰਜੋਗੁਣੀ) ਅਤੇ ਨੀਚ (ਤਮੋਗੁਣੀ) ਜੀਵ ਰੂਪ ਗੋਟਾਂ ਦੀ 'ਗਤਿ' ਪ੍ਰਵਿਰਤੀ (ਇਸ ਖੇਡ ਵਿਚ) ਵਰਤ ਰਹੀ ਹੈ ਅਤੇ ਜਿਸ ਪ੍ਰਕਾਰ ਬਾਜੀ ਅਨੁਸਾਰ ਸੁੱਟਿਆਂ ਨਰਦਾਂ—ਪਾਸਿਆਂ ਮੂਜਬ (ਉਨ੍ਹਾਂ ਗੋਟਾਂ ਵਿਚ ਊਚ ਨੀਚ ਰੀਤਾਂ ਰਸਮਾਂ) ਬੇਦਿਕ ਗਿਆਨ (ਕਰਮ ਉਪਾਸ਼ਨਾ ਗਿਆਨ ਭਾਵੀ ਬੇਦ ਉਕਤ ਚਾਲ) ਤਥਾ ਉਨਮਾਨ ਕਾਲਪਨਿਕ ਗਿਆਨ—ਦਲੀਲ-ਬਾਜੀ ਅਨੁਸਾਰ ਆਸਕਤਿ—ਰੁਚੀ ਧਾਰਦਿਆਂ ਹੋਇਆਂ ਇਨ੍ਹਾਂ ਜੀਵਾਂ ਦੀ ਲੋਕ ਪ੍ਰਲੋਕ ਭਾਵੀ ਗਤੀ ਦਾ ਵਰਤਾਰਾ ਵਰਤਦਾ ਰਹਿੰਦਾ ਹੈ।

**ਰਜਿ ਤਮਿ ਸਤਿ ਗੁਨ ਅਉਗਨ ਸਿਮ੍ਰਤ ਚਿਤ,**
**ਤ੍ਰਿਗੁਨ ਅਤੀਤ ਬਿਰਲੋ ਈ ਗੁਰਮਤਿ ਹੈ ॥**

*ਅਰਥ :*

ਭਾਵ ਹੈ ਕਿ ਰਜੋਗੁਣੀ ਪ੍ਰਵਿਰਤੀ, ਤਮੋਗੁਣੀ ਤਥਾ ਸਤੋਗੁਣੀ ਪ੍ਰਵਿਰਤੀ ਰੂਪ ਅਉਗੁਨ (ਉਲਟੇ ਗੁਣਾਂ) ਭਰੀ ਖੇਡ 'ਸਿ' ਸਹਿਤ—ਨਾਲ ਮ੍ਰਤ ਚਿਤ (ਚਿੱਤ ਹਾਰ ਜਿੱਤ ਵਿਚ ਹੀ) ਮਰਦਾ ਰਹਿੰਦਾ ਹੈ, ਭਾਵ ਬਾਰੰਬਾਰ ਜਨਮ ਮਰਨ ਰੂਪ ਦਸ਼ਾ ਨੂੰ ਪ੍ਰਾਪਤ ਹੁੰਦਾ ਰਹਿੰਦਾ ਹੈ। (ਪ੍ਰੰਤੂ ਜੁੱਟ ਵਿਚ ਆ ਕੇ ਨਰਦ ਦੀ ਮਾਰ ਤੋਂ ਕਿਸੇ ਵਿਰਲੀ ਗੋਟ ਵਾਂਗੂੰ) ਗੁਰਮਤ ਅਨੁਸਾਰ ਵਰਤਣ ਵਾਲਾ ਕੋਈ ਵਿਰਲਾ ਪੁਰਖ (ਗੁਰਮੁਖ) ਹੀ ਹੁੰਦਾ ਹੈ।

**ਚਤੁਰ ਬਰਨ ਸਾਰ ਚਉਪਰ ਕੋ ਖੇਲੁ ਜਗੁ,**
**ਸਾਧ ਸੰਗਿ ਜੁਗਲ ਹੁਇ**
**ਜੀਵਨ ਮੁਕਤਿ ਹੈ ॥੧੫੭॥**

*ਅਰਥ :*

(ਸਾਰ ਦੀ ਬਾਤ ਇਹ ਹੈ ਕਿ) ਜੇ ਕਰ ਚਾਰੇ ਵਰਨਾਂ ਦੀ ਚੌਸਾਰ ਰੂਪ ਚੌਪੜ ਦੀ ਸੰਸਾਰ ਸੰਬੰਧੀ ਖੇਲ ਵਿਚੋਂ ਸਾਧ ਸੰਗਤ ਨਾਲ ਰਲ ਕੇ ਜੁਗਲ (ਜੋਟਾ) 'ਹੋਇ' (ਜਿਹੜਾ ਕੋਈ) ਬਣੇ ਉਹੋ ਹੀ ਜੀਉਂਦੇ ਜੀਅ ਮੁਕਤ ਹੋ ਸਕਿਆ ਕਰਦਾ ਹੈ। ਭਾਵ ਕਾਲ ਵਾ ਕਾਲੀ ਰੂਪ ਖਿਲਾੜੀਆਂ ਦੀ ਹਾਰ ਜਿੱਤ ਰੂਪ ਮਾਰ ਤੋਂ ਇਕ ਐਸਾ ਗੁਰਮੁਖ ਹੀ ਬਚਿਆ ਰਹਿ ਸਕਦਾ ਹੈ।੧੫੭।

***ਭਾਵਾਰਥ :*** ਜਿਵੇਂ ਚੌਪੜ ਦੇ ਚਾਰ ਪੱਲੜੇ ਹੁੰਦੇ ਹਨ ਇਸੇ ਤਰ੍ਹਾਂ ਜਗਤ ਦੇ ਚਾਰ ਜੁਗ ਹਨ, ਚਾਰ ਰੰਗਾਂ ਦੀਆਂ ਚਾਰ ਚਾਰ (ਕੁਲ ਸੋਲ੍ਹਾਂ) ਗੋਟਾਂ ਹੁੰਦੀਆਂ ਹਨ, ਸੋ ਚਾਰ ਵਰਣ ਹੀ ਗੋਟਾਂ ਹਨ, ਹਰੇਕ ਗੋਟ ਚੌਹਾਂ ਪੱਲਿਆਂ 'ਤੇ ਫਿਰਦੀ ਰਹਿੰਦੀ ਹੈ, ਜਿੰਨਾ ਚਿਰ ਪੁਗ ਕੇ ਵਿਚਲੇ ਖਾਨੇ ਵਿਚ ਨ ਜਾ ਪਵੇ, ਉਨਾ ਚਿਰ ਹਰੇਕ ਗੋਟ ਨੂੰ ਆਪਣੇ ਆਪਣੇ ਤੋਂ ਪਿਛਲੀ ਗੋਟ ਦਾ ਡਰ ਬਣਿਆ ਰਹਿੰਦਾ ਹੈ। ਪਿਛਲੀ ਗੋਟ ਆਪਣੇ ਤੋਂ ਅਗਲੀ ਗੋਟ ਨੂੰ ਮਾਰ ਕੇ ਹੀ ਅਗੇ ਜਾ ਸਕਦੀ ਹੈ। ਇਸ ਤਰ੍ਹਾਂ ਹਰੇਕ ਗੋਟ ਨੂੰ ਚਹੁੰਆਂ ਪੱਲਿਆਂ ਤੋਂ ਡਰ ਬਣਿਆ ਰਹਿੰਦਾ ਹੈ, ਪਰ ਜਦ ਦੋ ਗੋਟਾਂ 'ਕੱਠੀਆਂ ਹੋ ਜਾਣ ਤਾਂ ਉਨ੍ਹਾਂ ਨੂੰ ਦੁਸ਼ਮਣ ਦੀ ਗੋਟ ਮਾਰ ਨਹੀਂ ਸਕਦੀ। ਇਸੇ ਲਈ ਭਾਈ ਸਾਹਿਬ ਜੀ ਨੇ ਕਿਹਾ ਹੈ ਕਿ ਸਾਧ ਸੰਗਤ ਨਾਲ ਮਿਲ ਜਾਣ ਵਾਲਾ ਗੋਟ ਦਾ ਜੋੜਾ ਹੋ ਕੇ ਜੀਵਨ-ਮੁਕਤ ਦਾ ਅਨੰਦ ਮਾਣਦਾ ਹੈ।

**ਪ੍ਰ:** ਭਾਈ ਸਾਹਿਬ ਜੀਓ! ਆਪ ਜੀ ਪਿਛੇ ਭੀ ਇਸ ਭਾਵ ਨੂੰ ਦਰਸਾ ਆਏ ਹੋ ਕਿ ਮਨੁੱਖ ਦਾ ਮਨ ਜੈਸੀ ਭੀ ਸੰਗਤ ਕਰਦਾ ਹੈ, ਉਸਨੂੰ ਉਸੇ ਤਰ੍ਹਾਂ ਦੀ ਰੰਗਤ ਚੜ੍ਹ ਜਾਇਆ ਕਰਦੀ ਹੈ। ਕੀ ਇਸੇ ਭਾਵ ਨੂੰ ਕੁਝ ਹੋਰ ਉਦਾਹਰਣਾਂ ਦੁਆਰੇ ਦਰਸਾਉਣ ਦੀ ਕ੍ਰਿਪਾ ਕਰੋਗੇ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਭੀ ਇਸ ਪੱਖ ਨੂੰ ਬਾਣੀ ਦੁਆਰੇ ਤੱਕਦਾ ਹਾਂ ਤਾਂ ਮੈਨੂੰ ਬਾਣੀ ਵਿਚੋਂ ਅਜਿਹੇ ਕਈ ਪ੍ਰਮਾਣ ਪੜ੍ਹਨ ਵਿਚ ਆਉਂਦੇ ਹਨ ਕਿ :

ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥

*(ਪੰਨਾ ੧੩੬੯)*

ਭਾਵ ਮਨੁੱਖ ਦਾ ਮਨ ਰੂਪੀ ਪੰਛੀ ਜਿਹੋ ਜਿਹੇ ਬ੍ਰਿਛ 'ਤੇ ਜਾ ਬੈਠਦਾ ਹੈ ਭਾਵ ਜੇਹੋ ਜਿਹੀ ਭਲੇ ਤੇ ਬੁਰੇ ਲੋਕਾਂ ਦੀ ਸੰਗਤ ਕਰਦਾ ਹੈ, ਉਸਨੂੰ ਉਸੇ ਤਰ੍ਹਾਂ ਦਾ ਹੀ ਅਸਰ ਹੋ ਜਾਇਆ ਕਰਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਦੋ ਤਿੰਨ ਉਦਾਹਰਣਾਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੇ ਰੰਗ ਸੰਗ ਮਿਲਤ ਸਲਿਲ, ਮਿਲਿ**
**ਹੋਇ ਤੈਸੋ, ਤੈਸੋ ਰੰਗ ਜਗਤੁ ਮੈ ਜਾਨੀਐ ॥**

*ਅਰਥ :*

(ਪਹਿਲੇ ਪਾਣੀ ਦਾ ਉਦਾਹਰਣ ਦੇਂਦੇ ਹਨ ਕਿ) ਜਿਸ ਜਿਸ ਰੰਗ ਨਾਲ 'ਸਲਿਲ' ਪਾਣੀ ਮਿਲਦਾ ਹੈ, ਉਹ 'ਮਿਲਿ' ਮਿਲ ਕੇ ਉਸੇ ਰੰਗ ਦਾ ਹੀ ਹੋ ਜਾਂਦਾ ਹੈ, (ਇਹ ਗੱਲ) ਸਾਰੇ ਹੀ ਜਗਤ ਵਿਚ ਜਾਣੀ ਜਾ ਰਹੀ ਹੈ, (ਪ੍ਰਸਿੱਧ ਹੈ)।

**ਚੰਦਨ ਸੁਗੰਧ ਮਿਲਿ ਪਵਨ ਸੁਗੰਧ,**
**ਸੰਗਿ ਮਲ ਮੂਤ੍ਰ ਸੂਤ੍ਰ ਬ੍ਰਿਗੰਧ ਉਨਮਾਨੀਐ ॥**

*ਅਰਥ :*

(ਹੋਰ ਸੁਣੋ) ਜਿਵੇਂ ਚੰਦਨ ਦੀ ਸੁਗੰਧੀ ਨਾਲ ਮਿਲ ਕੇ ਪੌਣ ਸੁਗੰਧੀ (ਮਹਿਕ) ਵਾਲੀ ਬਣ ਜਾਂਦੀ ਹੈ ਤੇ ਮਲ ਮੂਤ੍ਰ ਦੇ ਸੂਤ੍ਰ (ਸੂਤ) ਤਾਰ-ਵਿਯੋਤ ਵਿਚ ਆਈ ਹੋਈ ਭੈੜੀ ਵਾਸ਼ਨਾ ਵਾਲੀ (ਦੁਰਗੰਧ) ਰੂਪ ਵੀਚਾਰੀਦੀ ਹੈ, ਭਾਵ ਦੁਰਗੰਧੀ ਦਾ ਰੂਪ ਧਾਰਨ ਕਰ ਲੈਂਦੀ ਹੈ।

**ਜੈਸੇ ਜੈਸੇ ਪਾਕ ਸਾਕ ਬਿੰਜਨ ਮਿਲਤ ਘ੍ਰਿਤ,**
**ਤੈਸੋ ਤੈਸੋ ਸ੍ਵਾਦ ਰਸੁ ਰਸਨਾ ਕੈ ਮਾਨੀਐ ॥**

*ਅਰਥ :*

(ਇਸੇ ਹੀ ਤਰ੍ਹਾਂ) ਜਿਸ ਜਿਸ ਭਾਂਤ ਦੇ ਪਾਕ (ਰਸੋਈ ਵਿਚ ਪਕਾਏ ਹੋਏ) ਸਾਗ ਭਾਜੀ ਆਦਿ ਪਦਾਰਥਾਂ ਨਾਲ ਘਿਉ ਮਿਲਦਾ ਹੈ, ਤਿਸੇ ਤਿਸੇ ਭਾਂਤ ਦੇ ਹੀ ਰਸ ਵਾਲਾ ਸ੍ਵਾਦ ਉਸਦਾ ਰਸਨਾ ਦ੍ਵਾਰੇ ਮੰਨਣ ਵਿਚ ਆਇਆ ਕਰਦਾ ਹੈ।

**ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ,**
**ਮੂਰੀ ਅਉ ਤੰਬੋਲ ਰਸ**
**ਖਾਏ ਤੇ ਪਹਿਚਾਨੀਐ ॥੧੫੮॥**

*ਅਰਥ :*

(ਇਸੇ ਹੀ ਪ੍ਰਕਾਰ) ਅਸਾਧ ਸੰਗਤ ਤੇ ਸਾਧ ਸੰਗਤ ਦੇ ਸੁਭਾਵ ਦੀ ਦਸ਼ਾ ਹੁੰਦੀ ਹੈ, ਭਾਵ ਅਸਾਧ ਸੰਗਤ (ਭੈੜੀ ਸੰਗਤ ਕੁਸੰਗ) ਵਿਚ ਆਦਮੀ ਭੈੜੇ ਸੁਭਾਵ ਵਾਲਾ ਬਣ ਜਾਂਦਾ ਹੈ ਤੇ ਸਾਧ ਸੰਗਤ ਵਿਚ ਭਲੇ (ਚੰਗੇ) ਸੁਭਾਵ ਵਾਲਾ, (ਪਰ ਸੂਰਤ ਨਹੀਂ ਬਦਲਿਆ ਕਰਦੀ) ਜਿਵੇਂ ਮੂਲੀ ਅਤੇ ਪਾਨ ਦਾ ਰਸ (ਸਵਾਦ-ਮਜ਼ਾ) ਖਾਣ 'ਤੇ ਪਛਾਣਿਆ ਜਾ ਸਕਦਾ ਹੈ, ਇਸੇ ਹੀ ਤਰ੍ਹਾਂ ਭਲੇ ਬੁਰੇ ਦੀ ਪਛਾਣ ਸੰਗਤ—ਨੇੜਤਾ ਹੋਣ ਨਾਲ ਹੀ ਹੋ ਆਇਆ ਕਰਦੀ ਹੈ। ਇਸ ਲਈ ਹਰ ਮਨੁੱਖ ਮਾਤ੍ਰ ਨੂੰ ਕੁਸੰਗਤ ਤੋਂ ਬਚ ਕੇ ਹੀ ਰਹਿਣਾ ਚਾਹੀਦਾ ਹੈ।੧੫੮।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਵੱਖ ਵੱਖ ਮਾਰਗਾਂ ਦੇ ਭਿੰਨ ਭਿੰਨ ਸੰਕੇਤ ਦਿੱਸਦੇ ਹਨ, ਜਿਨ੍ਹਾਂ ਦੀ ਮਰਯਾਦਾ ਭੀ ਅਲਹਿਦਾ ਵੇਖਣ ਵਿਚ ਆਉਂਦੀ ਹੈ ਅਤੇ ਹਰ ਮਾਰਗ 'ਤੇ ਸਫ਼ਰ ਕਰਨ ਵਾਲਾ ਜਿਉਂ ਜਿਉਂ ਸਫ਼ਰ ਕਰਦਾ ਹੈ, ਉਸਦੇ ਮਾਰਗ 'ਤੇ ਟੁਰਦਿਆਂ ਅੱਗੇ ਤੋਂ ਅੱਗੇ ਸੰਕੇਤ ਬਦਲਦੇ ਤੱਕਣ ਵਿਚ ਆਉਂਦੇ ਹਨ, ਜਿਵੇਂ ਇਕ ਸਕੂਲ ਦਾ ਬੱਚਾ ਜਿਉਂ ਜਿਉਂ ਕਲਾਸਾਂ ਬਦਲਦਾ ਹੈ ਤਾਂ ਉਸਦੀ ਪੜ੍ਹਾਈ ਦੇ ਪਰਚੇ ਭੀ ਬਦਲਦੇ ਵੇਖਣ ਵਿਚ ਆਉਂਦੇ ਹਨ, ਕਿਉਂ ਜੀ ! ਜੋ ਗੁਰਮੁਖ ਸਤਿ ਸੰਗਤ ਦ੍ਵਾਰੇ ਰੱਬੀ-ਮਾਰਗ ਵਿਚ ਸਫ਼ਰ ਕਰਦੇ ਹਨ, ਕੀ ਉਨ੍ਹਾਂ ਦੀ ਉੱਨਤੀ ਵਿਚ ਭੀ ਕੋਈ ਬਦਲ ਆਉਂਦੀ ਹੈ, ਭਾਵ ਕੀ ਉਨ੍ਹਾਂ ਦੇ ਜੀਵਨ ਸਫ਼ਰ ਵਿਚ ਭੀ ਨਿਆਰੇ ਨਿਆਰੇ ਦਰਜੇ ਹੁੰਦੇ ਹਨ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਮੁਖਾਂ ਦਾ ਜੀਵਨ ਸਫ਼ਰ ਤੱਕਦਾ ਹਾਂ ਤਾਂ ਮੈਨੂੰ ਉਨ੍ਹਾਂ ਦੇ ਮਾਰਗ ਵਿਚ ਅੱਗੇ ਤੋਂ ਅੱਗੇ ਉੱਨਤੀ ਦੇ ਨਜ਼ਾਰੇ ਹੀ ਨਜ਼ਰ ਆਉਂਦੇ ਹਨ, ਇਸ ਬਾਰੇ ਮੈਨੂੰ ਗੁਰਬਾਣੀ ਰਾਹੀਂ ਕੁਝ ਉਦਾਹਰਣ ਮਿਲੇ ਹਨ, ਜਿਨ੍ਹਾਂ ਤੋਂ ਪ੍ਰੇਰਤ ਹੋ ਮੈਂ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਬਾਲਕ ਕਿਸ਼ੋਰ ਜੋਬਨਾਦਿ ਅਉ ਜਰਾ ਬਿਵਸਥਾ,**
**ਏਕ ਹੀ ਜਨਮ ਹੋਤ ਅਨਿਕ ਪ੍ਰਕਾਰ ਹੈ ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) ਬਾਲਕ (ਦਸ ਬਰਸੀ ਅਵਸਥਾ ਦਾ ਸਮਾਂ) ਤੇ ਕਿਸ਼ੋਰ ਜੋਬਨ ਤੋਂ ਆਦਲੀ ਅਵਸਥਾ (ਬੀਹ ਬਰਸ ਤੱਕ ਦੀ) ਅਰੁ ਜੋਬਨ ਤਥਾ ਜਰਾ ਬਿਰਧ ਆਦਿਕ ਅਵਸਥਾ ਦੀ ਜੋ ਬਿਵਸਥਾ (ਵਿਓਂਤ) ਉਮਰਾ ਦੀ ਵਿਓਂਤੀ ਗਈ ਹੈ। ਸੋ, ਉਹ ਇਕ ਹੀ ਜਨਮ (ਜੀਵਨ-ਜ਼ਿੰਦਗੀ) ਦੀਆਂ ਅਨੇਕ ਭਾਂਤ ਦੀਆਂ (ਨਿਆਰੀਆਂ ਨਿਆਰੀਆਂ) ਦਸ਼ਾ ਨਿਰੂਪਨ ਕਰਕੇ ਦੱਸੀਆਂ ਹਨ।

**ਜੈਸੇ ਨਿਸਿ ਦਿਨ ਤਿਥਿ ਵਾਰ ਪਛ ਮਾਸ ਰੁਤਿ,**
**ਚਤੁਰ ਮਾਸ ਤ੍ਰਿਬਿਧਿ ਬਰਖ ਬਿਥਾਰ ਹੈ ॥**

**ਅਰਥ :**

(ਇਸੇ ਹੀ ਤਰ੍ਹਾਂ) ਜਿਵੇਂ ਚਾਰ ਚਾਰ ਪਹਿਰ ਦੇ ਰਾਤ ਦਿਨ ਤੇ ਪੰਦਰਾਂ ਤਿਥਾਂ, ਅਰ ਸੱਤ ਵਾਰ ਤਥਾ ਦੋ ਪੱਖ ਅਤੇ ਬਾਰਾਂ ਮਹੀਨੇ, ਵਾ ਛੀ ਰੁੱਤਾਂ ਅਤੇ ਸਿਆਲਾ, ਬਸੰਤੀ ਬਹਾਰ, ਹੁਨਾਲਾ ਤੇ ਬਰਸਾਤ ਇਨ੍ਹਾਂ ਚਾਰ ਮਹੀਨਿਆਂ ਦੀ ਭਾਂਤ ਦੀ ਬਿਧਿ (ਵਿਓਂਤ—ਸਮੇਂ ਦੀ ਵੰਡ ਹੈ) ਇਹ ਸਭ ਇਕ ਮਾਤ੍ਰ ਵਰ੍ਹੇ ਦਾ ਹੀ 'ਬਿਥਾਰ' ਪਸਾਰਾ ਹੁੰਦਾ ਹੈ।

**ਜਾਗ੍ਰਤ ਸੁਪਨ ਅਉ ਸਖੋਪਤਿ ਅਵਸਥਾ ਕੈ,**
**ਤੁਰੀਆ ਪ੍ਰਗਾਸ ਗੁਰ ਗਿਆਨ ਉਪਕਾਰ ਹੈ ॥**

**ਅਰਥ :**

(ਤੀਜਾ ਉਦਾਹਰਣ ਦੇਂਦੇ ਹਨ) 'ਕੈ', ਅਥਵਾ ਜਾਗ੍ਰਤ, ਸੁਪਨ, ਸਖੋਪਤੀ ਅਵਸਥਾ ਅਤੇ ਗੁਰੂ ਦੇ ਗਿਆਨ ਦਾ ਉਪਕਾਰ ਰੂਪ ਜੋ ਤੁਰੀਆ ਅਵਸਥਾ ਦਾ ਪ੍ਰਗਾਸ ਹੁੰਦਾ ਹੈ। ਇਹ ਸੰਪੂਰਨ ਉਪਰ ਕਥਨ ਕੀਤੀਆਂ ਅਵਸਥਾ ਦੀ ਤਥਾ ਕਾਲ ਦੇ ਚੱਕ੍ਰ ਦੀ ਕੇਵਲ (ਵਿਵਸਥਾ ਰੂਪ ਪ੍ਰਪਾਟੀ ਹੀ ਹੈ)।

**ਮਾਨਸ ਜਨਮ ਸਾਧ ਸੰਗ ਮਿਲਿ ਸਾਧ ਸੰਤ,**
**ਭਗਤ ਬਿਬੇਕੀ ਜਨ ਬ੍ਰਹਮ ਬੀਚਾਰ ਹੈ ॥੧੫੯॥**

**ਅਰਥ :**

(ਉਂਞ ਤਾਂ) ਇਕ ਮਨੁੱਖ ਜਨਮ (ਮਨੁੱਖੀ ਜ਼ਿੰਦਗੀ) ਦਾ ਹੀ ਚਮਤਕਾਰ ਹੈ। ਸੋ (ਉਸੀ) ਪ੍ਰਕਾਰ ਸੰਸਾਰੀ ਜੀਵਨ ਦੇ ਅਵਸਥਾ ਵਾਰ (ਗੇੜੇ ਵਤ) ਪ੍ਰਮਾਰਥੀ ਭਾਵ ਵਿਖੇ ਸਾਧ ਸੰਗਤ ਨੂੰ ਮਿਲਿਆਂ ਸਾਧ (ਸਾਧਨਾ ਕਰਨਹਾਰਾ) ਸੰਤ ਸਾਧਨਾ ਦੀ ਸਿੱਧੀ ਨੂੰ ਪਾ ਕੇ (ਸ਼ਾਂਤ ਭਾਵੀਕ੍ਰਤ ਕਾਰਯਤ ਨੂੰ ਪ੍ਰਾਪਤ ਕਰ ਚੁਕਿਆ) ਤੇ ਭਗਤ (ਭਜਨ ਦ੍ਵਾਰੇ ਨਿਰਭੈ ਪਦ ਪ੍ਰਾਪਤ—ਅਨੰਦ ਸਰੂਪ ਹੋਇਆ ਮਨੁੱਖ) ਬਿਬੇਕੀ ਜਨ (ਦ੍ਵੈਤ ਵਿਚੋਂ ਏਕਤਾ ਦੇ ਭਾਵ ਵਿਚ ਆਇਆ ਪੁਰਖ) ਬ੍ਰਹਮ ਵਿਚਾਰ (ਬ੍ਰਹਮ ਵਿਚ ਵਰਤਨਹਾਰਾ—ਬ੍ਰਹਮ ਗਿਆਨੀ) ਅਖਾਉਂਦਾ ਹੈ—ਭਾਵ ਇਕੋ ਹੀ ਜਣਾ ਪ੍ਰਮਾਰਥੀ ਉੱਨਤੀ ਦੇ ਅਵਸਥਾ ਕ੍ਰਮ ਅਨੁਸਾਰ ਨਿਆਰੇ ਨਿਆਰੇ ਨਾਮਾਂ ਨਾਲ ਆਖਣ ਵਿਚ ਆਇਆ ਕਰਦਾ ਹੈ।੧੫੯।

***ਭਾਵਾਰਥ :*** ਆਮ ਵਿਵਸਥਾ ਪੰਜ ਬਰਸ ਤਕ ਬਾਲਕ ਤੇ ਬਾਰਾਂ ਤੱਕ ਕਿਸ਼ੋਰ ਅਵਸਥਾ ਅਰੁ ਬਾਰਾਂ ਤੋਂ ਬੀਹ ਤਕ ਪ੍ਰਾਗੰਢ ਅਵਸਥਾ ਤੇ ਤੀਹ ਤਕ ਭਰ ਜਵਾਨੀ ਅਰ ਚਾਲ੍ਹੀ ਤਕ ਅਧਖੜ ਅਵਸਥਾ ਮੰਨੀ ਹੈ। ਉਪਰੰਤ ਬਿਰਧ ਅਵਸਥਾ ਦਾ ਪਹਿਰਾ ਮੰਨਿਆ ਗਿਆ ਹੈ, ਪਰ ਗੁਰੂ ਮਹਾਰਾਜ ਨੇ :

ਦਸ ਬਾਲਤਣਿ ਬੀਸ ਰਵਣਿ
ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ
ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ
ਅਸੀਹਾਂ ਕਾ ਵਿਉਹਾਰ ਨ ਪਾਵੈ ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥
*(ਮਾਝ ਕੀ ਵਾਰ, ਪੰਨਾ ੧੩੮)*

ਇਸ ਪ੍ਰਕਾਰ ਇਹ ਅਵਸਥਾ ਵਰਣਨ ਕੀਤੀ ਹੈ, ਜਿਸ ਕਰਕੇ ਉਸੇ ਹੀ ਬਿਵਸਥਾ ਅਨੁਸਾਰ ਕ੍ਰਮ ਨੂੰ ਵਰਣਨ ਕੀਤਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਭਰ ਦੇ ਮਨੁੱਖ ਮਾਤ੍ਰਾਂ ਦੀ ਬਣਤਰ ਤਾਂ ਪੰਜ ਤੱਤਾਂ ਤੋਂ ਹੀ ਬਣੀ ਹੈ, ਪਰ ਉਨ੍ਹਾਂ ਵਿਚੋਂ ਹੀ ਕਈਆਂ ਨੂੰ ਗੁਰਮੁਖ ਤੇ ਕਈਆਂ ਨੂੰ ਮਨਮੁਖ ਕਿਹਾ ਜਾਂਦਾ ਹੈ, ਪਰ ਤੁਸੀਂ ਗੁਰਮਤ ਅਨੁਸਾਰ ਇਨ੍ਹਾਂ ਵਿਚ ਅੰਤਰਾ ਕੀ ਅਨੁਭਵ ਕਰਦੇ ਹੋ, ਇਸ ਸੰਬੰਧ ਵਿਚ ਸਾਨੂੰ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਵਿਚ ਕੋਈ ਭੀ ਸ਼ੱਕ ਨਹੀਂ ਕਿਉਂਕਿ ਸਾਰੇ ਹੀ ਜੀਵਾਂ ਦੀ ਪੈਦਾਇਸ਼ ਸਮਾਨ ਤੱਤਾਂ ਤੋਂ ਹੀ ਹੈ, ਪਰ ਜਦੋਂ ਗੁਰਬਾਣੀ ਅਨੁਸਾਰ ਪਰਖ ਕਰੀਏ ਤਾਂ ਇਨ੍ਹਾਂ ਦੇ ਅੰਤਰ-ਆਤਮੇ ਬਹੁਤ ਅੰਤਰਾ ਦਿੱਸ ਆਵੇਗਾ, ਭਾਵ ਇਨ੍ਹਾਂ ਦੀ ਅੰਤਰ-ਆਤਮਾ ਦੀ ਵੀਚਾਰ ਵਿਚ ਬਹੁਤ ਮਤ ਭੇਦ ਹੈ, ਅਰਥਾਤ ਇਨ੍ਹਾਂ ਦੇ ਚਿੱਤਾਂ ਦੀਆਂ ਭਾਵਨਾਂ ਭਿੰਨ ਭਿੰਨ ਹਨ, ਕਿਉਂਕਿ ਇਹ ਦੋਵੇਂ ਇਕੋ ਹੀ ਵਸਤੂ ਨੂੰ ਨਿਆਰੀ ਨਿਆਰੀ ਦਸ਼ਾ ਵਿਚ ਤੱਕਦੇ ਹਨ, ਇਸ ਲਈ ਇਨ੍ਹਾਂ ਨੂੰ ਆਪੋ ਆਪਣੀ ਤੱਕਣੀ ਦਾ ਫਲ ਭੀ ਵਖੋ ਵੱਖ ਪ੍ਰਗਟਿਆ ਕਰਦਾ ਹੈ, ਇਹੋ ਸੰਸਾਰ ਦਾ ਧ੍ਰੁਵ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਜੈਸੇ ਚਕਈ ਮੁਦਿਤ ਪੇਖਿ ਪ੍ਰਤਿਬਿੰਬ ਨਿਸਿ,**
**ਸਿੰਘ ਪ੍ਰਤਿਬਿੰਬ ਦੇਖਿ ਕੂਪ ਮੈ ਪਰਤ ਹੈ ॥**

**ਅਰਥ :**

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਜਿਸ ਤਰ੍ਹਾਂ ਚਕਵੀ 'ਨਿਸਿ' ਰਾਤ ਦੇ ਸਮੇਂ 'ਪ੍ਰਤਿਬਿੰਬ' ਆਪਣੇ ਪ੍ਰਛਾਵੇਂ ਨੂੰ (ਨਦੀ ਵਿਚ 'ਪੇਖਿ' ਤੱਕ ਕੇ) 'ਮੁਦਿਤ' ਪ੍ਰਸੰਨ ਹੋਇਆ

ਕਰਦੀ ਹੈ, ਓਸੇ ਹੀ ਪ੍ਰਸੰਨਤਾ ਪ੍ਰਾਪਤੀ ਦੇ ਕਾਰਨ ਸਰੂਪ ਪ੍ਰਤਿਬਿੰਬ ਨੂੰ ਸ਼ੇਰ ਦੇਖ ਕੇ (ਅਵਿਦਿਆ ਦੇ ਅਧੀਨ ਹੋਇਆ ਅਗੇ ਖੂਹ ਨ ਸਮਝ ਉਸਨੂੰ ਸ਼ੇਰ ਦੀ ਖੁੱਡ ਤੇ ਪਰਛਾਵੇਂ ਆਪਣੇ ਨੂੰ ਦੂਆ ਸ਼ੇਰ ਜਾਣ ਕੇ ਉਸ ਉਪਰ ਕੁੱਦਣ ਲਗਿਆਂ) ਖੂਹ ਵਿਚ ਡਿੱਗ ਪੈਂਦਾ ਹੈ।

**ਜੈਸੇ ਕਾਚ ਮੰਦਰ ਮੈ ਮਾਨਸ ਅਨੰਦ-ਮਈ,**
**ਸ੍ਵਾਨ ਪੇਖਿ ਆਪਾ ਆਪੁ ਭੂਸ ਕੈ ਮਰਤ ਹੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਕੱਚ ਦੇ ਮੰਦਰ (ਸ਼ੀਸ਼ ਮਹਲ) ਅੰਦਰ (ਸਾਰੇ ਪਾਸੀਂ) ਆਪਣੇ ਹੀ ਸਰੂਪ ਨੂੰ (ਦੇਖ ਦੇਖ ਕੇ) ਮਨੁੱਖ (ਆਪਣੇ ਆਪ ਨੂੰ) ਅਨੰਦ-ਮਈ (ਸੁਖ ਵਿਚ ਮਗਨ—ਸੁਖ ਸਰੂਪ ਅਨੁਭਵ ਕਰਿਆ ਕਰਦਾ ਹੈ) (ਉਸੇ ਹੀ ਸ਼ੀਸ਼ ਮਹਲ ਅੰਦਰ) ਕੁੱਤਾ ਆਪਣੇ ਆਪ ਨੂੰ ਤੱਕ ਕੇ (ਅਗਿਆਨ ਵੱਸ਼ਯ ਬੇਅੰਤ ਕੁੱਤੇ ਸਮਝ) ਭੌਂਕ ਭੌਂਕ ਕੇ ਹੀ ਮਰ ਜਾਂਦਾ ਹੈ।

**ਜੈਸੇ ਰਵਿ-ਸੁਤ ਜਮ ਰੂਪ ਅਉ ਧਰਮਰਾਇ,**
**ਧਰਮ ਅਧਰਮ ਕੈ ਭਾਉ ਭੈ ਕਰਤ ਹੈ॥**

***ਅਰਥ :***

(ਤੀਸਰਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਸੂਰਜ ਦਾ ਪੁੱਤਰ 'ਧਰਮ ਕੈ' ਧਰਮ ਕਾਰਨ ਕਰਕੇ (ਧਰਮੀਆਂ ਲਈ) ਧਰਮ ਰਾਜ ਰੂਪ ਹੋ ਕੇ "ਭਾਉ" ਪ੍ਰੇਮ ਕਰਿਆ ਕਰਦਾ ਹੈ ਅਤੇ "ਅਧਰਮ ਕੈ"—ਅਧਰਮ (ਪਾਪ) ਕਰਨ ਕਰਕੇ (ਪਾਪੀਆਂ ਵਾਸਤੇ) "ਜਮ ਰੂਪ" ਜਮਦੂਤਾਂ ਦਾ ਰਾਜਾ (ਭਿਆਨਕ ਸਰੂਪ ਬਣ ਕੇ) ਭੈ (ਡਰ) ਉਪਜਾਇਆ ਕਰਦਾ ਹੈ। ਅਰਥਾਤ ਪ੍ਰਤਿਬਿੰਬ (ਪਰਛਾਵੇਂ ਵੱਤ) ਭਾਵਨਾ ਦੁਆਰੇ ਹੀ ਸੁਖ ਦੁਖ ਦੀ ਉਤਪਤੀ ਦਾ ਕਾਰਨ ਹੋਣ ਸਮਾਨ ਇਹ ਭੀ ਇਕੋ ਹੀ ਅੱਡ ਅੱਡ ਸਰੂਪ ਹੋ ਭਾਸਿਆ ਕਰਦਾ ਹੈ।

**ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ,**
**ਆਪਾ ਆਪੁ ਚੀਨਤ**
**ਨ ਚੀਨਤ ਚਰਤ ਹੈ॥੧੬੦॥**

***ਅਰਥ :***

ਇਸੀ ਪ੍ਰਕਾਰ ਦੁਰਮਤਿ (ਦੁਸ਼ਟ ਬੁੱਧੀ) ਕੈ (ਕਰਕੇ) ਅਸਾਧ (ਭੈੜਾ ਮਨੁੱਖ—ਮਨਮੁਖ) ਆਪਣੇ ਆਪ ਸਰੂਪ ਨੂੰ ਨਹੀਂ ਪਛਾਣਦਾ ਹੈ, ਅਰੁ "ਗੁਰਮਤਿ ਕੈ ਸਾਧ"—ਗੁਰਮਤ ਦੇ ਕਾਰਨ ਸਾਧ (ਸ੍ਰੇਸ਼ਟ ਪੁਰਸ਼) "ਚੀਨਤ ਚਰਤ ਹੈ"—ਪਛਾਣਿਆਂ ਕਰਦਾ ਹੈ, ਇਸ (ਰਚਨਾ) ਚਲਿਤ੍ਰ ਨੂੰ (ਜਿਉਂ ਕਾ ਤਿਉਂ) ਭਾਵ ਮੰਦ ਮਤ ਵਾਲੇ ਮਨਮੁੱਖ ਅਗਿਆਨ ਗ੍ਰਸਤ ਸਿੰਘ ਅਰੁ ਕੁੱਤੇ ਸਮਾਨ ਦ੍ਵੈਤ-ਭਾਵੀ ਅਨੇਕਤਾ ਦੇਖ ਕੇ ਜਨਮ ਮਰਨ ਨੂੰ ਪ੍ਰਾਪਤ ਹੋਇਆ ਕਰਦੇ ਹਨ ਤੇ ਗੁਰਮੁਖ ਜਨ (ਸਾਧੂ ਪੁਰਖ) ਸੰਸਾਰ ਨੂੰ ਸ਼ੀਸ਼ ਮਹਲ ਵਤ ਆਪਣੇ ਵਾਸਤਵ ਅਦੁੱਤੀ ਅਕਾਲੀ ਸਰੂਪ ਨੂੰ ਅਨਹੋਏ ਅਨੰਤ ਰੂਪਾਂ ਦੇ ਦਿਖਾਉਣ ਦਾ ਕਾਰਨ ਜਾਣ ਕੇ ਜਿਉਂ ਕਾ ਤਿਉਂ ਇਕ ਮਾਤ੍ਰ ਆਪਣੇ ਆਪ ਨੂੰ ਹੀ ਤੱਕਿਆ ਕਰਦੇ ਹਨ।੧੬੦।

***ਭਾਵਾਰਥ :*** ਬੁਰਾ ਪੁਰਸ਼ ਖੋਟੀ ਮਤ ਕਰਕੇ ਆਪਣਾ ਆਪ ਨਹੀਂ ਪਛਾਣਦਾ ਤੇ ਭਲਾ ਪੁਰਸ਼ ਗੁਰਮਤ ਕਰਕੇ ਆਪਣੇ ਚਰਿਤ੍ਰ ਨੂੰ ਆਪ ਹੀ ਪਛਾਣਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਪਿਛੇ ਗੁਰਮਤ ਅਨੁਸਾਰ ਇਹ ਭੀ ਵੀਚਾਰ ਪ੍ਰਗਟ ਕਰ ਆਏ ਹੋ ਕਿ ਮਨੁੱਖ ਨੂੰ ਜਿਹੋ ਜਿਹੀ ਸੰਗਤ ਹੋ ਜਾਂਦੀ ਹੈ ਉਸਦੇ ਮਨ ਉਤੇ ਉਸੇ ਤਰ੍ਹਾਂ ਦਾ ਪ੍ਰਭਾਵ ਪੈ ਜਾਇਆ ਕਰਦਾ ਹੈ, ਪਰ ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਹੋ ਕਿ ਉਨ੍ਹਾਂ ਦੇ ਮਨਾਂ ਪਰ ਸੰਸਾਰ ਦੇ ਮਾਇਕੀ ਪਦਾਰਥਾਂ ਦਾ ਕੋਈ ਪ੍ਰਭਾਵ ਨਹੀਂ ਪਿਆ ਕਰਦਾ। ਕਿਉਂ ਜੀ! ਜੋ ਸੰਸਾਰ ਵਿਚ ਰਹਿੰਦੇ ਹਨ, ਉਨ੍ਹਾਂ ਦੇ ਮਨਾਂ ਪਰ ਸੰਸਾਰ ਦੇ ਪਦਾਰਥ ਜਾਂ ਸੰਸਾਰੀ ਲੋਕਾਂ ਦਾ ਪ੍ਰਭਾਵ ਕਿਉਂ ਨਹੀਂ ਪੈਂਦਾ, ਇਸਦਾ ਸਹੀ ਕਾਰਨ ਕੀ ਹੈ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕੀਏ ਤਾਂ ਬੋਧ ਮਿਲਦਾ ਹੈ ਕਿ ਇਸ ਸੰਸਾਰ ਵਿਚ ਦੋ ਮਾਰਗ ਹਨ—ਇਕ ਗੁਰਮੁਖਾਂ ਦਾ ਤੇ ਦੂਜਾ ਮਨਮੁਖਾਂ ਦਾ, ਗੁਰਮੁਖ ਤਾਂ ਸੰਸਾਰ ਵਿਚ ਇਸੇ ਤਰ੍ਹਾਂ ਨਿਰਲੇਪ ਰਹਿੰਦੇ ਹਨ ਜਿਵੇਂ (ਕਮਲ ਰਹੈ ਵਿਚਿ ਪਾਣੀ ਹੇ) ਕਵਲ ਪਾਣੀ ਵਿਚੋਂ ਹੀ ਪੈਦਾ ਹੁੰਦਾ ਹੈ ਅਤੇ ਪਾਣੀ ਹੀ ਉਸਦੀ ਖ਼ੁਰਾਕ ਹੈ, ਪਰ ਰਹਿੰਦਾ ਪਾਣੀ ਤੋਂ ਨਿਰਲੇਪ ਹੈ, ਉਹ ਇਸੇ ਤਰ੍ਹਾਂ ਹੀ ਅਸੰਗ ਰਹਿੰਦਾ ਹੈ (ਜਿਉ ਮੁਰਗਾਈ ਖੰਭ ਨ ਭੀਜੈ) ਜਾਂ ਆਸਾ ਵਿਚ ਨਿਰਾਸ ਵਲਾਏ। ਪਰ ਮਨਮੁਖ (ਆਸਾ ਮਨਸਾ ਬੰਧਨੀ ਭਾਈ) ਭਾਵ ਉਹ ਆਸਾ ਮਨਸਾ ਦੇ ਬੰਧਨਾਂ ਵਿਚ ਸਦਾ ਹੀ ਮਨ ਕਰਕੇ ਬੱਝਿਆ ਰਹਿੰਦਾ ਹੈ, ਜਿਸ ਕਰਕੇ ਉਹ ਸੰਸਾਰ ਸਾਗਰ ਦੇ ਪਦਾਰਥਾਂ ਰੂਪ ਪਾਣੀ ਵਿਚ ਹੀ ਡੁਬਿਆ ਰਹਿੰਦਾ ਹੈ, ਜਿਸ ਕਰਕੇ ਉਹ ਸਦਾ

ਹੀ ਜਨਮ ਮਰਨ ਦੇ ਚੱਕਰ ਵਿਚ ਚਕਰਾਇਆ ਰਹਿੰਦਾ ਹੈ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਮੁਖ ਤੇ ਮਨਮੁਖ ਦੀ ਮਾਨਸਕ ਅਵਸਥਾ ਨੂੰ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੇ ਤਉ ਸਲਿਲ ਮਿਲਿ ਬਰਨ ਬਰਨ ਬਿਖੈ,**
**ਜਾਹੀ ਜਾਹੀ ਰੰਗ ਮਿਲੈ ਸੋਈ ਹੁਇ ਦਿਖਾਵਈ ॥**

***ਅਰਥ :***

(ਤਿੰਨਾਂ ਉਦਾਹਰਣਾਂ ਦੁਆਰੇ ਗੁਰਮੁਖਾਂ ਦੀ ਨਿਰਲੇਪਤਾ ਦਰਸਾਉਂਦੇ ਹਨ)। ਜਿਸ ਤਰ੍ਹਾਂ ਜਲ, ਰੰਗ ਰੰਗ ਵਿਚ ਮਿਲ ਕੇ ਜਿਹੋ ਜਿਹੇ ਰੰਗ ਨਾਲ ਮਿਲਿਆ ਕਰਦਾ ਹੈ, ਉਹੋ ਉਹੋ ਜਿਹਾ ਹੀ ਬਣ ਕੇ ਦਿਖਾਇਆ ਕਰਦਾ ਹੈ।

**ਜੈਸੇ ਘ੍ਰਿਤ ਜਾਹੀ ਜਾਹੀ ਪਾਕ ਸਾਕ ਸੰਗ ਮਿਲੈ,**
**ਤੈਸੋ ਤੈਸੋ ਸ੍ਵਾਦ ਰਸ ਰਸਨਾ ਚਖਾਵਈ ॥**

***ਅਰਥ :***

ਜਿਸ ਤਰ੍ਹਾਂ ਘਿਉ ਜਿਹੋ ਜਿਹੇ ਰਸੋਈ ਸਾਗ ਆਦਿ ਨਾਲ ਮਿਲਦਾ ਹੈ, ਉਹੋ ਉਹੋ ਜਿਹੇ ਹੀ ਰਸ ਭਰੇ ਸ੍ਵਾਦ (ਉਹ) ਰਸਨਾ ਨੂੰ ਚਖਾਇਆ ਕਰਦਾ ਹੈ।

**ਜੈਸੇ ਸ੍ਵਾਂਗੀ ਏਕ ਹੁਇ,**
**ਅਨੇਕ ਭਾਂਤਿ ਭੇਖ ਧਾਰੈ,**
**ਜੋਈ ਜੋਈ ਸ੍ਵਾਂਗ ਕਾਛੈ ਸੋਈ ਤਉ ਕਹਾਵਈ ॥**

***ਅਰਥ :***

ਜਿਸ ਤਰ੍ਹਾਂ ਸਾਂਗ ਧਾਰੀ (ਨਟ) ਇਕ ਹੁੰਦਾ ਹੋਇਆ ਭੀ ਅਨੇਕਾਂ ਤਰ੍ਹਾਂ ਦੇ ਭੇਖਾਂ (ਸਾਂਗਾਂ) ਨੂੰ ਧਾਰਦਾ ਰਹਿੰਦਾ ਹੈ ਅਤੇ ਜਿਸ ਜਿਸ ਭਾਂਤ ਦੇ ਸਾਂਗ ਨੂੰ ਢਾਲਦਾ ਹੈ, ਉਹ ਉਹੋ ਜਿਹਾ ਹੀ ਕਹਾਈ ਜਾਂਦਾ ਹੈ।

**ਤੈਸੇ ਚਿਤ ਚੰਚਲ ਚਪਲ ਸੰਗ ਦੋਖ ਲੇਪ,**
**ਗੁਰਮੁਖਿ ਹੋਇ ਏਕ ਟੇਕ ਠਹਿਰਾਵਈ ॥੧੬੧॥**

***ਅਰਥ :***

ਤਿਸੇ ਪ੍ਰਕਾਰ ਹੀ ਚੰਚਲ ਚਿੱਤ ਸੰਗ ਦੇ ਦੋਖ ਕਰਕੇ ਲਿਪਾਇਮਾਨ ਹੋ ਕੇ (ਜਿਸ ਜਿਸ ਪਦਾਰਥ ਦੇ ਮੇਲ ਨੂੰ ਪ੍ਰਾਪਤ ਹੁੰਦਾ ਹੈ, ਉਸੇ ਉਸੇ ਤਰ੍ਹਾਂ ਦਾ ਹੋ ਭਾਸਨ ਲਈ) ਚਪਲ—ਚਲਾਏਮਾਨ ਹੋ ਪਿਆ ਕਰਦਾ ਹੈ। ਪਰ ਗੁਰਮੁਖ ਹੋਣ ਕਰਕੇ ਤਾਂ ਉਹ ਇਕ ਮਾਤ੍ਰ ਹੀ ਟੇਕ (ਨਿਸਚਾ) ਆਪਣੇ ਅੰਦਰ ਧਾਰਨ ਕਰਕੇ ਅਲੇਪ ਰਿਹਾ ਕਰਦਾ ਹੈ।੧੬੧।

***ਭਾਵਾਰਥ :*** ਜਲ ਦਾ ਸੁਭਾਵ ਸਭ ਰੰਗਾਂ ਨਾਲ ਮਿਲ ਪੈਣ ਦਾ ਹੈ, ਪਰ ਨਾਲ ਹੀ ਇਹ ਭੀ ਹੈ, ਕਿ ਜੇਕਰ ਉਸਨੂੰ ਕੁਝ ਸਮਾਂ ਅਡੋਲ ਟਿਕਾ ਦੇਈਏ ਤਾਂ ਉਸ ਰੰਗ ਦਾ ਸਾਥ ਛੱਡ ਕੇ ਮੁੜ ਆਪਣੇ ਉੱਜਲੇ ਭਾਵ ਵਿਚ ਹੀ ਅਸੰਗ ਹੋ ਦਿਖਾਇਆ ਕਰਦਾ ਹੈ। ਐਸਾ ਹੀ ਘਿਉ ਭੀ ਸਭ ਪਦਾਰਥਾਂ ਵਿਚ ਮਿਲਦਾ ਹੈ ਤੇ ਆਪਣੇ ਵਿਚ ਸਭ ਸ੍ਵਾਦ ਦਿਖਾਇਆ ਕਰਦਾ ਹੈ, ਪਰ ਜਿਉਂ ਹੀ ਸਰਦੀ ਜਾਂ ਵਿਸ਼ੇਸ਼ ਗਰਮੀ ਦਾ ਅਸਰ ਇਸਨੂੰ ਪੁਚਾ ਦੇਈਏ ਤਾਂ ਓਸ ਵਸਤੂ ਦੇ ਸਾਥ ਨੂੰ ਛੱਡ ਕੇ ਮੁੜ ਆਪਣੇ ਸੁਭਾਵ ਵਿਚ ਆ ਜਾਇਆ ਕਰਦਾ ਹੈ। ਸਾਂਗ ਧਾਰੀ (ਨਟ) ਦਾ ਭੀ ਹਾਲ ਐਸਾ ਹੀ ਸਮਝੋ ਕਿ ਸਭ ਵੇਸ ਪਲਟਦਾ ਤੇ ਉਹੋ ਉਹੋ ਜਿਹਾ ਹੋ, ਹਸਾਉਣੇ ਰੋਣੇ ਵਾ ਉਦਾਸੀਨ ਭਾਵ ਜਿਉਂ ਕਿ ਤਿਉਂ ਵਰਤਾ ਦਿਖਾਉਂਦਾ ਹੈ, ਪਰ ਜਿਉਂ ਹੀ ਨਟ ਦੀ ਖੇਲ ਤੋਂ ਜਾਂ ਅਖਾੜਿਓਂ ਅੱਡ ਹੋਵੇ ਮੁੜ ਜਿਉਂ ਕਾ ਤਿਉਂ ਆਪਣੇ ਨਿਜ-ਭਾਵ ਵਿਚ ਵਰਤਣ ਲੱਗ ਪਿਆ ਕਰਦਾ ਹੈ। ਇਸੇ ਤਰ੍ਹਾਂ ਹੀ ਗੁਰਮੁਖ ਦਾ ਵਰਤਾਰਾ ਸਮਝੋ ਕਿ ਸਭ ਹਰਖ ਸੋਗ ਆਦਿ ਦਿਆਂ ਵਰਤਾਰਿਆਂ ਵਿਚ ਜਿਉਂ ਕਾ ਤਿਉਂ ਵਰਤ ਕੇ ਸਮਾਂ ਨਜਿੱਠਦਾ ਹੈ, ਪਰ ਉਂਞ ਅੰਦਰੋਂ ਪੂਰਾ ਪੂਰਾ ਅਸੰਗ ਹੀ ਰਿਹਾ ਕਰਦਾ ਹੈ, ਕਿਸੇ ਪ੍ਰਕਾਰ ਭੀ ਆਪਣੇ ਨਿਸਚੇ ਤੋਂ ਨਹੀਂ ਡੋਲਾਇਮਾਨ ਹੋਇਆ ਕਰਦਾ।

ਪ੍ਰ: ਭਾਈ ਸਾਹਿਬ ਜੀਉ ! ਜਿਵੇਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਇੱਕੋ ਹੀ ਘਰ ਵਿਚ ਇੱਕੋ ਹੀ ਮਾਤਾ ਦੁਆਰਾ ਭਲੇ ਤੇ ਬੁਰੇ ਲੋਕ ਪੈਦਾ ਹੋ ਜਾਂਦੇ ਹਨ, ਪਰ ਇਨ੍ਹਾਂ ਦੇ ਸੁਭਾਉ ਭੀ ਭਿੰਨ ਭਿੰਨ ਵੇਖਣ ਵਿਚ ਆਉਂਦੇ ਹਨ, ਇਹ ਦੋਵੇਂ ਹੀ ਇਕ ਦੂਜੇ ਦੇ ਸੁਭਾਉ ਨੂੰ ਗ੍ਰਹਿਣ ਨਹੀਂ ਕਰਿਆ ਕਰਦੇ, ਪਰ ਇਹ ਦੋਵੇਂ ਹੀ ਆਪੋ ਆਪਣੇ ਭਲੇ ਬੁਰੇ ਸੁਭਾਉ ਦਾ ਲੋਕਾਂ 'ਤੇ ਚੰਗਾ ਮਾੜਾ ਅਸਰ ਜ਼ਰੂਰ ਹੀ ਛੱਡਦੇ ਰਹਿੰਦੇ ਹਨ, ਇਸ ਬਾਰੇ ਆਪ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

ਉ: ਇਸ ਪੱਖ ਨੂੰ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਉਨ੍ਹਾਂ ਵੱਲੋਂ ਭੀ ਇਹੋ ਬੋਧ ਮਿਲਦਾ ਹੈ ਕਿ ਇੱਕੋ ਹੀ ਘਰ ਵਿਚ ਪੈਦਾ ਹੋਣ ਵਾਲਿਆਂ ਦਾ ਸੁਭਾਉ ਭਾਵੇਂ ਬੁਰਾ ਭਲਾ ਬਣਿਆ ਹੀ ਰਹਿੰਦਾ ਹੈ, ਪਰ ਤਾਂਹਮ ਭੀ ਬੁਰੇ ਸੁਭਾਉ ਵਿਚ ਵਰਤਣ ਵਾਲਾ ਭਲੇ ਪੁਰਸ਼ ਦੀ ਬਰਾਬਰੀ ਨਹੀਂ ਕਰ ਸਕਦਾ। ਇਸ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਖੁਲਾਸੇ ਰੂਪ ਵਿਚ

ਅੰਕਤ ਕੀਤਾ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਸਾਗਰ ਮਥਤ ਜੈਸੇ ਨਿਕਸੇ ਅੰਮ੍ਰਿਤ ਬਿਖੁ,**
**ਪਰਉਪਕਾਰ ਨ ਬਿਕਾਰ ਸਮਸਰਿ ਹੈ ॥**

***ਅਰਥ :***

(ਪਹਿਲਾ ਉਦਾਹਰਣ ਸਮੁੰਦਰ ਦਾ ਦੇਂਦੇ ਹਨ ਕਿ ਜਿਵੇਂ) ਸਮੁੰਦਰ ਨੂੰ (ਦੇਵਤਿਆਂ ਦੈਂਤਾਂ ਨੇ ਆਪੋ ਵਿਚ ਮਿਲ ਕੇ ਬਾਸਕੀ ਨਾਗ ਦੁਆਰੇ ਮੰਦ੍ਰਾਚਲ ਪਰਬਤ ਦੀ ਮਧਾਣੀ ਬਣਾ) ਮਥਨ ਕਰਦਿਆਂ—ਰਿੜਕਦਿਆਂ ਹੋਇਆਂ। ਜਿਸ ਤਰ੍ਹਾਂ ਅੰਮ੍ਰਿਤ ਤੇ ਵਿਹੁ ਨਿਕਲੇ ਸਨ। (ਇਕੋ ਟਿਕਾਣਿਓਂ ਪ੍ਰਗਟ ਹੋ ਕੇ ਭੀ) ਪਰਉਪਕਾਰ ਦਾ ਕਾਰਨ ਹੋਣ ਕਰਕੇ (ਅੰਮ੍ਰਿਤ ਦੀ) ਅਤੇ ਬਿਕਾਰ—ਬਿਗਾੜ ਸੁਭਾਵ ਕਰਕੇ (ਵਿਹੁ ਦੀ) ਬਰਾਬਰੀ ਨਹੀਂ ਹੋ ਸਕਦੀ—ਭਾਵ ਇਕੋ ਜਿਹੇ ਨਹੀਂ ਹੋ ਸਕਦੇ।

**ਬਿਖੁ ਅਚਵਤ ਹੋਤ ਰਤਨ ਬਿਨਾਸ ਕਾਲ,**
**ਅਚਏ ਅੰਮ੍ਰਿਤ ਮੂਏ ਜੀਵਨ ਅਮਰ ਹੈ ॥**

***ਅਰਥ :***

(ਕਿਉਂਕਿ) ਰਤਨ ਰੂਪ ਹੁੰਦਿਆਂ ਭੀ ਵਿਹੁ (ਜ਼ਹਿਰ) ਤਾਂ ਅਚਵਤੇ (ਖਾਂਦੇ) ਸਾਰ ਹੀ ਮੌਤ ਦਾ ਸਮਾਂ ਲਿਆ ਢੁਕਾਉਂਦੀ ਹੈ। ਪਰ ਅੰਮ੍ਰਿਤ ਅਚਏ (ਪੀਤਿਆਂ) ਮੋਏ ਹੋਏ ਭੀ ਅਮਰ (ਮੌਤ ਰਹਿਤ) ਜੀਉਣ ਨੂੰ ਪ੍ਰਾਪਤ ਹੋ ਜਾਂਦੇ ਹਨ।

**ਜੈਸੇ ਤਾਰੋ ਤਾਰੀ ਏਕ ਲੋਸਟ ਮੈ ਪ੍ਰਗਟ ਹੁਇ,**
**ਬੰਧ ਮੋਖ ਪਦਵੀ ਸੰਸਾਰਿ ਬਿਸਥਰ ਹੈ ॥**

***ਅਰਥ :***

(ਦੂਜਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਇਕੋ ਹੀ ਲੋਹੇ ਵਿਚੋਂ ਤਾਲਾ (ਜਿੰਦਰਾ) ਤਾਲੀ (ਕੁੰਜੀ) ਉਤਪੰਨ ਹੁੰਦੇ ਹਨ, (ਪਰ ਇਕੋ ਲੋਹੇ ਦੀ ਓਪਤ ਹੁੰਦੇ ਹੋਏ ਭੀ ਜਿੰਦਰਾ ਤਾਂ) ਸੰਸਾਰ ਵਿਚ ਬੰਧਨ ਦੀ ਪਦਵੀ— (ਮਹਾਨਤਾ) ਨੂੰ ਵਿਸਤਾਰਦਾ ਹੈ (ਅਤੇ ਤਾਲੀ—ਚਾਬੀ) ਮੋਖ (ਛੁਟਕਾਰੇ) ਦੀ ਪਦਵੀ (ਮਹੱਤਤਾ) ਨੂੰ ਪਸਾਰਿਆ ਕਰਦੀ ਹੈ—ਭਾਵ ਜੰਦਰਾ ਜਕੜ ਉਤਪੰਨ ਕਰਨ ਦਾ ਕਾਰਨ ਸੰਸਾਰ ਵਿਚ ਪ੍ਰਸਿੱਧ ਹੈ ਤੇ ਤਾਲੀ (ਕੁੰਜੀ) ਜਕੜਾਂ ਬੰਧਨਾਂ ਦੀ ਨਵਿਰਤੀ ਦਾ ਕਾਰਨ ਬਣਦੀ ਹੈ।

**ਤੈਸੇ ਹੀ ਅਸਾਧ ਸਾਧ ਸਨ ਅਉ ਮਜੀਠ ਗਤਿ,**
**ਗੁਰਮਤਿ ਦੁਰਮਤਿ ਟੇਵ ਸੈ ਨ ਟਰਿ ਹੈ ॥੧੬੨॥**

***ਅਰਥ :***

(ਭਾਵਾਰਥ ਦਰਸਾਉਂਦੇ ਹਨ ਕਿ) ਤਿਸੀ ਪ੍ਰਕਾਰ ਹੀ (ਸੰਸਾਰ ਵਿਚ) ਸਣ ਅਤੇ ਮਜੀਠ ਦੀ ਗਤਿ (ਚਾਲ) ਵਾਂਗ ਅਸਾਧ ਤੇ ਸਾਧ ਸਮਝੋ—ਅਰਥਾਤ ਸਣ ਸਭ ਤਰ੍ਹਾਂ ਨਾਲ ਨਰੜਾਂ ਦੀ ਕਾਰਨ ਹੈ ਤੇ ਮਜੀਠ (ਰੰਗੀਲੀ) ਸੋਭਾ ਦੀ ਅਸਥਾਨ (ਕਾਰਨ) ਜਿਸ ਪ੍ਰਕਾਰ ਮੰਨੀ ਜਾ ਰਹੀ ਹੈ, ਤਿਵੇਂ ਹੀ ਅਸਾਧ (ਦੁਸ਼ਟ ਪੁਰਖ) ਦੁਖਾਂ ਦਾ ਕਾਰਨ ਤੇ ਸਾਧ (ਸ੍ਰੇਸ਼ਟ ਪੁਰਸ਼—ਗੁਰਮੁਖ) ਸੁਖਾਂ (ਮੋਖ) ਦਾ ਕਾਰਨ ਹੁੰਦੇ ਹਨ। (ਭਾਵ ਹੈ ਕਿ ਜਿਹੋ ਜਿਹੀ ਬਾਣ ਜਿਸ ਜਿਸ ਨੂੰ ਪੈ ਰਹੀ ਹੈ) ਗੁਰਮਤ ਵਾਲਾ (ਗੁਰਮੁਖ) ਗੁਰਮਤ ਵਾਲੀ ਤੇ ਦੁਰਮਤ ਵਾਲਾ (ਮਨਮੁਖ) ਦੁਰਮਤ ਵਾਲੀ ਵਾਦੀ ਤੋਂ ਨਹੀਂ ਟਲਿਆ ਕਰਦਾ।੧੬੨।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ ਸੰਸਾਰ ਭਰ ਵਿਚ ਨਜ਼ਰ ਮਾਰ ਕੇ ਤੱਕਦੇ ਹਾਂ ਤਾਂ ਸਾਨੂੰ ਸੰਤਾਂ, ਸਾਧੂਆਂ ਦੇ ਲਿਬਾਸ ਵਿਚ ਅਣਗਿਣਤ ਹੀ ਲੋਕ ਵੇਖਣ ਵਿਚ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਸਹੀ ਸਰੂਪ ਸੰਤ, ਸਾਧੂ ਕਿਸਨੂੰ ਮੰਨਿਆ ਜਾਵੇ ? ਕਿਉਂਕਿ ਉਨ੍ਹਾਂ ਦੀ ਬੈਰੂਨੀ ਰੂਪ-ਰੇਖਾ ਤਾਂ ਵੇਖਣ ਵਿਚ ਸਮਾਨ ਹੀ ਨਜ਼ਰ ਆਉਂਦੀ ਹੈ, ਇਸ ਬਾਰੇ ਆਪ ਜੀ ਆਪਣੇ ਵੀਚਾਰ ਦਿਓ, ਜਿਨ੍ਹਾਂ ਨੂੰ ਸੁਣਕੇ ਸਾਨੂੰ ਭੀ ਸਹੀ ਸੇਧ ਮਿਲ ਸਕੇ, ਤਾਕਿ ਅਸੀਂ ਕਿਸੇ ਭਰਮ ਭੁਲੇਖੇ ਦਾ ਸ਼ਿਕਾਰ ਨ ਹੋ ਸਕੀਏ ?

**ਉ:** ਹੇ ਭਾਈਓ! ਜਦੋਂ ਅਸੀਂ ਗੁਰਬਾਣੀ ਦੁਆਰੇ ਵੀਚਾਰ ਕਰਦੇ ਹਾਂ ਤਾਂ ਸਾਨੂੰ ਇਹੋ ਜਾਣਕਾਰੀ ਮਿਲਦੀ ਹੈ ਕਿ ਸਾਧ ਦੀ ਪਛਾਣ ਸਾਨੂੰ ਉਸਦੀ ਸ਼ਕਲ ਸੂਰਤ ਤੋਂ ਨਹੀਂ ਸਗੋਂ ਉਸਦੇ ਸੁਭਾਵ ਤੋਂ ਹੀ ਹੋਇਆ ਕਰਦੀ ਹੈ, ਕਿਉਂਕਿ ਕਈ ਬਾਰ ਸਾਨੂੰ ਕਿਸੇ ਦੀ ਬਾਹਰਲੀ ਬੋਲਚਾਲ ਤੇ ਸ਼ਕਲ ਸੂਰਤ ਨੂੰ ਵੇਖ ਕੇ ਭਰਮ ਭੁਲੇਖਾ ਹੋ ਜਾਇਆ ਕਰਦਾ ਹੈ, ਜਿਵੇਂ ਕਿ ਸਾਡੇ ਸਾਹਮਣੇ ਆਟਾ, ਚੂਨਾ, ਖੰਡ, ਸਮਾਨ ਰੂਪ ਵਿਚ ਹੀ ਦਿੱਸਦੇ ਹਨ, ਪਰ ਜਿੰਨਾ ਚਿਰ ਅਸੀਂ ਇਨ੍ਹਾਂ ਦੀ ਵਰਤੋਂ ਨ ਕਰੀਏ ਉਤਨਾ ਚਿਰ ਸਾਨੂੰ ਇਨ੍ਹਾਂ ਦੇ ਸਹੀ ਸਰੂਪ ਦਾ ਗਿਆਨ ਨਹੀਂ ਹੁੰਦਾ। ਦੂਜਾ ਸਾਹਮਣੇ ਸੋਨਾ ਤੇ ਪਿੱਤਲ ਦੋਵੇਂ ਸ਼ੈਆਂ ਪਈਆਂ ਹਨ, ਪਰ ਇਨ੍ਹਾਂ ਦੀ ਪਛਾਣ ਭੀ ਕਿਸੇ ਸਰੂਪ ਦੀ ਸਿਆਣੀ ਨਜ਼ਰ ਹੀ ਦੱਸ ਸਕਦੀ ਹੈ ਕਿ ਸਹੀ ਸੋਨਾ ਕੌਣ ਹੈ, ਜਾਂ ਸਾਡੇ

ਸੁਣਨ ਵਿਚ ਕਾਂ ਤੇ ਕੋਇਲ ਦੀ ਅਵਾਜ਼ ਭੀ ਆਉਂਦੀ ਹੈ, ਪਰ ਇਨ੍ਹਾਂ ਦੀ ਰੂਪ-ਰੇਖਾ ਤਾਂ ਭਾਵੇਂ ਸਮਾਨ ਹੀ ਦਿੱਸਦੀ ਹੈ, ਪਰ ਇਨ੍ਹਾਂ ਦੋਹਾਂ ਦੀ ਅਵਾਜ਼ ਵਿਚ ਬਹੁਤ ਅੰਤਰਾ ਹੈ। ਇਸੇ ਹੀ ਤਰ੍ਹਾਂ ਸਾਧ ਤੇ ਅਸਾਧ ਬਾਹਰੋਂ ਵੇਖਿਆਂ ਇਕੋ ਜਿਹੇ ਦਿੱਸਦੇ ਹਨ, ਪਰ ਜੋ ਇਨ੍ਹਾਂ ਦੀ ਅੰਤਰ-ਆਤਮੇ ਮਾਨਸਕ ਉਚਾਣ ਤੇ ਨਿਵਾਣ ਹੈ, ਉਸੇ ਦੁਆਰੇ ਇਨ੍ਹਾਂ ਦੀ ਸਹੀ ਰੂਪ-ਰੇਖਾ ਵੇਖੀ ਜਾ ਸਕਦੀ ਹੈ। ਇਸੇ ਭਾਵ ਨੂੰ ਬਾਣੀ ਵਿਚ ਕਈ ਥਾਵਾਂ ਪਰ ਪ੍ਰਗਟਾਇਆ ਹੈ, ਜਿਵੇਂ ਕਿ:

ਬਾਹਰਿ ਭੇਖ ਅੰਤਰਿ ਮਲੁ ਮਾਇਆ॥
ਛਪਸਿ ਨਾਹਿ ਕਛੁ ਕਰੈ ਛਪਾਇਆ॥
ਬਾਹਰਿ ਗਿਆਨ ਧਿਆਨ ਇਸਨਾਨ॥
ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥
ਗਲਿ ਪਾਥਰ ਕੈਸੇ ਤਰੈ ਅਥਾਹ॥
ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥
ਨਾਨਕ ਤੇ ਜਨ ਸਹਜਿ ਸਮਾਤਿ॥੫॥

*(ਸੁਖਮਨੀ ਸਾਹਿਬ, ਪੰਨਾ ੨੬੭)*

ਬਾਹਰਿ ਭੇਖ ਕਰਹਿ ਘਨੇਰੇ॥
ਅੰਤਰਿ ਬਿਖਿਆ ਉਤਰੀ ਘੇਰੇ॥
ਅਵਰ ਉਪਦੇਸੈ ਆਪਿ ਨ ਬੂਝੈ॥
ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥

*(ਆਸਾ ਮ: ੫, ਪੰਨਾ ੩੭੨)*

ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ॥
ਏਹ ਤਿਸਨਾ ਵਡਾ ਰੋਗੁ ਲਗਾ
ਮਰਣੁ ਮਨਹੁ ਵਿਸਾਰਿਆ॥

*(ਰਾਮਕਲੀ ਮ: ੩, ਅਨੰਦੁ, ਪੰਨਾ ੯੧੯)*

ਇਸ ਤਰ੍ਹਾਂ ਦੇ ਉਦਾਹਰਣ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਮਿਲਦੇ ਹਨ, ਜਿਨ੍ਹਾਂ ਦੁਆਰੇ ਬੋਧ ਮਿਲਦਾ ਹੈ ਕਿ ਜਿਨ੍ਹਾਂ ਦੇ ਅੰਦਰ ਵਿਕਾਰਾਂ ਦੀ ਮੈਲ ਹੈ ਉਹ ਭਾਵੇਂ ਬਾਹਰੋਂ ਕਿਸੇ ਸੰਤ ਗਿਰੀ ਦਾ ਲਿਬਾਸ ਧਾਰਨ ਵਾਲੇ ਹਨ, ਪਰ ਉਨ੍ਹਾਂ ਨੇ ਇਸ ਅਮੋਲਕ ਜਨਮ ਨੂੰ ਬਿਅਰਥ ਹੀ ਗਵਾ ਲਿਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਬਰਖਾ ਸੰਜੋਗੁ ਮੁਕਤਾਹਲ ਓਰਾ ਪ੍ਰਗਾਸ,**
**ਪਰਉਪਕਾਰੀ ਅਉ ਬਿਕਾਰੀ ਕਹਾਵਈ॥**

***ਅਰਥ:***

(ਪਹਿਲੋਂ ਸ੍ਵਾਂਤੀ ਨਛੱਤਰ ਦੁਆਰੇ ਸਾਧੂ ਤੇ ਅਸਾਧੂ ਦੀ ਰੂਪ-ਰੇਖਾ ਉੱਕਰਦੇ ਹਨ)। (ਜਿਵੇਂ ਸ੍ਵਾਂਤੀ ਨਛੱਤਰ ਵਿਚ ਹੋਣ ਵਾਲੀ) ਬਰਖਾ ਦੇ ਸੰਜੋਗ (ਸੰਬੰਧ) ਤੋਂ ਹੀ ਮੋਤੀ ਤੇ 'ਓਰਾ'—ਗੜੇ ਦਾ ਪ੍ਰਕਾਸ਼ (ਪ੍ਰਗਟਣਾ) ਹੋਇਆ ਕਰਦਾ ਹੈ—(ਸੂਰਤ ਲਗਪਗ ਦੋਹਾਂ ਦੀ ਇਕੋ ਜਿਹੀ ਹੀ ਹੁੰਦੀ ਹੈ) ਪਰ ਮੋਤੀ ਨੂੰ ਉਪਕਾਰੀ (ਸੁਖਦਾਈ) ਆਖਿਆ ਜਾਂਦਾ ਹੈ ਅਤੇ ਗੜਾ ਵਿਕਾਰੀ (ਵਿਗਾੜ ਕਰਨਹਾਰਾ—ਦੁਖਦਾਈ) ਕਹਾਉਂਦਾ ਹੈ।

**ਓਰਾ ਬਰਖਤ ਜੈਸੇ ਧਾਨ-ਪਾਨ ਕੋ ਬਿਨਾਸ,**
**ਮੁਕਤਾ ਅਨੂਪ ਰੂਪ ਸਭਾ ਸੋਭਾ ਪਾਵਈ॥**

***ਅਰਥ:***

(ਗੜੇ ਤੇ ਮੋਤੀ ਦਾ ਅੰਤਰਾ ਦਰਸਾਉਂਦੇ ਹਨ ਕਿ ਜਿਵੇਂ) ਜਦੋਂ ਭੀ ਗੜਾ ਵਰ੍ਹਦਾ ਹੈ ਤਾਂ ਧਾਨ (ਅੰਨ-ਅਨਾਜ ਦਿਆਂ ਖੇਤਾਂ) ਤੇ ਪਾਨ (ਪਨਵਾੜੀਆਂ—ਪਾਨ ਦੀਆਂ ਬੇਲਾਂ) ਦਾ 'ਬਿਨਾਸ' (ਬਰਬਾਦੀ) ਕਰ ਦੇਂਦਾ ਹੈ ਤੇ ਮੋਤੀ ਉਪਮਾ ਤੋਂ ਰਹਿਤ (ਅਦੁੱਤੀ) ਰੂਪ ਦੇ ਕਾਰਨ ਸਭਾ ਵਿਚ ਸੋਭਾ ਨੂੰ ਪ੍ਰਾਪਤ ਹੋਇਆ ਕਰਦਾ ਹੈ।

**ਓਰਾ ਤਉ ਬਿਕਾਰ ਧਾਰਿ ਦੇਖਤ ਬਿਲਾਇ ਜਾਇ,**
**ਪਰਉਪਕਾਰੀ ਮੁਕਤਾ ਜਿਉ ਠਹਿਰਾਵਈ॥**

***ਅਰਥ:***

(ਹੋਰ ਸੁਣੋ, ਜਿਵੇਂ) ਗੜਾ ਤਾਂ ਵਿਗਾੜ ਵਾਲੇ ਸੁਭਾਵ ਨੂੰ ਧਾਰਨ ਕਰਕੇ ਵੇਖਦਿਆਂ ਵੇਖਦਿਆਂ ਹੀ ਗਲ ਜਾਂਦਾ ਹੈ (ਨਸ਼ਟ ਹੋ ਜਾਇਆ ਕਰਦਾ ਹੈ) ਪਰ ਪਰਉਪਕਾਰੀ ਹੋਣ ਕਰਕੇ ਮੋਤੀ ਜਿਉਂ ਕਾ ਤਿਉਂ ਠਹਿਰਿਆ ਰਹਿੰਦਾ ਹੈ।

**ਤੈਸੇ ਹੀ ਅਸਾਧ ਸਾਧ ਜਗਤ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਦੁਰੈ ਨ ਦੁਰਾਵਈ॥੧੬੩॥**

***ਅਰਥ:***

ਤਿਸੀ ਪ੍ਰਕਾਰ ਹੀ ਜਗਤ ਅੰਦਰ ਅਸਾਧ (ਭੈੜਿਆਂ) ਤੇ ਸਾਧ (ਭਲਿਆਂ ਲੋਕਾਂ ਦੇ) ਸੁਭਾਵ ਦੀ ਗਤਿ (ਚਾਲ) ਦਸ਼ਾ ਹੁੰਦੀ ਹੈ, ਅਰਥਾਤ ਭੈੜੇ ਜਿਥੇ ਪੈ ਜਾਣ ਬਰਬਾਦੀ ਵਰਤਾ ਮਾਰਦੇ ਹਨ ਤੇ ਭਲਿਆਂ ਪੁਰਸ਼ਾਂ ਦਾ ਸਮਾਗਮ ਜਿਥੇ ਭੀ

ਆਣ ਬਣੇ ਆਬਾਦੀ ਅਰੁ ਸੁਖ ਦਾ ਕਾਰਨ ਹੋਇਆ ਕਰਦਾ ਹੈ (ਅਸਲ ਗੱਲ ਇਹੋ ਹੈ ਕਿ ਵਾਹ ਪਿਆਂ) ਭਲਿਆਂ ਦੀ ਗੁਰਮਤ ਤੇ ਬੁਰਿਆਂ ਦੀ ਦੁਰਮਤ ਦੁਰਾਈ (ਛਪਾਈ) ਹੋਈ ਕਦਾਚਿਤ ਛਿਪੀ ਨਹੀਂ ਰਹਿ ਸਕਿਆ ਕਰਦੀ।੧੬੩।

***ਭਾਵਾਰਥ :*** ਗੁਰਮੁਖ ਸਾਧੂ ਪਰਉਪਕਾਰੀ ਲੋਕਾਂ ਤੋਂ ਸਦਾ ਹੀ ਸਭਨਾਂ ਦਾ ਭਲਾ ਹੁੰਦਾ ਹੈ ਅਤੇ ਬੁਰੇ ਅਸਾਧੂ ਲੋਕ ਸਦਾ ਹੀ ਹਰ ਬੰਦੇ ਦੀ ਬੁਰਾਈ ਚਿਤਵਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਸਾਨੂੰ ਹਮੇਸ਼ਾਂ ਵੱਖੋ ਵੱਖ ਪੱਖਾਂ ਦੀ ਜਾਣਕਾਰੀ ਕਰਾਉਂਦੇ ਆ ਰਹੇ ਹੋ, ਪਰ ਗੁਰਮਤੀਏ ਤੇ ਦੁਰਮਤੀਏ ਲੋਕਾਂ ਬਾਰੇ ਬੋਧ ਦਿਓ ਕਿ ਇਨ੍ਹਾਂ ਵਿਚ ਆਪ ਜੀ ਕਿਤਨਾ ਕੁ ਅੰਤਰ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਜਦੋਂ ਅਸੀਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਵੀਚਾਰੀਏ ਤਾਂ ਸੋਝੀ ਮਿਲਦੀ ਹੈ ਕਿ ਦੁਰਮਤੀਆ ਉਸ ਨੂੰ ਆਖਿਆ ਜਾਂਦਾ ਹੈ ਜੋ ਕਿ ਖੋਟੀ ਮੱਤ ਦਾ ਧਾਰਨੀ ਹੈ ਅਤੇ ਗੁਰਮਤੀਆ ਉਹ ਮਨੁੱਖ ਹੈ ਜਿਸਨੇ ਆਪਣੇ ਮਨ ਦੀ ਖੋਟੀ ਮੱਤ ਨੂੰ ਤਿਆਗ ਕੇ, ਕੇਵਲ ਗੁਰੂ ਦੀ ਦਿੱਤੀ ਹੋਈ ਗੁਰਮਤ ਅਨੁਸਾਰ ਆਪਣੇ ਜੀਵਨ ਨੂੰ ਢਾਲਿਆ ਹੈ।

**ਪ੍ਰ:** ਕਿਉਂ ਜੀ ! ਇਨ੍ਹਾਂ ਦੋਵੇਂ ਮਾਰਗੀਆਂ ਨੂੰ ਆਖ਼ਰ ਫਲ ਕੀ ਮਿਲਦਾ ਹੈ, ਇਨ੍ਹਾਂ ਬਾਰੇ ਭੀ ਕੁਝ ਬੋਧ ਦਿਓ ਤਾਕਿ ਸਾਨੂੰ ਭੀ ਆਪਣੇ ਜੀਵਨ ਮਾਰਗ ਵਿਚ ਲਾਭ ਪ੍ਰਾਪਤ ਹੋ ਸਕੇ ?

**ਉ:** ਹੇ ਭਾਈਓ ! ਇਸ ਪੱਖ ਬਾਰੇ ਜੋ ਮੈਨੂੰ ਗੁਰਬਾਣੀ ਤੋਂ ਪ੍ਰੇਰਨਾ ਮਿਲੀ ਹੈ, ਉਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਲਜਾ-ਕੁਲ ਅੰਕਸੁ ਅਉ ਗੁਰ-ਜਨ ਸੀਲ ਡੀਲ,**
**ਕੁਲਾ-ਬਧੂ ਬ੍ਰਿਤਿ ਕੈ ਪਤਿਬ੍ਰਤ ਕਹਾਵਈ ॥**

ਸੰਗ ਕੁਸੰਗ ਦੀ ਫਲ ਪ੍ਰਾਪਤੀ ਨੂੰ ਲੌਕਿਕ ਵਰਤਾਰੇ ਦੇ ਦ੍ਰਿਸ਼ਟਾਂਤ ਰਾਹੀਂ ਦਰਸਾ ਰਹੇ ਹਨ।

***ਅਰਥ :***

(ਜਿਵੇਂ ਅਸੀਂ ਵੇਖਦੇ ਹਾਂ) ਕਿ ਆਪਣੇ ਕੁਲਾ-ਧਰਮ ਦੀ ਲਾਜ ਅਤੇ ਵਡੇਰਿਆਂ (ਸੱਸ, ਸਹੁਰੇ, ਜੇਠ, ਜਿਠਾਣੀ ਆਦਿ) ਦੇ ਵੱਡਤ ਪਾਲਣ ਦੇ ਸੰਕੇਤ ਨਿਭਾਹੁਣ ਦਾ ਧਰਮ ਰੂਪ ਕੁੰਡਾ (ਸਿਰ ਉਪਰ) ਰੱਖਣਾ, (ਇਸ ਤਰ੍ਹਾਂ ਦੇ) ਸੀਲ (ਸ੍ਰੇਸ਼ਟ ਸੁਭਾਵ) ਦੀ ਡੋਲ (ਵਿਉਂਤ) ਦੇ (ਬ੍ਰਤ ਨਿਯਮ ਨੂੰ ਧਾਰਨ) ਕਰਕੇ ਕੁਲਾ-ਬਧੂ (ਸ੍ਰੇਸ਼ਟ ਕੁਲ ਦੀ ਨੂੰਹ) ਪਤਿਬ੍ਰਤ ਪਤੀ ਪੁਰਖ (ਪ੍ਰਗਯਾਵਾਨ) ਅਖਾਉਂਦੀ ਹੈ।

**ਦੁਸਟ ਸਭਾ ਸੰਜੋਗ, ਅਧਮ ਅਸਾਧ ਸੰਗ,**
**ਬਹੁ ਬਿਭਿਚਾਰ ਧਾਰਿ, ਗਨਿਕਾ ਬੁਲਾਵਈ ॥**

***ਅਰਥ :***

(ਜਦੋਂ ਅਸੀਂ ਦੂਜੇ ਪਾਸੇ ਤੱਕਦੇ ਹਾਂ ਤਾਂ) ਕੁਸੰਗਤ ਦੇ ਕਾਰਨ, ਦੁਸ਼ਟਾਂ ਦੀ ਸਭਾ ਸੰਜੋਗਨ ਹੋ ਕੇ, ਪਾਂਬਰ ਬਣ ਉਹ ਬਹੂ (ਨੂੰਹ) ਦੁਹਾਗਣ ਭਾਵ (ਪਤੀ ਤੋਂ ਸਿਵਾਏ ਪਰ ਪੁਰਖ ਰਾਵਣ ਦੇ ਸੁਭਾਵ) ਨੂੰ ਧਾਰ ਕੇ (ਆਪਣੇ ਆਪ ਨੂੰ) ਵੇਸਵਾ (ਕੁਮਾਤ੍ਰ ਹੋਈ ਵੇਸ ਪਲਟਣ ਹਾਰੀ) ਪੁਕਾਰੀ ਜਾਇਆ ਕਰਦੀ ਹੈ।

**ਕੁਲਾ-ਬਧੂ ਸੁਤ ਕੋ ਬਖਾਨੀਅਤ ਗੋਤ੍ਰਾਚਾਰ,**
**ਗਨਿਕਾ ਸੁਅਨ ਪਿਤਾ ਨਾਮ ਕੋ ਬਤਾਵਈ ॥**

***ਅਰਥ :***

(ਇਥੇ ਹੀ ਬੱਸ ਨਹੀਂ) ਭਲੀ ਕੁਲਾ-ਬਧੂ (ਵਹੁਟੀ) ਦੇ ਪੁੱਤਰਾਂ ਦਾ ਤਾਂ ਗੋਤ੍ਰਾਚਾਰ (ਬੰਸ ਪ੍ਰਣਾਲੀ—ਕੁਲ ਦੀ ਪਰੰਪਰਾ ਤੋਂ ਪਧਤੀ) ਉਚਾਰੀ ਜਾਂਦੀ ਹੈ। ਪਰ ਵੇਸਵਾ ਦੇ ਪੁੱਤਰ ਦੇ ਪਿਤਾ ਦਾ ਨਾਮ ਕੌਣ ਦੱਸ ਸਕਦਾ ਹੈ ? ਭਾਵ ਉਸਦੇ ਤਾਂ ਬੰਸ ਪ੍ਰਣਾਲੀ (ਸ਼ਜਰਾ ਨਸਬ) ਕਿਤੇ ਰਹੀ, ਪਿਉ ਦਾ ਨਾਮ ਭੀ ਲੈਣ ਵਿਚ ਨਹੀਂ ਆ ਸਕਦਾ—ਅਰਥਾਤ ਜਿਹੜਾ ਬੰਦਾ ਗੁਰਮੁਖੀ ਮਾਰਗ ਵਿਚ ਪੈਰ ਧਰ ਕੇ ਗੁਰੂ ਪਰੰਪਰਾ ਤੋਂ ਗੁਰਸਿੱਖਾਂ ਸੰਤਾਂ ਦਾ ਮਾਨ ਆਦਰ ਰੱਖਦਾ ਹੋਇਆ ਇਕ ਮਾਤ੍ਰ ਗੁਰ ਇਸ਼ਟ ਉਪਰ ਦ੍ਰਿੜ੍ਹ ਰਹਿੰਦਾ ਹੈ, ਗੁਰ ਪ੍ਰਣਾਲੀ ਵਿਚ ਉਸਦੀ ਸੱਥ ਕਾਇਮ ਰਹਿੰਦੀ ਹੈ ਤੇ ਜੋ ਹੋਰ ਹੋਰ ਮਤ ਮਤਾਂਤ੍ਰਾਂ ਵਾਲਿਆਂ ਦੇ ਮਿੱਤ੍ਰ ਨੇ ਜੋ ਉਨ੍ਹਾਂ ਪਿਛੇ ਮਰਦਾ ਰਹੇਗਾ, ਉਹ ਬਿਭਚਾਰੀ ਪੁਰਖ ਲੋਕ ਪ੍ਰਲੋਕ ਵਿਚ ਖੁਆਰੀ ਦਾ ਅਧਿਕਾਰੀ ਹੀ ਹੋਵੇਗਾ ਤੇ ਸਤਿਗੁਰੂ ਉਸ ਦੀ ਸਾਖ ਨਹੀਂ ਭਰਨਗੇ।

**ਦੁਰਮਤਿ ਲਾਗਿ ਜੈਸੇ ਕਾਗ ਬਨ ਬਨ ਫਿਰੈ,**
**ਗੁਰਮਤਿ ਹੰਸ ਏਕ ਟੇਕ ਜਸੁ ਪਾਵਈ ॥੧੬੪॥**

***ਅਰਥ :***

(ਉਪਰਲੇ ਭਾਵ ਨੂੰ ਸਪਸ਼ਟ ਕਰਦੇ ਹਨ ਕਿ) ਖੋਟੀ ਮੱਤ ਵਿਚ ਲੱਗਾ ਪੁਰਸ਼ ਕਾਂ ਵਾਂਗੂੰ ਬਨ ਬਨ ਵਿਚ ਭਟਕਦਾ ਫਿਰਦਾ ਹੈ ਅਤੇ ਗੁਰਮਤ ਵਿਚ ਲੱਗਾ ਪੁਰਸ਼ ਹੰਸ ਵਾਂਗੂੰ ਇਕੋ ਹੀ ਓਟ ਰੱਖ ਕੇ (ਜਗਤ ਵਿਚ) ਜਸ ਪਾਉਂਦਾ ਹੈ।੧੬੪।

***ਭਾਵਾਰਥ :*** ਇਸਤ੍ਰੀ ਜਾਤੀ ਇਕੋ ਹੈ, ਇਨ੍ਹਾਂ ਸਭਨਾਂ ਇਸਤ੍ਰੀਆਂ ਦਾ ਧਰਮ ਕਰਮ ਇੱਕੋ ਹੈ। ਜਿਨ੍ਹਾਂ ਨੇ ਆਪਣੇ ਧਰਮ ਕਰਮ ਦੀ ਮਰਯਾਦਾ ਨੂੰ ਪਾਲਿਆ ਹੈ, ਉਹ ਪਤੀਬ੍ਰਤਾ ਹੋ ਕੇ ਲੋਕ ਪ੍ਰਲੋਕ ਵਿਚ ਜਸ ਪਾਉਂਦੀਆਂ ਹਨ, ਉਨ੍ਹਾਂ ਦੇ ਪੁੱਤਰਾਂ ਦੀ ਬੰਸ ਪ੍ਰਣਾਲੀ ਬੜੀ ਆਨ ਸ਼ਾਨ ਨਾਲ ਗਾਈ ਜਾਂ ਪੜ੍ਹੀ ਜਾਂਦੀ ਹੈ, ਪਰ ਜਿਸਨੇ ਧਰਮ ਕਰਮ ਤੋਂ ਆਜ਼ਾਦੀ ਧਾਰ ਲਈ ਹੈ, ਘਰ ਦੇ ਜਠੇਰੇ ਦੀ ਜਿਸਨੂੰ ਕਾਣ ਚੁੱਕ ਗਈ ਹੈ, ਉਹ ਨਿਡਰ ਹੋ ਗਈ, ਜਗਤ ਨੇ ਉਸਦਾ ਨਾਮ ਕੰਜਰੀ ਰੱਖ ਦਿੱਤਾ ਹੈ। ਉਸਦਾ ਪੁੱਤਰ ਜੰਮਦਾ ਹੈ, ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਜੋ ਇਸ ਕੰਜਰੀ ਦੇ ਲੜਕੇ ਦੇ ਪਿਤਾ ਦਾ ਕੀ ਨਾਮ ਹੈ ? ਬੱਸ ! ਇਹੋ ਦਸ਼ਾ ਗੁਰਮੁਖਾਂ ਤੇ ਮਨਮੁਖਾਂ ਦੀ ਹੈ। ਗੁਰਮੁਖ ਪਤਿਬ੍ਰਤਾ ਵਾਂਗੂੰ ਲੋਕ ਪ੍ਰਲੋਕ ਵਿਚ ਜਸ ਖੱਟਦੇ ਹਨ, ਪਰ ਖੋਟੀ ਮੱਤ ਵਾਲੇ ਮਨਮੁਖ ਹੋਰ ਹੋਰ ਥਾਂ 'ਤੇ ਹੀ ਆਪਣਾ ਮੂੰਹ ਕਾਲਾ ਕਰਾਉਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਮਨੁੱਖਾ-ਜਨਮ ਤਾਂ ਸਾਰਿਆਂ ਨੂੰ ਸਮਾਨ ਹੀ ਮਿਲਦਾ ਹੈ, ਪਰ ਕੀ ਇਹ ਭੀ ਦੱਸੋਗੇ ਕਿ ਸੰਗ ਤੇ ਕੁਸੰਗ ਵਿਚੋਂ ਮਨੁੱਖ ਨੂੰ ਕੌਣ ਕੌਣ ਊਚ ਨੀਚ ਪਦਵੀਆਂ ਪ੍ਰਾਪਤ ਹੁੰਦੀਆਂ ਹਨ ?

**ਉ:** ਹੇ ਭਾਈਓ ! ਇਸ ਪੱਖ ਨੂੰ ਭੀ ਜਦੋਂ ਅਸੀਂ ਬਾਣੀ ਦੁਆਰੇ ਤੱਕਾਂਗੇ ਤਾਂ ਸੂਝ-ਬੂਝ ਮਿਲਦੀ ਹੈ ਕਿ ਇਹ ਮਨੁੱਖ-ਜਾਮਾ ਸਾਰੀਆਂ ਹੀ ਜੂਨਾਂ ਵਿਚੋਂ ਉੱਤਮ ਮੰਨਿਆ ਗਿਆ ਹੈ, ਜਿਵੇਂ ਕਿ ਬਾਣੀ ਵਿਚ ਫ਼ੁਰਮਾਨ ਆਇਆ ਹੈ :

ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥

*(ਆਸਾ ਮ : ੫, ਪੰਨਾ ੩੭੪)*

ਗੁਰ ਸੇਵਾ ਤੇ ਭਗਤਿ ਕਮਾਈ॥
ਤਬ ਇਹ ਮਾਨਸ ਦੇਹੀ ਪਾਈ॥
ਇਸ ਦੇਹੀ ਕਉ ਸਿਮਰਹਿ ਦੇਵ॥
ਸੋ ਦੇਹੀ ਭਜੁ ਹਰਿ ਕੀ ਸੇਵ॥੧॥

*(ਭੈਰਉ ਕਬੀਰ ਜੀ, ਪੰਨਾ ੧੧੫੯)*

ਇਸ ਮਨੁੱਖਾ-ਜਾਮੇ ਦੀ ਮਹਾਨਤਾ ਹੋਰ ਭੀ ਬਾਣੀ ਵਿਚ ਕਈ ਥਾਵਾਂ 'ਤੇ ਆਈ ਹੈ, ਜਿਸ ਵਿਚ ਪ੍ਰੇਰਨਾ ਦਿੱਤੀ ਗਈ ਹੈ ਕਿ ਇਹ ਮਨੁੱਖਾ ਸਰੀਰ ਸੰਸਾਰ ਵਿਚ ਕੇਵਲ ਸੰਗਤ ਦੁਆਰਾ ਬੰਦਗੀ ਕਰਨ ਲਈ ਮਿਲਿਆ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਮਾਨਸ ਜਨਮ ਧਾਰਿ, ਸੰਗਤਿ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਬਿਬਿਧਿ ਬਿਧਾਨੀ ਹੈ॥**

***ਅਰਥ :***

(ਮਨੁੱਖ-ਜਾਮੇ ਦੀ ਵਿਸ਼ੇਸ਼ਤਾ ਸ਼ੁਭ ਸੰਗਤ ਦੁਆਰੇ ਹੀ ਮੰਨੀ ਗਈ ਹੈ)। ਮਨੁੱਖਾ-ਜਨਮ ਨੂੰ ਧਾਰਨਹਾਰੇ (ਆਦਮੀ) ਦੇ ਸੁਭਾਵ ਦੀ ਗਤੀ (ਦਸ਼ਾ ਜਾਂ ਪ੍ਰਵਿਰਤੀ) ਸੰਗਤਿ (ਭਲੀ ਬੁਰੀ ਮਿਲਤ) ਅਨੁਸਾਰ ਹੋਇਆ ਕਰਦੀ ਹੈ। ਗੁਰਮਤ ਨੂੰ ਧਾਰਨ ਕਰਨ ਕਰਕੇ ਤਥਾ ਦੁਰਮਤ ਕਾਰਨ (ਉਹ ਦਸ਼ਾ) ਅਨੇਕ ਪ੍ਰਕਾਰ ਦੇ ਢੰਗਾਂ ਦੀ ਹੁੰਦੀ ਹੈ। ਅਰਥਾਤ ਨਿਆਰੇ ਨਿਆਰੇ ਨਾਮਾਂ ਦੁਆਰੇ ਆਖੀ ਜਾਂਦੀ ਹੈ।

**ਸਾਧ ਸੰਗਿ ਪਦਵੀ ਭਗਤਿ ਅਉ ਬਿਬੇਕੀ ਜਨ,**
**ਜੀਵਨ ਮੁਕਤਿ ਸਾਧੂ ਬ੍ਰਹਮ ਗਿਆਨੀ ਹੈ॥**

***ਅਰਥ :***

ਜਿਹੜੀ ਪਦਵੀ ਇਸਨੂੰ ਸਾਧੂ ਸੰਗਤ ਵਿਚ ਪ੍ਰਾਪਤ ਹੁੰਦੀ ਹੈ (ਉਸਦੇ ਇਹ ਨਾਮ ਆਖੇ ਜਾਂਦੇ ਹਨ): ਭਗਤ, ਬਿਬੇਕੀ, ਜਨ (ਸੇਵਕ) ਜੀਵਨ-ਮੁਕਤ, ਸਾਧੂ ਅਤੇ ਬ੍ਰਹਮ ਗਿਆਨੀ।

**ਅਧਮ ਅਸਾਧ ਸੰਗ ਚੋਰ ਜਾਰ ਅਉ ਜੂਆਰੀ,**
**ਠਗ ਬਟਵਾਰਾ ਮਤਵਾਰਾ ਅਭਿਮਾਨੀ ਹੈ॥**

***ਅਰਥ :***

(ਅਤੇ ਕੁਸੰਗੀਆਂ ਨੂੰ) ਭਾਵ ਅਸਾਧ ਸੰਗ—ਭੈੜੀ ਸੰਗਤ ਵਿਚ ਬੈਠਣ ਵਾਲਿਆਂ ਨੂੰ ਭੈੜਿਆਂ ਨਾਂਵਾਂ ਨਾਲ ਪੁਕਾਰਿਆ ਜਾਂਦਾ ਹੈ, (ਜਿਵੇਂ ਕਿ) ਅਧਮ— ਨੀਚ (ਪਾਂਬਰ), ਚੋਰ, ਯਾਰ, ਜੁਆਰੀਆ, ਠੱਗ, ਵਾਟ ਮਾਰਨ ਵਾਲਾ (ਧਾੜਵੀ, ਮਤਵਾਲਾ, ਸ਼ੁਦਾਈ—ਮੂਰਖ) ਅਉ (ਅਤੇ) ਅਭਿਮਾਨੀ (ਹੰਕਾਰੀ)।

**ਅਪੁਨੇ ਅਪੁਨੇ ਰੰਗ ਸੰਗ ਸੁਖੁ ਮਾਨੈ ਬਿਸੁ,**
**ਗੁਰਮਤਿ ਗਤਿ**
**ਗੁਰਮੁਖਿ ਪਹਿਚਾਨੀ ਹੈ॥੧੬੫॥**

***ਅਰਥ :***

(ਭਾਵ ਹੈ ਕਿ ਸਾਰੇ) ਵਿਸ਼ਵ (ਸੰਸਾਰ) ਵਿਚ ਅਥਵਾ ਭਲਾ ਔ ਬੁਰਾ ਨਾਮਨਾ ਪ੍ਰਾਪਤ ਕਰਕੇ ਸਾਰਾ ਸੰਸਾਰ ਹੀ ਇਉਂ ਆਪਣੇ ਆਪਣੇ ਰੰਗ (ਮੌਜ) ਦੇ ਸੰਗ ਵਿਚ ਸੁਖ (ਅਨੰਦ) ਨੂੰ ਮਾਣ ਰਿਹਾ ਹੈ। ਪਰ ਗੁਰਮਤ ਦੇ (ਧਾਰਨ

ਕੀਤਿਆਂ ਜੋ) ਗਤਿ (ਉੱਤਮ ਦਸ਼ਾ) ਵਾ ਗਿਆਨ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ ਉਹ ਸੰਸਾਰ ਤੋਂ ਨਿਆਰਾ ਹੀ ਹੈ, ਉਸਨੂੰ ਕੇਵਲ ਗੁਰਮੁਖ ਹੀ ਸਿਆਣਦੇ (ਅਨਭਉ ਕਰ ਸਕਦੇ) ਹਨ।੧੬੫।

**ਪ੍ਰ:** ਭਾਈ ਸਾਹਿਬ ਜੀਉ ! ਆਮ ਹੀ ਸੰਸਾਰ ਵਿਚ ਵੇਖਦੇ ਹਾਂ ਕਿ ਅਨੇਕਾਂ ਫ਼ਿਰਕਿਆਂ ਵਿਚ ਕਲਿਆਣ ਲਈ ਭਿੰਨ ਭਿੰਨ ਦੇਵਤਿਆਂ ਦੀ ਪੂਜਨਾ ਤੇ ਅਨੇਕਾਂ ਤਰ੍ਹਾਂ ਦੇ ਸਾਧਨ ਸਾਧੇ ਜਾਂਦੇ ਹਨ, ਪਰ ਆਪ ਜੀ ਕਲਿਆਣ ਕਰਤਾ ਸ੍ਰੇਸ਼ਟ ਸਾਧਨ ਕੇਵਲ ਸਾਧ ਸੰਗਤ ਨੂੰ ਹੀ ਦਰਸਾ ਰਹੇ ਹੋ। ਕਿਉਂ ਜੀ! ਦੇਵਤਿਆਂ ਦੇ ਪੁਜਾਰੀਆਂ ਨੂੰ ਮੁਕਤੀ ਨਹੀਂ ਪ੍ਰਾਪਤ ਹੋ ਸਕੇਗੀ, ਇਸ ਬਾਰੇ ਗੁਰਮਤ ਅਨੁਸਾਰ ਤੁਸੀਂ ਕਿਵੇਂ ਨਿਸਚਾ ਰੱਖਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜੇ ਅਸੀਂ ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਇਸ ਬਾਰੇ ਬਾਣੀ ਦੁਆਰਾ ਕਈ ਥਾਵਾਂ 'ਤੇ ਖੁਲਾਸਾ ਕਰਦੇ ਹਨ ਕਿ ਜੋ ਪਰਮੇਸ਼ਰ ਨੂੰ ਤਿਆਗ ਕੇ ਉਸਦੀ ਕ੍ਰਿਤ ਦੇਵੀ ਦੇਵਤਿਆਂ ਦੀ ਅਰਾਧਨਾ ਕਰਦੇ ਹਨ, ਉਨ੍ਹਾਂ ਦੀ ਕਲਿਆਣ ਨਹੀਂ ਹੋ ਸਕਦੀ। ਉਹ ਤਾਂ ਸਦਾ ਇਸ ਸੰਸਾਰ ਸਾਗਰ ਵਿਚ ਹੀ ਡੁੱਬੇ ਰਹਿਣਗੇ, ਇਸ ਬਾਰੇ ਬਾਣੀ ਵਿਚ ਫ਼ੁਰਮਾਨ ਆਇਆ ਹੈ, ਜਿਵੇਂ ਕਿ :

ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥

*(ਗੋਂਡ, ਪੰਨਾ ੮੭੪)*

ਭਾਵ ਹੈ, ਜੇ ਕੋਈ ਕਿਸੇ ਦੇਵਤੇ ਦਾ ਪੁਜਾਰੀ ਉਸਦੀ ਸਹੀ ਪੂਜਾ ਕਰਦਾ ਹੈ ਤਾਂ ਉਹ ਉਸਦਾ ਸਰੂਪ ਹੋ ਜਾਂਦਾ ਹੈ, ਪਰ ਜੇ ਉਸਦੀ ਪੂਜਾ ਅਧੂਰੀ ਰਹਿ ਜਾਏ ਤਾਂ ਉਹ ਉਸ ਦੇਵਤੇ ਦਾ ਬਾਹਨ ਬਣਦਾ ਹੈ, ਉਹ ਦੇਵਤਾ ਸਦਾ ਹੀ ਉਸ ਪਰ ਅਸਵਾਰੀ ਕਰਦਾ ਹੈ। ਅਰਥਾਤ, ਉਹ ਭੂਤ ਤੇ ਖੋਤਾ, ਬੈਲ ਆਦਿਕ ਜੂਨਾਂ ਵਿਚ ਭਟਕਦਾ ਰਹਿੰਦਾ ਹੈ ਅਤੇ ਜੇ ਕੋਈ ਪੁਜਾਰੀ ਮਹਾਂ ਮਾਈ ਦੀ ਪੂਜਾ ਕਰਦਾ ਹੈ ਉਹ ਪੁਜਾਰੀ ਨਰ ਦਾ ਰੂਪ ਤਿਆਗ ਕੇ ਬਾਰ ਬਾਰ ਨਾਰੀ ਦੇ ਰੂਪ ਵਿਚ ਆਉਂਦਾ ਜਾਂਦਾ ਰਹਿੰਦਾ ਹੈ। ਇਸ ਲਈ ਸਾਨੂੰ ਗੁਰਮਤ ਕੇਵਲ ਇਕ ਪਰੀਪੂਰਨ ਪਰਮੇਸ਼ਰ ਦੀ ਅਰਾਧਨਾ ਕਰਨ ਦੀ ਪ੍ਰੇਰਨਾ ਹੀ ਕਰਦੀ ਹੈ। ਇਸੇ ਭਾਵ ਨੂੰ ਪ੍ਰਗਟਾਉਣ ਵਾਲੇ ਸਾਨੂੰ ਹੋਰ ਭੀ ਬਹੁਤ ਸਾਰੇ ਮਹਾਂਵਾਕ ਪੜ੍ਹਨ ਵਿਚ ਆਉਂਦੇ ਹਨ। ਸੋ, ਮੈਂ ਭੀ ਉਨ੍ਹਾਂ ਗੁਰਬਾਣੀ ਦੇ ਵਾਕਾਂ ਤੋਂ ਪ੍ਰੇਰਨਾ ਲੈ ਕੇ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਸ ਵਿਚ ਇਹੋ ਭਾਵ ਨੂੰ ਪ੍ਰਗਟਾਇਆ ਹੈ ਕਿ ਮਨੁੱਖ ਨੂੰ ਸਾਧ ਸੰਗਤ ਦੁਆਰੇ ਹੀ ਸਤਿ ਸਰੂਪ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ ਕਿ :

**ਜੈਸੇ ਤਉ ਅਸਟ ਧਾਤੁ ਡਾਰੀਅਤ ਨਾਉ ਬਿਖੈ,**
**ਪਾਰਿ ਪਰੈ ਤਾਹਿ, ਤਊ ਵਾਰ ਪਾਰ ਸੋਈ ਹੈ ॥**

*ਅਰਥ :*

**ਪ੍ਰ:** ਕਿਉਂ ਜੀ ! ਤੁਸੀਂ ਦੇਵਤਿਆਂ ਦੀ ਪੂਜਾ ਜਾਂ ਜਪ ਤਪ ਕਰਦੇ ਰਹਿਣ ਵਾਲਿਆਂ ਵਿਚ ਕੀ ਘਾਟ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** (ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ) ਜਿਸ ਪ੍ਰਕਾਰ ਅੱਠਾਂ ਧਾਤਾਂ (ਦੇ ਲੱਦ) ਤਉ (ਤਾਈਂ) ਨੌਕਾ ਵਿਚ ਡਾਰੀਅਤ (ਪਾਈਅਤ)—ਲੱਦ ਦੇਵੀਏ, ਤਾਂ ਪਾਰ (ਜ਼ਰੂਰ ਹੀ) ਪੈ ਜਾਂਦੀਆਂ ਹਨ, "ਤਾਹਿ"—(ਤਿਸ ਬੇੜੀ ਨਾਲ) ਭਾਵ—ਤਰ ਜਾਂਦੀਆਂ ਹਨ, ਪਰ ਉਹ ਭਾਵੇਂ ਉਰਾਰ ਚਾਹੇ ਪਾਰ, ਰਹਿੰਦੀਆਂ ਤਾਂ ਆਖ਼ਰ ਉਸੇ ਰੂਪ ਵਿਚ ਹਨ :

ਇਸੇ ਤਰ੍ਹਾਂ ਜੇਕਰ ਵਰਣ-ਆਸ਼ਰਮ ਧਾਰੀ ਜਪ ਤਪ ਆਦਿਕਾਂ ਦੀ ਬੇੜੀ ਉਪਰ ਅਸਵਾਰ ਹੋ ਜਾਣ, ਤਾਂ ਪ੍ਰਲੋਕ ਵਿਚ ਬ੍ਰਹਮ ਲੋਕ ਆਦਿ ਦੇ ਭੋਗਾਂ ਨੂੰ ਤਾਂ ਪ੍ਰਾਪਤ ਜ਼ਰੂਰ ਹੋ ਜਾਂਦੇ ਹਨ, (ਪਰ ਮੁਕਤ ਨਹੀਂ ਹੋ ਸਕਦੇ)।

**ਸੋਈ ਧਾਤੁ ਅਗਨਿ ਮੈ ਹੋਤ ਹੈ ਅਗਨਿ ਰੂਪ,**
**ਤਊ ਜੋਈ ਸੋਈ ਪੈ ਸੁ ਘਾਟ ਠਾਟ ਹੋਈ ਹੈ ॥**

*ਅਰਥ :*

(ਹੋਰ ਸੁਣੋ, ਜਿਵੇਂ) ਉਨ੍ਹਾਂ ਹੀ ਅਸ਼ਟਧਾਤਾਂ ਦੇ ਸਮੁਦਾਇ ਨੂੰ ਜੇਕਰ ਅੱਗ ਵਿਚ ਪਾ ਕੇ ਗਾਲੀਏ ਤਾਂ ਅੱਗ ਦਾ ਸਰੂਪ

(ਅੰਗਿਆਰ ਵਾਂਗੂੰ ਭਖ ਕੇ ਲਾਲ) ਹੋ ਜਾਂਦੀਆਂ ਹਨ, "ਪੈ" ਪ੍ਰੰਤੂ "ਸੁ ਘਾਟ ਠਾਟ ਹੋਈ"—ਸ੍ਰੇਸ਼ਟ ਘਾੜਤ ਵਾਲੇ ਠਾਠ ਰੂਪ ਗਹਿਣੇ ਵਾ ਬਰਤਨ ਆਦਿ ਸਰੂਪ ਧਾਰ ਲੈਣ 'ਤੇ ਭੀ "ਜੋਈ ਹੈ ਸੋਈ"—ਜੋ ਕੁਝ (ਜੈਸੇ ਰੂਪ ਦੀਆਂ) ਉਹ ਹੋਣ, ਵੈਸੀਆਂ ਹੀ ਰਹਿੰਦੀਆਂ ਹਨ। ਅਰਥਾਤ ਤਪ ਆਦਿ ਦੀ ਕੁਠਾਲੀ ਵਿਚ ਆਪਣੇ ਆਪ ਨੂੰ ਤਾਅ ਕੇ ਸਭ ਵਰਣ-ਆਸ਼੍ਰਮੀ ਤੇਜ ਪ੍ਰਤਾਪ ਵਾਲੇ ਤਥਾ ਰਿਧੀਆਂ ਸਿਧੀਆਂ ਆਦਿ ਵਾਲੇ ਤਾਂ ਬਣ ਜਾਂਦੇ ਹਨ, ਪਰ ਉਹ ਮੋਖ ਨਹੀਂ ਪ੍ਰਾਪਤ ਕਰ ਸਕਦੇ।

**ਸੋਈ ਧਾਤੁ ਪਾਰਸ ਪਰਸਿ ਪੁਨਿ ਕੰਚਨ ਹੁਇ,**
**ਮੋਲ ਕੈ ਅਮੋਲਾਨੂਪ ਰੂਪ ਅਵਲੋਈ ਹੈ॥**

***ਅਰਥ :***

ਪਰ ਹਾਂ! ਉਹੀ ਧਾਤ (ਅਠ ਧਾਤਾਂ) ਪੁਨਿ (ਬਹੁੜੋ) ਪਾਰਸ ਨੂੰ ਪਰਸਿ (ਛੋਹਣ ਕਰਕੇ) ਸੂਰਨ ਬਣ ਜਾਂਦਾ ਹੈ ਤੇ ਮੁੱਲ ਕਰਕੇ ਭੀ ਅਮੁੱਲਾ (ਬਹੁਤ ਕੀਮਤ ਦਾਰ) ਅਨੂਪ ਰੂਪ ਦਿਖਾਉਣ ਲੱਗ ਪੈਂਦਾ ਹੈ, ਅਰਥਾਤ ਸੰਤ-ਜਨਾ ਦੇ ਸਤਿਸੰਗ ਵਿਚ ਆਣ ਕੇ ਪੁਰਖ ਆਤਮ-ਗਿਆਨ ਸੰਪੰਨ ਸ੍ਵੈ+ਵਰਣ ਰੂਪ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ।

**ਪਰਮ ਪਾਰਸ ਗੁਰ ਪਰਸਿ ਪਾਰਸ ਹੋਤ,**
**ਸੰਗਤਿ ਹੁਇ ਸਾਧ ਸੰਗ**
**ਸਤਸੰਗ ਪੋਈ ਹੈ॥੧੬੬॥**

***ਅਰਥ :***

ਪ੍ਰੰਤੂ ਪਰਮ ਪਾਰਸ (ਪਾਰਸਾਂ ਦੇ ਪਾਰਸ—ਸੰਤਾਂ ਨੂੰ ਸੰਤ ਬਣਾਉਣ ਹਾਰੇ) ਪਰਮ ਸੰਤ ਸਰੂਪ ਸਤਿਗੁਰਾਂ ਨੂੰ ਪਰਸਿ (ਭੇਟ) ਕੇ ਗੁਰੂ ਮਹਾਰਾਜ ਜੀ ਦੀ ਸਾਧ ਸੰਗਤ ਦੀ ਸੰਗਤ ਹੋ ਕੇ ਮਨੁੱਖ ਆਪ ਹੀ ਪਾਰਸ (ਸੰਤ ਸਰੂਪ ਗੁਰਮੁਖ) ਬਣ 'ਸਤਿ—ਸੱਤਯ ਸਰੂਪ' (ਪਾਰਬ੍ਰਹਮ) ਦੇ ਸੰਗ—ਜੋੜ (ਮੇਲ)—ਅਭੇਦਤਾ ਵਿਚ 'ਪੋਈ ਹੈ'— ਪਰੋਇਆ ਜਾਂਦਾ ਹੈ। ਅਰਥਾਤ ਓਤ ਪੋਤ ਪਾਰਬ੍ਰਹਮ ਸਤਿਗੁਰੂ ਵਿਚ ਰਮ ਜਾਂਦਾ ਹੈ।੧੬੬।

**ਪ੍ਰ:** ਭਾਈ ਸਾਹਿਬ ਜੀਉ! ਦੱਸੋ ਕਿ ਗੁਰੂ ਕੀ ਸਾਧ ਸੰਗਤ ਵਿਚ ਆਪ ਜੀ ਵਿਸ਼ੇਸ਼ਤਾ ਭਰਿਆ ਸ੍ਰੇਸ਼ਟ ਗੁਣ ਕਿਹੜਾ ਤੱਕਦੇ ਹੋ, ਇਸ ਸੰਬੰਧੀ ਸਾਨੂੰ ਗੁਰਮਤ ਅਨੁਸਾਰ ਜਾਣਕਾਰੀ ਦਿਓ, ਤਾਕਿ ਅਸੀਂ ਭੀ ਆਪਣੇ ਜੀਵਨ-ਸਫ਼ਰ ਵਿਚ ਲਾਭ ਉਠਾ ਸਕੀਏ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਸੋਝੀ ਮਿਲੀ ਹੈ ਕਿ ਸਾਧ ਸੰਗਤ ਦੁਆਰੇ ਜੋ ਅੰਤ ਦੇ ਸਮੇਂ ਭੀ ਪ੍ਰਭੂ ਦਾ ਚਿੰਤਨ ਕਰਦਾ ਹੈ, ਉਹ ਭੀ ਪ੍ਰਭੂ ਦੇ ਚਰਨਾਂ ਵਿਚ ਜਾ ਨਿਵਾਸ ਕਰਦਾ ਹੈ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ :

ਅੰਤ ਕਾਲਿ ਜਮੁ ਜੋਹਿ ਨ ਸਾਕੈ
ਹਰਿ ਬੋਲਹੁ ਰਾਮੁ ਪਿਆਰਾ ਹੇ॥੫॥

*(ਮਾਰੂ ਮ : ੧, ਪੰਨਾ ੧੦੩੦)*

ਮੂੜੇ ਕਾਹੇ ਬਿਸਾਰਿਓ ਤੈ ਰਾਮ ਨਾਮ॥
ਅੰਤ ਕਾਲਿ ਤੇਰੈ ਆਵੈ ਕਾਮ॥੧॥ ਰਹਾਉ॥

*(ਬਸੰਤੁ ਮ : ੧, ਪੰਨਾ ੧੧੮੯)*

ਅੰਤਿ ਕਾਲਿ ਨਾਰਾਇਣੁ ਸਿਮਰੈ
ਐਸੀ ਚਿੰਤਾ ਮਹਿ ਜੇ ਮਰੈ॥
ਬਦਤਿ ਤਿਲੋਚਨੁ ਤੇ ਨਰ ਮੁਕਤਾ
ਪੀਤੰਬਰੁ ਵਾ ਕੇ ਰਿਦੈ ਬਸੈ॥੫॥੨॥

*(ਗੂਜਰੀ, ਪੰਨਾ ੫੨੬)*

ਇਸ ਪ੍ਰਕਾਰ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹੋ ਸੋਝੀ ਮਿਲਦੀ ਹੈ ਕਿ ਮਨੁੱਖ ਦੇ ਅੰਤ ਸਮੇਂ ਜਿਥੇ ਕੋਈ ਭੀ ਸਹਾਇਕ ਨਹੀਂ ਹੁੰਦਾ, ਉਥੇ ਕੇਵਲ ਇਕ ਪ੍ਰਭੂ ਦਾ ਹੀ ਸਿਮਰਨ ਹੈ ਜੋ ਜੀਵ ਦਾ ਸਾਥ ਦੇਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਉਪ੍ਰੋਕਤ ਭਾਵ ਨੂੰ ਹੀ ਪ੍ਰਗਟਾਇਆ ਹੈ, ਜਿਵੇਂ ਕਿ :

**ਜੈਸੇ ਘਰ ਲਾਗੈ ਆਗਿ,**
**ਭਾਗਿ ਨਿਕਸਤ ਖਾਨ,**
**ਪ੍ਰੀਤਮ ਪਰੋਸੀ ਧਾਇ ਜਰਤ ਬੁਝਾਵਈ॥**

***ਅਰਥ :***

(ਪਹਿਲੇ ਅੱਗ ਦਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਘਰ ਨੂੰ ਅੱਗ ਲਗਿਆਂ ਖਾਨ (ਘਰ ਦਾ ਮਾਲਕ) ਭੱਜ ਨਿਕਲਦਾ ਹੈ, ਤਾਂ ਪ੍ਰੀਤਮ (ਪਿਆਰੇ) ਪੜੋਸੀ (ਆਂਢੀ-ਗੁਆਂਢੀ) ਦੌੜ ਦੌੜ ਕੇ (ਵਾਹੋ ਦਾਹੀ) ਬਲਦੀ ਹੋਈ (ਅੱਗ) ਨੂੰ ਬੁਝਾ ਦੇਂਦੇ ਹਨ।

**ਗੋਧਨ ਹਰਤ ਜੈਸੇ ਕਰਤ ਉਪਕਾਰ ਗੋਪ,**
**ਗਾਉ ਮੈ ਗੁਹਾਰ ਲਾਗਿ ਤੁਰਤ ਛਡਾਵਈ॥**

***ਅਰਥ :***

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਗੋਧਨ (ਗੋ ਸਮੂੰਹ—ਗਊਆਂ ਦਾ ਸਮੁਦਾਯ) ਵੱਗ ਕੋਈ ਹਰ

ਲਿਜਾਵੇ (ਹੱਕ ਲਿਜਾਵੇ) ਤਾਂ ਪਿੰਡ ਅੰਦਰ ਗੁਹਾਰ (ਵਾਹਰ—ਮਦਦ ਲਈ ਹੁੱਲੜ—ਦੁਹਾਈ) ਮੱਚ ਪਿਆ ਕਰਦੀ ਹੈ (ਜਿਸ ਕਰਕੇ) ਗੋਪ (ਗੁਜਰਾਂ) ਉਪਰ ਉਪਕਾਰ ਕਰਨ ਖ਼ਾਤ੍ਰ (ਸਭੇ ਹੀ) ਪਿੱਛੇ ਲੱਗ ਟੁਰਦੇ ਹਨ ਤੇ ਛੁਡਾ ਲੈਂਦੇ ਹਨ।

**ਬੂਡਤ ਅਥਾਹ ਜੈਸੇ ਪ੍ਰਬਲ ਪ੍ਰਵਾਹ ਬਿਖੈ,**
**ਪੇਖਤ ਪੈਰਊਆ ਵਾਰ ਪਾਰ ਲੈ ਲਗਾਵਈ॥**

***ਅਰਥ :***

(ਤੀਜਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਅਸਗਾਹ ਡੂੰਘੇ ਜਲ ਦੇ ਪ੍ਰਬਲ (ਵੇਗ ਵਾਲੇ) ਪ੍ਰਵਾਹ (ਹੜ੍ਹ) ਵਿਚ ਡੁਬਦਿਆਂ ਹੋਇਆਂ ਨੂੰ, ਪੈਰਊਆ (ਤਾਰੂ ਦੇਖ ਕੇ) ਵਾਰ (ਉਰਾਰਲੇ ਪਾਸਿਓਂ) ਪਾਰ ਲੈ (ਫੜ) ਲਗਾਉਂਦਾ ਹੈ।

**ਤੈਸੇ ਅੰਤਕਾਲ ਜਮ-ਜਾਲ ਕਾਲ ਬਿਆਲ ਗ੍ਰਸੇ,**
**ਗੁਰਸਿਖ ਸਾਧ ਸੰਗ ਸੰਕਟ ਮਿਟਾਵਈ ॥੧੬੭॥**

***ਅਰਥ :***

ਤਿਸੀ ਪ੍ਰਕਾਰ ਜਮ ਦੀ ਜਾਲੀ (ਫਾਹੀ) ਵਿਚ ਫਸਿਆਂ ਹੋਇਆਂ, ਕਾਲ ਰੂਪ ਬਿਆਲ (ਸਰਪ) ਦੇ ਗ੍ਰਸਿਆਂ (ਡੰਗਿਆਂ ਵਾ ਮੋਹ ਮਮਤਾ ਦੀ ਗੁੰਝਲਟ ਵਿਚ ਨਰੜਿਆਂ) ਜੀਵਾਂ ਨੂੰ ਅੰਤਕਾਲ (ਓੜਕ ਸਿਰ-) ਮਰਣ ਲਗਿਆਂ ਭੀ (ਜੇ ਉਹ ਗੁਰੂ ਕਿਆਂ ਅਗੇ ਵਾਹਰ ਪਾਣ— ਗੁਰੂ ਕਿਆਂ ਦੀ ਚਰਨ ਸ਼ਰਨ ਜਗਿਆਸਾ ਧਾਰ ਆਵੇ) ਤਾਂ ਤਦ ਭੀ ਗੁਰੂ ਕਿਆਂ ਸਿੱਖਾਂ ਦੀ ਸਾਧ ਸੰਗਤ (ਅਵੱਸ਼ਯ) ਉਨ੍ਹਾਂ ਦੇ ਸੰਕਟ (ਔਕੜ—ਜਮਰਾਜ ਦੇ ਕਸ਼ਟ ਨੂੰ) ਮਿਟਾ ਦਿਆ ਕਰਦੀ ਹੈ।੧੬੭।

***ਭਾਵਾਰਥ :*** ਗੁਰਸਿੱਖ ਸਾਧ ਸੰਗਤ ਉਨ੍ਹਾਂ ਨੂੰ ਜਮਾਂ ਦੇ ਜਾਲ ਵਿਚੋਂ ਜਾਂ ਮੌਤ ਰੂਪ ਸੱਪ ਦੇ ਮੂੰਹ ਵਿਚੋਂ ਛੁਡਾ ਕੇ ਸਰੂਪ ਵਿਚ ਜਾ ਸਥਿਰ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਸਿੱਖਾਂ ਦਾ ਆਪ ਜੀ ਪਿੱਛੇ ਜ਼ਿਕਰ ਕਰਦੇ ਆ ਰਹੇ ਹੋ, ਕੀ ਇਹ ਭੀ ਦੱਸਣ ਦੀ ਕ੍ਰਿਪਾ ਕਰੋਗੇ ਕਿ ਉਨ੍ਹਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਕਿਸ ਪ੍ਰਕਾਰ ਦੀ ਹੋ ਜਾਇਆ ਕਰਦੀ ਹੈ, ਕਿਉਂਕਿ ਸਰੀਰ ਤਾਂ ਸਾਰਿਆਂ ਦੇ ਸਮਾਨ ਹੀ ਵੇਖਣ ਵਿਚ ਆਉਂਦੇ ਹਨ, ਉਨ੍ਹਾਂ ਗੁਰਮੁਖਾਂ ਨੂੰ ਕਿਵੇਂ ਪਛਾਣਿਆ ਜਾ ਸਕਦਾ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਗੁਰਸਿੱਖਾਂ ਦੀ ਗੁਰਬਾਣੀ ਦੁਆਰੇ ਮਾਨਸਕ ਅਵਸਥਾ ਵੱਲ ਨਜ਼ਰ ਮਾਰਦਾ ਹਾਂ ਤਾਂ ਉਨ੍ਹਾਂ ਦੇ ਮਨ ਦੀ ਰਹੁ-ਰੀਤ ਗੁਰੂ ਦੇ ਦਰਸਾਏ ਮਾਰਗ ਪਰ ਹੀ ਹਮੇਸ਼ਾਂ ਚਲਦੀ ਹੈ, ਕਿਉਂਕਿ ਉਨ੍ਹਾਂ ਨੇ ਹਮੇਸ਼ਾਂ ਹੀ ਗੁਰਬਾਣੀ ਤੋਂ ਪ੍ਰੇਰਨਾ ਲਈ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ:

ਗੁਰਸਿਖ ਮੀਤ ਚਲਹੁ ਗੁਰ ਚਾਲੀ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ॥ *(ਧਨਾਸਰੀ ਮ: ੪, ਪੰਨਾ ੬੬੭)*

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥
*(ਮ: ੪, ਪੰਨਾ ੩੦੫)*

ਇਸ ਤਰ੍ਹਾਂ ਹੋਰ ਭੀ ਬਾਣੀ ਵਿਚ ਗੁਰਸਿੱਖਾਂ ਲਈ ਰਹੁ-ਰੀਤ ਦਰਸਾਈ ਹੈ, ਜਿਨ੍ਹਾਂ ਤੋਂ ਗੁਰਸਿੱਖਾਂ ਨੇ ਪ੍ਰੇਰਨਾ ਲੈ ਕੇ ਗੁਰਸਿੱਖੀ ਦੇ ਮਾਰਗ ਨੂੰ ਅਪਨਾਇਆ ਹੈ।

ਇਸੇ ਹੀ ਤਰ੍ਹਾਂ ਉਨ੍ਹਾਂ ਨੇ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਦੈਵੀ-ਗੁਣਾਂ ਨੂੰ ਧਾਰਨ ਕੀਤਾ ਹੋਇਆ ਹੈ, ਜਿਨ੍ਹਾਂ ਸ਼ੁਭ ਗੁਣਾਂ ਦਾ ਸਦਕਾ ਉਨ੍ਹਾਂ ਦੀ ਸੁਰਤ ਬੁਲੰਦੀਆਂ ਪਰ ਜਾ ਟਿਕੀ ਹੈ, ਜਿਥੋਂ ਉਨ੍ਹਾਂ ਨੂੰ ਸੰਸਾਰ ਦੇ ਕਾਮਾਦਿਕ ਵਿਕਾਰ ਡੁਲਾ ਨਹੀਂ ਸਕਦੇ, ਉਹ ਸਦਾ ਹੀ ਵਾਸ਼ਨਾ-ਰਹਿਤ ਹੋ ਸੁੰਨ ਸਮਾਧੀ ਵਿਚ ਸਥਿਰ ਰਹਿੰਦੇ ਹਨ, ਜਿਨ੍ਹਾਂ ਦੀ ਅਡੋਲ ਅਵਸਥਾ ਨੂੰ ਤੱਕ ਕੇ ਮੈਂ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਨਿਹ-ਕਾਮ, ਨਿਹ-ਕ੍ਰੋਧ, ਨਿਰਲੋਭ, ਨਿਰਮੋਹ,**
**ਨਿਹਮੇਵ, ਨਿਹਟੇਵ, ਨਿਰਦੋਖ ਵਾਸੀ ਹੈ॥**

**ਅਰਥ :**

(ਮੈਂ ਤਾਂ ਜਦੋਂ ਉਨ੍ਹਾਂ ਦੇ ਪਵਿੱਤ੍ਰ ਜੀਵਨ ਵੱਲ ਨਜ਼ਰ ਮਾਰਦਾ ਹਾਂ ਤਾਂ ਇਉਂ ਹੀ ਤੱਕਦਾ ਹਾਂ ਕਿ) ਉਨ੍ਹਾਂ ਦੇ ਚਿੱਤ ਵਿਚ ਕਾਮਨਾ ਨਹੀਂ ਹੁੰਦੀਆਂ, ਕ੍ਰੋਧ ਰੂਪ ਬਿਰਤੀਆਂ ਭੀ ਨਹੀਂ ਫੁਰਦੀਆਂ (ਅਤੇ ਉਹ) ਲੋਭ-ਰਹਿਤ ਹੁੰਦੇ ਹਨ (ਅਤੇ ਇਸੇ ਤਰ੍ਹਾਂ ਹੀ) ਮੋਹ ਤੋਂ ਰਹਿਤ ਤਥਾ ਨਿ+ਅਹੰ+ਮੇਵ—ਅਹੰਭਾਵ (ਹਉਮੈ) ਤੋਂ ਰਹਿਤ ਹੁੰਦੇ ਹਨ, ਨਿਹਟੇਵ (ਬਾਯਸਨਾ—ਭੈੜੀਆਂ ਵਾਦੀਆਂ) ਤੋਂ ਭੀ ਉਹ ਰਹਿਤ ਹੁੰਦੇ ਹਨ, ਅਰੁ ਨਿਰਦੋਖ (ਦੋਖਾਂ ਔਗੁਣਾਂ ਤੋਂ ਰਹਿਤ) ਹੁੰਦੇ ਹਨ। ਅਥਵਾ ਕਾਮ ਆਦਿਕ ਪੰਜਾਂ ਦੂਤਾਂ ਤਥਾ ਵਿਖਯ ਬਾਸਨਾ ਰੂਪ ਬਾਸਨਾਂ ਤੋਂ ਰਹਿਤ ਨਿਰਦੋਖ ਮਾਇਆ ਅਵਿਦਿਆ ਆਦਿ (ਦੋਖਾਂ ਤੋਂ ਰਹਿਤ) ਸ੍ਵਛ ਪਦ ਦੇ ਵਾਸੀ ਹੁੰਦੇ ਹਨ।

**ਨਿਰਲੇਪ, ਨਿਰਬਾਨ, ਨਿਰਮਲ, ਨਿਰਵੈਰ,**
**ਨਿਰ-ਬਿਘਨਾਇ, ਨਿਰਾਲੰਬ ਅਬਿਨਾਸੀ ਹੈ ॥**

**ਅਰਥ :**

ਉਨ੍ਹਾਂ ਨੂੰ ਕੋਈ ਲੇਪ ਲੱਗ ਨਹੀਂ ਸਕਦਾ (ਉਨ੍ਹਾਂ ਉਪਰ ਕਿਸੇ ਦਾ ਪ੍ਰਭਾਵ ਨਹੀਂ ਪਿਆ ਕਰਦਾ) ਨਿਰਬਾਨ (ਬਾਨ=ਵਾਦੀ ਤੋਂ ਰਹਿਤ)=ਬਿਧੀ ਨਿਖੇਧ ਦੇ ਬੰਧਨਾਂ ਤੋਂ ਮੁਕਤ, ਪਾਪ ਵਾਸ਼ਨਾ-ਰੂਪ ਮੈਲ ਤੋਂ ਰਹਿਤ, ਵੈਰ ਤੋਂ ਛੁੱਟੇ ਹੋਏ ਹੁੰਦੇ ਹਨ ਤੇ ਉਨ੍ਹਾਂ ਨੂੰ ਕੋਈ ਵਿਘਨ ਭੀ ਨਹੀਂ ਵਾਪਰਿਆ ਕਰਦਾ, ਅਰੁ ਅਲੰਬ (ਆਸਰੇ=ਸਹਾਰੇ) ਦੀ ਲੋੜ ਭੀ ਉਨ੍ਹਾਂ ਨੂੰ ਕੋਈ ਨਹੀਂ ਭਾਸਿਆ ਕਰਦੀ ਅਤੇ ਉਹ ਅਬਿਨਾਸ਼ੀ ਭਾਵ ਵਿਖੇ (ਅਡੋਲ ਸੁਭਾਵ ਵਿਚ) ਟਿਕੇ ਰਹਿੰਦੇ ਹਨ (ਉਨ੍ਹਾਂ ਦਾ ਨਿਸਚਾ ਨਹੀਂ ਡੋਲਿਆ ਕਰਦਾ)।

**ਨਿਰਾਹਾਰ, ਨਿਰਾਧਾਰ, ਨਿਰੰਕਾਰ, ਨਿਰਬਿਕਾਰ,**
**ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ ॥**

**ਅਰਥ :**

ਉਨ੍ਹਾਂ ਦਾ ਜੀਵਨ ਆਹਾਰ (ਭੋਜਨ ਆਦਿ ਦੇ) ਅਧੀਨ ਨਹੀਂ ਹੁੰਦਾ, (ਐਸਾ ਹੀ) ਆਧਾਰ (ਤੋਸੇ—ਲੋਕ ਪ੍ਰਲੋਕ ਦੇ) ਸਹਾਰੇ ਦੀ (ਫ਼ਿਕਰ ਤੋਂ ਭੀ ਉਹ ਛੁੱਟੇ ਹੋਏ ਹੁੰਦੇ ਹਨ ਤੇ 'ਨਿਰੰਕਾਰ' ਅਮੁਕੇ ਸੁਭਾਵ ਵਾਲੇ ਉਹ ਹਨ ਐਸ ਪਦ ਦੀ ਗੰਮਤਾ ਤੋਂ ਪਾਰ—ਪਰੇ ਹੁੰਦੇ ਹਨ, ਭਾਵ ਇਹ ਉਨ੍ਹਾਂ ਦਾ ਥੌਹ ਥਿੱਤਾ ਨਹੀਂ ਪਾਇਆ ਜਾ ਸਕਦਾ, ਅਰੁ ਬਿਕਾਰ (ਵਿਗਾੜ) ਤੋਂ ਭੀ ਰਹਿਤ ਹੁੰਦੇ ਹਨ, ਭਾਵ ਇਕ ਰਸ ਰਹਿੰਦੇ ਹਨ ਤੇ ਨਿਹਚਲ (ਚਲਾਏਮਾਨ ਹੋਣੋਂ ਬਚੇ ਹੋਏ ਹਨ) ਅਡੋਲ, ਤਥਾ ਭ੍ਰਾਂਤੀ (ਭਰਮਣਾ) ਤੋਂ ਰਹਿਤ ਅਰੁ ਭੈ ਤੋਂ ਬਿਨਾਂ ਤਥਾ ਆਸਾਂ ਉਮੀਦਾਂ ਤੋਂ ਰਹਿਤ ਹੁੰਦੇ ਹਨ।

**ਨਿਹਕਰਮ, ਨਿਹਭਰਮ,**
**ਨਿਹ-ਸਰਮ, ਨਿਹ-ਸੁਆਦ,**
**ਨਿਰ-ਬਿਵਾਦ ਨਿਰੰਜਨ**
**ਸੁੰਨਿ-ਮੈ ਸੰਨਿਆਸੀ ਹੈ ॥੧੯੮॥**

**ਅਰਥ :**

(ਫਿਰ ਉਹ) ਕਰਮ ਕਰਤਬਜਤਾ ਤੋਂ ਰਹਿਤ, ਭਰਮ (ਦੇਹ ਅਧਜਾਸ ਰੂਪ ਵਾ ਭੇਦ-ਭਾਵ ਤੋਂ) ਰਹਿਤ, ਸਰਮ (ਤਰੱਦਦ—ਪੁਰਖ ਪ੍ਰਯਤਨ) ਦਾ ਥਕਨ ਹੁੱਟਨ ਦੀ ਬਾਧਾ ਤੋਂ ਛੁਟੇ ਹੋਏ ਤਥਾ ਸੁਆਦਾਂ (ਚਾਟਾਂ) ਤੋਂ ਮੁਕਤ (ਬਚੇ ਹੋਏ) ਬਿਵਾਦ (ਝਗੜਿਆਂ ਰਗੜਿਆਂ) ਤੋਂ ਦੂਰ, ਅੰਜਨ (ਮਾਇਆ ਅਵਿਦਿਆ ਦੇ) ਕਲੰਕੋਂ ਰਹਿਤ, ਸੁੰਨਿ-ਮੈ (ਨਿਰਵਿਕਲਪ) ਅਫੁਰ ਸਰੂਪ (ਆਸ ਅੰਦੇਸਿਆਂ ਤੋਂ ਪਾਕ) ਅਰ ਸੰਨਿਆਸੀ (ਸਰਬ ਤਿਆਗੀ) ਸਭੋ ਕੁਝ ਗੁਰੂ ਅਰਪਨ ਕਰਕੇ ਉਹ ਮੋਹ ਮਮਤਾ ਤੋਂ ਸਰਬ ਪ੍ਰਕਾਰ ਹੀ ਰਹਿਤ ਹੁੰਦੇ ਹਨ।੧੯੮।

***ਭਾਵਾਰਥ :*** ਗੁਰਸਿੱਖ ਗੁਰਸਿੱਖੀ ਦੇ ਮਾਰਗ ਪਰ ਚਲਦਾ ਹੋਇਆ ਕਰਮਾਂ ਧਰਮਾਂ ਤੋਂ ਰਹਿਤ ਹੋ ਅਤੇ ਸੰਸਾਰ ਦੇ ਝਗੜਿਆਂ ਤੋਂ ਰਹਿਤ ਹੋ, ਮਾਇਆ ਦੀ ਕਾਲਖ ਤੋਂ ਸਦਾ ਹੀ ਬਚਿਆ ਹੋਇਆ ਪੂਰਨ ਸੰਨਿਆਸੀ ਹੋਇਆ ਕਰਦਾ ਹੈ।

ਪ੍ਰ: ਭਾਈ ਸਾਹਿਬ ਜੀਉ ! ਉਪ੍ਰੋਕਤ ਦਰਸਾਏ ਗੁਰਸਿੱਖਾਂ ਦੀ ਸਾਧ ਸੰਗਤ ਵਿਚ ਤਾਂ ਬਹੁਤ ਲੋਕ ਜੁੜ ਬੈਠਦੇ ਹਨ, ਪਰ ਵੇਖਣ ਵਿਚ ਇਹੋ ਆਉਂਦਾ ਹੈ ਕਿ ਸਾਰਿਆਂ ਦੇ ਅੰਤਰ-ਆਤਮੇ ਪ੍ਰੇਮ ਦਾ ਅੰਕੁਰ ਨਹੀਂ ਉਪਜਦਾ, ਕੀ ਦੱਸੋਗੇ ਕਿ ਹਿਰਦੇ ਅੰਦਰ ਪ੍ਰੇਮ, ਪਿਆਰ ਅਤੇ ਵਿਸ਼ਵਾਸ ਕਿਵੇਂ ਪ੍ਰਗਟ ਹੋ ਸਕਦਾ ਹੈ ?

ਉ: ਹੇ ਭਾਈਓ ! ਇਸ ਪ੍ਰੇਮ ਦੇ ਪੱਖ ਨੂੰ ਜਦੋਂ ਗੁਰਬਾਣੀ ਦੁਆਰੇ ਵੀਚਾਰਦੇ ਹਾਂ ਤਾਂ ਇਉਂ ਹੀ ਸੋਝੀ ਮਿਲਦੀ ਹੈ, ਕਿ ਉਸ ਪ੍ਰਭੂ ਦੇ ਪ੍ਰੇਮ ਨੂੰ ਹਿਰਦੇ ਵਿਚ ਪ੍ਰਗਟ ਕਰਨ ਲਈ ਅੰਦਰੋਂ ਆਪਾ-ਭਾਵ ਮਿਟਾਉਣਾ ਪੈਂਦਾ ਹੈ, ਇਸੇ ਭਾਵ ਨੂੰ ਬਾਣੀ ਵਿਚ ਇਉਂ ਦਰਸਾਇਆ ਹੈ ਕਿ :

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥

*(ਚਉਬੋਲੇ ਮ : ੫, ਪੰਨਾ ੧੩੬੩)*

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਗੁਰਸਿੱਖਾਂ ਦੀ ਸੰਗਤ ਵਿਚੋਂ ਉਨ੍ਹਾਂ ਨੂੰ ਹੀ ਪ੍ਰੇਮ ਦੀ ਦਾਤ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਦੁਆਰੇ ਅੰਦਰੋਂ ਆਪਾ-ਭਾਵ ਮਿਟਾ ਕੇ ਰੱਬੀ-ਮਾਰਗ ਪਰ ਸਫ਼ਰ ਕੀਤਾ ਹੈ। ਸੋ, ਮੈਂ ਭੀ ਉਨ੍ਹਾਂ ਪ੍ਰੇਮੀਆਂ ਦੇ ਪ੍ਰੇਮ-ਪਿਆਰ ਦੇ ਮਾਰਗ ਵੱਲ ਟੁਰਦਿਆਂ ਤੱਕ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ :

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ,**
**ਪਰਮਦਭੁਤ ਪ੍ਰੇਮ ਪੂਰਨ ਪ੍ਰਗਾਸੇ ਹੈ ॥**

***ਅਰਥ :***

(ਅੰਤਰ-ਆਤਮੇ ਪ੍ਰੇਮ ਪ੍ਰਗਟ ਹੋਣ ਦਾ ਸਾਧਨ ਦਰਸਾਉਂਦੇ ਹਨ ਕਿ) ਸਾਧ ਸੰਗਤ ਵਿਚ (ਜਿਹੜਾ ਕੋਈ ਗੁਰਮੁਖੀ ਭਾਵ ਨੂੰ ਧਾਰਨ ਕਰਨੇ ਵਾਲਾ) ਗੁਰਮੁਖ, ਸ਼ਬਦ ਵਿਚ ਸੁਰਤ ਦੀ ਲਿਵ ਲਗਾਵੇ। (ਉਸਦੇ ਅੰਦਰ) ਪਰਮ ਅਦਭੁਤ (ਅਤਿਅੰਤ) ਅਨੋਖਾ-ਸੰਸਾਰੀ ਪ੍ਰੀਤੀਆਂ ਨੂੰ ਮਾਤ ਕਰ ਦੇਣ ਵਾਲਾ (ਨਿਆਰੀ ਤਰ੍ਹਾਂ ਦਾ ਹੀ) ਪੂਰਨ ਪ੍ਰੇਮ (ਜਿਸ ਵਿਚ ਕੋਈ ਘਾਟਾ ਹੀ ਵਾਪਰ ਨਾ ਸਕੇ ਉਹ) ਪ੍ਰਗਟ ਹੋ ਆਇਆ ਕਰਦਾ ਹੈ।

**ਪ੍ਰੇਮ-ਰੰਗ ਮੈ ਅਨੇਕ ਰੰਗ, ਜਿਉ ਤਰੰਗ ਗੰਗ,**
**ਪ੍ਰੇਮ-ਰਸ ਮੈ ਅਨੇਕ ਰਸ ਹੁਇ ਬਿਲਾਸੇ ਹੈ ॥**

***ਅਰਥ :***

ਪ੍ਰ: ਉਸ ਪ੍ਰੇਮ ਦੀ ਰੂਪ-ਰੇਖਾ ਕਿਹੋ ਜਿਹੀ ਹੈ ?

ਉ: ਉਸ ਪ੍ਰੇਮ-ਰੰਗ ਵਿਚ ਅਨੇਕਾਂ ਰੰਗਾਂ ਦੇ (ਨਾਨਾ ਪ੍ਰਕਾਰ ਦੇ) ਸੇਵਾ, ਪੂਜਨ, ਬੰਦਨ, ਸਤਿਕਾਰ ਆਦਿ ਤਰੰਗਾਂ (ਲਹਿਰਾਂ) ਮੌਜਾਂ, ਐਉਂ ਉਠਿਆ ਕਰਦੀਆਂ ਹਨ, ਜਿਵੇਂ ਕਿ ਗੰਗਾ ਦੀ ਧਾਰਾ ਵਿਚ ਅਨੇਕਾਂ ਪ੍ਰਕਾਰ ਦੀਆਂ ਕਲੋਲ-ਵੀਚੀਆਂ, ਤਰੰਗਾਂ, ਭੰਵਰ ਚੱਕ੍ਰ ਆਦਿ ਘੁਮਾਨੀਆਂ (ਮੌਜਾਂ) ਪ੍ਰਗਟਿਆ ਕਰਦੀਆਂ ਹਨ।

(ਐਸੇ ਤਰ੍ਹਾਂ ਹੀ ਇਸ) ਪ੍ਰੇਮ ਦੇ ਰਸ ਅੰਦਰ ਅਨੇਕਾਂ ਰਸਾਂ ਦਾ ਬਿਲਾਸ (ਪ੍ਰਗਾਸ ਵਾ ਵਿਸਤਾਰਾ) ਹੋਇਆ ਕਰਦਾ ਹੈ—ਭਾਵ ਪ੍ਰੇਮ-ਰਸ ਅੰਦਰ ਨਾ ਕੇਵਲ ਵੰਨੋਂ ਵੰਨੀ ਭਾਂਤ ਦੇ ਰਸ (ਸ੍ਵਾਦ) ਹੀ ਪ੍ਰਾਪਤ ਹੋਇਆ ਕਰਦੇ ਹਨ, ਸਗੋਂ ਉਦਾਸ ਕਾਰੀ, ਬਿਗਾਸ ਕਾਰੀ, ਕਰਣਾ-ਰਸ ਆਦਿ ਰਸਾਂ ਦਾ ਭੀ ਨਿਆਰੀ ਨਿਆਰੀ ਭਾਂਤ ਦਾ ਰਸ (ਮੇਲ-ਸੰਜੋਗ) ਪ੍ਰਾਪਤ ਹੋਇਆ ਕਰਦਾ ਹੈ।

**ਪ੍ਰੇਮ-ਗੰਧ ਸੰਧਿ ਮੈ ਸੁਗੰਧ ਸਨਬੰਧ ਕੋਟਿ,**
**ਪ੍ਰੇਮ ਸ੍ਰੁਤਿ ਅਨਿਕ ਅਨਾਹਦ ਉਲਾਸੇ ਹੈ ॥**

***ਅਰਥ :***

ਇਸ ਪ੍ਰੇਮ ਦੀ ਗੰਧ ਸੁਗੰਧੀ—ਮਹਿਕ (ਲਪਟ) ਦੀ ਸੰਧਿ (ਜੋੜ-ਮੇਲ) ਵਿਚ ਕ੍ਰੋੜਾਂ ਹੀ ਸੁਗੰਧੀਆਂ ਦਾ ਸਰਬੰਧ ਆਨ ਹੋਇਆ ਕਰਦਾ ਹੈ—ਭਾਵ ਪ੍ਰੇਮ ਦੇ ਰੋਮ ਰੋਮ ਵਿਚ ਅੰਦਰ ਰਮ ਜਾਣ ਕਰਕੇ ਸਰੀਰ ਦੇ ਅੰਦਰੋਂ ਬਾਹਰੋਂ (ਫਾਲਤੂ) ਮੈਲਾਂ ਵਾ ਮਲੀਨ ਵਾਸ਼ਨਾਵਾਂ ਦੂਰ ਹੋ ਕੇ ਪ੍ਰੇਮੀ ਦੇ ਅੰਦਰ ਬਾਹਰ ਸੁੱਛਤਾ ਦਾ ਸੰਚਾਰ ਹੋ ਆਇਆ ਕਰਦਾ ਹੈ ਅਤੇ ਪ੍ਰੇਮ ਵਿਚ ਸੁਰਤ ਦੇ ਮਗਨ ਹੋਣ 'ਤੇ ਅਨੇਕਾਂ ਭਾਂਤ ਦੀਆਂ ਅਨਹਦ ਧੁਨੀਆਂ (ਦਿਬਯ ਧੁਨੀਆਂ)—ਅਗੰਮੀ ਰਾਗਾਂ ਦੀਆਂ ਸ੍ਰੋਤਾਂ ਸੁਣਨ ਵਿਚ ਆਇਆ ਕਰਦੀਆਂ ਹਨ।

**ਪ੍ਰੇਮ ਅਸਪਰਸ ਕੋਮਲਤਾ ਸੀਤਲਤਾ ਕੈ,**
**ਅਕਥ ਕਥਾ ਬਿਨੋਦ ਬਿਸਮ ਬਿਸ੍ਵਾਸੇ ਹੈ ॥੧੬੯॥**

***ਅਰਥ :***

ਇਕ ਇਹੋ ਪ੍ਰੇਮ ਹੈ ਜੋ ਸੰਸਾਰ ਭਰ ਦੀ ਸੀਤਲਤਾ (ਠੰਢਕ) ਤਥਾ ਕੋਮਲਤਾ (ਮਿਰਦੁਤਾ—ਨਜ਼ਾਕਤ) ਤੋਂ ਅਸਪਰਸ (ਅਛੋਹ) ਹੈ, ਭਾਵ ਇਸਨੂੰ ਕੋਈ ਸੁੰਦਰਤਾਈ ਆਦਿ ਦਾ ਚਮਤਕਾਰ ਛਲ ਨਹੀਂ ਸਕਦਾ। ਕਿਉਂਕਿ ਇਸ ਪ੍ਰੇਮ ਦੇ ਕਾਰਨ (ਪ੍ਰੇਮੀ ਗੁਰਮੁਖ ਦੇ ਅੰਦਰ ਪ੍ਰੀਤਮ ਉਪਰ) ਬਿਸਮ ਬਿਸ੍ਵਾਸੇ (ਅਸਚਰਜ ਕਰ ਦੇਣ ਵਾਲਾ ਅਤਯੰਤ ਦ੍ਰਿੜ੍ਹ (ਪ੍ਰਪੱਕ) ਨਿਸਚਾ ਅਨੰਨ ਭਾਵੀ ਭਰੋਸਾ ਬੱਝ ਆਇਆ ਹੁੰਦਾ ਹੈ, (ਤੇ ਇਸੇ ਕਰਕੇ ਹੀ ਇਸ ਪ੍ਰੇਮ ਦੇ) ਬਿਨੋਦ (ਕੌਤੁਕਾਂ) ਕਾਰਿਆਂ ਦੀ ਕਥਾ (ਕਹਾਣੀ) ਅਕੱਥ ਕਹਿਣ ਤੋਂ ਪਰੇ ਹੈ।੧੬੯।

ਪ੍ਰ: ਭਾਈ ਸਾਹਿਬ ਜੀਉ! ਜਿਸ ਪ੍ਰੇਮ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ, ਉਸਦੀ ਮਹਾਨਤਾ ਦਰਸਾਉਣ ਲਈ ਕੋਈ ਦੁਨਿਆਵੀ ਉਦਾਹਰਣ ਦਿਓ ਤਾਕਿ ਅਸੀਂ ਉਸ ਪ੍ਰੇਮ ਦੀ ਸਹੀ ਰੂਪ-ਰੇਖਾ ਨੂੰ ਅਨੁਭਵ ਕਰ ਸਕੀਏ ?

ਉ: ਹੇ ਭਾਈਓ ! ਅਸਲ ਵਿਚ ਉਸ ਅਮੋਲਕ ਪ੍ਰੇਮ ਨੂੰ ਕਿਸੇ ਭੀ ਦੁਨਿਆਵੀ ਸ਼ੈਅ ਦਾ ਪ੍ਰਮਾਣ ਦੇ ਕੇ ਦਰਸਾਇਆ ਨਹੀਂ ਜਾ ਸਕਦਾ, ਕਿਉਂਕਿ ਉਸ ਪ੍ਰੇਮ ਦਾ ਕੋਈ ਪ੍ਰਤੱਖ ਰੂਪ ਨਹੀਂ ਹੈ। ਉਸ ਪ੍ਰੇਮ ਨੂੰ ਤਾਂ ਕੇਵਲ ਅੰਤਰ-ਆਤਮੇ ਅਨੁਭਵ ਹੀ ਕੀਤਾ ਜਾ ਸਕਦਾ ਹੈ, ਉਸ ਪ੍ਰੇਮ ਪਦਾਰਥ ਬਾਰੇ ਬਾਣੀ ਵਿਚੋਂ ਸਾਨੂੰ ਕਈ ਉਦਾਹਰਣ ਮਿਲਦੇ ਹਨ, ਜਿਵੇਂ ਕਿ ਮੇਰੇ ਪੜ੍ਹਨ ਵਿਚ ਆਏ ਹਨ, ਜੈਸਾ ਕਿ :

ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥
*(ਸੋਰਠਿ ਮ : ੫, ਪੰਨਾ ੬੪੦)*

ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥
*(ਸਿਰੀਰਾਗੁ ਮ : ੧, ਪੰਨਾ ੬੧)*

ਪਰਮ ਪਦਾਰਥੁ ਪਾਵੈ ਸੋਈ ॥
ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥
*(ਗਉੜੀ ਮ : ੩, ਪੰਨਾ ੨੩੨)*

ਪ੍ਰੇਮ ਪਦਾਰਥੁ ਲਹੈ ਅਮੋਲੋ ॥
ਕਬ ਹੀ ਨ ਘਾਟਸਿ ਪੂਰਾ ਤੋਲੋ ॥
*(ਮਾਰੂ ਮ : ੧, ਪੰਨਾ ੧੦੩੬)*

ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥
*(ਗਉੜੀ ਬੈਰਾਗਣਿ, ਪੰਨਾ ੩੪੬)*

ਪ੍ਰੇਮ ਭਗਤਿ ਜਿਸੁ ਆਪੇ ਦੇਇ ॥
ਜਗ ਮਹਿ ਵਿਰਲੇ ਕੋਈ ਕੇਇ ॥ *(ਗੋਂਡ ਮ : ੫, ਪੰਨਾ ੮੬੭)*

ਇਸ ਤੋਂ ਆਦਿ ਹੋਰ ਭੀ ਬਾਣੀ ਦੁਆਰੇ ਉਦਾਹਰਣ ਮਿਲਦੇ ਹਨ ਕਿ ਪ੍ਰੇਮ ਇਕ ਐਸਾ ਅਮੋਲਕ ਪਦਾਰਥ ਹੈ, ਜਿਸਨੂੰ ਦਰਸਾਉਣ ਲਈ ਕਿਸੇ ਦੁਨਿਆਵੀ ਸ਼ੈਅ ਦਾ ਉਦਾਹਰਣ ਦੇ ਕੇ ਦਰਸਾਇਆ ਨਹੀਂ ਜਾ ਸਕਦਾ, ਪਰ ਇਸ ਅਮੋਲਕ ਪ੍ਰੇਮ ਪਦਾਰਥ ਦੀ ਪ੍ਰਾਪਤੀ ਉਸੇ ਮਨੁੱਖ ਨੂੰ ਹੁੰਦੀ ਹੈ, ਜਿਸ ਉਤੇ ਉਸ ਪ੍ਰਭੂ ਦੀ ਮੇਹਰ ਹੋਇਆ ਕਰਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਇਸੇ ਭਾਵ ਨੂੰ ਅੰਕਤ ਕੀਤਾ ਹੈ ਕਿ ਉਸ ਪ੍ਰੇਮ ਪਦਾਰਥ ਦੀ ਸੰਮਤਾ ਕਿਸੇ ਹੋਰ ਦੁਨਿਆਵੀ ਪਦਾਰਥ ਨੂੰ ਨਹੀਂ ਦਿੱਤੀ ਜਾ ਸਕਦੀ, ਜਿਵੇਂ ਕਿ :

**ਪ੍ਰੇਮ-ਰੰਗ ਸਮਸਰਿ ਪੁਜਸਿ ਨ ਕੋਊ ਰੰਗੁ,**
**ਪ੍ਰੇਮ-ਰਸ ਪੁਜਸਿ ਨ ਅਨ-ਰਸ ਸਮਾਨਿ ਕੈ ॥**

**ਅਰਥ :**

(ਪੜਚੋਲ ਕਰਨ ਤੋਂ ਇਹੋ ਸਾਬਤ ਹੁੰਦਾ ਹੈ ਕਿ) ਪ੍ਰੇਮ ਦੀ (ਢਾਲ ਚਾਲ) ਦੇ ਬਰਾਬਰ ਹੋਰ ਕੋਈ ਰੰਗ (ਢੰਗ) ਨਹੀਂ ਪੁਜ ਸਕਦਾ, ਪ੍ਰੇਮ ਦੇ ਰਸ (ਸੁਆਦ) ਨੂੰ ਕੋਈ ਦੂਸਰਾ ਰਸ ਪੁੱਜ ਨਹੀਂ ਸਕਦਾ, ਭਾਵ ਕੋਈ ਰਸ ਬਰਾਬਰੀ ਨਹੀਂ ਕਰ ਸਕਦਾ।

**ਪ੍ਰੇਮ-ਗੰਧ ਪੁਜਸਿ ਨ ਆਨ ਕੋਊਐ ਸੁਗੰਧ,**
**ਪ੍ਰੇਮ-ਪ੍ਰਭੁਤਾ ਪੁਜਸਿ ਪ੍ਰਭੁਤਾ ਨ ਆਨ ਕੈ ॥**

**ਅਰਥ :**

(ਇਸੇ ਤਰ੍ਹਾਂ) ਪ੍ਰੇਮ ਦੀ ਮਹਿਕ (ਪ੍ਰੇਮ ਦੀ ਧੁੰਮ ਜੋ ਦਿਲ ਦਿਮਾਗ ਵਿਚ ਮੱਚਦੀ ਹੈ) ਉਸ ਨੂੰ ਹੀ ਪੁੱਜ ਸਕਦੀ ਹੈ, ਹੋਰ ਕੋਈ ਭੀ ਸੁਗੰਧੀ (ਬਾਸਨਾ) ਦੀ ਪ੍ਰਵਿਰਤੀ ਤੋਂ ਉਪਜਨ ਵਾਲੀ ਦਸ਼ਾ, ਅਰੁ ਪ੍ਰੇਮ ਤੋਂ ਜੋ ਪ੍ਰਭਤਾਈ (ਮਹੱਤਤਾ—ਸ਼ਕਤੀ ਸੰਪੰਨਤਾ) ਪ੍ਰਾਪਤ ਹੁੰਦੀ ਹੈ। ਅਰਥਾਤ ਪ੍ਰੇਮ ਤੋਂ ਜੋ ਸਮਰੱਥਾ ਪ੍ਰੇਮੀ ਦੇ ਅੰਦਰ ਪ੍ਰਗਟਿਆ ਕਰਦੀ ਹੈ, ਉਸਨੂੰ "ਕੈ ਆਨ" ਕੋਈ ਹੋਰ (ਦੂਸਰੀ ਭਾਂਤ ਦੀ) ਪ੍ਰਭਤਾ ਨਹੀਂ ਪੁਗ ਸਕਦੀ, (ਪ੍ਰੇਮ ਦੀ ਚੌਧਰਤਾ ਸਮੂੰਹ ਸਾਧਨਾਂ ਦੇ ਸਾਧਨ ਤੋਂ ਪ੍ਰਾਪਤ ਹੋਣਹਾਰੀ ਸਿੱਧੀ ਤੋਂ ਬਹੁਤ ਵੱਧ ਸਿੱਧੀ) ਦਾ ਟਾਕਰਾ ਕਰੇ ਤਾਂ ਨਹੀਂ ਕਰ ਸਕਦੀ।

**ਪ੍ਰੇਮ-ਤੋਲੁ ਤੁਲਿ ਨ ਪੁਜਸਿ ਤੋਲ ਤੁਲਾਧਾਰ,**
**ਮੋਲ-ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ ॥**

**ਅਰਥ :**

ਪ੍ਰੇਮ ਦੇ ਤੋਲ ਦੇ ਤੁਲਿ (ਬਰਾਬਰ) ਨਾ ਕੋਈ ਵੱਟਾ ਹੀ ਤੇ ਨਾ ਹੀ ਕੋਈ ਤੱਕੜੀ ਅਥਵਾ ਤੋਲਣਹਾਰਾ ਪੁਗ ਸਕਦਾ ਹੈ ਅਤੇ ਪ੍ਰੇਮ ਦੇ ਮੁੱਲ ਨੂੰ ਸਮੂੰਹ ਨਿਧੀਆਂ (ਸੰਸਾਰ ਭਰ ਦੇ ਖ਼ਜ਼ਾਨਿਆਂ ਦੀਆਂ ਵਿਭੂਤੀਆਂ) ਨਹੀਂ ਪੁੱਗ ਸਕਦੀਆਂ। ਭਾਵ ਐਸੇ ਕੋਈ ਪਦਾਰਥ ਵਡਮੁੱਲੇ ਸੰਸਾਰ ਵਿਚ ਨਹੀਂ ਪ੍ਰਾਪਤ ਹੋ ਸਕਦੇ, ਜੈਸਾ ਕਿ ਅਮੋਲਕ ਪ੍ਰੇਮ ਹੁੰਦਾ ਹੈ।

**ਏਕ ਬੋਲ ਪ੍ਰੇਮ ਕੈ ਪੁਜਸਿ ਨਹੀ ਬੋਲੁ ਕੋਊ,**
**ਗਿਆਨ ਉਨਮਾਨ ਅਸ**
**ਥਕਤ ਕੋਟਾਨਿ ਕੈ ॥੧੭੦॥**

**ਅਰਥ :**

(ਇਥੇ ਹੀ ਬੱਸ ਨਹੀਂ) ਕੋਈ ਬੋਲਣਾ (ਬਚਨ) ਬਾਣੀ ਦੀ ਚਤੁਰਾਈ, ਪ੍ਰੇਮ ਭਰੀ ਬਾਣੀ ਦੀ ਬਰਾਬਰੀ ਨਹੀਂ ਕਰ

ਸਕਦੀ। ਅਰੁ 'ਅਸ' ਐਸਾ ਹੀ ਕ੍ਰੋੜਾਂ ਭਾਂਤ ਦੇ ਉਨਮਾਨ (ਕਿਆਸ—ਕਲਪਨਾਵਾਂ) ਪ੍ਰੇਮ ਦੇ ਮੰਡਲ ਵਿਚ ਪੈਦਾ ਹੋਏ ਗਿਆਨ ਨੂੰ ਨਹੀਂ ਪਹੁੰਚ ਸਕਦੇ। ਭਾਵ ਬਰਾਬਰੀ ਨਹੀਂ ਕਰ ਸਕਦੇ।੧੭੦।

***ਭਾਵਾਰਥ :*** ਇਸੇ ਅਮੋਲਕ ਪ੍ਰੇਮ ਪਦਾਰਥ ਬਾਰੇ ਕਿਸੇ ਨੇ ਲਿਖਿਆ ਹੈ :

ਪ੍ਰੇਮ ਨ ਵਾੜੀ ਉਪਜਦਾ ਪ੍ਰੇਮ ਨ ਹਾਟ ਵਿਕਾਇ॥
ਰਾਣਾ ਰਾਜਾ ਜੋ ਚਹੇ ਸਿਰ ਦੀਜੈ ਪ੍ਰੇਮ ਲੈ ਜਾਇ॥

**ਪ੍ਰ:** ਭਾਈ ਸਾਹਿਬ ਜੀਉ! ਜਿਸ ਪ੍ਰੇਮ ਬਾਰੇ ਆਪ ਜੀ ਕਥਨ ਕਰਦੇ ਆ ਰਹੇ ਹੋ, ਕੀ ਦੱਸੋਗੇ ਕਿ ਉਸ ਦੀ ਪੂਰਨ ਪ੍ਰਾਪਤੀ ਹੋ ਜਾਣ ਦਾ ਕਿਹੋ ਜਿਹਾ ਅਨੰਦ ਹੈ, ਕਿਸੇ ਦੁਨਿਆਵੀ ਪਦਾਰਥਕ ਅਨੰਦ ਦਾ ਉਦਾਹਰਣ ਦੇ ਕੇ ਸਮਝਾਓ ਤਾਕਿ ਸਾਨੂੰ ਭੀ ਉਸਦੀ ਪ੍ਰਾਪਤੀ ਦਾ ਉਤਸ਼ਾਹ ਪੈਦਾ ਹੋ ਆਵੇ?

**ਉ:** ਹੇ ਭਾਈਓ! ਅਸਲ ਵਿਚ ਤਾਂ ਉਸ ਸਤਿਗੁਰੂ ਦੇ ਚਰਨ ਕਮਲਾਂ ਦਾ ਜੋ ਪ੍ਰੇਮ ਹੈ, ਉਸ ਬਾਰੇ ਕਿਸੇ ਭੀ ਮਾਇਕੀ ਪਦਾਰਥ ਦਾ ਦ੍ਰਿਸ਼ਟਾਂਤ ਦੇ ਕੇ ਨਹੀਂ ਦੱਸਿਆ ਜਾ ਸਕਦਾ, ਕਿਉਂਕਿ ਇਹ ਸਾਰੇ ਪਦਾਰਥ ਕਥਨ ਵਿਚ ਆ ਸਕਦੇ ਹਨ, ਉਹ ਗੁਰੂ ਦਾ ਪ੍ਰੇਮ ਕਥਨ ਵਿਚ ਨਹੀਂ ਆ ਸਕਦਾ ਅਤੇ ਨਾ ਹੀ ਇਹ ਪ੍ਰੇਮ ਪਿਆਰ ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਮੁੱਲ ਖ਼ਰੀਦਿਆ ਜਾ ਸਕਦਾ ਹੈ। ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ ਕਿ ਉਸ ਪ੍ਰਭੂ ਤੇ ਸਤਿਗੁਰਾਂ ਦੇ ਪ੍ਰੇਮ-ਪਿਆਰ ਨੂੰ ਪ੍ਰਾਪਤ ਕਰਨ ਲਈ ਮਨ ਹੀ ਭੇਟਾ ਕੀਤਾ ਜਾਂਦਾ ਹੈ, ਜਿਵੇਂ ਕਿ :

ਕੰਚਨ ਸਿਉ ਪਾਈਐ ਨਹੀ ਤੋਲਿ॥
ਮਨੁ ਦੇ ਰਾਮੁ ਲੀਆ ਹੈ ਮੋਲਿ॥੧॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥
ਸਹਜ ਸੁਭਾਇ ਮੇਰਾ ਮਨੁ ਮਾਨਿਆ॥

*(ਗਉੜੀ ਕਬੀਰ ਜੀ, ਪੰਨਾ ੩੨੭)*

ਇਸ ਤਰ੍ਹਾਂ ਸਾਨੂੰ ਉਸ ਪ੍ਰੇਮ ਪ੍ਰਾਪਤੀ ਦੇ ਬਾਰੇ ਹੋਰ ਭੀ ਕਈ ਪ੍ਰਮਾਣ ਮਿਲਦੇ ਹਨ ਕਿ ਉਸ ਗੁਰੂ ਦੇ ਪ੍ਰੇਮ ਨੂੰ ਪ੍ਰਾਪਤ ਕਰਨ ਲਈ ਹੋਰ ਕੋਈ ਦੁਨਿਆਵੀ ਪਦਾਰਥ ਕੰਮ ਨਹੀਂ ਕਰਦਾ, ਕਿਉਂਕਿ ਉਸਦੇ ਮੁਕਾਬਲੇ ਵਿਚ ਹੋਰ ਕੋਈ ਮਾਇਕੀ ਪਦਾਰਥ ਨਹੀਂ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਉਸ ਗੁਰੂ ਦੇ ਪ੍ਰੇਮ ਦੀ ਦਸ਼ਾ ਦਰਸਾਈ ਹੈ ਕਿ ਉਸਦੇ ਅਨੰਦ ਦਾ ਕੋਈ ਭੀ ਮੁਕਾਬਲਾ ਨਹੀਂ ਕਰ ਸਕਦਾ, ਜਿਵੇਂ ਕਿ :

**ਪੂਰਨ ਬ੍ਰਹਮ ਗੁਰ ਚਰਨ ਕਮਲ ਜਸ,**
**ਆਨਦ ਸਹਜ ਸੁਖ ਬਿਸਮ ਕੋਟਾਨਿ ਹੈ॥**

***ਅਰਥ :***

(ਜਦੋਂ ਵੀਚਾਰ ਦ੍ਰਿਸ਼ਟੀ ਕਰਕੇ ਤੱਕੀਏ ਤਾਂ ਦਿੱਸ ਆਵੇਗਾ ਕਿ) ਪੂਰਨ ਬ੍ਰਹਮ ਸਰੂਪ ਸਤਿਗੁਰਾਂ ਦੇ ਚਰਨ ਕਮਲਾਂ ਵਿਚ (ਪ੍ਰੇਮ ਦੀ ਪਾਲਨਾ ਕਰਦਿਆਂ ਹੋਇਆਂ) ਵਾਹਿਗੁਰੂ ਦੇ ਜਸ ਕੀਰਤਨ ਕਰਨੇ ਤੋਂ, ਜੋ ਸਹਿਜ ਸਰੂਪੀ ਅਨੰਦ ਪ੍ਰਾਪਤ ਹੁੰਦਾ ਹੈ, ਉਸ ਅੱਗੇ ਕਰੋੜਾਂ ਹੀ ਸੁਖ (ਲੋਕ ਪਰਲੋਕ ਦਿਆਂ ਭੋਗ ਪਦਾਰਥਾਂ ਤੋਂ ਪ੍ਰਾਪਤ ਹੋਣ ਵਾਲੀਆਂ ਖ਼ੁਸ਼ੀਆਂ) 'ਬਿਸਮ' ਹੈਰਾਨ ਹੋ ਜਾਂਦੀਆਂ ਹਨ, ਅਰਥਾਤ ਆਪਣੀ ਹਸਤੀ (ਹੋਂਦ) ਵੱਲੋਂ ਨਾਸਵਾਨ ਰੂਪ ਨੂੰ ਪ੍ਰਾਪਤ ਹੋ ਜਾਇਆ ਕਰਦੀਆਂ ਹਨ।

**ਕੋਟਿਨ ਕੋਟਾਨਿ ਸੋਭ ਲੋਭ ਕੈ ਲੁਭਿਤ ਹੋਇ,**
**ਕੋਟਿਨ ਕੋਟਾਨਿ ਛਬਿ ਛਬਿ ਕੈ ਲੁਭਾਨ ਹੈ॥**

***ਅਰਥ :***

(ਇਥੇ ਹੀ ਬੱਸ ਨਹੀਂ) ਕਰੋੜਾਂ ਪ੍ਰਕਾਰ ਦੀਆਂ ਕਰੋੜਾਂ ਹੀ ਸੋਭਾ ਲੁਭਾਇਮਾਨ ਹੋ ਕੇ (ਲਲਚਾ ਕੇ) ਉਸ ਦੀ ਪ੍ਰਾਪਤੀ ਖ਼ਾਤਰ 'ਲੋਭ ਕੈ' ਲਾਲਸਾ ਕਰਦੀਆਂ ਰਹਿੰਦੀਆਂ ਹਨ ਅਤੇ ਇਸ ਤਰ੍ਹਾਂ ਹੀ ਕਰੋੜਾਂ ਭਾਂਤ ਦੀਆਂ ਕਰੋੜਾਂ ਛਬਾਂ (ਸੁੰਦਰਤਾਈਆਂ—ਫਬਤਾਂ) "ਛਬਿ ਕੈ" ਉਸ (ਆਤਮਕ ਅਨੰਦ) ਦੀ ਫਬਨ—ਸੁੰਦਰਤਾ ਦੀ ਖ਼ਾਤਰ "ਲੁਭਾਨ ਹੈ" ਲੁਭਾਏਮਾਨ ਹੋ ਰਹੀਆਂ ਹਨ।

**ਕੋਮਲਤਾ ਕੋਟਿ ਲੋਟ-ਪੋਟ ਹੁਇ ਕੋਮਲਤਾ ਕੈ,**
**ਸੀਤਲਤਾ ਕੋਟਿ ਓਟ ਚਾਹਤ ਹਿਰਾਨ ਹੈ॥**

***ਅਰਥ :***

ਕਰੋੜਾਂ ਹੀ ਕੋਮਲਤਾਈਆਂ (ਬਾਂਕੇਪਨ) ਨਜ਼ਾਕਤਾਂ—ਨਖ਼ਰੇ ਉਸਦੀ ਕੋਮਲਤਾ (ਮਟਕ) ਤੋਂ ਲੋਟ ਪੋਟ ਹੁੰਦੇ ਹਨ ਅਤੇ ਕਰੋੜਾਂ ਹੀ ਸੀਤਲਤਾਈਆਂ (ਠੰਢਕਾਂ—ਜੋ ਚੰਦ ਦੀ ਚਾਨਣੀ ਉਸ (ਆਤਮ ਅਨੰਦ ਦੁਆਰੇ ਪ੍ਰਾਪਤ ਹੋਈ) ਸ਼ਾਂਤੀ ਦੀ ਓਟ (ਪਨਾਹ ਨੂੰ) ਚਾਹੁੰਦੀਆਂ ਹੈਰਾਨ ਹੋ ਹੋ ਪੈਂਦੀਆਂ ਹਨ।

**ਅੰਮ੍ਰਿਤ ਕੋਟਾਨਿ ਅਨਹਦ ਗਦ ਗਦ ਹੋਤ,**
**ਮਨ ਮਧੁਕਰ ਤਿਹ ਸੰਪਟ ਸਮਾਨ ਹੈ॥੧੭੧॥**

***ਅਰਥ :***

ਕਰੋੜਾਂ ਹੀ (ਸੁਰਗੀ) ਅੰਮ੍ਰਿਤ ਬੇਹੱਦ ਗਦ ਗਦਤਾ (ਪ੍ਰਫੁੱਲਤਾ—ਅਕੱਥ ਭਾਵੀ ਹਰਖਤਾਈ—ਅਤਯੰਤ

(ਅਹਿਲਾਦਤਾ) ਨੂੰ ਪ੍ਰਾਪਤ ਹੋ ਜਾਂਦੇ ਹਨ (ਉਸ ਤੋਂ) ਮਨ ਭੌਰਾ ਹੋ ਕੇ (ਕੌਲ ਫੁੱਲ ਵਿਚ ਭੌਰੇ ਦੇ ਬੰਧਾਇਮਾਨ ਹੋ ਰਹਿਣ ਵਤ) ਤਿਸ (ਅਨੰਦ-ਮਈ) ਡੱਬੇ ਵਿਚ ਸਮਾਇਆ ਰਹਿੰਦਾ (ਲਿਵਲੀਨ ਹੋ ਜਾਇਆ ਕਰਦਾ) ਹੈ।੧੭੧।

***ਭਾਵਾਰਥ :*** ਜਿਸ ਤਰ੍ਹਾਂ ਸੰਪਟ ਡੱਬੇ ਵਿਚ ਪਏ ਹੋਏ ਪਦਾਰਥ ਨੂੰ ਕੋਈ ਖ਼ਤਰਾ ਨਹੀਂ ਹੁੰਦਾ, ਇਸੇ ਤਰ੍ਹਾਂ ਮਨ ਰੂਪ ਭੌਰੇ ਨੂੰ ਗੁਰ ਚਰਨਾਂ ਦੇ ਆਸਰੇ ਹੋਣ ਕਰਕੇ ਕਾਲ ਤੇ ਜਮਕਾਲ ਦਾ ਕੋਈ ਭੀ ਖ਼ਤਰਾ ਨਹੀਂ।

ਪ੍ਰ: ਭਾਈ ਸਾਹਿਬ ਜੀਉ! ਜਿਸ ਸਹਿਜ ਅਵਸਥਾ ਦਾ ਆਪ ਜੀ ਜ਼ਿਕਰ ਕਰਦੇ ਹੋ, ਉਸ ਬਾਰੇ ਜਿਤਨਾ ਚਿਰ ਉਸਦੀ ਸਹੀ ਰੂਪ-ਰੇਖਾ ਤੁਸੀਂ ਨਹੀਂ ਦਰਸਾਓਗੇ ਉਤਨਾ ਚਿਰ ਉਸ ਬਾਰੇ ਸਾਨੂੰ ਸਹੀ ਬੋਧ ਕਿਵੇਂ ਹੋ ਸਕਦਾ ਹੈ। ਇਸ ਲਈ ਤੁਸੀਂ ਸਾਨੂੰ ਉਸ ਦੀ ਸਹੀ ਜਾਣਕਾਰੀ ਦਿਓ ਤਾਕਿ ਉਸਦੀ ਪ੍ਰਾਪਤੀ ਲਈ ਸਾਡੇ ਅੰਤਰ-ਆਤਮੇ ਉਤਸ਼ਾਹ ਪੈਦਾ ਹੋ ਸਕੇ?

ਉ: ਹੇ ਭਾਈਓ! ਉਸ ਸਹਿਜ ਅਵਸਥਾ ਦਾ ਟਿਕਾਉ ਬਿਆਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਹ ਆਤਮਿਕ ਸਥਿਤੀ ਕਥਨ ਵਿਚ ਨਹੀਂ ਆ ਸਕਦੀ, ਉਸਨੂੰ ਤਾਂ ਅਨੁਭਵ ਹੀ ਕੀਤਾ ਜਾ ਸਕਦਾ ਹੈ। ਇਸ ਸੰਬੰਧ ਵਿਚ ਸਾਨੂੰ ਬਾਣੀ ਤੋਂ ਬੋਧ ਮਿਲਦਾ ਹੈ, ਜਿਵੇਂ ਕਿ :

ਸਹਜ ਕਥਾ ਪ੍ਰਭ ਕੀ ਅਤਿ ਮੀਠੀ॥
ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ॥
ਊਹਾ ਸੰਤ ਕਰਹਿ ਹਰਿ ਰੰਗਾ॥੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥
ਸਾਚ ਨਾਮ ਕੀ ਅੰਮ੍ਰਿਤ ਵਰਖਾ॥੩॥
ਗੁਹਜ ਕਥਾ ਇਹ ਗੁਰ ਤੇ ਜਾਣੀ॥
ਨਾਨਕੁ ਬੋਲੈ ਹਰਿ ਹਰਿ ਬਾਣੀ॥੪॥

*(ਸੂਹੀ ਮ: ੫, ਪੰਨਾ ੭੩੯)*

ਸਹਜ ਕੀ ਅਕਥ ਕਥਾ ਹੈ ਨਿਰਾਰੀ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ
ਹਲੁਕੀ ਲਗੈ ਨ ਭਾਰੀ॥੧॥ ਰਹਾਉ॥
ਅਰਧ ਉਰਧ ਦੋਊ ਤਹ ਨਾਹੀ
ਰਾਤਿ ਦਿਨਸੁ ਤਹ ਨਾਹੀ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ
ਸਤਿਗੁਰ ਤਹਾ ਸਮਾਹੀ॥੨॥ *(ਗਉੜੀ, ਪੰਨਾ ੩੩੩)*

ਇਸ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਉਸ ਸਹਿਜ ਅਵਸਥਾ ਦਾ ਬੋਧ ਮਿਲਦਾ ਹੈ ਕਿ ਉਸ ਨੂੰ ਕਿਸੇ ਰੂਪ ਵਿਚ ਭੀ ਦਰਸਾਇਆ ਨਹੀਂ ਜਾ ਸਕਦਾ। ਉਸ ਦੀ ਕਥਾ ਅਕੱਥ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਇਆ ਹੈ, ਜਿਸ ਨੂੰ ਦੋ ਤਿੰਨ ਪ੍ਰਤੱਖ ਪ੍ਰਮਾਣਾਂ ਰਾਹੀਂ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਸੋਵਤ ਪੈ ਸੁਪਨ ਚਰਿਤ੍ਰ ਚਿਤ੍ਰ ਦੇਖਿਓ ਚਾਹੈ,**
**ਸਹਜ ਸਮਾਧਿ ਬਿਖੈ ਉਨਮਨੀ ਜੋਤਿ ਹੈ॥**

***ਅਰਥ :***

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਸੁੱਤੇ ਪਿਆਂ ਸੁਪਨੇ (ਦੀ ਹਾਲਤ) ਵਿਚ ਬੀਤੇ ਹੋਏ ਬਿਰਤਾਂਤ ਦੇ ਚਿੱਤਰ ਦੀ ਜਿਉਂ ਕੀ ਤਿਉਂ ਛੱਬਿ ਜਾਂ ਮੂਰਤੀ ਨੂੰ (ਜੇ ਕੋਈ) ਦੇਖਣਾ ਚਾਹੇ ਤਾਂ ਕਦੇ ਭੀ ਨਹੀਂ ਦੇਖ ਸਕਦਾ। (ਇਸੇ ਤਰ੍ਹਾਂ ਹੀ) ਸਹਿਜ ਅਵਸਥਾ ਦੀ ਇਸਥਿਤੀ (ਭਾਵ ਆਤਮ ਪਰਾਇਣੀ ਟਿਕਾਉ) ਅੰਦਰ ਜੋ ਭੀ ਉਨਮਨੀ ਜੋਤ ਦਾ ਸਾਖਸ਼ਾਤ ਚਮਤਕਾਰ ਪ੍ਰਗਟ ਹੋਇਆ ਕਰਦਾ ਹੈ। (ਉਸਦਾ ਬਿਰਤਾਂਤ ਹੈ, ਜਿਸਨੂੰ ਕਿਹਾ ਨਹੀਂ ਜਾ ਸਕਦਾ)।

**ਸੁਰਾਪਾਨ ਸ੍ਵਾਦ ਮਤਵਾਰਾ ਪ੍ਰਤਿ ਪ੍ਰਸੰਨ ਜਿਉ,**
**ਨਿਝਰ ਅਪਾਰ ਧਾਰ ਅਨਭੈ ਉਦੋਤ ਹੈ॥**

***ਅਰਥ :***

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ) 'ਮਦੁਰਾ'—ਸ਼ਰਾਬ ਪੀਣ ਦੇ ਰਸ ਨਾਲ ਮਸਤ ਹੋਏ ਹੋਏ (ਅਮਲੀ) ਤਾਈਂ ਜਿਸ ਤਰ੍ਹਾਂ ਦੀ ਪ੍ਰਸੰਨਤਾ (ਪ੍ਰਾਪਤ ਹੋਈ) ਹੁੰਦੀ ਹੈ (ਉਸਨੂੰ ਜਿਵੇਂ ਉਹ) ਵਰਣਨ (ਬਿਆਨ) ਨਹੀਂ ਕਰ ਸਕਦਾ, ਤਿਵੇਂ ਹੀ ਨਿਰੰਤਰ ਅਪਾਰ ਧਾਰ (ਅਨੁਭਵੀ ਰਸ ਦੀ ਇਕ ਸਾਰ ਤਾਰ ਵਿਚ ਲਿਵਲੀਨਤਾ ਦੇ ਅਨੰਦ) ਦਾ ਜੋ ਅਨਭਉ ਪ੍ਰਗਟਿਆ ਕਰਦਾ ਹੈ (ਆਖਣ ਵਿਚ ਨਹੀਂ ਆ ਸਕਦਾ)।

**ਬਾਲਕ ਪੈ ਨਾਦ ਬਾਦ ਸਬਦ ਬਿਧਾਨ ਚਾਹੈ,**
**ਅਨਹਦ ਧੁਨਿ ਰੁਨਝੁਨ ਸੁਰਤਿ ਸ੍ਰੋਤ ਹੈ॥**

***ਅਰਥ :***

(ਅੱਗੇ ਹੋਰ ਪ੍ਰਮਾਣ ਦੇਂਦੇ ਹਨ ਕਿ ਜਿਵੇਂ) ਬਾਦ (ਬਾਜੇ) ਦੇ ਸ਼ਬਦ ਦੀ ਨਾਦ (ਗੂੰਜ—ਧੁਨੀ) ਨੂੰ ਜੇ ਚਾਹੇ (ਕੋਈ) ਬਾਲਕ ਪਾਸੋਂ ਬਿਧਾਨ—ਵਰਣਨ ਕਰਾਉਣੀ ਤਾਂ ਜਿਵੇਂ ਇਹ ਅਸੰਭਵ ਹੈ (ਤਿਵੇਂ ਹੀ) ਸੁਰਤ ਦੁਆਰੇ ਸੁਣੀ ਜਾਣ

ਵਾਲੀ ਅਨਹਦ ਨਾਦ ਦੀ ਧੁਨੀ ਦੇ ਰੁਣ ਝੁਣ ਕਾਰ ਦੀ (ਵਿਥਿਆ ਭੀ ਬਾਣੀ ਨਹੀਂ ਕਥਨ ਕਰ ਸਕਦੀ)।

**ਅਕਥ ਕਥਾ ਬਿਨੋਦ ਸੋਈ ਜਾਨੈ ਜਾ ਮੈ ਬੀਤੈ,**
**ਚੰਦਨ ਸੁਗੰਧ ਜਿਉ**
**ਤਰੋਵਰ ਨ ਗੋਤ ਹੈ ॥੧੭੨॥**

***ਅਰਥ :***

(ਇਸੇ ਤਰ੍ਹਾਂ) ਨ ਕਥੇ ਜਾ ਸਕਣ ਵਾਲੇ ਬਿਨੋਦ (ਕੌਤਕ) ਦੀ ਕਥਾ (ਕਹਾਣੀ) ਕੇਵਲ ਓਹੋ ਹੀ ਜਾਣ ਸਕਦਾ ਹੈ, ਜਿਸਦੇ ਨਾਲ (ਹੱਡੀਂ ਬੀਤਦੀ) ਅਰਥਾਤ ਜਿਸਦੇ ਅੰਦਰ ਵਰਤਦੀ—ਵਾਪਰਦੀ—(ਅਨਭਉ ਵਿਖੇ ਆਇਆ ਕਰਦੀ ਹੈ) ਜਿਸ ਪ੍ਰਕਾਰ ਕਿ ਚੰਦਨ ਦੀ ਸੁਗੰਧੀ (ਬਾਸਨਾ) ਨਾਲ ਮਹਿਕ ਕੇ ਤਰੋਵਰ—ਬਿਰਛ "ਨ ਗੋਤ ਹੈ" ਨਹੀਂ ਆਖ ਸਕਦਾ। (ਕੇਵਲ ਲਪਟਾਂ ਦ੍ਵਾਰੇ ਆਪਣੇ ਆਪੇ ਦਾ ਚੰਨਣ ਰੂਪ ਹੋ ਜਾਣਾ ਲਖਾਇਆ ਕਰਦਾ ਹੈ, ਐਸਾ ਹੀ ਬ੍ਰਹਮਾਨੰਦ ਨੂੰ ਪ੍ਰਾਪਤ ਹੋਇਆ ਪੁਰਖ ਸਪਸ਼ਟ ਲਖਾ ਸਕਿਆ ਕਰਦਾ)। ੧੭੨।

***ਭਾਵਾਰਥ :*** ਇਸੇ ਤਰ੍ਹਾਂ ਜਿਨ੍ਹਾਂ ਨੇ ਉਪ੍ਰੋਕਤ ਕੌਤਕਾਂ ਨੂੰ ਜਾਣਿਆ ਹੈ, ਉਹ ਨਾ ਆਪਣੀ ਜ਼ੁਬਾਨੀ ਹੀ ਆਪਾ ਜ਼ਾਹਰ ਕਰਦੇ ਹਨ ਤੇ ਨਾ ਹੀ ਕਿਸੇ ਤਰ੍ਹਾਂ ਉਸ ਅਨੰਦ ਨੂੰ ਕਹਿ ਸਕਦੇ ਹਨ, ਕੇਵਲ ਗੁਣਾਂ ਕਰਮਾਂ ਦੁਆਰਾ ਹੀ ਜਾਣੇ ਜਾਦੇ ਹਨ ਕਿ ਇਹ ਮਹਾਤਮਾ ਇਸ ਅਵਸਥਾ 'ਤੇ ਪੁੱਜੇ ਹੋਏ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਸਾਂਈ ਲੋਕਾਂ ਨੂੰ ਅੰਤਰ-ਆਤਮੇ ਪਰਮ-ਅਨੰਦ ਪ੍ਰਾਪਤ ਹੋਇਆ ਹੈ, ਦੱਸੋਗੇ ਕਿ ਉਨ੍ਹਾਂ ਪੁਰਖਾਂ ਦੀ ਬਾਹਰਲੀ ਦਸ਼ਾ ਦੀ ਰੂਪ-ਰੇਖਾ ਕਿਹੋ ਜਿਹੀ ਹੋਇਆ ਕਰਦੀ ਹੈ, ਤਾਕਿ ਅਸੀਂ ਉਸਨੂੰ ਵੇਖ ਕੇ ਉਸਦੀ ਅੰਦਰੂਨੀ ਅਵਸਥਾ ਨੂੰ ਅਨੁਭਵ ਕਰ ਸਕੀਏ ?

**ਉ:** ਹੇ ਭਾਈਓ! ਜਦੋਂ ਅਸੀਂ ਪਰਮ ਪਦ ਦੀ ਪ੍ਰਾਪਤੀ ਵਾਲੇ ਮਹਾਂਪੁਰਖਾਂ ਬਾਰੇ ਗੁਰਬਾਣੀ ਦੀ ਵੀਚਾਰ ਕਰਦੇ ਹਾਂ ਕਿ ਉਨ੍ਹਾਂ ਸਾਂਈ ਲੋਕਾਂ ਨੂੰ ਪਰਮ ਪਦ ਦੀ ਪ੍ਰਾਪਤੀ ਕਿਵੇਂ ਹੋਈ ਤੇ ਉਨ੍ਹਾਂ ਦੀ ਪਛਾਣ ਕੀ ਹੈ ? ਤਾਂ ਬਾਣੀ ਦੁਆਰੇ ਸਾਨੂੰ ਇਹੋ ਬੋਧ ਮਿਲਦਾ ਹੈ, ਜਿਵੇਂ ਕਿ :

ਪਰਮ ਪਦੁ ਪਾਇਆ ਆਪੁ ਮਿਟਾਇਆ
ਹਰਿ ਪੂਰਨ ਕਿਰਪਾ ਧਾਰੀ ॥
ਸਫਲ ਜਨਮੁ ਹੋਆ ਭਉ ਭਾਗਾ
ਹਰਿ ਭੇਟਿਆ ਏਕੁ ਮੁਰਾਰੀ ॥ *(ਸੂਹੀ ਮ: ੫, ਪੰਨਾ ੭੮੦)*

ਰਹੈ ਨਿਰਾਲਮੁ ਏਕਾ ਸਚੁ ਕਰਣੀ ॥
ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥
ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥
*(ਗਉੜੀ ਮ : ੧, ਪੰਨਾ ੨੨੭)*

ਮਿਲਿ ਹਰਿ ਜਸੁ ਗਾਈਐ ਹਾਂ ॥
ਪਰਮ ਪਦੁ ਪਾਈਐ ਹਾਂ ॥
ਉਆ ਰਸੁ ਜੋ ਬਿਧੇ ਹਾਂ ॥
ਤਾ ਕਉ ਸਗਲ ਸਿਧੇ ਹਾਂ ॥
*(ਆਸਾਵਰੀ ਮ : ੫, ਪੰਨਾ ੪੧੦)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਪਰਮ ਪਦ ਤੇ ਪਰਮ ਅਨੰਦ ਦਾ ਬੋਧ ਮਿਲਦਾ ਹੈ ਕਿ ਇਸ ਪਦ ਦੀ ਪ੍ਰਾਪਤੀ ਉਨ੍ਹਾਂ ਨੂੰ ਹੀ ਹੋਇਆ ਕਰਦੀ ਹੈ, ਜਿਨ੍ਹਾਂ ਨੇ ਆਪਣੇ ਅੰਦਰੋਂ ਆਪਾ-ਭਾਵ ਮਿਟਾ ਲਿਆ ਹੈ ਤੇ ਉਨ੍ਹਾਂ ਦਾ ਹੀ ਜਨਮ ਸਫਲਾ ਹੈ ਤੇ ਉਨ੍ਹਾਂ ਦਾ ਮਿਲਾਪ ਉਸ ਪਰੀ-ਪੂਰਨ-ਪਰਮੇਸ਼ਰ ਨਾਲ ਹੋ ਗਿਆ ਹੈ, ਕਿਉਂਕਿ ਉਨ੍ਹਾਂ ਦੇ ਮਨ ਵਿਚੋਂ ਹਰ ਤਰ੍ਹਾਂ ਦਾ ਭਰਮ-ਭੁਲੇਖਾ ਦੂਰ ਹੋ ਗਿਆ ਹੈ, ਪਰ ਉਸ ਮਿਲਾਪ ਦੇ ਰਸ ਨੂੰ ਉਹੀ ਜਾਣ ਸਕਦੇ ਹਨ, ਉਸਨੂੰ ਕੋਈ ਦਰਸਾ ਨਹੀਂ ਸਕਦਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਸੇ ਭਾਵ ਨੂੰ ਦਰਸਾਇਆ ਹੈ ਕਿ ਉਹ ਰਸ ਜਾਣੈ ਓਹਾ ਹੇ, ਭਾਵ ਇਸ ਪ੍ਰੇਮ ਦੇ ਰਸ ਨੂੰ ਪ੍ਰਾਪਤ ਕਰਨ ਵਾਲਾ ਹੀ ਅਨੁਭਵ ਕਰਦਾ ਹੈ, ਦੂਸਰਾ ਨਹੀਂ। ਇਸੇ ਸਿਧਾਂਤ ਨੂੰ ਮੈਂ ਕੁਝ ਉਦਾਹਰਣਾਂ ਦੁਆਰੇ ਅੰਕਤ ਕੀਤਾ ਹੈ, ਜਿਵੇਂ ਕਿ :

**ਪ੍ਰੇਮ-ਰਸ ਕੋ ਪ੍ਰਤਾਪੁ ਸੋਈ ਜਾਨੈ ਜਾ ਮੈ ਬੀਤੇ,**
**ਮਦਨ ਮਦੋਨ ਮਤਿਵਾਰੋ ਜਗ ਜਾਨੀਐ ॥**

***ਅਰਥ :***

(ਪਹਿਲੇ ਕਾਮ ਦੀ ਮਸਤੀ ਵਾਲੇ ਅਮਲੀ ਦਾ ਉਦਾਹਰਣ ਦੇਂਦੇ ਹਨ ਕਿ) ਪ੍ਰੇਮ-ਰਸ ਦੇ ਮਹੱਤ ਨੂੰ (ਕੇਵਲ) ਉਹੋ ਹੀ ਜਾਣਿਆ ਕਰਦਾ ਹੈ, ਜਿਸਦੇ ਅੰਦਰ ਇਸ ਪ੍ਰੇਮ ਦਾ ਵਰਤਾਰਾ ਵਰਤ ਰਿਹਾ ਹੋਵੇ, ਜਿਸ ਤਰ੍ਹਾਂ 'ਮਦਨ'—ਕਾਮ ਦੇ ਮਦ ਕਰਕੇ ਉਨਮੱਤਤਾ ਵਾਲੇ ਪੁਰਖ ਨੂੰ (ਉਸ ਦੀ ਉਨਮੱਤ ਦਸ਼ਾ ਤੋਂ) ਸਾਰਾ ਜਗਤ ਜਾਣਿਆ ਕਰਦਾ ਹੈ।

**ਘੂਰਮ ਹੁਇ ਘਾਇਲ ਸੋ ਘੂਮਤ ਅਰੁਨ ਦ੍ਰਿਗ,**
**ਮਿਤ੍ਰ ਸਤ੍ਰਤਾ ਨਿਲਜ ਲਜਾ ਹੂ ਲਜਾਨੀਐ ॥**

*ਅਰਥ :*

(ਜਿਸ ਤਰ੍ਹਾਂ ਸ਼ਸਤ੍ਰ ਦੇ ਘਾਵ ਦਾ ਘਾਇਲ ਕੀਤਾ ਹੋਇਆ ਫੱਟੜ ਬੰਦਾ ਹੋਇਆ ਕਰਦਾ ਹੈ) ਘਾਇਲ ਵਾਂਗੂੰ ਘੂਰਮ ਹੋਇਆ (ਬੌਰਾ ਹੋਇਆ—ਡੌਰਾ ਬੌਰਾ—ਪਰੇਸ਼ਾਨ ਆਪਣੀ ਧੁਨ ਵਿਚ ਗੁੱਟ ਹੋਇਆ) ਘੁੰਮਦਾ ਫਿਰਦਾ ਹੈ ਤੇ ਨੇਤ੍ਰ ਉਸਦੇ ਲਾਲ ਹੋਏ ਹੋਏ ਹੁੰਦੇ ਹਨ—ਜਿਸਨੂੰ (ਮਿੱਤ੍ਰ, ਮਿੱਤ੍ਰਤਾ ਦੀ ਮਿੱਤ੍ਰਤਾ) ਅਰੁ ਸ਼ਤਰੂ ਦੀ ਸ਼ਤੁਰਤਾ ਦੀ ਕੋਈ ਲਾਜ (ਸ਼ਰਮ) ਹੀ ਨਹੀਂ ਹੁੰਦੀ (ਮਾਨੋ ਉਹ ਫੱਟੜ ਏਡਾ ਨਿਲੱਜ ਹੋਇਆ ਹੁੰਦਾ ਹੈ ਕਿ ਉਸ ਪਾਸੋਂ) ਲੱਜਾ (ਲੱਜਜ—ਸ਼ਰਮ—ਹਯਾ) ਭੀ ਲੱਜਤ ਹੋਈ ਚਲੀ ਜਾ ਰਹੀ ਹੈ।

**ਰਸਨਾ ਰਸੀਲੀ ਕਥਾ ਅਕਥ ਕੈ ਮੋਨ ਬ੍ਰਤ,**
**ਅਨ-ਰਸ ਰਹਿਤ, ਨ ਉਤਰ ਬਖਾਨੀਐ ॥**

*ਅਰਥ :*

(ਪਰ ਹਾਂ, ਉਹ ਜਦ ਕਦੀ ਬੋਲਦਾ—ਬਚਨ ਬਿਲਾਸ ਕਰਦਾ ਹੈ ਤਾਂ ਮਿੱਠਾ ਹੀ ਬੋਲਦਾ ਹੈ, ਕਿਉਂ ਜੁ ਇਸ ਪ੍ਰੇਮ-ਰਸ ਕਾਰਨ ਸੁਭਾਵਿਕ ਹੀ ਉਸਦੀ) ਰਸਨਾ ਰਸੀਲੀ—ਰਸ ਭਰੀ ਬਣ ਜਾਂਦੀ ਹੈ (ਚਾਹੇ ਉਹ) ਅਕੱਥ ਕਥਾ ਦੇ ਕਾਰਨ ਮੋਨ ਵਰਤੀਆ (ਲੋਕਾਂ ਦੇ ਬੁਲਾਇਆਂ 'ਤੇ ਭੀ ਅਗੋਂ) ਉੱਤਰ ਹੀ ਨਹੀਂ ਦਿਆ ਕਰਦਾ।

**ਸੁਰਤਿ ਸੰਕੋਚ ਸਮਸਰਿ ਅਸਤੁਤਿ ਨਿੰਦਾ,**
**ਪਗ ਡਗਮਗ**
**ਜਤ ਕਤ ਬਿਸਮਾਨੀਐ ॥੧੭੩॥**

*ਅਰਥ :*

(ਉਹ ਪ੍ਰੇਮੀ) ਬਾਹਰ ਭਟਕਣੋਂ ਆਪਣੀ ਸੁਰਤੀ (ਸੁਣਨ ਸ਼ਕਤੀ) ਨੂੰ ਸਮੇਟੀ ਰੱਖਦਾ ਹੈ, ਜਿਸ ਕਰਕੇ ਭਲੇ ਬੁਰੇ (ਲੋਕਾਂ ਦੇ ਕਹੇ) ਦੀ ਲੱਥੀ ਚੜ੍ਹੀ ਉਸਨੂੰ ਨਹੀਂ ਵਾਪਰ ਸਕਦੀ। ਪੈਰ (ਡਗਮਗ)"—ਰਾਹੇ ਵਾਟੇ ਜਿਧਰ ਕਿਧਰ ਡੌਰ ਭੌਰ ਹੀ ਪਿਆ ਕਰਦੇ ਹਨ।੧੭੩।

***ਭਾਵਾਰਥ :*** ਭਾਈ ਸਾਹਿਬ ਨੇ ਇਸ ਕਬਿੱਤ ਦੀਆਂ ਚੰਦ ਪੰਗਤੀਆਂ ਦੁਆਰੇ ਪ੍ਰੇਮੀਆਂ ਦੀ ਦਸ਼ਾ ਤੋਂ ਬਹੁਤ ਕਰਕੇ ਸੰਸਾਰੀਆਂ ਨੂੰ ਜਣਾਉਣ ਖ਼ਾਤਰ ਸੰਸਾਰ ਦੇ ਆਸ਼ਕਾਂ ਦੀ ਦਸ਼ਾ ਦੁਆਰੇ ਸਮਝਾਉਣ ਦਾ ਯਤਨ ਕੀਤਾ ਹੈ, ਸੱਚ-ਮੁੱਚ ਦੇ ਹਕੀਕੀ ਆਸ਼ਕਾਂ (ਸੱਚੀ ਸੁੰਦਰਤਾ ਤੇ ਅਬਿਨਾਸ਼ੀ ਪਿਆਰ ਦੇ ਸੋਮੇ ਦੇ ਲਾਭ ਖ਼ਾਤਰ ਲਟੂ ਹੋਏ ਸੱਚੇ ਪ੍ਰੇਮੀ ਰਸੀਆਂ) ਦਾ ਇਹੋ ਹੀ ਹਾਲ ਹੁੰਦਾ ਹੈ। ਪਰ ਇਹ ਹਰ ਵੇਲੇ ਇਸ ਤਰ੍ਹਾਂ ਹੀ ਨ ਸਮਝ ਲੈਣਾ, ਇਹ ਦਸ਼ਾ ਜਿਸ ਵੇਲੇ ਉਸ ਸੱਚੇ ਪ੍ਰੀਤਮ ਦੇ ਪ੍ਰੇਮ ਦਾ ਜੋਸ਼ ਤਰੰਗ ਮਾਰਿਆ ਕਰਦਾ ਹੈ, ਓਸ ਸਮੇਂ ਹੀ ਵਾਪਰਿਆ ਕਰਦੀ ਹੈ। ਅਧਿਕ ਅਧਿਆਸ ਕਾਰਨ ਪ੍ਰੇਮ ਦੀ ਹੱਦ ਟੱਪਣ 'ਤੇ ਐਸਾ ਹੋ ਸਕਦਾ ਹੈ ਕਿ ਅੱਠੇ ਪਹਿਰ ਹੀ ਇਸ ਤਰ੍ਹਾਂ ਰਵ੍ਹੇ। ਪ੍ਰੰਤੂ ਸਾਡੇ ਘਰ ਵਿਚ ਅਜਰ ਜਰਨ ਵਾਲਾ ਜਿਗਰਾ ਸਤਿਗੁਰੂ ਬਖ਼ਸ਼ ਕੇ ਦਾਨਗੀ ਦੇ ਦਰਜੇ ਵਿਚ ਦੀਵਾਨਗੀ ਤੇ ਮਸਤਾਨਗੀ ਨੂੰ ਸਿਮਟਾਈ ਰੱਖਦੇ ਹਨ, ਉਹ ਬਾਹਰੋਂ ਭੁੱਲ ਚੁੱਕ ਬੋਲਦੇ ਭੀ ਖਰੇ ਸਿਆਣੇ ਹਨ।

ਪ੍ਰ: ਭਾਈ ਸਾਹਿਬ ਜੀਉ ! ਜਿਸ ਪ੍ਰੇਮ-ਰਸ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਦੱਸੋਗੇ ਕਿ ਇਸ ਪ੍ਰੇਮ-ਰਸ ਨੂੰ ਪ੍ਰਾਪਤ ਕਰਨ ਲਈ ਕਿਤਨਾ ਕੁ ਸਮਾਂ ਲੱਗਦਾ ਹੈ, ਭਾਵ ਇਹ ਪੂਰਨ ਪ੍ਰੇਮ ਵਾਲੀ ਦਸ਼ਾ ਕਿਤਨੇ ਕੁ ਚਿਰ ਦੀ ਘਾਲ ਕਮਾਈ ਕੀਤਿਆਂ ਪ੍ਰਾਪਤ ਹੁੰਦੀ ਹੈ, ਇਸ ਭਾਵ ਨੂੰ ਕਿਸੇ ਸੁਖੈਨ ਜਿਹੇ ਉਦਾਹਰਣ ਰਾਹੀਂ ਸਮਝਾਉ, ਜਿਸ ਕਰਕੇ ਅਸੀਂ ਭੀ ਇਸ ਪ੍ਰੇਮ ਵਾਲੀ ਦਸ਼ਾ ਨੂੰ ਪ੍ਰਾਪਤ ਕਰਨ ਦਾ ਉੱਦਮ ਕਰੀਏ ?

ਉ: ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਵੀਚਾਰਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਉਸ ਪ੍ਰਭੂ ਦੇ ਪ੍ਰੇਮ-ਭਰੀ ਦਸ਼ਾ ਨੂੰ ਪ੍ਰਾਪਤ ਕਰਨ ਲਈ ਘਟ ਤੋਂ ਘਟ ਸਮਾਂ ਭੀ ਲੱਗ ਸਕਦਾ ਹੈ ਤੇ ਵੱਧ ਤੋਂ ਵੱਧ ਭੀ। ਭਾਵ ਇਸ ਜਨਮ ਵਿਚ ਭੀ ਪ੍ਰਾਪਤੀ ਹੋ ਸਕਦੀ ਹੈ ਅਤੇ ਕਈ ਜਨਮ ਭੀ ਲੱਗ ਸਕਦੇ ਹਨ, ਜਿਵੇਂ ਕਿ ਅਸੀਂ ਫ਼ਰੀਦ ਜੀ ਦਾ ਵੀਚਾਰ ਪੜ੍ਹਦੇ ਹਾਂ ਕਿ :

ਆਜੁ ਮਿਲਾਵਾ ਸੇਖ ਫਰੀਦ
ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥

*(ਆਸਾ ਸੇਖ ਫਰੀਦ, ਪੰਨਾ ੪੮੮)*

ਫਰੀਦ ਜੀ ਕਹਿੰਦੇ ਹਨ, ਹੇ ਭਾਈਓ ! ਉਸ ਪ੍ਰਭੂ ਦੇ ਪ੍ਰੇਮ ਦਾ ਤਾਂ ਅੱਜ ਹੀ ਮਿਲਾਪ ਹੋ ਸਕਦਾ ਹੈ ਜੇਕਰ ਮਨ ਮਚਾਉਣ ਵਾਲੀਆਂ ਵਾਸ਼ਨਾਵਾਂ ਰੂਪ ਕੂੰਜਾਂ ਨੂੰ ਰੋਕ ਲਿਆ ਜਾਵੇ, ਭਾਵ ਮਾਇਕੀ ਪਦਾਰਥਾਂ ਵੱਲੋਂ ਜੇ ਮਨ ਨੂੰ ਰੋਕ ਲਿਆ ਜਾਵੇ, ਜਿਵੇਂ ਕਿ ਸੱਜਣ ਠੱਗ, ਕੌਡੇ ਰਾਖ਼ਸ਼, ਭੂਮੀਏ ਆਦਿ ਨੇ ਮਨ ਨੂੰ ਸੰਸਾਰ ਦੀਆਂ ਸਮੱਸਿਆਵਾਂ ਵੱਲੋਂ ਰੋਕ ਲਿਆ ਤਾਂ ਉਸੇ ਵੇਲੇ ਪ੍ਰਾਪਤੀ ਹੋ ਗਈ।

ਉਨ੍ਹਾਂ ਦੇ ਮੁਕਾਬਲੇ ਵਿਚ ਕਬੀਰ ਜੀ ਕਹਿੰਦੇ ਹਨ ਕਿ ਮੈਨੂੰ ਕਈ ਜਨਮ ਧਾਰਨੇ ਪਏ, ਸਹਿਜੇ ਸਹਿਜੇ ਪ੍ਰੇਮ ਦੀ ਆਖ਼ਰੀ ਮੰਜ਼ਲ 'ਤੇ ਪੁੱਜਾ ਹਾਂ, ਜਿਵੇਂ ਕਿ :

ਪੂਰਬ ਜਨਮ ਹਮ ਤੁਮਰੇ ਸੇਵਕ
ਅਬ ਤਉ ਮਿਟਿਆ ਨ ਜਾਈ॥

*(ਰਾਮਕਲੀ ਕਬੀਰ ਜੀ, ਪੰਨਾ ੯੭੦)*

ਭਾਵ ਕਬੀਰ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਮੈਂ ਪਿਛਲੇ ਜਨਮਾਂ ਵਿਚ ਭੀ ਤੇਰੀ ਪ੍ਰੇਮਾ-ਭਗਤੀ ਕਰਦਾ ਆਇਆ ਹਾਂ, ਪਰ ਮੈਨੂੰ ਸਫਲਤਾ ਨਹੀਂ ਸੀ ਹੋ ਸਕੀ, ਪਰ ਹੁਣ ਤਾਂ ਮੈਨੂੰ ਤੇਰੇ ਪ੍ਰੇਮ-ਭਰੇ ਸਿੰਘਾਸਣ ਦੀ ਪ੍ਰਾਪਤੀ ਹੋ ਗਈ ਹੈ, ਭਾਵ ਹੁਣ ਮੈਂ ਤੈਥੋਂ ਵੱਖਰਾ ਨਹੀਂ ਰਿਹਾ, ਤੇਰੇ ਵਿਚ ਲੀਨਤਾ ਹੋ ਗਈ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਕਿ ਜਦੋਂ ਉਸ ਪ੍ਰਭੂ ਦੀ ਪ੍ਰੇਮ-ਸਹਿਤ ਬੰਦਗੀ ਕੀਤੀ ਜਾਏ ਤਾਂ ਉਸ ਦੀ ਪ੍ਰਾਪਤੀ ਲਈ ਵਧੇਰੇ ਸਮਾਂ ਨਹੀਂ ਲੱਗਦਾ, ਜਿਵੇਂ ਕਿ :

**ਤਨਕ ਹੀ ਜਾਮਨ ਕੈ ਦੂਧ ਦਧਿ ਹੋਤ ਜੈਸੇ,**
**ਤਨਕ ਹੀ ਕਾਂਜੀ ਪਰੈ ਦੂਧ ਫਾਟਿ ਜਾਤ ਹੈ॥**

**ਅਰਥ :**

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਥੋੜੀ ਮਾਤ੍ਰ ਜਾਗ (ਦਹੀਂ ਦੀ ਫੁੱਟੀ) ਨਾਲ ਦੁਧ ਜਿਸ ਪ੍ਰਕਾਰ ਦਹੀਂ ਬਣ ਜਾਂਦਾ ਹੈ ਅਤੇ ਥੋੜੀ ਜਿਤਨੀ ਹੀ ਕਾਂਜੀ ਦੀ (ਛਿੱਟ) ਦੇ ਪੈ ਜਾਣ ਨਾਲ ਦੁੱਧ ਫਿਟ ਜਾਇਆ ਕਰਦਾ ਹੈ।

**ਤਨਕ ਹੀ ਬੀਜ ਬੋਏ ਬਿਰਖ ਬਿਥਾਰ ਹੋਇ,**
**ਤਨਕ ਹੀ ਚਿਨਗ ਪਰੈ ਭਸਮ ਹੁਇ ਸਮਾਤ ਹੈ॥**

**ਅਰਥ :**

(ਐਸੇ ਹੀ ਤਰ੍ਹਾਂ ਜਿਵੇਂ) ਸੂਖਮ ਜਿਹਾ ਬੀਜ ਮਾਤ੍ਰ ਬੀਜਿਆਂ ਬ੍ਰਿਛ ਦਾ ਪਸਾਰਾ ਪਸਰ ਆਉਂਦਾ ਹੈ ਅਤੇ ਰੰਚਕ-ਭਰ ਚੰਗਿਆੜੀ ਦੇ ਪੈ ਜਾਣ ਨਾਲ ਸਾਰਾ ਹੀ ਪਸਾਰਾ ਸੁਆਹ ਹੋ (ਧਰਤੀ ਵਿਚ) ਸਮਾ ਜਾਂਦਾ ਹੈ।

**ਤਨਕ ਹੀ ਖਾਏ ਬਿਖੁ ਹੋਤ ਹੈ ਬਿਨਾਸ ਕਾਲ,**
**ਤਨਕ ਹੀ ਅੰਮ੍ਰਿਤ ਕੈ ਅਮਰੁ ਹੁਇ ਗਾਤ ਹੈ॥**

**ਅਰਥ :**

(ਇਸੇ ਪ੍ਰਕਾਰ ਜਿਸ ਤਰ੍ਹਾਂ) ਰੰਚਕ-ਭਰ ਵਿਹੁ ਦੇ ਖਾਂਦਿਆਂ ਸਾਰ ਮੌਤ ਦਾ ਸਮਾਂ ਆ ਢੁੱਕਦਾ ਹੈ ਅਰ ਥੋੜੇ ਮਾਤ੍ਰ ਹੀ ਅੰਮ੍ਰਿਤ (ਅਚਨ) ਪੀਣ ਨਾਲ ਸਰੀਰ ਅਮਰ ਹੋ ਜਾਂਦਾ ਹੈ।

**ਸੰਗਤਿ ਅਸਾਧ ਸਾਧ**
**ਗਨਿਕਾ ਬਿਵਾਹਿਤਾ ਜਿਉ,**
**ਤਨਕ ਮੈ ਉਪਕਾਰ ਅਉ**
**ਬਿਕਾਰ ਘਾਤ ਹੈ॥੧੭੪॥**

**ਅਰਥ :**

(ਇਸੇ ਤਰ੍ਹਾਂ ਹੀ) ਜਿਸ ਪ੍ਰਕਾਰ ਵੇਸਵਾ ਅਰੁ ਅਸਾਧ (ਭੈੜੇ ਪੁਰਖ) ਦੀ ਸੰਗਤ ਥੋੜੇ ਮਾਤ੍ਰ ਵਿਚ ਹੀ ਉਪਕਾਰ ਨੂੰ ਘਾਤ (ਨਾਸ) ਕਰ ਦਿੰਦੀ ਹੈ, (ਤਿਸੇ ਪ੍ਰਕਾਰ) ਵਿਔਹੜ ਇਸਤ੍ਰੀ ਤਥਾ ਸਾਧੂ (ਭਲੇ ਪੁਰਖ) ਦੀ ਸੰਗਤ ਵਿਕਾਰੀ ਪ੍ਰਵਿਰਤੀ ਨੂੰ ਨਾਸ ਕਰ ਦਿੱਤਾ ਕਰਦੀ ਹੈ। ਭਾਵ, ਜਿਸ ਤਰ੍ਹਾਂ ਅਨਵਿਆਹਿਆ ਆਦਮੀ ਵਿਆਹੁੰਦੇ ਸਾਰ ਹੀ ਆਪਣੀ ਵਿਆਹੁਤਾ ਇਸਤ੍ਰੀ ਦੀ ਸਮੀਪਤਾ ਮਾਤ੍ਰ ਤੋਂ ਹੀ ਬਿਭਚਾਰ ਆਦਿ ਵਾਲੀ ਭੈੜੀ ਪ੍ਰਵਿਰਤੀ ਤੋਂ ਬਚ ਜਾਂਦਾ ਹੈ, ਇਸੇ ਸਤਿ ਸੰਗਤ ਤੋਂ ਬੰਚਿਤ ਆਦਮੀ ਕੁਸੰਗੀ ਪ੍ਰਵਿਰਤੀ ਤੋਂ ਸਤਿਸੰਗ ਪ੍ਰਾਪਤੀ ਮਾਤ੍ਰ 'ਤੇ ਹੀ ਇਕ ਦਮ ਬਚ ਕੇ ਪ੍ਰੇਮੀ ਬਣ ਜਾਇਆ ਕਰਦਾ ਹੈ।੧੭੪।

***ਭਾਵਾਰਥ :*** ਇਸ ਕਬਿੱਤ ਦੁਆਰੇ ਭਾਈ ਸਾਹਿਬ ਨੇ ਉਪਰਲੇ ਦ੍ਰਿਸ਼ਟਾਂਤਾਂ ਦੁਆਰੇ ਉਪਦੇਸ਼ ਦਿੱਤਾ ਹੈ ਕਿ ਜਿਵੇਂ ਇਕ ਦੁਰਾਚਾਰੀ, ਸ਼ਰਾਬੀ, ਜੂਏਬਾਜ਼ ਆਦਿਕ ਪੁਰਸ਼ ਕਿਸੇ ਭਲੇ ਘਰ ਵਿਚ ਵਿਆਹਿਆ ਜਾਏ ਤਾਂ ਉਸ ਪਾਸੋਂ ਸਾਰੇ ਹੀ ਬੁਰੇ ਕਰਮ ਦੂਰ ਹੋ ਜਾਂਦੇ ਹਨ ਅਤੇ ਵੇਸਵਾ ਦੀ ਸੰਗਤ ਕਰ ਕੇ ਭਲੇ ਕਰਮ ਨਸ਼ਟ ਹੋ ਜਾਂਦੇ ਹਨ, ਇਸੇ ਤਰ੍ਹਾਂ ਸਾਧ ਅਸਾਧ ਦੀ ਸੰਗਤ ਮੁਕਤ ਤੇ ਬੰਧਨ ਇਕ ਛਿਨ ਵਿਚ ਕਟ ਦੇਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਇਹ ਵੇਖਣ ਵਿਚ ਆਮ ਹੀ ਆਉਂਦਾ ਹੈ ਕਿ ਕਈ ਲੋਕ ਤਾਂ ਹਮੇਸ਼ਾਂ ਸਤਿਸੰਗ ਦੇ ਹੀ ਦਰਸ਼ਨ ਦੀਦਾਰ ਕਰਦੇ ਹਨ, ਪਰ ਵਧੇਰੇ ਲੋਕ ਕੁਸੰਗਤ ਨੂੰ ਹੀ ਤੱਕਣ ਵਿਚ ਸਾਰਾ ਸਮਾਂ ਗੁਜ਼ਾਰੀ ਜਾਂਦੇ ਹਨ, ਕਿਉਂ ਜੀ ! ਤੁਸੀਂ ਇਨ੍ਹਾਂ ਦੀ ਤੱਕਣੀ ਵਿਚ ਕੀ ਅੰਤਰਾ ਅਨੁਭਵ ਕਰਦੇ ਹੋ, ਇਸ ਬਾਰੇ ਤੁਸੀਂ ਗੁਰਮਤ ਅਨੁਸਾਰ ਆਪਣਾ ਵੀਚਾਰ ਦਰਸਾਓ ?

**ਉ:** ਹੇ ਭਾਈਓ ! ਜਦੋਂ ਅਸੀਂ ਇਸ ਪੱਖ ਨੂੰ ਬਾਣੀ ਦੁਆਰੇ ਤੱਕਾਂਗੇ ਤਾਂ ਸਾਨੂੰ ਇਸ ਦਾ ਅੰਤਰਾ ਅਨੁਭਵ ਹੋਵੇਗਾ ਕਿ ਸਤਿਸੰਗੀ ਤੇ ਕੁਸੰਗੀ ਦੀ ਤੱਕਣੀ ਤਾਂ ਇਕੋ ਸਮਾਨ ਨਜ਼ਰ ਆਉਂਦੀ ਹੈ, ਪਰ ਇਨ੍ਹਾਂ ਦੀ ਇਕੋ ਹੀ ਤਰ੍ਹਾਂ ਦੀ ਤੱਕਣੀ ਦੀ ਚੇਸ਼ਟਾ ਭਿੰਨ ਭਿੰਨ ਫਲਾਂ ਨੂੰ ਜਨਮ ਦੇਂਦੀ ਹੈ, ਇਸੇ ਲਈ ਬਾਣੀ ਨੇ ਹਰ ਪ੍ਰਾਣੀ

ਮਾਤ੍ਰ ਲਈ ਹਮੇਸ਼ਾਂ ਸਤਿਸੰਗ ਕਰਦੇ ਰਹਿਣ ਦੀ ਪ੍ਰੇਰਨਾ ਕੀਤੀ ਹੈ, ਜਿਵੇਂ ਕਿ ਕਬੀਰ ਜੀ ਦਿਨ-ਬ-ਦਿਨ ਸੰਗਤ ਕਰਨ ਦੀ ਵੀਚਾਰ ਦਰਸਾਉਂਦੇ ਹਨ:

ਕਬੀਰ ਸੰਗਤਿ ਕਰੀਐ ਸਾਧ ਕੀ
ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥
*(ਸਲੋਕ ਕਬੀਰ ਜੀ, ਪੰਨਾ ੧੩੬੯)*

ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥੨੮॥
*(ਸਲੋਕ ਕਬੀਰ ਜੀ, ਪੰਨਾ ੧੩੬੫)*

ਸਤ ਸੰਗਤਿ ਮਿਲਿ ਰਾਮ ਰਸੁ ਪਾਇਆ
ਹਰਿ ਨਾਮੈ ਨਾਮਿ ਸਮਾਤੇ ॥ *(ਗਉੜੀ ਮ: ੪, ਪੰਨਾ ੧੬੯)*

ਸਤ ਸੰਗਤਿ ਮਿਲਿ ਰਹੀਐ ਮਾਧਉ
ਜੈਸੇ ਮਧੁਪ ਮਖੀਰਾ ॥੨॥
*(ਆਸਾ ਬਾਣੀ ਰਵਿਦਾਸ ਜੀ, ਪੰਨਾ ੪੮੬)*

ਕਬੀਰ ਸੰਤ ਕੀ ਗੈਲ ਨ ਛੋਡੀਐ
ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥੧੩੦॥

ਕਬੀਰ ਸਾਕਤ ਸੰਗੁ ਨ ਕੀਜੀਐ
ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥
*(ਸਲੋਕ ਕਬੀਰ ਜੀ, ਪੰਨਾ ੧੩੭੧)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਉਦਾਹਰਣ ਮਿਲਦੇ ਹਨ ਕਿ ਸਦਾ ਹੀ ਸਤਿਸੰਗਤ ਕਰਦੇ ਰਹੋ ਅਤੇ ਕੁਸੰਗਤ ਤੋਂ ਬਚੋ ਕਿਉਂਕਿ ਮਨੁੱਖ ਨੂੰ ਜਿਹੋ ਜਿਹੀ ਸੰਗਤ ਮਿਲਦੀ ਹੈ, ਉਸਦੇ ਮਨ ਨੂੰ ਉਸੇ ਪ੍ਰਕਾਰ ਦੀ ਰੰਗਤ ਚੜ੍ਹ ਜਾਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ ਕਿ ਸੰਗਤ ਤੇ ਕੁਸੰਗਤ ਦਾ ਕੀ ਫਲ ਮਿਲਦਾ ਹੈ:

**ਸਾਧ ਸੰਗਿ ਦ੍ਰਿਸਟਿ ਦਰਸ ਕੈ ਬ੍ਰਹਮ ਧਿਆਨ,**
**ਸੋਈ ਤਉ ਅਸਾਧ ਸੰਗਿ ਦ੍ਰਿਸਟਿ ਬਿਕਾਰ ਹੈ ॥**

***ਅਰਥ:***

(ਸਤਿ ਸੰਗਤ ਤੇ ਕੁਸੰਗਤ ਦਾ ਫਲ ਦਰਸਾਉਂਦੇ ਹਨ ਕਿ) ਸਾਧ ਸੰਗਤ ਵਿਚ ਦ੍ਰਿਸਟਿ (ਅੱਖ ਭਰ ਕੇ) ਦਰਸ਼ਨ ਕੀਤਿਆਂ ਬ੍ਰਹਮ ਧਿਆਨ (ਦੇ ਫਲ ਦੀ ਪ੍ਰਾਪਤੀ ਹੁੰਦੀ ਹੈ) ਪਰ ਉਹੋ ਹੀ ਭੈੜੀ ਸੰਗਤ ਅੰਦਰ (ਇਸ ਤਰ੍ਹਾਂ ਤੱਕਿਆਂ) ਨੇਤਰਾਂ ਲਈ ਵਿਗਾੜ ਦਾ ਕਾਰਨ (ਦੋਖ ਰੂਪ) ਹੁੰਦਾ ਹੈ।

**ਸਾਧ ਸੰਗਿ ਸਬਦ ਸੁਰਤਿ ਕੈ ਬ੍ਰਹਮ ਗਿਆਨ,**
**ਸੋਈ ਤਉ ਅਸਾਧ ਸੰਗਿ ਬਾਦ ਅਹੰਕਾਰ ਹੈ ॥**

***ਅਰਥ:***

(ਅਤੇ) ਸਾਧ ਸੰਗਤ ਵਿਚ ਸਬਦ (ਬਚਨ ਬਿਲਾਸ) ਸੁਣਦੇ ਰਹਿਣ ਤੋਂ ਬ੍ਰਹਮ ਗਿਆਨ (ਵਾਹਿਗੁਰੂ ਦੇ ਸਰੂਪ ਦੀ ਜਾਣਕਾਰੀ—ਬ੍ਰਹਮ ਦਾ ਬੋਧ) ਪ੍ਰਾਪਤ ਹੋਇਆ ਕਰਦਾ ਹੈ। ਪਰ ਓਹੀ (ਸੁਣਨਾ) ਅਸਾਧ ਸੰਗ ਵਿਚ (ਕੁਸੰਗਤ ਵਿਚਲੀਆਂ ਗੱਲਾਂ ਸੁਣਨ ਦਾ) ਨਮਿੱਤ ਹੋਇਆ ਕਰਦਾ ਹੈ, ਅਥਵਾ ਹੰਕਾਰ ਭਰੇ ਝਗੜੇ ਦਾ ਵਿਅਰਥ ਹੰਕਾਰ ਪ੍ਰਗਟਾਨ ਦਾ ਕਾਰਨ ਹੁੰਦਾ ਹੈ।

**ਸਾਧ ਸੰਗਿ ਅਸਨ ਬਸਨ ਕੈ ਮਹਾ ਪ੍ਰਸਾਦ,**
**ਸੋਈ ਤਉ ਅਸਾਧ ਸੰਗਿ ਬਿਖਮ ਅਹਾਰ ਹੈ ॥**

***ਅਰਥ:***

(ਇਸੇ ਹੀ ਤਰ੍ਹਾਂ) ਸਾਧ ਸੰਗਤ ਵਿਚ ਅਸਨ (ਭੋਜਨ) ਬਸਨ (ਛਾਦਨ—ਬਸਤ੍ਰ) 'ਕੈ' ਕਰਕੇ—(ਪ੍ਰਾਪਤ ਹੋਣ ਕਰਕੇ) ਮਹਾ ਪ੍ਰਸਾਦ (ਮਹਾਨ ਪ੍ਰਸੰਨਤਾ) ਭਾਰੀ ਬਰਕਤਾਂ ਦਾ ਮੂਲ ਰੂਪ ਹੁੰਦਾ ਹੈ, ਪਰ ਓਹੀ ਅਸਾਧ ਸੰਗਤ (ਭੈੜੀ ਸੰਗਤ) ਵਿਚ ਉਲਟਾ ਭੋਜਨ (ਅਭੱਖ ਰੂਪ) ਹੋਇਆ ਕਰਦਾ ਹੈ। (ਐਸਾ ਹੀ ਬਸਤ੍ਰ ਪਹਿਨਣੇ—ਵੇਸ ਢਾਲਣ ਦਾ ਵਯਾਸਨ ਰੂਪ)।

**ਦੁਰਮਤਿ ਜਨਮ ਮਰਨ ਹੁਇ ਅਸਾਧ ਸੰਗਿ,**
**ਗੁਰਮਤਿ ਸਾਧ ਸੰਗਿ**
**ਮੁਕਤਿ ਦੁਆਰ ਹੈ ॥੧੭੫॥**

***ਅਰਥ:***

(ਅਸਲ ਸਿਧਾਂਤ ਇਹੋ ਹੈ ਕਿ ਭੈੜੀ ਸੰਗਤ ਅੰਗ ਅੰਗ ਦੀ ਚੇਸ਼ਟਾ ਦ੍ਵਾਰੇ ਚੰਚਲਤਾ ਆਦਿ ਵਿਕਾਰ ਉਤਪੰਨ ਕਰਕੇ) ਦੁਰਮਤਿ (ਦੁਸ਼ਟ ਬੁਧੀ) ਦ੍ਵਾਰੇ ਮਨੁੱਖ ਨੂੰ ਜਨਮ ਮਰਨ ਦੀ ਪ੍ਰਾਪਤੀ ਦਾ ਕਾਰਨ ਹੈ ਅਤੇ ਸਤਿਸੰਗ (ਅੰਗ ਅੰਗ ਵਿਚ ਇਸਥਿਰਤਾ ਪ੍ਰਾਪਤੀ ਦਾ ਕਾਰਨ ਹੋਣ ਕਰਕੇ) ਗੁਰਮਤ ਦੁਆਰੇ ਮੁਕਤੀ ਦਾ ਦੁਆਰ (ਸਾਧਨ) ਹੈ। ਇਸ ਲਈ ਕੁਸੰਗਤ ਤੋਂ ਹਰ ਤਰ੍ਹਾਂ ਹੀ ਬਚ ਕੇ ਰਹੇ ਅਤੇ ਸਤ ਸੰਗਤ ਵਿਚ ਜਿਸ ਕਿਸੇ ਭਾਂਤ ਭੀ ਪ੍ਰਵਿਰਤ ਹੋ ਕੇ ਆਪਣੀ ਮੋਖ ਨੂੰ ਸਾਧੇ।੧੭੫।

**ਭਾਵਾਰਥ :** ਭੈੜੇ ਪੁਰਖਾਂ ਦੀ ਸੰਗਤ ਕਦੇ ਭੁੱਲ ਕੇ ਭੀ ਨਾ ਕਰੋ, ਪਰ ਜੇ ਕਦੀ ਅਚਨਚੇਤ ਕੁਸੰਗੀ ਲੋਕ ਨਜ਼ਰ ਪੈ ਜਾਣ ਤਾਂ ਦੂਰੋਂ ਹੀ ਤੱਕ ਕੇ ਦੂਰ ਭੱਜ ਜਾਓ ਕਿਉਂਕਿ ਕਾਲੇ ਬਰਤਨ ਦਾ ਸਪਰਸ਼ ਕਰਨ ਨਾਲ ਦਾਗ਼ ਜ਼ਰੂਰ ਹੀ ਲੱਗ ਜਾਂਦਾ ਹੈ, ਇਸ ਲਈ ਕੁਸੰਗੀਆਂ ਦੀ ਕੁਸੰਗਤ ਤੋਂ ਸਦਾ ਹੀ ਬਚ ਕੇ ਰਹੋ।

**ਪ੍ਰ:** ਭਾਈ ਸਾਹਿਬ ਜੀਉ ! ਵੇਖਦੇ ਹਾਂ ਕਿ ਗੁਰਮਤ ਅਤੇ ਦੁਰਮਤ ਦੇ ਧਾਰਨੀ ਲੋਕ ਤਾਂ ਅਨੇਕਾਂ ਹਨ, ਪਰ ਕੀ ਦੱਸੋਗੇ ਕਿ ਇਨ੍ਹਾਂ ਦੇ ਅੰਤਰ-ਆਤਮੇ ਇਕ ਦੂਜੇ ਨਾਲੋਂ ਕੀ ਅੰਤਰਾ ਹੋਇਆ ਕਰਦਾ ਹੈ, ਭਾਵ ਇਨ੍ਹਾਂ ਦੀ ਦ੍ਰਿਸ਼ਟੀ ਦੀ ਤੱਕਣੀ ਕਿਵੇਂ ਹੋਇਆ ਕਰਦੀ ਹੈ, ਜਿਸ ਦੁਆਰੇ ਇਨ੍ਹਾਂ ਦੀ ਪਰਖ ਹੋ ਸਕੇ ?

**ਉ:** ਹੇ ਭਾਈਓ ! ਦੋਵੇਂ ਬਾਹਰੋਂ ਵੇਖਣ ਵਿਚ ਤਾਂ ਭਾਵੇਂ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਜਦੋਂ ਗੁਰਬਾਣੀ ਰਾਹੀਂ ਤੱਕੀਏ ਤਾਂ ਇਨ੍ਹਾਂ ਦੀ ਦ੍ਰਿਸ਼ਟੀ ਭਿੰਨ ਭਿੰਨ ਹੈ, ਭਾਵ ਗੁਰਮਤੀਏ ਦੀ ਦ੍ਰਿਸ਼ਟੀ ਦਿੱਬ-ਦ੍ਰਿਸ਼ਟੀ ਹੈ ਅਤੇ ਦੁਰਮਤੀਏ ਦੀ ਦ੍ਰਿਸ਼ਟੀ ਦ੍ਵੈਤ-ਭਾਵਨਾ ਵਾਲੀ ਹੋਇਆ ਕਰਦੀ ਹੈ। ਜਿਸਨੂੰ ਬਾਣੀ ਦੀ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਵਿਚ ਉਲੀਕਿਆ ਹੈ :

**ਗੁਰਮਤਿ ਚਰਮ ਦ੍ਰਿਸਟਿ ਦਿਬਿ ਦ੍ਰਿਸਟਿ ਹੁਇ,**
**ਦੁਰਮਤਿ ਲੋਚਨ ਅਛਤ ਅੰਧ ਕੰਧ ਹੈ ॥**

**ਅਰਥ :**

(ਗੁਰਮਤੀਏ ਤੇ ਦੁਰਮਤੀਏ ਲੋਕਾਂ ਦਾ ਅੰਤਰਾ ਦਰਸਾ ਰਹੇ ਹਨ ਕਿ) ਗੁਰਮਤਿ (ਗੁਰੂ ਦੀ ਸਿੱਖਿਆ ਅਨੁਸਾਰ ਤੱਕਣ ਵਾਲੀ ਬਣ ਕੇ) ਚਮ-ਦ੍ਰਿਸ਼ਟੀ ਬਾਹਰ ਦੇ ਪਦਾਰਥਾਂ ਨੂੰ ਵੇਖਣ ਵਾਲੀ (ਪ੍ਰਤੱਖ ਨਿਗ੍ਹਾ) ਸੂਖਮ ਦਰਸ਼ੀ (ਅੰਤਰ ਦ੍ਰਿਸ਼ਟੀ ਵਾਲੀ) ਬਣ ਜਾਇਆ ਕਰਦੀ ਹੈ। ਅਰਥਾਤ ਹਰ ਇਕ ਪਦਾਰਥ ਦੀ ਅੰਤ੍ਰੀਵੀ ਦਸ਼ਾ ਨੂੰ ਤੱਕਣ ਵਾਲੀ ਸਮਰੱਥ ਹੋ ਜਾਇਆ ਕਰਦੀ ਹੈ ਅਤੇ ਦੁਰਮਤਿ (ਦੁਸ਼ਟ ਮਤ ਅਨੁਸਾਰ ਵਰਤਣ) ਵਾਲੇ ਦੇ ਨੇਤ੍ਰ ਅਛਤ (ਨੌ-ਬਰ-ਨੌ— ਪ੍ਰਤੱਖ ਤੱਕਣ ਨੂੰ ਸਮਰੱਥ) ਹੁੰਦੇ ਹੋਏ ਭੀ ਕੰਧ ਸਮਾਨ (ਜੜ੍ਹ) ਅੰਧੇ ਹੀ ਹੁੰਦੇ ਹਨ, ਅਰਥਾਤ ਮਲ-ਮੂਤ੍ਰ ਆਦਿ ਦੁਰਗੰਧ ਭਰੇ ਦੇਹ ਆਦਿ ਪਦਾਰਥਾਂ ਨੂੰ ਜਿਉਂ ਕਿ ਤਿਉਂ ਰੂਪ ਵਿਚ ਨਹੀਂ ਤੱਕ ਸਕਦੇ।

**ਗੁਰਮਤਿ ਸੁਰਤਿ ਕੈ ਬਜਰ ਕਪਾਟ ਖੁਲੈ,**
**ਦੁਰਮਤਿ ਕਠਿਨ ਕਪਾਟ ਸਨਬੰਧ ਹੈ ॥**

**ਅਰਥ :**

ਗੁਰਮਤਿ (ਗੁਰ ਸਿੱਖਿਆ ਅਨੁਸਾਰ) ਸੁਣਨ ਕਰਕੇ ਤਾਂ ਬਜਰ ਵਤ ਵਾਹਿਗੁਰੂ ਦੇ ਮਾਰਗ ਵੱਲ ਅਨਭਿੱਦ ਦਸ਼ਾ ਵਿਚ ਜੜੇ ਹੋਏ ਮਹਾ ਦ੍ਰਿੜ੍ਹ ਕਿਵਾੜ (ਖੁੱਲ੍ਹ ਆਉਂਦੇ ਹਨ) ਅਰਥਾਤ ਸੁਣਨ ਦੀ ਸ਼ਕਤੀ (ਕੰਨਾਂ) ਅਗੇ ਅਨੰਤ ਜਨਮਾਂ ਦੇ ਆਏ ਹੋਏ ਪੜਦੇ ਸਨ ਜੋ ਖੁੱਲ੍ਹ ਜਾਂਦੇ ਹਨ। ਪਰ ਦੁਰਮਤੀਏ 'ਬੰਧ' ਬੰਧਾਏਮਾਨ ਹੋ ਜਕੜੇ ਜਾਂਦੇ ਹਨ, ਭਾਵ ਮਰਮ ਦੀ ਬਾਤ ਸੁਨਣੋਂ ਮੂਲੋਂ ਹੀ ਅਸਮਰੱਥ ਹੋ ਜਾਇਆ ਕਰਦੇ ਹਨ।

**ਗੁਰਮਤਿ ਪ੍ਰੇਮ-ਰਸ ਅੰਮ੍ਰਿਤ-ਨਿਧਾਨ ਪਾਨ,**
**ਦੁਰਮਤਿ ਮੁਖਿ ਦੁਰਬਚਨ ਦੁਰਗੰਧ ਹੈ ॥**

**ਅਰਥ :**

ਗੁਰਮਤਿ (ਅਨੁਸਾਰ ਵਰਤਣ ਕਰਕੇ) ਪ੍ਰੇਮ-ਰਸ ਰੂਪ ਅੰਮ੍ਰਿਤ ਦਾ ਭੰਡਾਰ ਛਕਣ ਲਈ ਪ੍ਰਾਪਤ ਹੋ ਜਾਇਆ ਕਰਦਾ ਹੈ। ਪਰ ਦੁਰਮਤਿ ਅਨੁਸਾਰ ਵਰਤਿਆਂ ਮੂੰਹ ਵਿਚ ਦੁਸ਼ਟ ਬਾਣੀ (ਗਾਲ੍ਹ ਮੰਦੇ) ਰੂਪ ਦੁਰਬਾਸ਼ਨਾ—(ਬਦਬੂ) ਦਾ ਵਾਸਾ ਹੋਇਆ ਰਹਿੰਦਾ ਹੈ। ਅਰਥਾਤ ਹਰ ਵੇਲੇ ਗੰਦ ਮੰਦ ਹੀ ਬੋਲਦੇ ਰਹਿੰਦੇ ਹਨ।

**ਗੁਰਮਤਿ ਸਹਜ ਸੁਭਾਇ ਨ ਹਰਖ ਸੋਗ,**
**ਦੁਰਮਤਿ ਬਿਗ੍ਰਹ ਬਿਰੋਧ ਕ੍ਰੋਧ ਸੰਧਿ ਹੈ ॥੧੭੬॥**

**ਅਰਥ :**

ਗੁਰਮਤਿ (ਗੁਰ ਸਿਖਿਆ) ਕਾਰਣ (ਸਹਜ ਸੁਭਾਵ) ਸ਼ਾਂਤ ਭਾਵ ਵਾਲਾ, ਅਥਵਾ ਸਹਜੇ ਸੁ+ਭਾਵ ਵਾਲਾ (ਆਤਮ ਪਦ ਵਾਸੀ) ਬਣ ਜਾਂਦਾ ਹੈ, ਜਿਸ ਕਰਕੇ ਹਰਖ ਸੋਗ ਦਾ ਅਸਰ ਉਸ 'ਤੇ ਨਹੀਂ ਵਾਪਰ ਸਕਦਾ। (ਪਰ ਦੁਰਮਤਿ—ਦੁਸ਼ਟਾਂ ਦੀ ਸਿਖਿਆ) ਸਿੱਖੀਏ ਤਾਂ 'ਬਿਗ੍ਰਹ'— ਦੰਗਾ (ਲੜਾਈ), ਵੈਰ ਵਿਰੋਧ (ਬੇ-ਇਤਫ਼ਾਕੀ) ਅਰੁ ਕ੍ਰੋਧ ਨਾਲ 'ਸੰਧਿ'—ਜੋੜ (ਸਰਬੰਧ—ਵਾਹ) ਪਿਆ ਕਰਦਾ ਹੈ।੧੭੬।

**ਭਾਵਾਰਥ :** ਗੁਰ ਸਿੱਖਿਆ ਨੂੰ ਧਾਰਨ ਕਰਕੇ ਚਰਮ-ਦ੍ਰਿਸ਼ਟੀ ਦਿਬ-ਦ੍ਰਿਸ਼ਟੀ ਹੋ ਜਾਂਦੀ ਹੈ ਅਤੇ ਖੋਟੀ ਮੱਤ ਨੂੰ ਧਾਰਨ ਕਰਕੇ ਪੁਰਸ਼ ਅੱਖਾਂ ਦੇ ਹੁੰਦਿਆਂ ਸੁੰਦਿਆਂ ਭੀ ਅੰਨ੍ਹਾਂ ਸਰੀਰ ਹੈ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਜਿਨ੍ਹਾਂ ਦੁਰਮਤੀਏ ਅਤੇ ਗੁਰਮਤੀਆਂ ਦਾ ਪਿਛੇ ਜ਼ਿਕਰ ਕਰਦੇ ਆ

ਰਹੇ ਹੋ, ਉਨ੍ਹਾਂ ਦੀ ਅੰਤ੍ਰੀਵ ਮਾਨਸਕ ਕਿਰਿਆ ਵਿਚ ਆਪ ਜੀ ਕਿਤਨਾ ਕੁ ਅੰਤਰਾ ਅਨੁਭਵ ਕਰਦੇ ਹੋ, ਇਸ ਪੱਖ ਬਾਰੇ ਭੀ ਕੁਝ ਜਾਣਕਾਰੀ ਦਿਓ ?

ਉ: ਹੇ ਭਾਈਓ ! ਇਸ ਦੁਰਮਤੀਏ ਅਤੇ ਗੁਰਮਤੀਆਂ ਦੇ ਸੰਬੰਧੀ ਜਦੋਂ ਮੈਂ ਗੁਰਬਾਣੀ ਦੁਆਰੇ ਵੀਚਾਰ ਕਰਦਾ ਹਾਂ, ਇਨ੍ਹਾਂ ਦੀ ਮਾਨਸਕ ਕਿਰਿਆ ਵਿਚ ਬਹੁਤ ਅੰਤਰਾ ਪਾਇਆ ਜਾਂਦਾ ਹੈ, ਜਿਵੇਂ ਕਿ ਦੁਰਮਤੀਆਂ ਬਾਰੇ ਸੋਝੀ ਮਿਲਦੀ ਹੈ :

ਦੁਰਮਤਿ ਅਗਨਿ ਜਗਤ ਪਰਜਾਰੈ ॥
ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥

*(ਗਉੜੀ ਮ : ੧, ਪੰਨਾ ੨੨੫)*

ਦੁਰਮਤਿ ਅੰਧੁਲਾ ਬਿਨਸਿ ਬਿਨਾਸੈ
ਮੂਠੇ ਰੋਇ ਪੂਕਾਰਾ ਹੇ ॥੯॥ *(ਮਾਰੂ ਮ : ੧, ਪੰਨਾ ੧੦੨੭)*

ਦੁਰਮਤਿ ਖੋਟੀ ਖੋਟੁ ਕਮਾਵੈ ॥
ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥

*(ਮਾਰੂ ਮ : ੩, ਪੰਨਾ ੧੦੪੭)*

ਦੁਰਮਤਿ ਘਣੀ ਵਿਗੂਤੀ ਭਾਈ, ਦੂਜੈ ਭਾਇ ਖੁਆਈ ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ
ਬਿਨੁ ਨਾਮੈ ਭਰਮੁ ਨ ਜਾਈ ॥

*(ਸੋਰਠਿ ਮ : ੧, ਪੰਨਾ ੬੩੫)*

ਦੁਰਮਤਿ ਝੂਠੀ ਬੁਰੀ ਬੁਰਿਆਰਿ ॥
ਅਉਗਣਿਆਰੀ ਅਉਗਣਿਆਰਿ ॥
ਕਚੀ ਮਤਿ ਫੀਕਾ ਮੁਖਿ ਬੋਲੈ
ਦੁਰਮਤਿ ਨਾਮੁ ਨ ਪਾਈ ਹੇ ॥੫॥

*(ਮਾਰੂ ਮ : ੩, ਪੰਨਾ ੧੦੪੭)*

ਇਸ ਤਰ੍ਹਾਂ ਸਾਨੂੰ ਬਾਣੀ ਦੁਆਰੇ ਦੁਰਮੱਤੀਆਂ ਦੇ ਸੰਬੰਧ ਵਿਚ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਬੋਧ ਮਿਲਦਾ ਹੈ, ਕਿ ਖੋਟੀ ਦੁਰਮਤ ਨੂੰ ਧਾਰਨ ਵਾਲਾ ਸਦਾ ਹੀ ਭਰਮ ਵਿਚ ਭੁਲਿਆ ਭਟਕਦਾ ਰਹਿੰਦਾ ਹੈ।

ਇਸਦੇ ਮੁਕਾਬਲੇ ਵਿਚ ਗੁਰਮੱਤੀਆਂ ਦੀ ਮਾਨਸਕ ਅਵਸਥਾ ਬਹੁਤ ਉਚੇਰੀ ਬੁਲੰਦੀਆਂ 'ਤੇ ਪਹੁੰਚੀ ਹੁੰਦੀ ਹੈ, ਜਿਸ ਬਾਰੇ ਸਾਨੂੰ ਬਾਣੀ ਦੁਆਰੇ ਬੋਧ ਮਿਲਦਾ ਹੈ :

ਗੁਰਮਤਿ ਊਚੋ ਊਚੀ ਪਉੜੀ
ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥

*(ਮਾਰੂ ਮ : ੩, ਪੰਨਾ ੧੦੫੦)*

ਗੁਰਮਤਿ ਪੰਚ ਸਖੇ ਗੁਰ ਭਾਈ ॥
ਗੁਰਮਤਿ ਅਗਨਿ ਨਿਵਾਰਿ ਸਮਾਈ ॥

*(ਮਾਰੂ ਮ : ੧, ਪੰਨਾ ੧੦੪੧)*

ਗੁਰਮਤਿ ਆਪੁ ਮਿਟਾਇਆ
ਹਰਿ ਹਰਿ ਲਿਵ ਲਾਗੇ ਰਾਮ ॥
ਅੰਤਰਿ ਕਮਲੁ ਪਰਗਾਸਿਆ
ਗੁਰ ਗਿਆਨੀ ਜਾਗੇ ਰਾਮ ॥
ਜਨ ਨਾਨਕ ਹਰਿ ਪ੍ਰਭੁ ਪਾਇਆ
ਪੂਰੈ ਵਡਭਾਗੇ ਰਾਮ ॥੧॥ *(ਪੰਨਾ ੮੪੫)*

ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥
ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥

*(ਮ : ੩, ਪੰਨਾ ੮੬)*

ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥
ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥

*(ਪੰਨਾ ੬੨)*

ਇਸੇ ਗੁਰਮਤ ਦੇ ਧਾਰਨੀਆਂ ਬਾਰੇ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਤੋਂ ਉਨ੍ਹਾਂ ਦੀ ਸੁਰਤ ਸਿਖ਼ਰਾਂ 'ਤੇ ਪੁੱਜੀ ਹੋਈ ਦਾ ਬੋਧ ਮਿਲਦਾ ਹੈ, ਉਨ੍ਹਾਂ ਹੀ ਬਾਣੀ ਦੀਆਂ ਪੰਗਤੀਆਂ ਤੋਂ ਮੈਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ,**
**ਕਾਮ-ਚੇਸਟਾ ਸੰਜੋਗ, ਜਤ ਸਤਵੰਤ ਹੈ ॥**

**ਅਰਥ :**

(ਪਹਿਲੋਂ ਦੁਰਮੱਤੀਆਂ ਦਾ ਜ਼ਿਕਰ ਕਰਦੇ ਹਨ ਕਿ) ਦੁਰਮਤਿ (ਦੁਸ਼ਟ ਬੁੱਧੀ ਵਾਲੇ ਸੁਭਾਵ) ਕਰਕੇ ਅਸਾਧ ਭੈੜਿਆਂ ਪੁਰਖਾਂ ਦੀ ਭੈੜੀ ਸੰਗਤਿ (ਮੇਲ ਮੁਲਾਕਾਤ) ਹੋਇਆ ਕਰਦੀ ਹੈ। (ਜਿਸ ਕਰਕੇ ਜਦ ਕਦ) ਕਾਮ-ਚੇਸ਼ਟਾ (ਵਿਸ਼ਯ ਭੋਗਾਂ ਦੀ ਪ੍ਰਵਿਰਤੀ) ਦਾ ਹੀ 'ਸੰਜੋਗ' ਸਮਾਗਮ (ਅਉਸਰ) ਮਿਲਿਆ ਕਰਦਾ ਹੈ। ਪਰ, ਗੁਰਮਤਿ (ਗੁਰੂਆਂ ਮਹਾਂਪੁਰਖਾਂ ਦੇ ਅਨੁਸਾਰ ਵਰਤਣ ਵਾਲੀ ਬੁਧ) ਧਾਰਨ ਕਰਨ ਕਰਕੇ ਸਾਧ (ਭਲਿਆਂ ਪੁਰਖਾਂ—ਸੰਤ ਜਨਾਂ ਦੀ ਸ੍ਰੇਸ਼ਟ) ਸੰਗਤ ਹੀ ਪ੍ਰਾਪਤ ਹੋਇਆ ਕਰਦੀ ਹੈ (ਜਿਸ ਕਰਕੇ ਜਦ ਕਦ) 'ਜਤ' (ਇੰਦ੍ਰੀਆਂ ਨੂੰ ਰੋਕੀ ਰੱਖਣ) ਦੀ 'ਸਤ'—(ਧਰਮ ਭਾਵੀ ਪ੍ਰਤਿਗਯਾ) ਵਾਲੇ ਬਣੀਦਾ ਹੈ।

**ਕ੍ਰੋਧ ਕੇ ਬਿਰੋਧ ਬਿਖੈ, ਸਹਜ ਸੰਤੋਖ ਮੋਖ,**
**ਲੋਭ ਲਹਰੰਤਰ, ਧਰਮ ਧੀਰ ਜੰਤ ਹੈ॥**

*ਅਰਥ :*

(ਇਥੇ ਹੀ ਬੱਸ ਨਹੀਂ, ਦੁਰਮਤ ਦੇ ਕਾਰਣ) ਮਨੁੱਖ ਕ੍ਰੋਧ ਕਰਕੇ ਬਿਰੋਧ (ਦੰਗੇ ਲੜਾਈ) ਵਿਚ (ਪ੍ਰਵਿਰਤ) ਹੁੰਦਾ ਹੈ ਅਤੇ ਲੋਭ ਦੀ ਲਹਿਰ ਦੇ ਅੰਦਰ (ਰੁੜ੍ਹਿਆ—ਲੜਖੜਾਯਾ) ਰਹਿੰਦਾ ਹੈ। (ਅਤੇ ਗੁਰਮਤ ਦੇ ਪ੍ਰਭਾਵ ਕਰਕੇ) ਮਨੁੱਖ ਸ਼ਾਂਤ ਸੰਤੋਖ (ਦਾ ਪਾਲਣ ਕਰਦਾ ਹੋਇਆ) ਮੋਖ (ਮੁਕਤੀ) ਸਾਧਨ ਵਿਚ (ਜੁਟਿਆ) ਰਹਿੰਦਾ ਹੈ—ਤਥਾ ਧਰਮ ਵਿਖੇ ਧੀਰ (ਧੀਰਜ ਧਾਰਣਹਾਰਾ) ਬਣਿਆ ਰਹਿੰਦਾ ਹੈ।

**ਮਾਇਆ ਮੋਹ ਦ੍ਰੋਹ ਕੈ, ਅਰਥ ਪ੍ਰਮਾਰਥ ਸੈ,**
**ਅਹੰਮੇਵ ਟੇਵ, ਦਇਆ ਦ੍ਰਵੀਭੂਤ ਸੰਤ ਹੈ॥**

*ਅਰਥ :*

(ਇਸੇ ਹੀ ਦੁਰਮਤ ਦੇ ਅਧੀਨ ਹੋਇਆ ਮਨੁੱਖ) ਮਾਇਆ ਦੇ ਮੋਹ ਕਰਕੇ ਅਰਥ (ਧਨ ਵਾ ਵਿਹਾਰ) ਪਿਛੇ ਧ੍ਰੋਹ ਕਰਿਆ ਕਰਦਾ ਹੈ, ਤਥਾ ਮੈਂ ਹੀ ਹਾਂ (ਐਸੀ ਗ਼ਰੂਰੀ) ਹਉਮੈਂ ਦੀ ਟੇਵ (ਖੋਟੀ ਵਾਦੀ) ਵਿਚ ਵਰਤਦਾ ਹੈ, (ਪਰ ਗੁਰਮਤ ਦੇ ਅਧੀਨ ਵਰਤਣ ਵਾਲਾ ਆਦਮੀ) ਪ੍ਰਮਾਰਥ ਪਰਮ ਪ੍ਰਜੋਜਨ ਰੂਪ ਮੁਕਤੀ ਸਾਧਨ ਦੇ ਨਾਲ ਹੀ ਪ੍ਰਜੋਜਨ (ਸਮਝਣ) ਕਰਕੇ ਦਇਆ ਭਾਵ ਦੇ ਕਾਰਨ ਪ੍ਰੇਮ ਵਿਚ ਪੰਘਰਿਆ ਰਹਿਣ ਵਾਲਾ ਸੰਤ (ਸ਼ਾਂਤ ਰਹਿੰਦਾ) ਹੈ।

**ਦੁਕ੍ਰਿਤ ਸੁਕ੍ਰਿਤ ਚਿਤ, ਮਿਤ੍ਰ ਸਤ੍ਰਤਾ ਸੁਭਾਵ,**
**ਪਰਉਪਕਾਰ ਅਉ ਬਿਕਾਰ ਮੂਲ ਮੰਤ ਹੈ॥੧੭੭॥**

*ਅਰਥ :*

(ਇਥੇ ਹੀ ਬੱਸ ਨਹੀਂ) (ਦੁਰਮਤ ਦੇ ਅਧੀਨ ਹੋਣ ਦੇ ਕਾਰਣ) ਚਿੱਤ ਦੁਕ੍ਰਿਤ (ਭੈੜੀ ਕਿਰਤ ਵਾਲਾ ਪਾਪੀ) ਹੈ ਅਤੇ (ਗੁਰਮਤ ਕਾਰਨ) ਚਿੱਤ ਸੁਕ੍ਰਿਤ ਸ੍ਰੇਸ਼ਟ ਕਰਣੀ ਵਾਲਾ (ਪੁੰਨ, ਆਤਮਾ) ਹੁੰਦਾ ਹੈ।

(ਐਸੇ ਹੀ ਤਰ੍ਹਾਂ ਗੁਰਮਤ ਕਾਰਨ) ਮਿਤ੍ਰਤਾ ਵਾਲੇ ਸੁਭਾਵ ਵਾਲਾ ਤੇ (ਦੁਰਮਤ ਦੇ ਕਾਰਨ) ਸਤ੍ਰਪੁਣੇ ਦੀ ਵਾਦੀ ਵਾਲਾ ਹੁੰਦਾ ਹੈ। ਅਰੁ ਏਨ੍ਹਾਂ ਦਾ (ਇਸੇ ਹੀ ਗੁਰਮਤਿ ਤੇ ਦੁਰਮਤਿ ਕਾਰਨ) ਪਰਉਪਕਾਰ ਪਾਲਣਾ ਤੇ ਵਿਗਾੜ ਹੀ ਖੜਾ ਕਰਨਾ ਮੁਖ ਮੰਤਵ (ਮੂਲ ਮੁੱਦਾ) ਹੁੰਦਾ ਹੈ।੧੭੭।

'ਜੰਤ' ਨਾਮ ਛੁੱਦਰ ਜੀਵਾਂ ਦਾ ਹੈ, ਜੋ ਨੀਚ ਕੋਟੀ ਦੇ ਕੀੜੇ ਪਤੰਗੇ ਆਦਿ ਹੁੰਦੇ ਹਨ, ਪਰ ਇਥੇ ਦੁਰਮਤ ਦੇ ਅਧੀਨ ਜਾਂ ਵਿਅਰਥ ਹੀ ਆਪਣੇ ਜਨਮ ਨੂੰ ਗਵਾ ਰਿਹਾਂ ਮਨੁੱਖਾਂ ਦੀ ਹਾਲਤ ਉਪਰ ਧਿਆਨ ਮਾਰ ਕੇ ਤਰਕਨਾਂ ਕਰਦੇ ਮਨੁੱਖ ਨੂੰ ਠੋਕਰ ਮਾਰ ਗੁਰਮਤ ਵਿਚ ਲਿਆਉਣ ਦਾ ਵੀਚਾਰ ਕਰਕੇ ਮਨੁੱਖ ਨੂੰ 'ਜੰਤ' ਆਖਿਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਪਿਛੇ ਆਪ ਜੀ ਨੇ ਗੁਰਮਤ ਦੇ ਧਾਰਨੀ ਸਾਧੂ ਤੇ ਦੁਰਮਤ ਨੂੰ ਧਾਰਨ ਕਰਨ ਵਾਲੇ ਅਸਾਧ, ਭਾਵ ਬੁਰੇ ਪੁਰਸ਼ਾਂ ਦਾ ਜ਼ਿਕਰ ਕੀਤਾ ਹੈ। ਪਰ ਕੀ ਹੁਣ ਇਹ ਭੀ ਦੱਸਣ ਦੀ ਕ੍ਰਿਪਾ ਕਰੋਗੇ, ਕਿ ਗੁਰਮਤ ਦੇ ਭੰਡਾਰੇ ਸਤਿਗੁਰੂ ਦਾ ਸਿੱਖ ਪ੍ਰਤੀ ਕੀ ਵਰਤਾਰਾ ਹੈ, ਅਤੇ ਗੁਰਮਤ ਦੇ ਧਾਰਨ ਕਰਨ ਵਾਲਾ ਸਿੱਖ ਗੁਰੂ ਦੀ ਕਿਵੇਂ ਆਗਿਆ ਦਾ ਪਾਲਣ ਕਰਦਾ ਹੋਇਆ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦਾ ਹੈ?

**ੳ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਬਾਰੇ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਬਾਣੀ ਦ੍ਵਾਰੇ ਕਈ ਥਾਵਾਂ 'ਤੇ ਸਾਨੂੰ ਗੁਰੂ ਦੀ ਬਖ਼ਸ਼ਸ਼ ਅਤੇ ਸਿੱਖ ਦੀ ਧਾਰਨਾ ਦਾ ਜ਼ਿਕਰ ਕਰਦੇ ਹਨ, ਜਿਵੇਂ ਕਿ :

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥
ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰੁ ਸਿਖ ਕੇ ਬੰਧਨ ਕਾਟੈ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥
ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥

*(ਸੁਖਮਨੀ, ਪੰਨਾ ੨੮੬)*

ਇਹ ਸਤਿਗੁਰੂ ਦਾ ਸਿੱਖ ਪ੍ਰਤੀ ਬਿਰਦ ਹੈ, ਜੋ ਇਸਦੀ ਸਦਾ ਹੀ ਪਾਲਣਾ ਕਰਦੇ ਹਨ, ਇਸੇ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ। ਇਸੇ ਤਰ੍ਹਾਂ ਹੀ ਸਿੱਖ ਨੂੰ ਹਿਦਾਇਤ ਕੀਤੀ ਗਈ ਹੈ, ਜਿਵੇਂ ਕਿ :

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥

ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਸੁਖਮਨੀ, ਪੰਨਾ ੨੮੬)*

ਇਸੇ ਤਰ੍ਹਾਂ ਦੇ ਭਾਵਾਂ ਨੂੰ ਗੁਰਬਾਣੀ ਦੁਆਰੇ ਪੜ੍ਹ ਕੇ ਮੈਂ ਭੀ ਗੁਰੂ ਆਸ਼ੇ ਤੋਂ ਪ੍ਰੇਰਨਾ ਲੈ ਕੇ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਸਤਿਗੁਰ ਸਿਖ ਰਿਦੈ, ਪ੍ਰਥਮ ਕ੍ਰਿਪਾ ਕੈ ਬਸੈ,**
**ਤਾ ਪਾਛੈ ਕਰਤ ਆਗਿਆ**
**ਮਇਆ ਕੈ ਮਨਾਵਈ॥**

***ਅਰਥ :***

(ਪਹਿਲੋਂ ਸਤਿਗੁਰੂ ਦੀ ਕ੍ਰਿਪਾ ਦਰਸਾਉਂਦੇ ਹਨ) ਪ੍ਰਥਮੇਂ ਸਤਿਗੁਰੂ ਹਰ ਤਰ੍ਹਾਂ ਹੀ ਕਿਰਪਾ ਕਰਕੇ (ਸਿੱਖਿਆ ਦੇ ਪਾਤ੍ਰ—ਸਿੱਖਿਆ ਧਾਰੀ) ਆਪਣੇ ਸਿੱਖ ਦੇ ਹਿਰਦੇ ਵਿਚ ਵੱਸਦੇ ਹਨ, ਭਾਵ ਆਪਣੇ ਆਪ ਨੂੰ ਉਸਦਾ ਪੂਰਨ ਸ਼ਰਧਾ-ਪਾਤ੍ਰ ਤਥਾ ਉਸਦੇ ਪੂਰੇ ਪੂਰੇ ਪ੍ਰੇਮ ਅਤੇ ਭਰੋਸੇ ਦਾ ਅਸਥਾਨ ਬਣਾਉਂਦੇ ਹਨ।

ਤਿਸ ਤੋਂ ਉਪ੍ਰੰਤ ਉਸਨੂੰ ਇਹ ਹਿਦਾਇਤ ਕਰਦੇ ਹਨ ਕਿ ਇਹ ਕਾਰਜ ਨਹੀਂ ਕਰਨਾ ਅਤੇ ਇਹ ਹਮੇਸ਼ਾਂ ਕਰਦੇ ਰਹਿਣਾ ਹੈ। ਇਸ ਪ੍ਰਕਾਰ ਦੀ ਬਿਬੇਕ-ਮਈ ਆਗਿਆ ਦਿੰਦੇ ਹਨ। (ਤੇ ਆਗਿਆ ਕਰਕੇ ਭੀ ਆਪ ਹੀ) ਹਿਤ ਪਿਆਰ-ਭਰੇ ਦਿਆਲੂ ਢੰਗ ਨਾਲ (ਉਸ ਤੋਂ ਓਸ ਆਗਿਆ ਨੂੰ) ਮਨਾਉਂਦੇ ਹਨ।

**ਆਗਿਆ ਮਾਨਿ ਗਿਆਨ**
**ਗੁਰ ਪਰਮ ਨਿਧਾਨ ਦਾਨ,**
**ਗੁਰਮੁਖਿ ਸੁਖ ਫਲ ਨਿਜ ਪਦ ਪਾਵਈ॥**

***ਅਰਥ :***

(ਸੋ ਇਸ ਤਰ੍ਹਾਂ ਜਦ ਉਹ) ਗੁਰੂ ਮਹਾਰਾਜ ਦੇ ਸਿਖਾਏ ਗਿਆਨ ਅਨੁਸਾਰ ਆਗਿਆ ਪਾਲਣ ਕਰਦਾ ਹੈ ਤਾਂ ਉਸਨੂੰ ਪਰਮ ਭੰਡਾਰ (ਆਤਮਕ ਨਿਧੀਆਂ ਦੇ ਅਸਥਾਨ) ਰੂਪ ਅਨਭਉ ਦਾ ਦਾਨ (ਵਿਗਿਆਨ) ਬਖ਼ਸ਼ ਦਿੰਦੇ ਹਨ।

(ਜਿਸਦੇ ਪ੍ਰਭਾਵ ਕਰਕੇ) ਗੁਰਮੁਖ (ਗੁਰਸਿੱਖ) ਸੁਖ (ਬ੍ਰਹਮਾਨੰਦ) ਰੂਪ ਫਲ ਵਾਲੇ ਨਿਜ ਪਦ ਨੂੰ ਪ੍ਰਾਪਤ ਕਰ ਲੈਂਦਾ ਹੈ।

**ਨਾਮ ਨਿਹਕਾਮ ਧਾਮ ਸਹਜ ਸਮਾਧਿ ਲਿਵ,**
**ਅਗਮ ਅਗਾਧਿ ਕਥਾ ਕਹਤ ਨ ਆਵਈ॥**

***ਅਰਥ :***

**ਪ੍ਰ:** ਆਖ਼ਰ ਉਸ ਸਿੱਖ ਦੀ ਸਥਿਰਤਾ ਬਾਰੇ ਜਾਣਕਾਰੀ ਦਿਓ?

**ਉ:** ਜਿਸਦਾ ਨਾਮ ਹੈ ਨਿਹਕਾਮ (ਨਿਰਵਿਕਲਪ—ਅਫੁਰ) ਪਦ ਉਸ ਵਿਚ ਲਿਵ ਲਗਾ ਕੇ ਉਹ ਸਹਿਜੇ ਹੀ ਇਸਥਿਤ ਹੋਇਆ ਰਹਿੰਦਾ ਹੈ।

ਜਿਸਦੀ ਕਥਾ ਨਾ ਗਾਹੀ ਜਾ ਸਕਣ ਵਾਲੀ ਅਗਾਧ ਹੋਣ ਕਰਕੇ ਅਗੰਮ (ਪਹੁੰਚ ਤੋਂ ਪਾਰ) ਹੈ ਤੇ ਕਹਿਣ ਵਿਚ ਨਹੀਂ ਆ ਸਕਦੀ।

**ਜੈਸੋ ਜੈਸੋ ਭਾਉ ਕਰਿ ਪੂਜਤ ਪਦਾਰਬਿੰਦ,**
**ਸਕਲ ਸੰਸਾਰ ਕੈ ਮਨੋਰਥ ਪੁਜਾਵਈ॥੧੭੮॥**

***ਅਰਥ :***

(ਤਾਂ ਤੇ ਇਸ ਪ੍ਰਕਾਰ) ਜੇਹੋ ਜਿਹੀ ਸ਼ਰਧਾ ਭੌਣੀ (ਆਪਣੇ ਅੰਦਰ ਧਾਰ ਕੇ ਸਤਿਗੁਰਾਂ ਦੇ) ਚਰਨ ਕਮਲਾਂ ਨੂੰ ਪੂਜਦਾ ਅਰਾਧਦਾ ਹੈ (ਉਹ ਉਸੇ ਉਸੇ ਭਾਂਤ ਹੀ) ਸਾਰੇ ਸੰਸਾਰ ਦੇ ਮਨੋਰਥਾਂ ਨੂੰ ਪੂਰਨ ਕਰਿਆ ਕਰਦੇ ਹਨ।੧੭੮।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਅਸੀਂ ਆਮ ਹੀ ਵੇਖਦੇ ਹਾਂ ਕਿ ਹਰ ਸੰਸਾਰੀ ਜੀਵ ਦੇ ਮਨ ਅੰਦਰ ਮਾਇਕੀ ਪਦਾਰਥਾਂ ਦੀ ਚਾਹਤ, ਇੱਛਾ ਦਿਨ-ਬ-ਦਿਨ ਵਧਦੀ ਹੀ ਚਲੀ ਜਾਂਦੀ ਹੈ, ਕੀ ਆਪ ਜੀ ਦੱਸੋਗੇ ਕਿ ਇਸ ਸੰਸਾਰੀ ਕਾਮਨਾਵਾਂ ਨੂੰ ਰੋਕ, ਰੋਕ ਕਿਵੇਂ ਪਾਈ ਜਾ ਸਕਦੀ ਹੈ?

**ਉ:** ਹੇ ਭਾਈਓ! ਇਨ੍ਹਾਂ ਸੰਸਾਰੀ ਪਦਾਰਥਾਂ ਦੀ ਵਾਸ਼ਨਾ ਨੂੰ ਰੋਕ ਪਾਉਣ ਦਾ ਇਕੋ ਹੀ ਸ਼ਰੋਮਣੀ ਸਾਧਨ ਗੁਰੂ ਦੇ ਚਰਨਾਂ ਦੀ ਸ਼ਰਨ ਹੈ, ਕਿਉਂਕਿ, ਗੁਰੂ ਹੀ ਉਪਦੇਸ਼ ਦੁਆਰਾ ਮਨੁੱਖ ਦੇ ਮਨ ਨੂੰ ਉਸ ਨਾਮ ਦੇ ਸਿਮਰਨ ਰਾਹੀਂ ਉਨ੍ਹਾਂ ਬੁਲੰਦੀਆਂ 'ਤੇ ਜਾ ਟਿਕਾਉਂਦਾ ਹੈ, ਜਿਥੇ ਮਨ ਵਿਚੋਂ ਸੰਸਾਰ ਦੇ ਸਮੂੰਹ ਰਸ ਫਿਕੇ ਪ੍ਰਤੀਤ ਹੋਣ ਲੱਗ ਪੈਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਇਸ ਭਾਵ ਨੂੰ ਲੌਕਿਕ ਉਦਾਹਰਣ ਦੁਆਰੇ ਸਪਸ਼ਟ ਕਰੋ ਤਾਕਿ ਅਸੀਂ ਇਸ ਭਾਵ ਦੀ ਸਹੀ ਰੂਪ-ਰੇਖਾ ਸਮਝ ਸਕੀਏ?

**ਉ:** ਹੇ ਭਾਈਓ! ਇਸ ਉਪ੍ਰੋਕਤ ਗੁਰਮਤ ਦੇ ਭਾਵ ਨੂੰ ਜੋ ਮੈਂ ਗੁਰਬਾਣੀ ਦੁਆਰੇ ਸਮਝਿਆ ਹੈ, ਉਸਨੂੰ ਮੈਂ ਚੰਦ

ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਕਿ ਸਤਿਗੁਰੂ ਸਿੱਖ ਦੇ ਮਨ ਵਿਚ ਗਿਆਨ ਪੈਦਾ ਕਰਕੇ ਸੰਸਾਰ ਦੀਆਂ ਵਾਸ਼ਨਾਂ ਵੱਲੋਂ ਉਸਦੇ ਜੀਵਨ ਨੂੰ ਕਿਵੇਂ ਨਿਰਲੇਪਤਾਈ ਵਿਚ ਸਥਿਰ ਰੱਖਦੇ ਹਨ, ਜਿਵੇਂ ਕਿ :

**ਜੈਸੇ ਪ੍ਰਿਅ ਭੇਟਤ ਅਧਾਨ ਨਿਰਮਾਨ ਹੋਤ,**
**ਬਾਂਛਤ ਬਿਧਾਨ ਖਾਨ ਪਾਨ ਅਗ੍ਰਭਾਗਿ ਹੈ ॥**

***ਅਰਥ :***

(ਪਹਿਲੋਂ ਉਦਾਹਰਣ ਇਸਤ੍ਰੀ ਦਾ ਦੇਂਦੇ ਹਨ ਕਿ) ਜਿਸਤਰ੍ਹਾਂ ਇਸਤ੍ਰੀ ਨਿਰਮਾਣ ਹੋ ਕੇ ਆਪਣੇ ਆਪ ਨੂੰ ਪਿਆਰੇ ਪਤੀ ਦੇ ਅਰਪਨ ਕਰਦੀ ਹੈ ਤਾਂ ਫਿਰ ਉਸਦੇ ਗਰਭ ਰਹਿ ਆਇਆ ਕਰਦਾ ਹੈ (ਉਹ ਉਮੀਦ ਦੇ ਘਰ ਆਨ ਪੁਗਿਆ ਕਰਦੀ) ਹੈ, (ਤੇ ਏਸੇ ਕਰਕੇ ਹੀ) 'ਬਿਧਾਨ'—ਸ਼ਾਸਤ੍ਰ ਉੱਕਤ ਬਿਧੀ ਅਨੁਸਾਰ (ਜੋ ਸਭ ਪ੍ਰਕਾਰ ਕਰਕੇ ਉਚਿਤ ਮੰਨੇ ਗਏ) ਹਨ, ਉਸਨੂੰ ਬਾਂਛਤ (ਮੂੰਹ ਮੰਗੇ) ਉਸਦੀ ਚਾਹਨਾ ਅਨੁਸਾਰ ਖਾਨ ਪਾਨ ਆਦਿ ਦੇ ਸਮੂੰਹ ਪਦਾਰਥ 'ਅਗ੍ਰਭਾਗਿ' ਸਨਮੁਖ ਪ੍ਰਾਪਤ ਕੀਤੇ ਜਾਇਆ ਕਰਦੇ ਹਨ।

**ਜਨਮਤ ਸੁਤ ਖਾਨ ਪਾਨ ਕੋ ਸੰਜਮੁ ਕਰੈ,**
**ਸੁਤ ਹਿਤ ਰਸ ਕਸ ਸਕਲ ਤਿਆਗਿ ਹੈ ॥**

***ਅਰਥ :***

(ਓਹੀ ਗਰਭ ਧਾਰਨ ਵਾਲੀ ਇਸਤ੍ਰੀ ਜਿਸਨੂੰ ਪਹਿਲੇ ਸਭ ਤਰ੍ਹਾਂ ਦੇ ਮਨ ਚਿੰਦੇ ਪਦਾਰਥ ਪ੍ਰਾਪਤ ਹੁੰਦੇ ਸਨ, ਜਦ ਉਸਦੇ ਘਰ) ਪੁੱਤ੍ਰ ਜਨਮ ਆਉਂਦਾ ਹੈ ਤਾਂ ਉਹ ਆਪਣੇ ਆਪ ਹੀ ਖਾਣ ਜੋਗ ਖਾਨ ਪਾਨ ਵੱਲੋਂ 'ਸੰਜਮੁ'—ਸੰਕੋਚ (ਪ੍ਰਹੇਜ਼) ਧਾਰ ਲਿਆ ਕਰਦੀ ਹੈ ਅਤੇ ਪੁੱਤਰ ਦੇ ਹਿਤ (ਭਲੇ ਅਤੇ ਸੁਖ) ਖ਼ਾਤਰ ਸਭ ਹੀ (ਜਕੜਨ ਵਾਲੇ ਵਾ ਚਿੱਤ ਨੂੰ ਖਿੱਚਣ ਵਾਲੇ) ਰਸਾਂ ਸ੍ਵਾਦਾਂ ਨੂੰ ਤਿਆਗ ਦਿੰਦੀ ਹੈ।

**ਤੈਸੇ ਗੁਰ ਚਰਨ ਸਰਨਿ ਕਾਮਨਾ ਪੁਜਾਇ,**
**ਨਾਮ ਨਿਹਕਾਮ ਧਾਮ ਅਨਤ ਨ ਲਾਗਿ ਹੈ ॥**

***ਅਰਥ :***

(ਇਸੇ ਹੀ ਤਰ੍ਹਾਂ) ਚਰਨ ਸ਼ਰਨ ਆਏ ਸਿੱਖ ਦੀਆਂ ਪਹਿਲੋਂ ਤਾਂ ਸਤਿਗੁਰੂ ਸਮੂੰਹ ਕਾਮਨਾ (ਮੁਰਾਦਾਂ) ਪੂਰੀਆਂ ਕਰ ਦੇਂਦੇ ਹਨ ਤੇ ਬਾਅਦ ਵਿਚ ਉਸਨੂੰ ਨਿਸ਼ਕਾਮ ਪਦ ਦਾ ਐਸਾ ਵਾਸੀ ਬਣਾ ਦੇਂਦੇ ਹਨ ਕਿ ਮੁੜ ਕਦੀ ਉਹ ਦਰ-ਬ-ਦਰ (ਮੋਹ ਮਮਤਾ ਦੇ ਅਸਥਾਨ ਹੋਰਨਾਂ ਪਦਾਰਥਾਂ ਆਦਿ ਵਿਚ) ਨਹੀਂ ਲੱਗਿਆ (ਪਰਚਿਆ ਯਾਂ ਲਲਚਾਇਆ) ਕਰਦਾ ਹੈ।

**ਨਿਸਿ ਅੰਧਕਾਰ ਭਵ ਸਾਗਰ ਸੰਸਾਰ ਬਿਖੈ,**
**ਪੰਚ ਤਸਕਰ ਜੀਤਿ**
**ਸਿਖ ਹੀ ਸੁਜਾਗਿ ਹੈ ॥੧੭੯॥**

***ਅਰਥ :***

(ਤਾਤ ਪ੍ਰਜ ਇਹੋ ਹੈ ਕਿ) ਸੰਸਾਰ ਸਮੁੰਦਰ ਵਿਚ 'ਭਵ'—ਜਨਮ ਮਰਨ ਦੇ ਰੋੜ੍ਹ ਵਿਚ ਕਾਲੀ ਬੋਲੀ ਹਨ੍ਹੇਰੀ ਰਾਤ (ਅਵਿਦਿਆ ਰੂਪ) ਵਿਚ (ਰੁੜ੍ਹ ਰਿਹਾਂ ਜੀਵਾਂ ਵਿਚੋਂ) ਕਾਮ ਕ੍ਰੋਧ ਆਦਿ ਪੰਜਾਂ ਚੋਰਾਂ ਨੂੰ ਜੋ ਜਿੱਤ ਲਵੇ ਓਹੀ ਸਿੱਖ ਹੀ (ਕੇਵਲ) ਜਾਗ (ਸਾਵਧਾਨ ਰਹਿ—ਬਚ) ਸਕਦਾ ਹੈ।੧੭੯।

***ਭਾਵਾਰਥ :*** ਜੋ ਸਿੱਖ ਮਨ ਬਾਣੀ ਸਰੀਰ ਕਰਕੇ ਗੁਰੂ ਦੀ ਚਰਨ ਸ਼ਰਨ ਪ੍ਰਾਪਤ ਕਰ ਲੈਂਦਾ ਹੈ, ਉਹ ਫਿਰ ਹਨ੍ਹੇਰੀ ਰਾਤ ਵਰਗੇ ਡਰਾਉਣੇ ਸੰਸਾਰ ਸਮੁੰਦਰ ਵਿਚ ਰਹਿੰਦਾ ਹੋਇਆ ਹੀ ਪੰਜ ਕਾਮਾਦਿਕ ਚੋਰਾਂ ਨੂੰ ਜਿੱਤਣ ਵਾਸਤੇ ਸਦਾ ਹੀ ਸਾਵਧਾਨ ਰਹਿੰਦਾ ਹੈ, ਕਿਉਂਕਿ ਸਤਿਗੁਰ ਅਰੰਭ ਵਿਚ ਹੀ ਉਸਦੀਆਂ ਪਦਾਰਥਕ ਵਾਸ਼ਨਾਵਾਂ ਪੂਰਨ ਕਰ ਦੇਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਸਿੱਖਾਂ ਦੀ ਮਹਿਮਾ ਬਾਰੇ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਕਿ ਉਨ੍ਹਾਂ ਦੀ ਮਹਿਮਾ ਅਪਾਰ ਹੈ, ਜਿਸਨੂੰ ਕੋਈ ਬ੍ਰਹਮਾ ਆਦਿ ਦੇਵਤੇ ਭੀ ਕਥਨ ਨਹੀਂ ਕਰ ਸਕਦੇ, ਪਰ ਕੀ ਦੱਸੋਗੇ ਕਿ ਉਨ੍ਹਾਂ ਗੁਰਸਿੱਖਾਂ ਦੀ ਮਹਾਨਤਾ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਤਾਕਿ ਸਾਨੂੰ ਭੀ ਉਨ੍ਹਾਂ ਸੰਬੰਧੀ ਕੁਝ ਬੋਧ ਹੋ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਉਨ੍ਹਾਂ ਗੁਰਸਿੱਖਾਂ ਬਾਰੇ ਬਾਣੀ ਦੀ ਵੀਚਾਰ ਕਰਦਾ ਹਾਂ, ਤਾਂ ਬੋਧ ਮਿਲਦਾ ਹੈ ਕਿ ਗੁਰੂ ਜੀ ਆਪ ਭੀ ਅਜਿਹੇ ਸਿੱਖਾਂ ਦਾ ਸਤਿਕਾਰ ਕਰਦੇ ਹੋਏ ਇਥੇ ਤਕ ਭੀ ਆਪਣੇ ਵੀਚਾਰ ਅੰਕਤ ਕਰਦੇ ਹਨ, ਜਿਵੇਂ ਕਿ ਅਸੀਂ ਬਾਣੀ ਦੁਆਰੇ ਫ਼ੁਰਮਾਨ ਪੜ੍ਹਦੇ ਹਾਂ :

ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ
ਹਮ ਪਾਪੀ ਭੀ ਗਤਿ ਪਾਂਹਿ...... ॥
ਗੁਰਸਿਖਾ ਨੋ ਸਾਬਾਸਿ ਹੈ
ਹਰਿ ਤੁਠਾ ਮੇਲਿ ਮਿਲਾਇ ॥੨੭॥

*(ਸਲੋਕ ਮ : ੪, ਪੰਨਾ ੧੪੨੪)*

ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ
ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥
ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ
ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥

*(ਮ: ੪, ਪੰਨਾ ੩੧੭)*

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥

*(ਆਸਾ ਮ : ੪, ਪੰਨਾ ੪੪੪)*

ਇਸ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਸਤਿਗੁਰੂ ਨੇ ਗੁਰਸਿੱਖਾਂ ਦੀ ਮਹਿਮਾ ਉਚਾਰਨ ਕੀਤੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਵਿਚ ਗੁਰਸਿੱਖਾਂ ਦੀ ਤੁੱਛ-ਮਾਤ੍ਰ ਮਹਿਮਾ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਸਤਿਗੁਰ ਆਗਿਆ ਪ੍ਰਤਿਪਾਲਕ ਬਾਲਕ ਸਿਖ,**
**ਚਰਨ ਕਮਲ ਰਜ ਮਹਿਮਾ ਅਪਾਰ ਹੈ ॥**

***ਅਰਥ :***

(ਮੇਰਾ ਤਾਂ ਇਹੋ ਨਿਸਚਾ ਹੈ ਕਿ) ਸਤਿਗੁਰਾਂ ਦੀ ਆਗਿਆ ਪਾਲਣ ਵਾਲਾ (ਐਹੋ ਜ਼ਿਹਾ) ਬਾਲਕ (ਗੁਰੂ ਕਾ ਲਾਲ) ਜਿਹੜਾ ਗੁਰਸਿੱਖ ਹੋਵੇ, ਉਸਦੇ ਚਰਨ ਕਮਲਾਂ ਦੀ ਧੂੜੀ ਦੀ ਮਹਿਮਾ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ।

**ਸਿਵ ਸਨਕਾਦਿਕ ਬ੍ਰਹਮਾਦਿਕ ਨ ਗੰਮਿਤਾ ਹੈ,**
**ਨਿਗਮ ਸੇਖਾਦਿ ਨੇਤਿ ਨੇਤਿ ਕੈ ਉਚਾਰ ਹੈ ॥**

***ਅਰਥ :***

(ਪੁਰਾਤਨ ਬੁੱਧੀ-ਜੀਵੀ ਤਾਂ ਇਹੋ ਕਹਿੰਦੇ ਆ ਰਹੇ ਹਨ ਕਿ) ਸਿਵ (ਸਮੂੰਹ ਸਨਾਤਨ ਸੰਪ੍ਰਦਾਵਾਂ ਦਾ ਮਹਾਂ ਗੁਰੂ) ਸਨਕ, ਸਨੰਦਨ, ਸਨਤ, ਸੁਜਾਤ (ਬ੍ਰਹਮਾ ਦੇ ਮਾਨਸੀ ਪੁੱਤ੍ਰ—ਬੇਦਾਂ ਦੇ ਅਚਾਰਯ ਪਿਤਾਮਯਾ ਦੇਵ ਮਨ ਦੀਆਂ ਜਾਨਣਹਾਰੇ) ਅਤੇ ਸ੍ਵਯੰ ਬ੍ਰਹਮਾ, ਬਿਸ਼ਨੂੰ, ਮਹੇਸ਼ ਨੂੰ ਭੀ (ਸਿੱਖ ਦੀ ਚਰਣ ਧੂੜੀ ਦੇ ਜਿਉਂ ਕਿ ਤਿਉਂ ਮਹੱਤਤਾ ਕਥਨ ਕਰਨ ਦੀ) ਗੰਮਿਤਾ (ਪੁੱਜਤਾ) ਨਹੀਂ ਹੋ ਸਕੀ ਅਤੇ ਇਸ ਤਰ੍ਹਾਂ ਸਾਖਯਾਤ ਨਿਗਮ (ਬੇਦ ਤਥਾ ਬੇਦਾਂ ਦੀਆਂ ਸ਼ਾਖ਼ਾਂ ਅਨੁਸਾਰੀ ਸਮੂੰਹ ਸ਼ਾਸਤ੍ਰ) ਅਰੁ 'ਸ਼ੇਖਨਾਗ' ਬ੍ਰਹਸਪਤੀ, ਸੁਰਸਤੀ ਵਗੈਰਾ (ਜੋ ਬਾਣੀ ਦੇ ਈਸ਼੍ਵਰ ਕਹੇ ਜਾਂਦੇ ਹਨ) ਇਹ ਭੀ ਅਨੰਤ ਅਨੰਤ ਕਰਕੇ ਉਚਾਰ ਰਹੇ ਹਨ।

**ਚਤੁਰ ਪਦਾਰਥ ਤ੍ਰਿਕਾਲ ਤ੍ਰਿਭਵਨ ਚਾਹੈ,**
**ਜੋਗ ਭੋਗ ਸੁਰਸਰਿ ਸਰਧਾ ਸੰਸਾਰ ਹੈ ॥**

***ਅਰਥ :***

(ਇਥੇ ਹੀ ਬੱਸ ਨਹੀਂ) ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ ਅਤੇ ਭੂਤ, ਭਵਿੱਖਤ, ਵਰਤਮਾਨ—ਤਿੰਨੇ ਕਾਲ ਤਥਾ ਸ੍ਵਰਗ, ਮਾਤਲੋਕ ਵਾ ਪਤਾਲ—ਤਿੰਨੇ ਲੋਕ ਚਾਹੁੰਦੇ ਹਨ (ਇਸ ਧੂੜੀ ਨੂੰ) ਅਰੁ ਜੋਗ ਵਾ ਭੋਗ (ਬ੍ਰਹਮੰਡ ਭਰ ਦੇ) ਅਥਵਾ ਜੋਗ ਤੋਂ ਪ੍ਰਾਪਤ ਹੋਣ ਵਾਲੀਆਂ ਸਮੂੰਹ ਰਿਧੀਆਂ, ਸਿਧੀਆਂ, ਨਿਧੀਆਂ, ਅਰੁ ਐਸਾ ਹੀ ਸਮੂੰਹ ਸੰਸਾਰ (ਕੇਵਲ) ਇਸੇ ਹੀ ਸ਼ਰਧਾ ਵਿਖੇ ਹਨ—ਅਰਥਾਤ ਸਭੇ ਇਸੇ ਧੂੜੀ ਨੂੰ ਚਾਹੁੰਦੇ ਹਨ (ਇਸ ਕਰਕੇ ਹੀ ਜਿਸਨੂੰ ਇਹ ਪ੍ਰਾਪਤ ਹੋ ਜਾਵੇ, ਉਸਨੂੰ ਇਹ ਸਭ ਪੁੰਨ ਮਹਾਤਮ ਸੁਤੇ ਪ੍ਰਾਪਤ ਹੋ ਜਾਇਆ ਕਰਦੇ ਹਨ)।

**ਪੂਜਨ ਕੇ ਪੂਜ ਅਰੁ ਪਾਵਨ ਪਵਿਤ੍ਰ ਕਰੈ,**
**ਅਕਥ ਕਥਾ ਬੀਚਾਰ**
**ਬਿਮਲ ਬਿਥਾਰ ਹੈ ॥੧੯੦॥**

***ਅਰਥ :***

(ਅਸਲ ਸਿਧਾਂਤ ਇਹੋ ਹੈ ਕਿ ਇਹ ਧੂੜੀ ਮਨੁੱਖਾਂ ਨੂੰ) ਪੂਜਨ ਜੋਗਾਂ ਦਾ ਭੀ ਪੂਜਯ (ਪੂਜਨ ਜੋਗ) ਤਥਾ ਪਾਪੀਆਂ ਨੂੰ ਪਵਿੱਤ੍ਰ ਬਣਾਉਣ ਵਾਲੀ—ਐਡਾ ਪਵਿੱਤ੍ਰ ਬਣਾ ਦੇਣ ਵਾਲੀ ਹੈ, ਕਿ ਇਸਦੇ ਮਹੱਤਤਾ ਦੇ ਨਿਰਮਲ ਵਿਸਤਾਰ ਦੇ ਵੀਚਾਰ (ਨਿਰਣੇ) ਦੀ ਕਥਾ ਅਕਥ ਰੂਪ—ਕਥੀ ਹੀ ਨਹੀਂ ਜਾ ਸਕਦੀ ਹੈ।੧੯੦।

***ਭਾਵਾਰਥ :*** ਇਹੋ ਮਿਲਦਾ ਹੈ ਕਿ ਜੇ ਸਿੱਖ ਬੱਚੇ ਦੀ ਚਰਨ ਧੂੜੀ ਦੇ ਮਹਾਤਮ ਦੀ ਕਥਾ ਅਕੱਥ ਹੈ, ਜਿਸਨੂੰ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ, ਸਨਕਾਦਿਕ ਤੇ ਸ਼ੇਸ਼ਨਾਗ ਵਰਗੇ ਬੇਅੰਤ ਬੇਅੰਤ ਕਹਿੰਦੇ ਹਨ ਤਾਂ ਪੂਰਨ ਗੁਰਸਿੱਖ ਦੀ ਚਰਨ ਧੂੜੀ ਦੇ ਮਹਾਤਮ ਨੂੰ ਕਿਵੇਂ ਕੋਈ ਕਥਨ ਕਰ ਸਕਦਾ ਹੈ, ਭਾਵ ਕਥਨ ਹੀ ਨਹੀਂ ਕਰ ਸਕਦਾ।

ਪ੍ਰ: ਭਾਈ ਸਾਹਿਬ ਜੀਉ ! ਐਸੇ ਪੂਰਨ ਗੁਰੂ ਦੇ ਸਿੱਖਾਂ ਦੇ ਚਰਨਾਂ ਦੀ ਧੂੜੀ ਜਿਸ ਕਿਸੇ ਨੂੰ ਭੀ ਪ੍ਰਾਪਤ ਹੋ ਜਾਵੇ ਉਸ ਮਨੁੱਖ ਦੀ ਪਛਾਣ ਕੀ ਹੈ, ਕਿਉਂਕਿ ਪੰਜ ਭੂਤਕ ਸਰੀਰ ਤਾਂ ਸਾਰਿਆਂ ਦੇ ਸਮਾਨ ਹੀ ਦਿੱਸਦੇ ਹਨ, ਉਨ੍ਹਾਂ ਵਿਚ ਬਦਲ ਕੀ ਆ ਜਾਂਦੀ ਹੈ ? ਇਸ ਬਾਰੇ ਭੀ ਤੁਸੀਂ ਗੁਰਮਤ ਅਨੁਸਾਰ ਜਾਣਕਾਰੀ ਦਿਓ ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਗੁਰਬਾਣੀ ਦੁਆਰੇ ਅਸੀਂ ਵੀਚਾਰੀਏ ਤਾਂ ਇਹੋ ਬੋਧ ਮਿਲਦਾ ਹੈ ਕਿ ਸਤਿਗੁਰੂ ਸਿੱਖ ਦੀ ਬੈਰੂਨੀ ਕਾਰੋਬਾਰ ਖਾਣ ਪੀਣ ਦੀ ਵਰਤੋਂ ਵਿਚ ਵਧੇਰੇ ਫ਼ਰਕ ਨਹੀਂ ਪਾਉਂਦੇ, ਉਸਦੀ ਅੰਦਰੂਨੀ ਮਾਨਸਕ ਕਿਰਿਆ ਵਿਚ ਬਹੁਤ ਅੰਤਰਾ ਵਰਤਾ ਦਿੰਦੇ ਹਨ, ਭਾਵ ਉਨ੍ਹਾਂ ਦੇ ਮਨ ਦੀਆਂ ਮਾਇਕੀ ਵਾਸ਼ਨਾਂ ਬਦਲ ਜਾਂਦੀਆਂ ਹਨ, ਕਿਉਂਕਿ ਮਨੁੱਖ ਦੇ ਮਨ ਦੀਆਂ ਸਮੱਸਿਆਵਾਂ ਹੀ ਬੰਧਨ ਦਾ ਕਾਰਨ ਹਨ, ਇਸ ਲਈ ਉਹ ਸੰਸਾਰ ਦੇ ਸਮੂੰਹ ਪਦਾਰਥਾਂ ਦੀ ਇੱਛਾ ਵੱਲੋਂ ਨਿਰ-ਇੱਛਤ ਹੋ ਕੇ ਜੀਵਨ ਗੁਜ਼ਾਰਦੇ ਹਨ। ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਗਿਆ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਇਸੇ ਉਦੇਸ਼ ਨੂੰ ਮੈਂ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਗੁਰਮੁਖਿ ਸੁਖ ਫਲ ਚਾਖਤ ਭਈ ਉਲਟੀ,**
**ਤਨ ਸਨਾਤਨ ਮਨ ਉਨਮਨ ਮਾਨੇ ਹੈ ॥**

***ਅਰਥ :***

**ਪ੍ਰ:** ਤੁਸੀਂ ਉਨ੍ਹਾਂ ਵਿਚ ਕਿਵੇਂ ਬਦਲ ਆਈ ਅਨੁਭਵ ਕਰਦੇ ਹੋ?

**ਉ:** ਮੈਨੂੰ ਤਾਂ ਬਾਣੀ ਦੁਆਰੇ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ (ਗੁਰਮੁਖਾਂ ਨੂੰ) ਚਰਨ ਧੂੜੀ ਦੀ ਪ੍ਰਾਪਤੀ ਹੋਣ ਵਾਲੇ ਸੁਖਫਲ ਨੂੰ ਚਖਦੇ ਸਾਰ ਹੀ ਗੁਰਮੁਖ ਨੂੰ ਉਹ ਸੁਖਫਲ ਪ੍ਰਾਪਤ ਹੁੰਦਾ ਹੈ ਕਿ (ਉਸਦੀ ਸੁਰਤ) ਸਰੀਰ ਵਲੋਂ ਉਲਟੀ (ਬਾਹਰਮੁਖੋਂ ਅੰਤਰਮੁਖ) ਹੋ ਗਈ ਭਾਵ ਦੇਹ ਦਾ ਹੰਕਾਰ ਨਵਿਰਤ ਹੋ ਗਿਆ।

ਅਤੇ 'ਸਨਾਤਨ' ਧੁਰ ਤੋਂ ਹੀ ਜੋ ਮਨ (ਮਾਨਸੀ ਤਰੰਗਾਂ ਦੇ ਅਧੀਨ ਵਰਤਨਹਾਰਾ—ਅਮੋੜ ਦਸ਼ਾ ਵਿਚ ਵਰਤਦਾ ਰਿਹਾ ਸੀ (ਉਹ ਹੁਣ) ਉਨਮਨੀ ਭਾਵ ਵਿਚ ਮੰਨ ਜਾਂਦਾ ਹੈ, ਭਾਵ ਸ਼ਾਂਤੀ ਭਾਵ ਵਿਚ ਸੁਖ ਅਨੁਭਵ ਕਰਨ ਲੱਗ ਜਾਂਦਾ ਹੈ।

**ਦੁਰਮਤਿ ਉਲਟਿ ਭਈ ਹੈ ਗੁਰਮਤਿ ਰਿਦੈ,**
**ਦੁਰਜਨ ਸੁਰਜਨ ਕਰਿ ਪਹਿਚਾਨੇ ਹੈ ॥**

***ਅਰਥ :***

(ਹੁਣ ਉਨ੍ਹਾਂ ਦੀ) ਦੁਸ਼ਟ-ਬੁੱਧੀ, (ਭਾਵ ਦੁਖਦਾਈ ਅਵਿਦਿਆ ਮਤਿ) ਉਲਟ ਕੇ ਹਿਰਦੇ ਅੰਦਰ ਗੁਰਮਤਿ (ਸ਼੍ਰੇਸ਼ਟ ਮਤਿ, ਸੁਖਦਾਈ—ਗਿਆਨ ਸਰੂਪ ਮਤਿ) ਬਣ ਗਈ ਹੈ ਅਤੇ ਦੁਸ਼ਟ ਪੁਰਖਾਂ ਤੋਂ (ਭਾਵ ਕਾਮ, ਕ੍ਰੋਧ ਆਦਿ ਆਸੁਰੀ ਸੁਭਾਵਾਂ ਦਾ ਤਿਆਗ ਕਰਕੇ) ਸੁਰਜਨ—ਸ੍ਰੇਸ਼ਟ ਪੁਰਖ (ਦੈਵੀ ਸੁਭਾਵਾਂ ਵਾਲੇ—ਸਾਧ ਜਨ) ਕਰ ਕੇ ਪਹਿਚਾਨਣ ਵਿਚ ਆਉਣ ਲੱਗ ਪਈਦਾ ਹੈ।

**ਸੰਸਾਰੀ ਸੈ ਉਲਟਿ ਪਲਟਿ ਨਿਰੰਕਾਰੀ ਭਏ,**
**ਬਗ-ਬੰਸ ਹੰਸ ਭਏ ਸਤਿਗੁਰ ਗਿਆਨੇ ਹੈ ॥**

***ਅਰਥ :***

(ਉਹ ਹੁਣ) ਸੰਸਾਰ ਦਿਆਂ ਧੰਦਿਆਂ ਵਾਲੇ ਰੁਝੇਵਿਆਂ ਵਿਚੋਂ ਉਲਟ ਕੇ ਇਹ ਜੋ ਬੰਦਾ ਸੰਸਾਰੀ ਹੋ ਰਿਹਾ ਹੁੰਦਾ ਹੈ, ਪਰਤ (ਮੁੜ) ਨਿਰੰਕਾਰੀ ਹੋ ਜਾਂਦਾ ਹੈ, ਭਾਵ ਨਿਰੰਕਾਰ ਦੇ ਪ੍ਰਾਇਣ ਹੋ ਜਾਂਦਾ ਹੈ ਤੇ ਬਗਲ ਧਿਆਨੀਆਂ ਦੇ ਵਿਸ਼ੇ ਭੋਗ ਰੂਪ ਪੂੰਗਿਆਂ (ਮੱਛੀਆਂ ਡੱਡੀਆਂ) ਚੁਗਨਹਾਰਿਆਂ ਦੇ ਬੰਸ ਵਿਚ ਜੰਮ ਕੇ ਭੀ ਸਤਿਗੁਰੂ ਦੇ ਗਿਆਨ ਰੂਪ ਮੋਤੀ ਚੁਗਣ ਵਾਲੇ ਹੰਸ (ਬਿਬੇਕੀ) ਬਣ ਜਾਈਦਾ ਹੈ।

**ਕਾਰਨ ਅਧੀਨ ਦੀਨ, ਕਾਰਨ ਕਰਨ ਭਏ,**
**ਹਰਨ ਭਰਨ ਭੇਦ ਅਲਖ ਲਖਾਨੇ ਹੈ ॥੧੮੧॥**

***ਅਰਥ :***

ਕਾਰਣ (ਸਬੱਬ ਪਾ ਕੇ) ਭਾਵ ਜ਼ਰਾ ਜ਼ਰਾ ਸੰਸਾਰੀ ਗੱਲ ਪਿਛੇ ਜੋ ਦੀਨ (ਆਤੁਰ) ਹੋ ਹੋ ਪਿਆ ਕਰਦੇ ਸੀ, (ਸੂਯੰ) ਕਾਰਣ (ਕਰਤੇ ਧਰਤੇ—ਸਬੱਬ ਸਮਰੱਥਾ—ਸਭ ਸਬੱਬਾਂ ਦੇ ਘੜਨਹਾਰੇ) ਬਣ ਜਾਂਦੇ ਹਨ। (ਕਿਉਂਕਿ) ਹਰਨ ਭਰਨ (ਕਰਨ ਵਾਲੇ) ਅਲਖ ਦੇ ਭੇਦ ਨੂੰ ਜਾਣ ਲਿਆ ਹੈ।੧੮੧।

***ਭਾਵਾਰਥ :*** ਉਸ ਗੁਰਮੁਖ ਦੀ ਸੁਰਤ ਹੁਣ ਇਤਨੀਆਂ ਬੁਲੰਦੀਆਂ 'ਤੇ ਜਾ ਟਿਕੀ ਹੈ, ਜਿਵੇਂ ਕਿ ਬਾਣੀ ਵਿਚ ਫ਼ਰਮਾਨ ਆਇਆ ਹੈ ਕਿ:

ਜਮ ਤੇ ਉਲਟਿ ਭਏ ਹੈ ਰਾਮ॥
ਦੁਖ ਬਿਨਸੇ ਸੁਖ ਕੀਓ ਬਿਸਰਾਮ॥....
ਅਬ ਮਨੁ ਉਲਟਿ ਸਨਾਤਨੁ ਹੂਆ॥
ਤਬ ਜਾਨਿਆ ਜਬ ਜੀਵਤ ਮੂਆ॥ *(ਪੰਨਾ ੩੨੬-੨੭)*

ਤਨ ਮਹਿ ਹੋਤੀ ਕੋਟਿ ਉਪਾਧਿ॥
ਉਲਟਿ ਭਈ ਸੁਖ ਸਹਜਿ ਸਮਾਧਿ॥ *(ਪੰਨਾ ੩੨੭)*

ਬੈਰੀ ਉਲਟਿ ਭਏ ਹੈ ਮੀਤਾ॥
ਸਾਕਤ ਉਲਟਿ ਸੁਜਨ ਭਏ ਚੀਤਾ॥ *(ਪੰਨਾ ੩੨੬)*

ਵੀਚਾਰ, ਸਰੀਰ ਜਨਮ ਜਨਮਾਤ੍ਰਾਂ ਵਿਚ ਬਦਲਦਾ ਰਹਿੰਦਾ ਹੈ, ਪਰ ਮਨ ਅਨੰਤ ਜਨਮਾਂ ਤੋਂ ਓਹੀ ਚਲਾ ਆਉਂਦਾ ਹੈ, ਜਦ ਗੁਰਮੁਖਤਾ ਧਾਰੇ ਤਦੋਂ ਹੀ ਇਸਦੀ ਦਸ਼ਾ ਬਦਲਿਆ ਕਰਦੀ ਹੈ। ਯਥਾ ਕਿ:

ਤਨੁ ਜਲਿ ਬਲਿ ਮਾਟੀ ਭਇਆ
ਮਨੁ ਮਾਇਆ ਮੋਹਿ ਮਨੂਰੁ ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥
*(ਪੰਨਾ ੧੯)*

ਅਬ ਮਨੁ ਉਲਟਿ ਸਨਾਤਨੁ ਹੂਆ ॥
ਤਬ ਜਾਨਿਆ ਜਬ ਜੀਵਤ ਮੂਆ ॥ *(ਪੰਨਾ ੩੨੭)*

ਇਸ ਅਗਲੇ ਕਬਿੱਤ ਵਿਚ ਭੀ ਪਿਛਲੀ ਵਾਰਤਾ ਹੀ ਦ੍ਰਿੜ੍ਹ ਕਰਦੇ ਹਨ:

**ਗੁਰਮੁਖਿ ਸੁਖ ਫਲ ਚਾਖਤ ਉਲਟੀ ਭਈ,**
**ਜੋਨਿ ਕੈ ਅਜੋਨਿ ਭਏ ਕੁਲ ਅਕੁਲੀਨ ਹੈ ॥**

*ਅਰਥ :*

ਗੁਰਮੁਖਾਂ ਦੇ ਸੁਖਫਲ ਦੀ ਮੂਲ ਕਾਰਨ ਚਰਨ ਧੂੜੀ ਨੂੰ ਚਖਦੇ (ਰਸਨਾ ਉਪਰ ਧਰਦੇ) ਸਾਰ ਹੀ (ਪੁਰਖ ਦੀ ਦਸ਼ਾ ਵਾ-ਸੁਰਤ) ਉਲਟੀ ਹੋ ਜਾਇਆ ਕਰਦੀ ਹੈ ਤੇ ਜੋਨ ਵਲੋਂ (ਜਿਸ ਮਾਤਾ ਦੇ ਪੇਟੋਂ ਪੈਦਾ ਹੋਇਆ ਹੁੰਦਾ ਹੈ, ਉਸ ਮਾਤ੍ਰਿਕ ਗੋਤ ਦੇ ਅਭਿਮਾਨ ਤੋਂ) ਭੀ ਅਜੋਨ ਹੋ ਜਾਂਦਾ ਹੈ। ਅਰਥਾਤ ਬਿੰਦੀ ਭਾਵੋਂ ਗੁਰੂ ਕਾ ਪੁੱਤ੍ਰ ਹੋ ਜਾਣ ਕਰਕੇ—ਨਾਦੀ ਪੁੱਤ੍ਰ (ਸਿੱਖ) ਬਣ ਜਾਇਆ ਕਰਦਾ ਹੈ ਅਤੇ ਕੁਲ (ਪਿਤਾ ਦੇ ਬੰਸ ਵੱਲੋਂ ਭੀ) ਅਕੁਲੀਨ (ਬੰਸ ਦੇ ਅਧਿਆਸ ਤੋਂ ਰਹਿਤ) ਹੋ ਜਾਇਆ ਕਰਦਾ ਹੈ।

**ਜੰਤਨ ਤੇ ਸੰਤ ਅਉ ਬਿਨਾਸੀ ਅਬਿਨਾਸੀ ਭਏ,**
**ਅਧਮ ਅਸਾਧ ਭਏ ਸਾਧ ਪ੍ਰਬੀਨ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ ਉਹ) ਤੁੱਛ ਵਾਸ਼ਨਾ ਅਧੀਨ ਵਰਤਣ ਵਾਲੇ ਛੁੱਦ੍ਰ (ਨੀਚ ਜੋਨਾਂ ਵਿਚ ਵਰਤਣ ਵਾਲੇ ਕੀੜਿਆਂ ਪਤੰਗਿਆਂ ਸਮਾਨ) ਜੀਵਾਂ ਤੋਂ ਸੰਤ (ਸ਼ਾਂਤ ਆਤਮਾ ਮਹਾਨ ਪੁਰਖ) ਅਰੁ ਨਾਸ ਹੋਣ ਵਾਲੀ ਪ੍ਰਵਿਰਤੀ ਵਿਚੋਂ (ਨਿਕਲ) ਅਟੱਲ ਪਦਵੀ (ਸੱਤਜ ਪਦ) ਦੇ ਵਾਸੀ-ਅਮਰ ਹੋ ਜਾਈਦਾ ਹੈ। ਅਧਮ (ਨੀਚੋਂ) ਤਥਾ ਅਸਾਧ (ਭੈੜੇ ਪੁਰਖੋਂ) ਸਾਧ (ਭਲੇ-ਉੱਤਮ) ਦੂਰ ਧਿਆਨੀਏ (ਪਾਰਦਰਸ਼ੀ) ਬਣ ਜਾਂਦੇ ਹਨ।

**ਲਾਲਚੀ ਲਲੂ ਜਨ ਤੇ ਪਾਵਨ ਕੈ ਪੂਜ ਕੀਨੇ,**
**ਅੰਜਨ ਜਗਤ ਮੈ ਨਿਰੰਜਨਈ ਦੀਨ ਹੈ ॥**

*ਅਰਥ :*

**ਪ੍ਰ:** ਉਨ੍ਹਾਂ ਨੂੰ ਹੋਰ ਕੀ ਕੁਝ ਪ੍ਰਾਪਤ ਹੁੰਦਾ ਹੈ?

**ਉ:** 'ਲਲੂ' ਲਲਾ ਸ਼ਬਦ ਪੂਰਬੀ ਭਾਸ਼ਾ ਵਿਚ 'ਬੱਚੇ' ਦੇ ਵਾਚਕ ਸ਼ਬਦ ਤੋਂ ਬਨਿਆ ਹੋਇਆ ਹੈ। ਜਿਵੇਂ ਬੱਚਾ-ਇਯਾਣਾ, ਬਾਲ ਹਰ ਇਕ ਵਸਤੂ ਨੂੰ ਹੀ ਫੜ ਮੂੰਹ ਵਿਚ ਪਾਉਣ ਦਾ ਸੁਭਾਵਿਕ ਹੀ ਆਦੀ ਹੁੰਦਾ ਹੈ, ਉਸੇ ਤਰ੍ਹਾਂ ਹੀ ਸੰਸਾਰੀ ਪਦਾਰਥਾਂ ਪਿਛੇ ਪਚ ਪਚ ਮਰਨ ਵਾਲੇ ਮੂਰਖ ਲਾਲਚੀ ਜਨ (ਆਦਮੀ) ਤੋਂ (ਕਈਆਂ ਨੂੰ ਇਸ ਚਰਨ-ਧੂੜੀ ਨੇ) ਪਾਵਨ (ਪਵਿੱਤ੍ਰ ਤੋਂ ਪਵਿੱਤ੍ਰ) ਬਣਾ ਕੇ ਪੂਜਨ ਜੋਗ ਕਰ ਦਿੱਤਾ ਅਤੇ 'ਅੰਜਨ' ਇਸ ਕਾਲਕ (ਕਲੰਕ) ਰੂਪ ਜਗਤ ਵਿਚ ਵੱਸਦਿਆਂ ਭੀ ਉਨ੍ਹਾਂ ਨੂੰ 'ਨਿਰੰਜਨਈ' ਨਿਰੰਜਨੀ ਪਦ ਦੀ ਪ੍ਰਾਪਤੀ ਕਰ ਦਿੱਤੀ।

**ਕਾਟਿ ਮਾਇਆ ਫਾਸੀ**
**ਗੁਰ ਗ੍ਰਿਹ ਮੈ ਉਦਾਸੀ ਕੀਨੋ,**
**ਅਨਭੈ ਅਭਿਆਸੀ ਪ੍ਰਿਅ**
**ਪ੍ਰੇਮ-ਰਸ ਭੀਨ ਹੈ ॥੧੮੨॥**

*ਅਰਥ :*

**ਪ੍ਰ:** ਆਖ਼ਰ ਉਨ੍ਹਾਂ ਦਾ ਟਿਕਾਅ ਕਿਸ ਅਵਸਥਾ ਵਿਚ ਹੁੰਦਾ ਹੈ?

**ਉ:** (ਉਸ ਧੂੜੀ ਨੇ) ਮਾਇਆ ਦੀ ਫਾਸੀ ਕੱਟ ਕੇ (ਭਾਵ ਮਾਇਕੀ ਬੰਧਨਾਂ ਨੂੰ ਤਿਆਗ ਕੇ) ਗੁਰੂ ਘਰ ਵਿਚ ਉਦਾਸੀ ਭਾਵ ਵਾਲੇ ਕਰ ਦਿੱਤਾ ਅਤੇ ਅਨਭਉ ਦੇ ਅਭਿਆਸੀ ਹੋਏ ਹੋਏ ਉਹ 'ਪ੍ਰਿਅ' ਪ੍ਰੀਤਮ ਪਰਮਾਤਮਾ ਦੇ ਪ੍ਰੇਮ-ਰਸ ਵਿਚ ਭਿੰਨੇ ਰਹਿੰਦੇ ਹਨ।੧੮੨।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਮਨੁੱਖਾਂ ਨੂੰ ਉਸ ਪ੍ਰਭੂ ਦੇ ਪ੍ਰੇਮ-ਰਸ ਦੀ ਪ੍ਰਾਪਤੀ ਹੋ ਆਈ ਹੈ, ਉਨ੍ਹਾਂ ਦੀ ਰਸ-ਭਿੰਨੀ ਦਸ਼ਾ ਭੀ ਦਰਸਾਉ ਕਿ ਆਪ ਇਸ ਪੱਖ ਨੂੰ ਕਿਵੇਂ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਮੈਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਬੋਧ ਮਿਲਦਾ ਹੈ ਕਿ ਜਿਨ੍ਹਾਂ ਪੁਰਖਾਂ ਨੂੰ ਉਸ ਸੱਚੇ ਪ੍ਰਭੂ ਦੇ ਪ੍ਰੇਮ-ਰਸ ਦੀ ਪ੍ਰਾਪਤੀ ਹੋ ਆਈ ਹੈ, ਉਨ੍ਹਾਂ ਦੀ ਮਾਨਸਕ ਦਸ਼ਾ ਬਹੁਤ ਉਚੇਰੀ ਹੋ ਜਾਂਦੀ ਹੈ, ਉਨ੍ਹਾਂ ਨੂੰ ਕਿਸੇ ਦੇਵੀ ਦੇਵਤੇ

ਦੀ ਸੇਵਨਾ ਜਾਂ ਤੰਤ੍ਰਾਂ ਮੰਤ੍ਰਾਂ ਦੀ ਅਰਾਧਨਾ ਭਾਉਂਦੀ ਹੀ ਨਹੀਂ, ਇਸ ਭਾਵ ਦੇ ਸ਼ਬਦਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਚੰਦ ਪੰਗਤੀਆਂ ਵਿਚ ਉਨ੍ਹਾਂ ਪ੍ਰੇਮੀ-ਜਨਾਂ ਦੀ ਨਿਰਲੇਪਤਾ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ:

**ਸਤਿਗੁਰ ਦਰਸ ਧਿਆਨ ਅਸਚਰਜ-ਮੈ,**
**ਦਰਸਨੀ ਹੋਤ ਖਟ ਦਰਸ ਅਤੀਤ ਹੈ ॥**

*ਅਰਥ :*

ਉਹ ਪ੍ਰੇਮ-ਰਸ ਭਿੰਨੀ ਆਤਮਾ ਸਤਿਗੁਰਾਂ ਦੇ ਅਸਚਰਜ ਸਰੂਪੀ ਦਰਸ਼ਨ ਦੇ ਧਿਆਨ ਵਾਲੇ ਦਰਸਨੀ (ਦਰਸ਼ਨ ਕਰਨ ਹਾਰੇ) ਹੁੰਦੇ ਹਨ, ਉਹ ਛੇਆਂ ਦਰਸ਼ਨਾਂ ਤੋਂ ਰਹਿਤ ਹੋ ਜਾਂਦੇ ਹਨ, ਅਰਥਾਤ ਨਯਾਇ, ਮੀਮਾਂਸਾ, ਸਾਂਖ, ਯੋਗ, ਵੈਦਾਂਤ ਰੂਪ ਦਰਸ਼ਨਾਂ ਵਾਲੀ ਪ੍ਰਵਿਰਤੀ ਤੋਂ ਰਹਿਤ ਹੋ ਜਾਂਦੇ ਹਨ, ਜਾਂ ਜੋਗੀ, ਜੰਗਮ, ਸਰੇਵੜੇ, ਬੈਰਾਗੀ, ਸੰਨਿਆਸੀ, ਕਾਪੜੀ ਆਦਿ ਪ੍ਰਸਿੱਧ ਭੇਖਾਂ ਮਤਾਂ ਦੇ ਦਰਸ਼ਨਾਂ ਦੀ ਭਟਕਣਾ ਤੋਂ ਮੁਕਤ ਹੋ ਜਾਂਦੇ ਹਨ।

**ਸਤਿਗੁਰ ਚਰਨ ਸਰਨਿ ਨਿਹਕਾਮ ਧਾਮ,**
**ਸੇਵਕੁ ਨ ਆਨ ਦੇਵ ਸੇਵ ਕੀ ਨ ਪ੍ਰੀਤ ਹੈ ॥**

*ਅਰਥ :*

(ਉਹ ਪ੍ਰੇਮ-ਭਿੰਨੀ ਆਤਮਾ) ਸਤਿਗੁਰਾਂ ਦੇ ਚਰਨਾਂ ਦੀ ਸ਼ਰਨ (ਰਹਿਣ ਕਰਕੇ) ਉਨ੍ਹਾਂ ਦਾ ਧਾਮ (ਨਿਵਾਸ ਅਸਥਾਨ) ਨਿਸ਼ਕਾਮ ਪਦ—ਅਫੁਰ ਪਦ ਬਣਿਆ ਰਹਿੰਦਾ ਹੈ, ਜਾਂ ਸੁਰਗ ਬੈਕੁੰਠ ਚਾਰ ਧਾਮ ਆਦਿ ਦੇ ਨਿਵਾਸ ਦੀ ਯਾਤ੍ਰਾ ਵੱਲੋਂ ਨਿਸ਼ਕਾਮ (ਅਚਾਹ) ਹੋਏ ਰਹਿੰਦੇ ਹਨ, ਤਥਾ ਸਤਿਗੁਰਾਂ ਤੋਂ ਛੁੱਟ ਦੂਸਰੇ ਕਿਸੇ ਦੇਵੀ ਦੇਵ ਆਦਿ ਦਾ ਸੇਵਕ ਹੋਣਾ ਉਨ੍ਹਾਂ ਨੂੰ ਨਹੀਂ ਰੁਚਦਾ ਤੇ ਨਾ ਹੀ ਕਿਸੇ ਹੋਰ ਦੇਵਤਾ (ਇਸ਼ਟ ਦੇਵ) ਦੀ ਸੇਵਾ ਦੀ ਹੀ ਪ੍ਰੀਤ (ਉਮੰਗ) ਉਨ੍ਹਾਂ ਦੇ ਅੰਦਰ ਪੈਦਾ ਹੀ ਹੋਇਆ ਕਰਦੀ ਹੈ।

**ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ,**
**ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤ ਹੈ ॥**

*ਅਰਥ :*

(ਉਹ ਪ੍ਰੇਮੀ ਸਦਾ ਹੀ) ਸਤਿਗੁਰਾਂ ਦੇ ਸ਼ਬਦ ਵਿਚ ਸੁਰਤ ਦੀ ਲਿਵ ਨੂੰ ਹੀ ਆਪਣਾ ਮੁੱਖ ਮੰਤ੍ਰ (ਪਰਮ ਮੰਤ੍ਰ) ਸਮਝਦੇ ਹਨ ਤੇ (ਇਸ ਤੋਂ ਬਿਨਾਂ) ਹੋਰ ਤੰਤ੍ਰ ਖ਼ਾਸ ਖ਼ਾਸ ਔਖਧੀਆਂ ਆਦਿ ਦੇ ਮਿਲਾਪ ਤੋਂ ਉਚਾਟਨ ਮੋਹਨ ਮਾਰਨ ਵਸੀ ਕਰਨ ਆਦਿ ਪ੍ਰਯੋਗਾਂ ਦੇ ਸਾਧਨ ਹਾਰੇ (ਸਾਧਨਾ) ਅਰੁ ਖ਼ਾਸ ਅੱਖਰਾਂ ਦੁਆਰੇ ਉਕਤ ਸਿੱਧੀਆਂ ਖ਼ਾਤਰ ਕਲਪੇ ਮੰਤ੍ਰਾਂ ਉਪਰ ਗੁਰਸਿੱਖਾਂ ਨੂੰ ਭਰੋਸਾ ਹੀ ਨਹੀਂ ਹੁੰਦਾ।

**ਸਤਿਗੁਰ ਕ੍ਰਿਪਾ ਸਾਧ ਸੰਗਤਿ ਪੰਗਤਿ ਸੁਖ,**
**ਹੰਸ ਬੰਸ ਮਾਨਸਰ ਅਨਤ ਨ ਚੀਤ ਹੈ ॥੧੬੩॥**

*ਅਰਥ :*

(ਉਨ੍ਹਾਂ ਪ੍ਰੇਮੀਆਂ ਦਾ ਭਰੋਸਾ ਹੈ ਕਿ) ਸਤਿਗੁਰਾਂ ਦੀ ਕ੍ਰਿਪਾ ਤਥਾ ਸਾਧ ਸੰਗਤ ਦੀ ਪੰਗਤ (ਪਾਲ-ਕਤਾਰ) ਵਿਚ ਬੈਠਣ ਵਿਚ ਹੀ ਉਹ ਸਾਰੇ ਸੁਖ ਮੰਨਦੇ ਹਨ ਤੇ ਕੇਵਲ ਇਸੇ ਸਤਿਸੰਗ ਸਰੂਪ ਮਾਨ ਸਰੋਵਰ ਦੇ ਹੰਸ (ਬਿਬੇਕੀ) ਗੁਰਸਿੱਖਾਂ ਦੀ ਬੰਸ ਵਿਚ ਸ਼ਾਮਲ ਰਹਿ ਕੇ ਕਿਸੇ ਹੋਰ ਹੋਰ ਦਰਾਂ (ਭਾਵ ਸੰਪ੍ਰਦਾਵਾਂ ਵੱਲ) ਚਿਤ ਨੂੰ ਨਹੀਂ ਦਿਆ ਕਰਦੇ।੧੬੩।

***ਭਾਵਾਰਥ :*** ਜੋ ਸਤਿਗੁਰਾਂ ਦੀ ਕ੍ਰਿਪਾ ਦੇ ਪਾਤਰ ਸਿੱਖ, ਸਾਧ ਸੰਗਤ ਦੀ ਪੰਗਤ ਦੇ ਸੁਖ ਨੂੰ ਹੀ ਚਾਹੁੰਦੇ ਹਨ, ਜਿਸ ਤਰ੍ਹਾਂ ਹੰਸ ਦੀ ਉਲਾਦ ਮਾਨਸਰ ਤੋਂ ਬਿਨਾਂ ਕਿਸੇ ਹੋਰ ਸਰ ਵਿਚ ਚਿੱਤ ਨਹੀਂ ਲਾਉਂਦੀ, ਇਸੇ ਤਰ੍ਹਾਂ ਗੁਰਸਿੱਖ ਸਾਧਾਂ ਦੀ ਸੰਗਤ ਪੰਗਤ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਚਾਹੁੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸਨਾਤਨ ਮਤ ਦੀਆਂ ਪੁਰਾਤਨ ਪੁਸਤਕਾਂ ਪੜ੍ਹਦੇ ਅਤੇ ਸੁਣਦੇ ਹਾਂ ਤਾਂ ਉਨ੍ਹਾਂ ਵਿਚ ਇਸ ਮਨ ਦੀ ਚੰਚਲਤਾ ਦਾ ਵੇਗ ਬੜਾ ਹੀ ਤੇਜ਼ ਦਰਸਾਇਆ ਹੈ ਅਤੇ ਇਸਨੂੰ ਸਥਿਰ ਕਰਨ ਲਈ ਅਨੇਕਾਂ ਤਰ੍ਹਾਂ ਦੇ ਸਾਧਨ ਭੀ ਦੱਸੇ ਗਏ ਹਨ, ਉਨ੍ਹਾਂ ਸਾਧਨਾਂ ਨੂੰ ਭਿੰਨ ਭਿੰਨ ਮੱਤਾਂ ਵਾਲੇ ਕਰਨ ਵਿਚ ਭੀ ਉਪ੍ਰਾਲੇ ਕਰਦੇ ਦਿੱਸਣ ਵਿਚ ਆਉਂਦੇ ਹਨ, ਕੋਈ ਘਰ ਬਾਰ ਦਾ ਤਿਆਗੀ ਹੋ ਜੰਗਲਾਂ ਵਿਚ ਜਾ ਵੱਸਦਾ ਹੈ, ਕੋਈ ਧੂਣੀਆਂ ਤਪਾ ਕੇ ਉਸ ਵਿਚ ਬੈਠ ਆਪਣੇ ਸਰੀਰ ਨੂੰ ਤਪਾਉਂਦਾ ਹੈ, ਕੋਈ ਮੋਨੀ ਤੇ ਕੋਈ ਨਿਰਾਹਾਰੀ ਹੋ ਕਸ਼ਟ ਸਹਾਰਦਾ ਹੈ, ਫਿਰ ਭੀ ਇਸ ਮਨ ਦੀ ਭਟਕਣਾ ਵਿਚ ਕੋਈ ਬਦਲ ਨਹੀਂ ਪਾਈ ਜਾਂਦੀ, ਪਰ ਕੀ ਆਪ ਜੀ ਦੱਸੋਗੇ ਕਿ ਗੁਰਮਤ ਵਿਚ ਇਸ ਮਨ ਦੀ ਚੰਚਲਤਾ ਨੂੰ ਰੋਕਣ ਦਾ ਸ਼ਰੋਮਣੀ ਸਾਧਨ ਕਿਹੜਾ ਹੈ? ਤਾਕਿ ਅਸੀਂ ਭੀ ਉਸੇ ਸਾਧਨ ਨੂੰ ਅਪਨਾਉਣ ਦਾ ਯਤਨ ਕਰੀਏ?

**ਉ:** ਹੇ ਭਾਈਓ! ਇਸ ਮਨ ਦੀ ਚੰਚਲਤਾ ਦੇ ਸੰਬੰਧ ਵਿਚ ਸਾਨੂੰ ਬਾਣੀ ਦੁਆਰੇ ਭੀ ਬਹੁਤ ਜਾਣਕਾਰੀ ਮਿਲਦੀ ਹੈ ਕਿ ਇਹ ਮਨ ਦਿਨੇ ਰਾਤ ਭਟਕਦਾ ਹੀ ਰਹਿੰਦਾ ਹੈ

ਤੇ ਇਸ ਮਨ ਨੂੰ ਕਈ ਰੂਪਾਂ ਵਿਚ ਸੰਬੋਧਨ ਕੀਤਾ ਗਿਆ ਹੈ, ਜਿਵੇਂ ਕਿ ਫ਼ੁਰਮਾਨ ਆਉਂਦਾ ਹੈ ਕਿ :

ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰਦਾਰਾ ਨਿੰਦਿਆ ਰਸ ਰਚਿਓ
ਰਾਮ ਭਗਤਿ ਨਹਿ ਕੀਨੀ॥

*(ਸੋਰਠਿ ਮ : ੯, ਪੰਨਾ ੬੩੧)*

ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸੁਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ॥੧॥ ਰਹਾਉ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ
ਨਿਮਖ ਨ ਹੀਏ ਬਸਾਵੈ॥
ਪਰ ਧਨ ਪਰ ਦਾਰਾ ਸਿਉ ਰਚਿਓ
ਬਿਰਥਾ ਜਨਮੁ ਸਿਰਾਵੈ॥੧॥ *(ਸੋਰਠਿ ਮ : ੯, ਪੰਨਾ ੬੩੨)*

ਸਾਧੋ ਇਹੁ ਮਨੁ ਗਹਿਓ ਨ ਜਾਈ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ॥ *(ਗਉੜੀ ਮ : ੯, ਪੰਨਾ ੨੧੯)*

ਕੋਊ ਮਾਈ ਭੂਲਿਓ ਮਨੁ ਸਮਝਾਵੈ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ
ਨਿਮਖ ਨ ਹਰਿ ਗੁਨ ਗਾਵੈ॥ *(ਗਉੜੀ ਮ : ੯, ਪੰਨਾ ੨੧੯)*

ਇਸ ਤਰ੍ਹਾਂ ਮਨ ਦੀ ਚੰਚਲਤਾ ਦੇ ਸੰਬੰਧ ਵਿਚ ਬਾਣੀ ਰਾਹੀਂ ਕਈ ਥਾਵਾਂ 'ਤੇ ਜ਼ਿਕਰ ਆਇਆ ਹੈ ਕਿ ਇਸਦੀ ਭਟਕਣਾ ਨੂੰ ਰੋਕ-ਥਾਮ ਪਾਉਣ ਲਈ ਸਰੀਰਕ ਸਾਧਨ ਕਿਤੇ ਸਫਲ ਨਹੀਂ ਹੋਇਆ ਕਰਦੇ, ਇਸਨੂੰ ਤਾਂ ਵੱਸ ਕਰਨ ਲਈ ਗੁਰੂ ਦੀ ਚਰਨ ਸ਼ਰਨ ਹੀ ਉੱਤਮ ਸਾਧਨ ਹੈ ਤੇ ਇਸੇ ਗੁਰੂ ਦੀ ਸ਼ਰਨ ਦੁਆਰਾ ਮਨ ਸਦਾ ਹੀ ਅਡੋਲ ਰਹਿੰਦਾ ਹੈ, ਇਹ ਫਿਰ ਸੰਸਾਰ ਦੇ ਕਾਰੋਬਾਰ ਕਰਦਾ ਹੋਇਆ ਭੀ ਪ੍ਰਭੂ ਦੇ ਧਿਆਨ ਵਿਚ ਸਦਾ ਹੀ ਜੁੜਿਆ ਰਹਿੰਦਾ ਹੈ, ਜਿਸਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਦੇ ਉਦਾਹਰਣਾਂ ਦੁਆਰੇ ਭਾਵ ਦਰਸਾਉਣਾ ਕੀਤਾ ਹੈ, ਜਿਵੇਂ ਕਿ :

**ਘੋਸਲਾ ਮੈ ਅੰਡਾ ਤਜਿ ਉਡਤ ਅਕਾਸਚਾਰੀ,**
**ਸੰਧਿਆ ਸਮੈ ਅੰਡਾ ਹੇਤ ਚੇਤਿ ਫਿਰ ਆਵਈ॥**

*ਅਰਥ :*

ਪ੍ਰ: ਪ੍ਰੇਮ-ਭਿੱਜੀ ਆਤਮਾ ਵਾਲਾ ਮਨ ਹਰ ਵਕਤ ਕਿਵੇਂ ਪ੍ਰਭੂ-ਪਿਆਰ ਵਿਚ ਭਿੱਜਾ ਰਹਿੰਦਾ ਹੈ ?

ਉ: (ਪਹਿਲਾ ਉਦਾਹਰਣ ਪੰਛੀ ਦਾ ਦੇਂਦੇ ਹਨ ਕਿ ਜਿਵੇਂ) ਪੰਛੀ 'ਘੋਸਲਾ' ਆਲ੍ਹਣੇ ਵਿਚ ਅੰਡੇ ਨੂੰ ਛੱਡ ਕੇ ਉਡਾਰੀ ਲਾ ਜਾਇਆ ਕਰਦਾ ਹੈ, ਅਰੁ ਅੰਡੇ ਦੇ ਪਿਆਰ ਨੂੰ, ਚਿਤਾਰ ਕੇ ਉਹ ਸੰਧਿਆ (ਤ੍ਰਿਕਾਲਾਂ ਵੇਲੇ) ਮੁੜ (ਘੋਸਲੇ ਵਿਚ) ਆ ਜਾਇਆ ਕਰਦਾ ਹੈ।

**ਤਿਰੀਆ ਤਿਆਗਿ ਸੁਤ ਜਾਤ ਬਨਖੰਡ ਬਿਖੈ,**
**ਸੁਤ ਕੀ ਸੁਰਤਿ ਗ੍ਰਿਹ ਆਇ ਸੁਖ ਪਾਵਈ॥**

*ਅਰਥ :*

(ਇਸੇ ਤਰ੍ਹਾਂ) ਮਜੂਰ ਤੀਵੀਂ ਪੁੱਤ੍ਰ ਨੂੰ ਘਰ ਹੀ ਛੱਡ ਕੇ ਜੰਗਲ ਨੂੰ (ਲੱਕੜੀਆਂ ਘਾਹ ਆਦਿ ਦੀ ਖ਼ਾਤਰ) ਜਾਇਆ ਕਰਦੀ ਹੈ ਤੇ (ਕੰਮ ਕਾਰ ਤੋਂ ਵਿਹਲਿਆਂ ਹੋ) ਪੁੱਤ੍ਰ ਦੀ ਸੁਰਤਿ (ਯਾਦ—ਸਫੁਰਤੀ) ਕਾਰਨ ਮੁੜ ਘਰ ਆਣ ਸੁਖੀ ਹੋਇਆ ਕਰਦੀ ਹੈ।

**ਜੈਸੇ ਜਲ-ਕੁੰਡ ਕਰਿ ਛਾਡੀਅਤਿ ਜਲਚਰੀ,**
**ਜਬ ਚਾਹੇ ਤਬ ਗਹਿ ਲੇਤ ਮਨਿ ਭਾਵਈ॥**

*ਅਰਥ :*

ਜਿਸਤਰ੍ਹਾਂ ਜਲ ਦਾ ਕੁੰਡ (ਹੌਜ਼) ਬਣਾ ਕੇ ਮੱਛੀਆਂ ਨੂੰ (ਜਿਊਂਦੇ ਰਹਿਣ ਖ਼ਾਤਰ) ਛੱਡ ਰੱਖੀਦਾ ਹੈ ਅਤੇ ਜਦੋਂ ਚਾਹੀਏ ਤਦੋਂ ਹੀ ਮਨ ਦੀ ਮੌਜ ਅਨੁਸਾਰ ਫੜ ਲਈਦੀਆਂ ਹਨ। (ਇਸੇ ਤਰ੍ਹਾਂ ਸੁਰਤ ਅੰਤਰ ਬੰਨ੍ਹ ਕੇ ਸਥਿਰ ਕਰ ਰੱਖੀਦੀ ਹੈ ਤੇ ਬਾਹਰਲੀ ਪ੍ਰਵਿਰਤੀ ਪਈ ਸਾਧੀਦੀ ਹੈ, ਪਰ ਜਦੋਂ ਪ੍ਰਵਿਰਤੀ ਦੇ ਕਲੇਸ਼ ਆਦਿ ਕਿਸੇ ਕਾਰਨ ਨੂੰ ਤੱਕ ਕੇ ਗੁਰਮੁਖ ਚਾਹੁੰਦੇ ਹਨ, ਤਦੋਂ ਹੀ ਮੌਜ-ਮਾਤ੍ਰ ਤੇ ਧਿਆਨ ਵਿਚ ਅਡੋਲ ਟਿਕਾਅ ਲਿਆ ਕਰਦੇ ਹਨ)।

**ਤੈਸੇ ਚਿਤ ਚੰਚਲ ਭ੍ਰਮਤ ਹੈ ਚਤੁਰ ਕੁੰਟ,**
**ਸਤਿਗੁਰ ਬੋਹਿਥ ਬਿਹੰਗ ਠਹਿਰਾਵਈ॥੧੯੪॥**

*ਅਰਥ :*

ਤਿਸੀ ਪ੍ਰਕਾਰ ਹੀ ਚਿੱਤ ਚੰਚਲ ਸੁਭਾਵ ਵਾਲਾ ਚਾਰੋਂ ਕੁੰਟਾਂ (ਪੂਰਬ, ਪੱਛਮ ਉੱਤਰ, ਦੱਖਣ) ਵਿਚ ਭਟਕਦਾ ਰਹਿੰਦਾ ਹੈ। ਅਰਥਾਤ ਕਦੀ ਪੂਰਬਲੇ ਜਨਮਾਂ ਦੇ ਸੰਸਕਾਰਾਂ ਅਧੀਨ ਤੇ ਕਦੀ ਇਸੇ ਹੀ ਜਨਮ ਵਿਚ ਬਤੀਤ ਹੋ ਚੁਕੀਆਂ ਗੱਲਾਂ ਦੇ ਚਿੰਤਨ ਵਿਚ, ਭਟਕਦਾ ਰਹਿੰਦਾ ਹੈ। ਪ੍ਰੰਤੂ ਸਮੁੰਦਰ ਅੰਦਰ ਉਡਾਰੀਆਂ ਮਾਰ ਮਾਰ ਕੇ ਥੱਕੇ ਹੁਟੇ ਮੁੜ ਮੁੜ ਜਹਾਜ਼ ਉੱਪਰ ਬੈਠ ਕੇ ਸ਼ਾਂਤੀ ਪ੍ਰਾਪਤ ਕਰਨਹਾਰੇ ਪੰਛੀ ਨਿਆਈਂ ਸੰਸਾਰ ਸਮੁੰਦਰ ਵਿਚ ਭਟਕਦਾ ਹੋਇਆ ਚਿੱਤ ਜਦ ਸਤਿਗੁਰ ਸਰੂਪੀ ਜਹਾਜ਼ ਦੀ ਸ਼ਰਨ ਵਿਚ ਆਉਂਦਾ

ਹੈ ਤਦੋਂ ਹੀ ਕੇਵਲ ਪੂਰਨ ਸ਼ਾਂਤੀ ਨੂੰ ਪ੍ਰਾਪਤ ਕਰ ਸਕਦਾ ਹੈ।੧੯੪।

***ਭਾਵਾਰਥ :*** ਇਸੇ ਤਰ੍ਹਾਂ ਦੇਖਣ ਵਿਚ ਆਉਂਦਾ ਹੈ ਕਿ ਚਿੱਤ ਚੰਚਲ ਹੈ, ਜੋ ਚਹੁੰਆਂ ਕੁੰਟਾਂ ਵਿਚ ਭੌਂਦਾ ਰਹਿੰਦਾ ਹੈ। ਪਰ ਜਦੋਂ ਸਿੱਖ ਚਾਹੁੰਦਾ ਹੈ ਤਦੋਂ ਇਸਨੂੰ ਕਾਬੂ ਕਰ ਲੈਂਦਾ ਹੈ ਤੇ ਜਿਸਤਰ੍ਹਾਂ ਸਮੁੰਦਰ 'ਤੇ ਉੱਡਣ ਵਾਲਾ ਪੰਛੀ ਕਿਤੇ ਭੀ ਬਿਸ੍ਰਾਮ ਦਾ ਸੁਖ ਨਹੀਂ ਪਾ ਸਕਦਾ, ਪਰ ਜਦੋਂ ਜਹਾਜ਼ 'ਤੇ ਬੈਠ ਜਾਏ ਤਾਹੀਓਂ ਸੁਖ ਪਾਉਂਦਾ ਹੈ, ਇਸੇ ਤਰ੍ਹਾਂ ਚਿੱਤ ਸੰਸਾਰਕ ਦੁੱਖਾਂ ਕਲੇਸ਼ਾਂ ਵਿਚ ਫਿਰਦਾ ਕਦੀ ਭੀ ਸੁਖ ਨਹੀਂ ਪਾਉਂਦਾ, ਪਰ ਜਦੋਂ ਭੀ ਸਤਿਗੁਰੂ ਦੀ ਸ਼ਰਨ ਪ੍ਰਾਪਤੀ ਰੂਪ ਜਹਾਜ਼ ਉੱਤੇ ਬੈਠਦਾ ਹੈ ਤਾਂ ਮਨ ਰੂਪ ਪੰਛੀ ਸਥਿਰ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਤੁਹਾਨੂੰ ਤਾਂ ਇਸ ਸੰਸਾਰ ਦਾ ਹਰ ਪੱਖੋਂ ਹੀ ਬੋਧ ਹੈ, ਜਿਵੇਂ ਕਿ ਚਾਰ ਵਰਣ, ਛੇ ਦਰਸ਼ਨ ਅਤੇ ਰਾਗ ਨਾਦ ਦੀਆਂ ਧੁਨੀਆਂ, ਛੱਤੀ ਪ੍ਰਕਾਰ ਦੇ ਭੋਜਨਾਂ ਦਾ ਰਸ, ਇਨ੍ਹਾਂ ਵਿਚੋਂ ਜੋ ਗੁਰਮੁਖਾਂ ਨੂੰ ਗੁਰੂ ਦੁਆਰਾ ਸੁਖਫਲ ਪ੍ਰਾਪਤ ਹੁੰਦਾ ਹੈ, ਉਸ ਸੁਖ ਦੀ ਪ੍ਰਾਪਤੀ ਨੂੰ ਤੁਸੀਂ ਸੰਸਾਰ ਦੇ ਕਿਸ ਪਦਾਰਥ ਦੇ ਰਸ ਨੂੰ ਸਮਾਨਤਾ ਦਿੰਦੇ ਹੋ, ਇਸ ਸੰਬੰਧ ਵਿਚ ਤੁਸੀਂ ਆਪਣੇ ਵੀਚਾਰ ਦਿਓ ਤਾਂ ਕਿ ਸਾਨੂੰ ਭੀ ਗੁਰੂ ਦੇ ਮਿਲਾਪ ਰਾਹੀਂ ਸੁਖਫਲ ਦੀ ਪ੍ਰਾਪਤੀ ਦਾ ਬੋਧ ਹੋ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਵੀਚਾਰਦਾ ਹਾਂ ਤਾਂ ਇਹੋ ਸੋਝੀ ਮਿਲਦੀ ਹੈ ਕਿ ਜੋ ਰਸ ਗੁਰੂ ਦੇ ਮਿਲਾਪ ਹੋਣ ਤੋਂ ਸਿੱਖ ਨੂੰ ਮਿਲਦਾ ਹੈ, ਉਸ ਰਸ ਨਾਲ ਸੰਸਾਰ ਦੇ ਕਿਸੇ ਭੀ ਰਸ ਨੂੰ ਸਮਾਨਤਾ ਨਹੀਂ ਦਿੱਤੀ ਜਾ ਸਕਦੀ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਦਰਸਾਇਆ ਗਿਆ ਹੈ, ਜਿਵੇਂ ਕਿ :

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥

*(ਪੰਨਾ ੧੫)*

ਰਾਰਾ ਰਸੁ ਨਿਰਸ ਕਰਿ ਜਾਨਿਆ ॥
ਹੋਇ ਨਿਰਸ ਸੁ ਰਸੁ ਪਹਿਚਾਨਿਆ ॥੨॥
ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

*(ਗਉੜੀ ਕਬੀਰ ਜੀ, ਪੰਨਾ ੩੪੨)*

ਭਾਵ ਹੈ ਕਿ ਇਹ ਜਿਤਨੇ ਭੀ ਮਾਇਕੀ ਪਦਾਰਥਕ ਰਸ ਅੰਤਰ-ਆਤਮੇ ਵੱਸਦੇ ਹਨ, ਉਤਨਾ ਚਿਰ ਉਸ ਗੁਰੂ ਦੇ ਮਿਲਾਪ ਦਾ ਰਸ ਨਹੀਂ ਆ ਸਕਦਾ। ਜਦੋਂ ਇਨ੍ਹਾਂ ਸਾਰੇ ਹੀ ਰਸਾਂ ਵਲੋਂ ਉਪਰਾਮ ਹੋ, ਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਉਸ ਰਸ ਦਾ ਉੱਤਮ ਅਕਹਿ ਰਸ ਪ੍ਰਾਪਤ ਹੁੰਦਾ ਹੈ, ਫਿਰ ਉਸਨੂੰ ਇਹ ਸਾਰੇ ਹੀ ਰਸ ਭਾਉਂਦੇ ਨਹੀਂ, ਕਿਉਂਕਿ ਉਸਦੀ ਸੁਰਤ ਸਦਾ ਹੀ ਨਾਮ ਰਸ ਵਿਚ ਮਗਨ ਰਹਿੰਦੀ ਹੈ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਚਤੁਰ ਬਰਨ ਮੈ ਨ ਪਾਈਐ ਬਰਨ ਤੈਸੋ,**
**ਖਟ ਦਰਸਨ ਮੈ ਨ ਦਰਸਨ ਜੋਤਿ ਹੈ ॥**

***ਅਰਥ :***

(ਬਾਣੀ ਦੁਆਰੇ ਇਹੋ ਸੋਝੀ ਮਿਲਦੀ ਹੈ ਕਿ) ਚਾਰ ਬਰਨਾਂ, ਬ੍ਰਾਹਮਣ, ਖੱਤ੍ਰੀ, ਵੈਸ਼ ਤੇ ਸ਼ੂਦਰ ਵਿਚ ਤੇਹੋ ਜਿਹਾ (ਬਰਨ—ਰੰਗ ਰੂਪ) ਨਹੀਂ ਪ੍ਰਾਪਤ ਹੋ ਸਕਦਾ (ਜੇਹੋ ਜਿਹਾ ਕਿ ਗੁਰਮੁਖਾਂ ਨੂੰ ਸੁਖਫਲ ਦੀ ਪ੍ਰਾਪਤੀ ਤੋਂ ਹੁੰਦਾ) ਹੈ।

ਛੀਆਂ ਦਰਸ਼ਨਾਂ, ਜੰਗਮ, ਜੋਗੀ, ਸੰਨਿਆਸੀ, ਬੈਰਾਗੀ ਆਦਿ ਮਤਾਂ ਵਿਚ ਨਹੀਂ ਹੈ, (ਉਹ ਜੋਤ—ਤੇਜ ਪ੍ਰਤਾਪ ਵਾਲੀ ਦਮਕ) ਜਿਹੜੀ ਕਿ (ਇਸ) ਗੁਰੂ ਕੇ ਦਰਸ਼ਨ (ਪੰਥ) ਦੀ ਜੋਤ ਵਿਚ ਪਾਈ ਜਾ ਰਹੀ ਹੈ। ਅਰਥਾਤ ਸਾਰੇ ਵਰਨਾਂ ਆਸ਼ਰਮਾਂ ਵਿਚ ਐਹੋ ਜਿਹਾ ਪ੍ਰਭਾਵ ਕੋਈ ਰੂਪ ਨੇਤ੍ਰਾਂ ਵਿਚ ਤੱਕਣ ਲਈ ਪ੍ਰਾਪਤ ਨਹੀਂ ਹੋ ਸਕਦਾ।

**ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਸਮਾਨ ਖਾਨ,**
**ਰਾਗ ਨਾਦ ਬਾਦ ਮੈ ਨ ਸਬਦ ਉਦੋਤ ਹੈ ॥**

***ਅਰਥ :***

(ਅਤੇ) ਸਿੰਮ੍ਰਿਤੀਆਂ (ਮਨੂੰ ਵਿਸ਼ਿਸ਼੍ਰ ਅਤੇ ਯਾਗਯਵਲਕ ਆਦਿ ਰਿਖੀਆਂ ਦੀਆਂ ਕਥਨ ਕੀਤੀਆਂ ਧਰਮ ਸ਼ਾਸਤ੍ਰ ਰੂਪ ਪੱਧਤੀਆਂ) ਪੁਰਾਣ (ਉਕਤ ਧਰਮ ਮਰਯਾਦਾ ਵਿਖੇ ਵਰਤਨਹਾਰੇ ਉਦਾਹਰਣਾਂ ਸੰਬੰਧੀ) ਗ੍ਰੰਥ (ਬੇਦ ਰਚਨਾ, ਅਰ), ਸ਼ਾਸਤ੍ਰ, ਤਥਾ ਇਨ੍ਹਾਂ ਦੇ ਹੀ ਸਮਾਨ (ਬਰਾਬਰ) ਖਾਨ—(ਚਾਰੋਂ ਖਾਣੀਆਂ ਅੰਦਰ ਬੋਲੀ ਜਾਣ ਹਾਰੀ ਬਾਣੀ) ਤੇ ਰਾਗ (ਛੀਆਂ ਰਾਗਾਂ) ਨਾਦ—ਸੁਰਾਂ ਰੂਪ ਤਥਾ ਬਾਦ—ਸਾਜ ਬਾਜ ਆਦਿ ਸੰਗੀਤਕ ਸਾਧਨਾਂ ਵਿਚ ਨਹੀਂ ਪਾਇਆ ਜਾ ਸਕਦਾ ਐਸਾ ਸ਼ਬਦ, ਜੈਸਾ ਕਿ ਗੁਰੂ ਕੇ ਸ਼ਬਦ (ਬਾਣੀ) ਵਿਚ 'ਉਦੋਤ' ਨਾਮ ਪ੍ਰਗਟ ਹੈ।

**ਨਾਨਾ ਬਿੰਜਨਾਦਿ ਸ੍ਵਾਦ ਅੰਤਰਿ ਨ ਪ੍ਰੇਮ-ਰਸ,**
**ਸਕਲ ਸੁਗੰਧ ਮੈ ਨ ਗੰਧਿ ਸੰਧਿ ਹੋਤ ਹੈ॥**

***ਅਰਥ :***

(ਇਸੇ ਤਰ੍ਹਾਂ) ਨਾਨਾ ਪ੍ਰਕਾਰ ਦਿਆਂ ਖਾਨ ਪਾਨ ਆਦਿ ਦਿਆਂ ਸ੍ਵਾਦਿਕ ਪਦਾਰਥਾਂ ਵਿਚ ਉਹ ਸ੍ਵਾਦ ਨਹੀਂ, ਜਿਹੋ ਜਿਹਾ ਕਿ ਪ੍ਰੇਮ-ਰਸ ਦਾ ਸ੍ਵਾਦ ਹੈ। ਅਰੁ ਸਭ ਪ੍ਰਕਾਰ ਦੀਆਂ ਸੁਗੰਧੀਆਂ ਵਿਚ ਉਹੋ ਜਿਹੀ ਮਹਿਕ ਨਹੀਂ ਹੁੰਦੀ ਜੈਸੀ ਕਿ ਗੁਰਮੁਖ ਨੂੰ ਸਤਿਗੁਰਾਂ ਦੇ ਨਾਲ (ਸੰਧੀ) ਮੇਲ ਪ੍ਰਾਪਤ ਹੋਣ ਵਿਚ ਹੋਇਆ ਕਰਦੀ ਹੈ।

**ਉਸਨ ਸੀਤਲਤਾ ਸਪਰਸ ਅਪਰਸ ਨ,**
**ਗੁਰਮੁਖਿ ਸੁਖ ਫਲ ਤੁਲਿ ਓਤ ਪੋਤ ਹੈ॥੧੮੫॥**

***ਅਰਥ :***

(ਇਥੇ ਹੀ ਬੱਸ ਨਹੀਂ ਉਹ) ਗਰਮੀ ਅਰੁ ਸਰਦੀ ਵਾਲੇ ਸਪਰਸ਼ਾਂ ਭਾਵ ਐਹੋ ਜਿਹੇ ਹੁਨਾਲੇ ਸਿਆਲੇ ਦੇ ਮੌਸਮਾਂ ਅੰਦਰ ਵਰਤਣ ਵਾਲੇ ਪਹਿਨਣ ਵਾ ਮਰਦਨ ਆਦਿ ਦੇ ਲਾਇਕ ਐਸਾ ਕੋਈ ਸੁਖਦਾਈ ਪਦਾਰਥ ਨਹੀਂ, ਜਿਸ ਤਰ੍ਹਾਂ ਦਾ ਅਪਰਸ ਰੂਪ ਅਸੰਗ (ਅਲੇਪ) ਅਵਸਥਾ ਦੀ ਪ੍ਰਾਪਤੀ ਵਿਚ ਗੁਰਮੁਖਾਂ ਨੂੰ ਸੁਖ ਪ੍ਰਾਪਤ ਹੁੰਦਾ ਹੈ। ਕਿਉਂਕਿ ਗੁਰਮੁਖੀ ਸੁਖਫਲ ਇਕ ਰਸ ਹੀ ਹਰ ਸਮੇਂ ਰਹਿੰਦਾ ਹੈ, ਅਤੇ ਇਹ ਤਾਣੇ ਪੇਟੇ ਵਾਂਗ (ਅੰਦਰ ਬਾਹਰ) ਰੋਮ ਰੋਮ ਵਿਚ ਰਮਿਆ ਰਹਿੰਦਾ ਹੈ।੧੮੫।

***ਭਾਵਾਰਥ :*** ਉਸ ਗੁਰੂ ਦੇ ਮਿਲਾਪ ਦੁਆਰਾ ਜੋ ਪ੍ਰੇਮ-ਰਸ ਦੀ ਪ੍ਰਾਪਤੀ ਹੁੰਦੀ ਹੈ, ਉਸਨੂੰ ਹਾਸਲ ਕਰਨ ਲਈ ਦ੍ਰਿੜ੍ਹਤਾ ਤੇ ਪੂਰਨ ਮਸ਼ੱਕਤ ਕਰਨੀ ਬਣਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਕੀ ਇਹ ਭੀ ਦੱਸਣ ਦੀ ਕ੍ਰਿਪਾ ਕਰੋਗੇ ? ਕਿ ਜਦੋਂ ਕਿਸੇ ਪ੍ਰੇਮ ਭਿੱਜੇ ਸਿੱਖ ਦੇ ਮਨ ਦਾ ਮਿਲਾਪ ਗੁਰੂ ਨਾਲ ਅਭੇਦਤਾ ਰੂਪ ਵਿਚ ਹੋ ਜਾਏ ਕੀ ਉਸ ਸਿੱਖ ਲਈ ਭੀ ਕਿਸੇ ਹੋਰ ਪੜ੍ਹਾਈ ਪੜ੍ਹਨ ਜਾਂ ਸਾਧਨ ਕਰਨ ਦੀ ਲੋੜ ਹੋਇਆ ਕਰਦੀ ਹੈ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰਾ ਵੀਚਾਰਦਾ ਹਾਂ ਤਾਂ ਮੈਨੂੰ ਤਾਂ ਸਭਨਾਂ ਸਾਧਨਾਂ ਤੋਂ ਵਡੇਰਾ ਸਾਧਨ ਇਕੋ ਪ੍ਰੇਮ ਹੀ ਨਜ਼ਰ ਆਉਂਦਾ ਹੈ ਕਿਉਂਕਿ ਉਸਦੇ ਅੰਦਰ ਪੈਦਾ ਹੋਣ ਤੋਂ ਉਪ੍ਰੰਤ ਹੋਰ ਕਿਸੇ ਭੀ ਸਾਧਨ ਕਰਨ ਦੀ ਲੋੜ ਨਹੀਂ ਰਹਿ ਜਾਂਦੀ, ਕਿਉਂਕਿ ਬਾਕੀ ਦੇ ਸਾਧਨ ਭੀ ਇਸੇ ਪ੍ਰੇਮ ਨੂੰ ਪੈਦਾ ਕਰਨ ਵਾਸਤੇ ਹੋਇਆ ਕਰਦੇ ਹਨ। ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਕ ਦੋ ਉਦਾਹਰਣਾਂ ਦੁਆਰਾ ਪ੍ਰਗਟ ਕਰਨ ਦਾ ਯਤਨ ਕਰਦਾ ਹਾਂ, ਜਿਵੇਂ ਕਿ :

**ਲਿਖਨੁ ਪੜ੍ਹਨੁ ਤਉ ਲਉ**
**ਜਾਨੈ ਦਿਸੰਤਰ ਜਉ ਲਉ,**
**ਕਹਿਤ ਸੁਨਤ ਹੈ ਬਿਦੇਸ ਕੇ ਸੰਦੇਸ ਕੈ॥**

***ਅਰਥ :***

(ਪਹਿਲੇ ਇਕ ਪਤੀ ਬ੍ਰਤ ਇਸਤ੍ਰੀ ਦਾ ਉਦਾਹਰਣ ਦਿੰਦੇ ਹਨ ਕਿ ਜਿਵੇਂ ਇਕ ਇਸਤ੍ਰੀ ਨੂੰ) ਲਿਖਣ ਪੜ੍ਹਨ ਦੀ ਲੋੜ ਉਤਨਾ ਚਿਰ ਹੀ ਜਾਣੀਦੀ ਹੈ, ਜਦੋਂ ਤੀਕ (ਉਸਦਾ ਪਿਆਰਾ ਪ੍ਰੀਤਮ) ਦਿਸੰਤਰ (ਅਨੰਯਤ੍ਰ ਦੇਸ) ਕਿਤੇ ਵਾਂਢੇ ਗਿਆ ਹੋਵੇ, ਕਿਉਂਕਿ ਬਿਦੇਸ਼ (ਪ੍ਰਦੇਸ) ਦਿਆਂ ਸੁਨੇਹਾਂ ਪਤਿਆਂ ਤਾਈਂ ਕਹਿਣ ਸੁਣਨ ਦੀ ਲੋੜ ਪਈ ਰਹਿੰਦੀ ਹੈ, ਪਰ ਜਦ ਪਤੀ ਘਰ ਦੇ ਅੰਦਰ ਤੇ ਕੋਲ ਬੈਠਾ ਹੋਵੇ ਤਾਂ ਫਿਰ ਚਿੱਠੀ ਲਿਖਣ ਪੜ੍ਹਨ ਦੀ ਲੋੜ ਮੁੱਕ ਜਾਂਦੀ ਹੈ। ਇਸੇ ਤਰ੍ਹਾਂ ਜਦੋਂ ਸ੍ਵੈ-ਸਰੂਪ ਦਾ ਪ੍ਰਤੱਖ ਦਰਸ਼ਨ ਹੋ ਜਾਵੇ ਤਾਂ ਫਿਰ ਸ਼ਾਸਤ੍ਰਾਂ ਦੇ ਪੜ੍ਹਨ ਪੜ੍ਹਾਨ ਦੀ ਲੋੜ ਮੁੱਕ ਜਾਂਦੀ ਹੈ।

**ਦੇਖਤ ਅਉ ਦੇਖੀਅਤ ਇਤ ਉਤ ਦੋਇ ਹੋਇ,**
**ਭੇਟਤ ਪਰਸਪਰ ਬਿਰਹ ਅਵੇਸ ਕੈ॥**

***ਅਰਥ :***

(ਕਿਉਂਕਿ) ਇਤ (ਇਸ ਪਾਸੇ—ਇਧਰ) ਉਤ—(ਓਧਰ) ਭਾਵ ਉਨਾਂ ਚਿਰ ਹੀ ਇਧਰ ਉਧਰ ਵੇਖਣਾ ਤੇ ਵਿਖਾਉਣਾ ਹੁੰਦਾ ਹੈ (ਜਦ ਤਕ) ਦੋਵੇਂ ਪਤੀ ਪਤਨੀ ਵਖ ਵਖ ਹੁੰਦੇ ਹੋਏ, ਵਖਰੀ ਵਖਰੀ ਦਿਸ਼ਾ ਵਿਚ ਰਹਿੰਦੇ ਹਨ, ਪਰ ਜਦ ਬਿਰਹ ਦੇ ਅਵੇਸ ਵਿਚ ਆਪੋ ਵਿਚ ਮਿਲ ਬੈਠਦੇ ਹਨ। (ਅਰਥਾਤ ਜਦ ਪਿਆਰ ਪ੍ਰਵੇਸ਼ ਹੋਣ ਕਰਕੇ ਪਤੀ-ਪਤਨੀ ਇਸ ਤਰ੍ਹਾਂ ਮਿਲ ਜਾਂਦੇ ਹਨ ਕਿ "ਬੀਚ ਨ ਰਾਈ ਹੋਤ" ਤਾਂ ਫਿਰ ਵੇਖਣਾ ਵਿਖਾਣਾ ਕਿਵੇਂ ਹੋ ਸਕਦਾ ਹੈ ? ਇਸੇ ਤਰ੍ਹਾਂ ਜਦ ਜਗਿਆਸੂ ਪ੍ਰਭੂ ਵਿਚ ਹੀ ਮਿਲ ਜਾਂਦਾ ਹੈ ਤਾਂ ਫਿਰ ਦਰਸ਼ਨ ਕਰਨ ਦੀ ਲੋੜ ਹੀ ਮਿਟ ਜਾਂਦੀ ਹੈ)।

**ਖੋਇ ਖੋਇ ਖੋਜੀ ਹੋਇ ਖੋਜਤ ਚਤੁਰ ਕੁੰਟ,**
**ਮ੍ਰਿਗ-ਮਦ ਜੁਗਤਿ ਨ ਜਾਨਤ ਪ੍ਰਵੇਸ ਕੈ॥**

***ਅਰਥ :***

(ਦੂਸਰਾ ਦ੍ਰਿਸ਼ਟਾਂਤ ਹਰਨ ਦਾ ਦੇਂਦੇ ਹੋਏ ਇਸੇ ਭਾਵ ਨੂੰ ਦਰਸਾਉਂਦੇ ਹਨ ਕਿ) ਜਿਵੇਂ ਹਰਨ ਖੋਜੀ ਦੀ ਖੋ (ਵਾਦੀ)

ਵਾਲਾ ਹੋ ਕੇ (ਉਨਾਂ ਚਿਰ) ਚੌਹਾਂ ਕੂੰਟਾਂ ਵਿਚ ਖੋਹਾ—ਝਾੜੀਆਂ ਵਿਚ ਖੋਜਦਾ ਹੈ (ਜਦ ਤਕ) ਮ੍ਰਿਗਮਦ (ਕਸਤੂਰੀ) ਦੀ ਮਸਤੀ ਨਾਲ ਜੁੜਨਾ ਨਹੀਂ ਜਾਣਦਾ (ਪਰ ਜਦ ਉਸ ਕਸਤੂਰੀ ਦੀ ਮਦ ਵਿਚ) ਪ੍ਰਵੇਸ਼ ਕਰ ਲੈਂਦਾ ਹੈ (ਤਾਂ ਮੂਧਾ ਹੋ ਕੇ ਲੇਟ ਜਾਂਦਾ ਹੈ ਤੇ ਉਸਦੀ ਖੋਜਨਾ ਮਿਟ ਜਾਂਦੀ ਹੈ)।

ਇਸੇ ਤਰ੍ਹਾਂ ਪੁਰਸ਼ ਤੀਰਥਾਂ ਤੇ ਧਾਮਾਂ ਦੇ ਪਰਸਨ ਆਦਿਕ ਯਾਤਰਾ ਕਰਦਾ ਹੈ, ਜਦ ਤਕ ਆਤਮਾਨੰਦ ਪ੍ਰਾਪਤ ਨਹੀਂ ਹੁੰਦਾ। ਪਰ ਜਦੋਂ ਆਤਮਕ ਅਨੰਦ ਪ੍ਰਾਪਤ ਹੋ ਜਾਂਦਾ ਹੈ ਤਾਂ ਯਾਤਰਾ ਤੇ ਹੱਜ ਕਰਨ ਰੂਪ ਧਾਵਨਾ ਮੁਕ ਜਾਂਦੀ ਹੈ, ਜਿਵੇਂ ਕਿ ਬਾਣੀ ਵਿਚ ਗੁਰੂ ਦਾ ਆਦੇਸ਼ ਹੈ ਕਿ :

ਹਜ ਕਾਬੈ ਜਾਉ ਨ ਤੀਰਥ ਪੂਜਾ॥
ਏਕੋ ਸੇਵੀ ਅਵਰੁ ਨ ਦੂਜਾ॥੨॥ *(ਪੰਨਾ ੧੧੩੬)*

**ਗੁਰ ਸਿਖ ਸੰਧਿ ਮਿਲੇ ਅੰਤਰਿ ਅੰਤਰਜਾਮੀ,**
**ਸ੍ਵਾਮੀ ਸੇਵ ਸੇਵਕ**
**ਨਿਰੰਤਰਿ ਆਦੇਸ ਕੈ॥੧੮੯॥**

***ਅਰਥ :***

(ਇਸੇ ਤਰ੍ਹਾਂ ਹੀ ਅਗਿਆਨ ਦੇ ਅਧੀਨ ਹੋਇਆ ਮਨੁੱਖ ਅਨੇਕਾਂ ਤਰ੍ਹਾਂ ਦਿਆਂ ਜਪ ਤਪ ਤੀਰਥ ਆਦਿ ਸਾਧਨਾਂ ਵਿਚ ਭਰਮਦਾ ਰਹਿੰਦਾ ਹੈ—ਪਰ ਜਦ ਗੁਰੂ ਕੇ ਦੁਆਰੇ ਪੁਜ ਗੁਰੂ ਕੇ ਸਿੱਖ ਸਜਿਆਂ) ਗੁਰੂ ਅਰੁ ਸਿੱਖ ਦੀ ਸੰਧੀ—ਜੋੜ ਆਨ ਮਿਲੇ ਤਾਂ ਸਿੱਖ ਆਪਣੇ ਅੰਦਰ ਹੀ ਅੰਤ੍ਰਜਾਮੀ ਨੂੰ ਜਾਣ ਕੇ ਸ੍ਵਾਮੀ (ਮਾਲਕ—ਵਾਹਿਗੁਰੂ) ਦਾ ਸੇਵਕ (ਭਜਨੀਕ) ਹੋ ਕੇ ਸੇਵਾ (ਭਜਨ) ਕਰਦਾ ਹੋਇਆ ਨਿਰੰਤਰ (ਲਗਾਤਾਰ) ਉਸਦੇ ਤਾਈਂ 'ਆਦੇਸ ਕੈ' ਨਮਸਕਾਰ (ਅਰਾਧਨਾ) ਕਰਦਾ ਰਹਿੰਦਾ ਹੈ।੧੮੯।

***ਭਾਵਾਰਥ :*** ਪਤੀ ਪ੍ਰਦੇਸੋਂ ਮੁੜ ਆਉਣ ਤੋਂ ਭੀ ਦੁਈ ਦੇ ਖ਼ਿਆਲ ਵਿਚ ਅਜੇ ਦੇਖਣ ਦਿਖਾਉਣਾ ਹੁੰਦਾ ਹੈ, ਪਰੰਤੂ ਆਪੋ ਵਿਚ ਮਿਲਣ ਉਪਰ ਬਿਰਹੇ ਦਾ ਆ+ਵੇਸ ਭੈੜਾ ਵੇਸ ਕੈ (ਕਿਥੇ ਰਹਿੰਦਾ ਹੈ ?) ਭਾਵ, ਨ ਜੁਦਾਈ ਦਾ ਵੇਸ਼ ਅਰੁ ਨਾ ਹੀ ਦੇਖਣ ਦਿਖਾਣ ਅਤੇ ਪੜ੍ਹਨ ਲਿਖਣ ਦੀ ਲੋੜ ਰਹਿੰਦੀ ਹੈ, ਤਿਵੇਂ ਹੀ ਸ਼ਾਸਤ੍ਰਾਂ ਦਾ ਪੜ੍ਹਨਾ ਸੁਣਨਾ ਅਰੁ ਧਿਆਨ ਚਿੰਤਨ ਆਦਿ ਤਥਾ ਵੈਰਾਗ ਆਦਿ ਦੇ ਸਾਂਗ ਪਰਮਾਤਮਾ ਸਰੂਪ ਦੇ ਸਾਖਯਾਤਕਾਰ ਹੋਇਆਂ ਆਪ ਤੇ ਆਪ ਹੀ ਛੁੱਟ ਜਾਂਦੇ ਹਨ।

ਚੌਥੀ ਤੁਕ ਵਿਚ ਭਾਵ ਨੂੰ ਸਪਸ਼ਟ ਕਰਦੇ ਹਨ ਕਿ ਭਟਕਣਾ ਅਰੁ ਭਰਮਨਾ ਅਗਿਆਨ ਕਰਕੇ ਹੁੰਦੀ ਹੈ, ਪਰ ਸਤਿਗੁਰਾਂ ਦੇ ਮਿਲਾਪ ਹੋਣ ਉਪਰ ਅੰਤਰਮੁਖ ਹੋਣ ਦੀ ਜੁਗਤੀ ਪ੍ਰਾਪਤ ਹੋ ਆਉਂਦੀ ਹੈ ਤੇ ਅੰਦਰ ਹੀ ਵਾਹਿਗੁਰੂ ਦਾ ਗਿਆਨ ਹੋ ਕੇ ਭਰਮਨਾ ਮਿਟ ਜਾਂਦੀ ਹੈ। ਸੰਸਾਰੀ ਪ੍ਰੀਤਾਂ ਇਕ ਅੰਗੀ ਹੋਣ ਕਰਕੇ ਕੂੜੀਆਂ ਹਨ, ਅਰੁ ਗੁਰਸਿੱਖ ਸੰਗਤ ਦਾ ਪਿਆਰ ਦੁਪਾਸੜ ਤੇ ਨਿਭਣ ਵਾਲਾ ਹੋਣ ਕਰਕੇ ਸੱਚਾ ਹੈ, ਉਨ੍ਹਾਂ ਵਿਚ ਭੇਦ ਕੋਈ ਭੀ ਨਹੀਂ ਦਿੱਸਦਾ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਹਰਿ ਕਾ ਸੇਵਕੁ ਸੋ ਹਰਿ ਜੇਹਾ॥
ਭੇਦੁ ਨ ਜਾਣਹੁ ਮਾਣਸ ਦੇਹਾ॥ *(ਪੰਨਾ ੧੦੭੬)*

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਸੰਗਤ ਵਿਚ ਗੁਰਬਾਣੀ ਦੇ ਵੀਚਾਰ ਪ੍ਰਗਟ ਕਰਦਿਆਂ ਕਈ ਵਾਰ ਗੁਰਸਿੱਖ ਤੇ ਗੁਰੂ ਦੀ ਪ੍ਰੀਤ ਦਾ ਜ਼ਿਕਰ ਕਰਿਆ ਕਰਦੇ ਹੋ, ਪਰ ਪ੍ਰੀਤ ਸੰਬੰਧੀ ਤਾਂ ਹੋਰ ਭੀ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਵੇਂ ਕਿ ਪਤੰਗੇ ਦੀ ਪ੍ਰੀਤ ਦੀਵੇ ਨਾਲ, ਚੰਦ੍ਰਮਾ ਨਾਲ ਚਕੋਰ ਦੀ, ਚਾਤ੍ਰਕ ਦੀ ਬੱਦਲਾਂ ਨਾਲ, ਚਕਵੀ ਦੀ ਸੂਰਜ ਨਾਲ, ਮੱਛੀ ਦੀ ਪਾਣੀ ਨਾਲ, ਭੌਰੇ ਦੀ ਕਮਲ ਫੁਲ ਨਾਲ ਇਤਿਆਦਿ ਹੋਰ ਭੀ ਬਹੁਤ ਪ੍ਰੀਤੀ ਦੇ ਸੰਬੰਧ ਵਿਚ ਉਦਾਹਰਣ ਮਿਲਦੇ ਹਨ, ਪਰ ਆਪ ਜੀ ਸਿੱਖ ਤੇ ਗੁਰੂ ਦੀ ਪ੍ਰੀਤ ਦਾ ਹੀ ਜ਼ਿਕਰ ਕਰਦੇ ਹੋ, ਕੀ ਦੱਸੋਗੇ ਕਿ ਆਪ ਜੀ ਗੁਰੂ ਅਤੇ ਸਿੱਖ ਦੀ ਪ੍ਰੀਤੀ ਨੂੰ ਹੀ ਸ਼੍ਰੋਮਣੀ ਦਰਜਾ ਕਿਸ ਕਾਰਨ ਦੇਂਦੇ ਹੋ, ਇਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ! ਮੈਂ ਆਪਣੇ ਵੱਲੋਂ ਕੁਝ ਭੀ ਕਹਿਣ ਦੀ ਸਮਰੱਥਾ ਨਹੀਂ ਰੱਖਦਾ, ਮੈਨੂੰ ਤਾਂ ਜੋ ਭੀ ਬਾਣੀ ਦੁਆਰੇ ਪ੍ਰੇਰਨਾ ਮਿਲੀ ਹੈ, ਉਸੇ ਦੇ ਅਧਾਰਤ ਹੋ ਕੁਝ ਕਹਿਣ ਦਾ ਯਤਨ ਕਰਿਆ ਕਰਦਾ ਹਾਂ। ਗੁਰੂ ਤੇ ਸਿੱਖ ਦੀ ਪ੍ਰੀਤ ਅਤੇ ਪ੍ਰੇਮ ਬਾਰੇ ਕਈ ਥਾਵਾਂ 'ਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਉਦਾਹਰਣ ਮਿਲਦੇ ਹਨ, ਜਿਵੇਂ ਕਿ :

ਗੁਰਸਿਖ ਪ੍ਰੀਤਿ ਗੁਰ ਮਿਲਿ ਅਘਾਇ॥੧॥
*(ਗਉੜੀ ਗੁਆਰੇਰੀ ਮ : ੪, ਪੰਨਾ ੧੬੪)*

ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ॥.....
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ॥੩॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥
ਬਿਨਸਿ ਜਾਇ ਕੂਰਾ ਕਚੁ ਪਾਚਾ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥੪॥੪॥੪੨॥
*(ਪੰਨਾ ੧੬੫)*

ਇਸਤਰ੍ਹਾਂ ਬਾਣੀ ਦੁਆਰੇ ਸਾਨੂੰ ਸਤਿਗੁਰੂ ਤੇ ਗੁਰਸਿੱਖ ਦੀ ਪ੍ਰੀਤੀ ਦਾ ਬੋਧ ਮਿਲਦਾ ਹੈ ਕਿ ਸੱਚੀ ਪ੍ਰੀਤੀ ਕੇਵਲ ਗੁਰੂ ਤੇ ਸਿੱਖ ਦੀ ਹੀ ਹੈ ਬਾਕੀ ਸੰਸਾਰ ਵਿਚ ਜਿਤਨੀਆਂ ਭੀ ਅਸੀਂ ਪ੍ਰੀਤਾਂ ਵੇਖਦੇ ਹਾਂ ਇਹ ਸਭੇ ਹੀ ਇਕ ਅੰਗੀਆਂ ਹਨ, ਭਾਵ ਇਕੋ ਪਾਸੀ ਪ੍ਰੀਤ ਹੈ ਦੂਸਰੇ ਵੱਲੋਂ ਨਹੀਂ ਹੋ ਰਹੀ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਦੀਪਕ ਪਤੰਗ ਸੰਗ ਪ੍ਰੀਤ ਇਕ-ਅੰਗੀ ਹੋਇ,**
**ਚੰਦ੍ਰਮਾ ਚਕੋਰ, ਘਨ ਚਾਤ੍ਰਿਕ ਨ ਹੋਤ ਹੈ॥**

***ਅਰਥ :***

(ਇਹ ਸਾਡੇ ਦੇਖਣ ਵਿਚ ਆਮ ਹੀ ਆਉਂਦਾ ਹੈ ਕਿ) ਦੀਵੇ ਅਰ ਪਤੰਗੇ (ਭੰਬਟ) ਦੇ (ਮੇਲ) ਵਿਚ ਪ੍ਰੀਤੀ ਇਕ ਪਾਸੀ (ਇਕ ਪਾਸੜ) ਹੁੰਦੀ ਹੈ ਕਿਉਂਕਿ ਭੰਬਟ ਦੀ ਹੁੰਦੀ ਹੈ (ਪ੍ਰੰਤੂ) ਦੀਵੇ ਦੀ ਨਹੀਂ ਹੋਇਆ ਕਰਦੀ ਐਸਾ ਹੀ ਚਕੋਰ ਦੀ ਹੁੰਦੀ ਹੈ ਪਰ ਚੰਦ੍ਰਮਾ ਦੀ ਨਹੀਂ, ਅਤੇ ਪਪੀਹੇ ਦੀ ਹੁੰਦੀ ਹੈ (ਪ੍ਰੰਤੂ) ਬੱਦਲ ਦੀ ਨਹੀਂ ਹੁੰਦੀ। ਅਰਥਾਤ ਪਤੰਗਾ, ਚਕੋਰ ਤੇ ਪਪੀਹਾ ਪ੍ਰੀਤੀ ਕਰਦੇ ਹਨ, ਪਰ ਦੀਵਾ, ਚੰਦ੍ਰਮਾ ਤੇ ਬੱਦਲ ਪ੍ਰੀਤੀ ਨਹੀਂ ਕਰਦੇ, ਇਸ ਲਈ ਇਹ ਇਕ ਪੱਖੀ ਪ੍ਰੀਤ ਹੈ।

**ਚਕਈ ਅਉ ਸੂਰ ਜਲ ਮੀਨ**
**ਜਿਉ ਕਮਲ ਅਲਿ,**
**ਕਾਸਟ ਅਗਨਿ ਮ੍ਰਿਗ ਨਾਦ ਕੋ ਉਦੋਤ ਹੈ॥**

***ਅਰਥ :***

(ਇਸੇ ਤਰ੍ਹਾਂ ਹੀ ਪ੍ਰੀਤਿ) ਚਕਵੀ ਦੀ ਹੈ, ਪਰ ਸੂਰਜ ਦੀ ਨਹੀਂ, ਮੱਛਲੀ ਦੀ ਹੈ ਪਰ ਜਲ ਦੀ ਨਹੀਂ, ਭੌਰੇ ਦੀ ਹੈ, ਪਰ ਕੌਲ ਦੀ ਨਹੀਂ, ਕਾਠ ਦੀ ਹੈ, ਪਰ ਅੱਗ ਦੀ ਨਹੀਂ, ਮ੍ਰਿਗ ਦੀ ਹੈ ਪਰ ਨਾਦ ਦੀ ਨਹੀਂ (ਇਹ ਗੱਲ) ਉਦੋਤ ਹੈ (ਪ੍ਰਗਟ ਹੈ) ਭਾਵ ਸਭੇ ਜਾਣਦੇ ਹਨ। (ਅਰਥਾਤ ਚਕਵੀ, ਮੱਛੀ, ਭੌਰਾ, ਕਾਠ੍ਹ ਤੇ ਹਰਨ ਪ੍ਰੀਤੀ ਕਰਦੇ ਹਨ, ਪਰ ਸੂਰਜ, ਪਾਣੀ, ਕਮਲ, ਅਗਨੀ ਤੇ ਸ਼ਬਦ ਪ੍ਰੀਤੀ ਨਹੀਂ ਕਰਦੇ ਹਨ)।

**ਪਿਤ ਸੁਤ ਹਿਤ ਅਰੁ ਭਾਮਨੀ ਭਤਾਰ ਗਤਿ,**
**ਮਾਇਆ ਅਉ ਸੰਸਾਰ**
**ਦੁਆਰ ਮਿਟਤ ਨ ਛੋਤਿ ਹੈ॥**

***ਅਰਥ :***

(ਇਵੇਂ ਹੀ) ਪਿਤਾ ਦਾ ਹਿਤ (ਪਿਆਰ) ਹੁੰਦਾ ਹੈ ਪਰ ਪੁੱਤਰ ਦਾ ਨਹੀਂ, ਅਰੁ ਇਸਤ੍ਰੀ ਦਾ ਹੈ ਪਰ ਪਤੀ ਦੀ ਗਤਿ ਚਾਲ—ਦਸ਼ਾ ਐਸੀ ਨਹੀਂ ਹੁੰਦੀ, ਅਰ (ਇਸੀ ਭਾਂਤ) ਸੰਸਾਰ (ਸੰਸਾਰੀ ਜੀਵਾਂ) ਦਾ ਹੈ, ਪਰ ਮਾਇਆ ਦਾ ਨਹੀਂ ਹੁੰਦਾ। (ਕਿਉਂਕਿ ਆਪੋ ਵਿਚ ਦਾ) ਦੁਆਰ ਦੁਵੱਲਾ ਪਨਾ—ਇਕੋ ਜਿਹਾ ਭਾਵ—ਪਿਆਰ ਮਿਟਿਆ ਪਿਆ ਹੈ (ਮਾਨੋ) ਕਿਤੇ ਛੋਹਿਆ ਹੀ ਨਹੀਂ ਹੈ (ਅਥਵਾ ਦੁਆਰ—ਦ੍ਵੈਤ ਭਾਵ ਦੀ ਕੰਧ ਜਿਹੜੀ ਇਹ ਆਪੋ ਵਿਚ ਪੈ ਚੁੱਕੀ ਹੈ ਮਿਟਦੀ ਹੀ ਨਹੀਂ, ਮਾਨੋ ਇਹ ਛੋਤਿ—ਛੋਹ ਧੁਰ ਦੀ ਹੀ ਲੱਗੀ ਪਈ ਹੈ)।

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਸਾਚੋ,**
**ਲੋਕ ਪਰਲੋਕ ਸੁਖਦਾਈ ਓਤਿ ਪੋਤਿ ਹੈ॥੧੮੭॥**

***ਅਰਥ :***

ਪ੍ਰ: ਤੁਸੀਂ ਦੋ-ਅੰਗੀ ਪਿਆਰ ਕਿਸਦਾ ਮੰਨਦੇ ਹੋ?

ਉ: (ਗੁਰਮਤ ਦ੍ਵਾਰਾ ਇਹੋ ਸਿੱਧ ਹੁੰਦਾ ਹੈ ਕਿ ਜੇ ਹੈ ਦੁਵੱਲਾ ਪਿਆਰ ਤਾਂ ਇਕ) ਗੁਰੂ ਕੇ ਸਿੱਖਾਂ ਦੀ ਸੰਗਤ ਦੇ ਮਿਲਾਪ ਵਿਚ ਹੀ ਹੈ। ਇਸੇ ਦਾ ਹੀ ਪ੍ਰਤਾਪ ਸੱਚਾ ਹੈ ਤੇ ਲੋਕ ਪ੍ਰਲੋਕ ਵਿਚ ਇਹੋ ਇਕ ਸੁਖਦਾਈ ਹੈ, ਤਥਾ ਤਾਣੇ ਪੇਟੇ ਦੀਆਂ ਤਾਰਾਂ ਨਿਆਈਂ ਦੁਵੱਲੋਂ ਰਮਿਆ ਰਹਿੰਦਾ ਹੈ।੧੮੭।

ਪ੍ਰ: ਭਾਈ ਸਾਹਿਬ ਜੀਉ! ਤੁਸੀਂ ਆਪ ਭੀ ਤੱਕ ਹੀ ਰਹੇ ਕਿ ਸੰਸਾਰ ਭਰ ਵਿਚ ਪ੍ਰੇਮ ਪਿਆਰ ਭਿੰਨ ਭਿੰਨ ਰੂਪ ਅੰਦਰ ਕਈ ਪ੍ਰਕਾਰ ਦਾ ਨਜ਼ਰ ਆਉਂਦਾ ਹੈ, ਪਰ ਦੱਸੋ ਤੁਸੀਂ ਕਿਸਦੇ ਪਿਆਰ ਨੂੰ ਉੱਤਮ ਦਰਜਾ ਦੇਂਦੇ ਹੋ, ਜਾਣਕਾਰੀ ਦਿਓ?

ਉ: ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦ੍ਵਾਰੇ ਪੜਚੋਲਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਜਿਤਨਾ ਭੀ ਵੱਖੋ ਵੱਖ ਪ੍ਰੇਮ ਦਾ ਰੂਪ ਨਜ਼ਰ ਆਉਂਦਾ ਹੈ, ਇਹ ਸਭ ਪ੍ਰੇਮ ਆਪੋ ਆਪਣੀ ਗ਼ਰਜ਼ ਪੂਰੀ ਕਰਨ ਲਈ ਹੈ, ਜਦੋਂ ਕਿਸੇ ਦੀ ਗ਼ਰਜ਼ ਪੂਰੀ ਹੋ ਜਾਏ ਤਾਂ ਭੀ ਪ੍ਰੇਮ ਦੀ ਕਸ਼ਸ਼ ਕਮਜ਼ੋਰ ਹੋ ਜਾਇਆ ਕਰਦੀ ਹੈ, ਜਦੋਂ ਕਿਸੇ ਦੀ ਗ਼ਰਜ਼ ਪੂਰੀ ਨਾ ਹੋਵੇ ਉਸ ਵੇਲੇ ਤਾਂ ਪ੍ਰੇਮ ਸਦਾ ਲਈ ਖ਼ਤਮ ਹੀ ਹੋ ਜਾਇਆ ਕਰਦਾ ਹੈ, ਇਸ ਭਾਵ ਨੂੰ ਮੈਂ ਗੁਰਬਾਣੀ ਵਿਚ ਕਈ ਥਾਵਾਂ 'ਤੇ ਪੜ੍ਹਿਆ ਹੈ, ਕਿ ਜਿਵੇਂ:

ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਧਿਓ
ਕੋ ਕਾਹੂ ਕੋ ਨਾਹੀ॥੧॥ ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੈ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਇਆ
ਪ੍ਰੇਤ ਪ੍ਰੇਤ ਕਰਿ ਭਾਗੀ॥੨॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ
ਜਾ ਸਿਉ ਨੇਹੁ ਲਗਾਇਓ॥
ਅੰਤ ਬਾਰ ਨਾਨਕ ਬਿਨੁ ਹਰਿ ਜੀ
ਕੋਊ ਕਾਮਿ ਨ ਆਇਓ॥੩॥੧੨॥੧੩੯॥

*(ਸੋਰਠਿ ਮ: ੯, ਪੰਨਾ ੬੩੪)*

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥੩੨॥

*(ਸਲੋਕ ਮ: ੯, ਪੰਨਾ ੧੪੨੮)*

ਇਸੇ ਭਾਵ ਨੂੰ ਪ੍ਰਗਟਾਉਣ ਵਾਲੇ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਸਾਰੇ ਪ੍ਰੇਮ-ਪਿਆਰ ਆਪੋ ਆਪਣੀ ਗ਼ਰਜ਼ ਪੂਰੀ ਕਰਨ ਲਈ ਹਨ, ਜੇ ਕੋਈ ਸੱਚਾ ਪ੍ਰੇਮ-ਪਿਆਰ ਹੈ ਉਹ ਕੇਵਲ ਗੁਰਸਿੱਖ ਤੇ ਸੰਗਤ ਦਾ ਮਿਲਾਪ ਹੀ ਤੋੜ ਨਿਭਣ ਵਾਲਾ ਹੈ, ਹੋਰ ਬਾਕੀ ਦੇ ਸਾਰੇ ਪ੍ਰੇਮ ਸਮੇਂ ਸਮੇਂ ਟੁੱਟ ਜਾਣ ਵਾਲੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਲੋਗਨ ਮੈ ਲੋਗਾਚਾਰ ਅਨਿਕ ਪ੍ਰਕਾਰ ਪਿਆਰ,**
**ਮਿਥਨ ਬਿਉਹਾਰ ਦੁਖਦਾਈ ਪਹਿਚਾਨੀਐ॥**

***ਅਰਥ :***

(ਪ੍ਰਤੱਖ ਹੀ ਦੇਖਣ ਵਿਚ ਆਉਂਦਾ ਹੈ ਕਿ) ਲੋਕਾਂ ਅੰਦਰ ਲੋਕਾਚਾਰੀ ਦੇ ਰੂਪ ਵਿਚ ਅਨੇਕ ਤਰ੍ਹਾਂ ਦਾ ਪਿਆਰ ਹੁੰਦਾ ਹੈ, ਪਰ ਇਹ ਸਭ 'ਮਿਥਨ ਬਿਉਹਾਰ' ਆਪੋ ਵਿਚ ਦੀ ਵਰਤੋਂ ਜੋ, ਝੂਠਾ ਬਿਉਹਾਰ ਜਿਹਾ ਹੋਣ ਕਰਕੇ ਦੁਖਦਾਈ ਹੀ ਪਛਾਣੀਦਾ ਹੈ।

**ਬੇਦ ਮਰਜਾਦ ਮੈ ਕਹਤ ਹੈ ਕਥਾ ਅਨੇਕ,**
**ਸੁਨੀਐਂ ਨ ਤੈਸੀ ਪ੍ਰੀਤਿ ਮਨ ਮੈ ਨ ਮਾਨੀਐ॥**

***ਅਰਥ :***

(ਇਸੇ ਤਰ੍ਹਾਂ ਹੀ) ਬੇਦ ਰੀਤੀ (ਬੇਦਾਂ ਦੀ ਬੱਧੀ ਹੋਈ ਪ੍ਰਪਾਟੀ) ਵਿਚ ਭੀ ਅਨੇਕਾਂ ਕਹਾਣੀਆਂ (ਪ੍ਰੀਤੀ ਸੰਬੰਧੀ) ਕਹਿਣ ਵਿਚ ਆਉਂਦੀਆਂ ਹਨ (ਪਰ ਵਰਤਮਾਨ ਵਿਚ) ਨਹੀਂ ਸੁਣੀਦੀ ਉਸ ਤਰ੍ਹਾਂ ਦੀ ਪ੍ਰੀਤ (ਦੀ ਘਟਨਾ) ਤਿਸੀ ਪ੍ਰਕਾਰ ਮਨ ਅੰਦਰ ਭੀ ਮੰਨਨ ਵਿਚ ਨਹੀਂ ਆ ਸਕਦੀ—ਭਾਵ ਸ਼ਬਦ ਪ੍ਰਮਾਨ ਤੋਂ ਛੁੱਟ ਪ੍ਰਤੱਖ ਪ੍ਰਮਾਣ ਵਜੋਂ ਕੋਈ ਉਦਾਹਰਣ ਨਹੀਂ ਮਿਲਦਾ ਤੇ ਨਿਸਚਾ ਭੀ ਨਹੀਂ ਬੱਝਦਾ।

**ਗਿਆਨ-ਉਨਮਾਨ ਮੈ ਨ ਜਗਤ ਭਗਤ ਬਿਖੈ,**
**ਰਾਗ ਨਾਦ ਬਾਦਿ,**
**ਆਦਿ ਅੰਤਿ ਹੂੰ ਨ ਜਾਨੀਐ॥**

***ਅਰਥ :***

ਗਿਆਨ ਉਨਮਾਨ ਵਿਚ ਭਾਵ ਅਨੁਮਾਨ ਪ੍ਰਮਾਣ ਦੁਆਰੇ ਦਲੀਲਾਂ ਦੇ ਘੋੜੇ ਦੁੜਾ ਉਕਤ ਜੁਕਤ ਚਲਾ ਕੇ ਭੀ ਤੱਕਿਆਂ ਨਹੀਂ ਜਾਨਣ ਵਿਚ ਆਉਂਦੀ (ਐਸੀ ਕੋਈ ਪ੍ਰੀਤੀ), ਆਦਿ ਅੰਤ ਵਿਚ ਜਗਤ ਅੰਦਰ, ਅਥਵਾ ਭਗਤੀ ਮਾਰਗ ਦੇ ਦਾਅਵੇਦਾਰਾਂ ਅੰਦਰ, ਜਿਹੜੇ ਕਿ ਰਾਗ ਅਲਾਪਦੇ, ਸੁਰਾਂ ਉਠਾਂਦੇ, ਤਥਾ ਢੋਲਕਾਂ ਛੈਣੇ ਖੜਤਾਲਾਂ ਖੰਜੀਰਾਂ ਆਦਿ ਸਾਜ ਬਾਜ ਦੇ (ਪਸਾਰੇ ਪਸਾਰਦੇ ਹਨ)।

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਜੈਸੋ,**
**ਤੈਸੋ ਨ ਤ੍ਰਿਲੋਕ ਬਿਖੈ**
**ਅਉਰ ਉਰ ਆਨੀਐ॥੧੯੮॥**

***ਅਰਥ :***

(ਐਸੇ ਹੀ ਸੱਚਮੁੱਚ) ਗੁਰੂ ਅਰੁ ਸਿੱਖ ਸੰਗਤ ਦੇ ਮਿਲਾਪ (ਪਿਆਰ) ਦਾ ਪ੍ਰਤਾਪ ਜਿਸ ਪ੍ਰਕਾਰ ਦਾ ਹੈ, ਓਹੋ ਜਿਹਾ ਤ੍ਰਿਲੋਕੀ ਵਿਚ ਹੋਰ ਕਿਸੇ ਟਿਕਾਣੇ ਭੀ ਨਹੀਂ ਪ੍ਰਾਪਤ ਹੋ ਸਕਦਾ।੧੯੮।

***ਭਾਵਾਰਥ :*** ਸੰਸਾਰ ਦੇ ਅਰੰਭ ਤੋਂ ਅਖ਼ੀਰ ਤਕ, ਚੜ੍ਹਦੇ ਤੋਂ ਲਹਿੰਦੇ ਤਕ, ਉੱਤਰ ਤੋਂ ਦੱਖਣ ਤਕ, ਪੂਰਬ ਤੋਂ ਪੱਛਮ ਤਕ, ਕਿਤੇ ਭੀ ਦੋਹੀਂ ਪਾਸੀਂ ਇਕੋ ਜਿਹਾ ਪ੍ਰੇਮ-ਪਿਆਰ ਨਹੀਂ ਜਾਣੀਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਅਸੀਂ ਸਾਰੇ ਹੀ ਆਪਣੇ ਆਪ ਨੂੰ ਸੁਭਾਗੀ ਅਨੁਭਵ ਕਰਦੇ ਹਾਂ, ਕਿਉਂਕਿ ਤੁਹਾਡੀ ਪ੍ਰੇਰਨਾ ਦਾ ਸਦਕਾ ਅਸੀਂ ਸਾਰੇ ਹੀ ਸੰਗਤ ਦੇ

ਰੂਪ ਵਿਚ ਮਿਲ ਕੇ ਹਰ ਰੋਜ਼ ਗੁਰਮਤ ਦੀਆਂ ਵੀਚਾਰਾਂ ਆਪ ਜੀ ਦੁਆਰਾ ਸਰਵਣ ਕਰਦੇ ਹਾਂ, ਪਰ ਅਸੀਂ ਸਾਰੇ ਹੀ ਸੰਗਤ ਵਿਚ ਆਉਣ ਵਾਲੇ ਆਪਣੇ ਆਪ ਨੂੰ ਗੁਰੂ ਦੇ ਦਾਸ ਹੀ ਅਨੁਭਵ ਕਰਦੇ ਹਾਂ, ਇਹ ਤਾਂ ਕੇਵਲ ਸਾਡੀ ਹੀ ਮਾਨਸਕ ਅਵਸਥਾ ਹੈ, ਪਰ ਆਪ ਜੀ ਦੱਸੋਗੇ ਕਿ ਜੋ ਸਾਰੇ ਹੀ ਅਸੀਂ ਆਪਣੇ ਆਪ ਨੂੰ ਗੁਰੂ ਦੇ ਦਾਸ ਅਨੁਭਵ ਕਰਦੇ ਹਾਂ, ਪਰ ਗੁਰੂ ਦੇ ਦਾਸ ਵਿਚ ਕਿਹੜੇ ਕਿਹੜੇ ਗੁਣ ਪਾਏ ਜਾਂਦੇ ਹਨ ਤਾਕਿ ਅਸੀਂ ਭੀ ਆਪੋ ਆਪਣੇ ਅੰਦਰ ਝਾਤ ਮਾਰ ਕੇ ਤੱਕ ਸਕੀਏ ਕਿ ਅਸੀਂ ਕਿਥੇ ਕੁ ਖਲੋਤੇ ਹਾਂ ?

**ਉ:** ਹੇ ਭਾਈਓ ! ਅਸੀਂ ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਜਦੋਂ ਗੁਰੂ ਗ੍ਰੰਥ ਸਾਹਿਬ ਤੋਂ ਮੰਗ ਕਰੀਏ ਤਾਂ ਉਨ੍ਹਾਂ ਵੱਲੋਂ ਦਾਸਾਂ ਬਾਰੇ ਇਹੋ ਬੋਧ ਮਿਲਦਾ ਹੈ ਕਿ ਗੁਰੂ ਦਾ ਦਾਸ ਕਹਾਉਣ ਵਾਲੇ ਵਿਚ ਇਹੋ ਵਿਸ਼ੇਸ਼ਤਾ ਹੋਣੀ ਚਾਹੀਦੀ ਹੈ, ਜਿਵੇਂ ਕਿ :

ਦਾਸਹ ਏਕੁ ਨਿਹਾਰਿਆ ਸਭੁ ਕਛੁ ਦੇਵਨਹਾਰ ॥
ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਾਸ ਅਧਾਰ ॥੧॥
*(ਸਲੋਕੁ, ਪੰਨਾ ੨੫੭)*

ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥
ਦਾਸੀਂ ਹਰਿ ਕਾ ਨਾਮੁ ਧਿਆਇਆ ॥੧॥
*(ਧਨਾਸਰੀ ਮ: ੫, ਪੰਨਾ ੬੮੪)*

ਹੋਇ ਨਿਮਾਣੀ ਸੇਵ ਕਮਾਵਹਿ
ਤਾ ਪ੍ਰੀਤਮ ਮਨਿ ਪਿਆਰੀ.....
ਚਰਣ ਪਖਾਰਿ ਕਰਉ ਗੁਰ ਸੇਵਾ
ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥
ਦਾਸਨ ਕੀ ਹੋਇ ਦਾਸਿ ਦਾਸਰੀ
ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥
ਇਹੀ ਅਚਾਰ ਇਹੀ ਬਿਉਹਾਰਾ
ਆਗਿਆ ਮਾਨਿ ਭਗਤਿ ਹੋਇ ਤੁਮ੍ਾਰੀ ॥
ਜੋ ਇਹੁ ਮੰਤ੍ਰੁ ਕਮਾਵੈ ਨਾਨਕ
ਸੋ ਭਉਜਲੁ ਪਾਰਿ ਉਤਾਰੀ ॥੩॥੨੮॥
*(ਆਸਾ ਮ: ੫, ਪੰਨਾ ੩੭੭)*

ਦਾਸੁ ਦਾਸ ਦਾਸ ਕੋ ਕਰੀਅਹੁ
ਜਨ ਨਾਨਕ ਹਰਿ ਸਰਣਾਈ ॥
*(ਆਸਾ ਮ: ੫, ਪੰਨਾ ੪੦੨)*

ਦਾਸਨਿ ਦਾਸੁ ਹੋਵੈ ਤਾ ਹਰਿ ਪਾਏ
ਵਿਚਹੁ ਆਪੁ ਗਵਾਈ ॥
ਭਗਤਾ ਕਾ ਕਾਰਜੁ ਹਰਿ ਅਨੰਦੁ ਹੈ
ਅਨਦਿਨੁ ਹਰਿ ਗੁਣ ਗਾਈ ॥ *(ਸੋਰਠਿ ਮ: ੩, ਪੰਨਾ ੬੦੦)*

ਕਬੀਰ ਸਭ ਤੇ ਹਮ ਬੁਰੇ
ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥
*(ਸਲੋਕ ਭਗਤ ਕਬੀਰ ਜੀ, ਪੰਨਾ ੧੩੬੪)*

ਹਮ ਨਹੀ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥
*(ਸੂਹੀ ਮ: ੧, ਪੰਨਾ ੭੨੮)*

ਇਸ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਸਾਨੂੰ ਬਹੁਤ ਪ੍ਰਮਾਣ ਮਿਲਦੇ ਹਨ ਕਿ ਦਾਸ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ ਜੋ ਹਉਮੈਂ ਦੇ ਦੀਰਘ ਰੋਗ ਨੂੰ ਅੰਦਰੋਂ ਮਿਟਾ ਕੇ ਨਿੰਮ੍ਰਤਾ ਦਾ ਧਾਰਨੀ ਹੋਵੇ, ਇਸ ਬਾਣੀ ਦੇ ਉਪਦੇਸ਼ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਚੰਦ ਪੰਗਤੀਆਂ ਵਿਚ ਅੰਕਤ ਕਰਿਆ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਗੁਰ, ਪੂਰਨ ਕ੍ਰਿਪਾ ਜਉ ਕਰੈ,**
**ਹਰੈ ਹਉਮੈ ਰੋਗੁ, ਰਿਦੈ ਨਿਮ੍ਰਤਾ ਨਿਵਾਸ ਹੈ ॥**

**ਅਰਥ :**

**ਪ੍ਰ:** ਇਹ ਦਾਸਾ-ਭਾਵ ਕਿਸਨੂੰ ਪ੍ਰਾਪਤ ਹੁੰਦਾ ਹੈ, ਇਹ ਭੀ ਦੱਸ ਦਿਓ ?

**ਉ:** (ਹੇ ਭਾਈਓ !) ਪੂਰਨ ਬ੍ਰਹਮ ਸਰੂਪ ਪੂਰੇ ਗੁਰੂ ਜਦ ਪੂਰੀ ਪੂਰੀ ਕ੍ਰਿਪਾ ਕਰਦੇ ਹਨ, ਤਦ ਹਉਮੈਂ ਦੇ (ਦੀਰਘ) ਰੋਗ ਨੂੰ ਦੂਰ ਕਰ ਦਿੰਦੇ ਹਨ, ਅਤੇ ਹਿਰਦੇ ਅੰਦਰ ਨਿੰਮ੍ਰਤਾ ਦਾ ਵਾਸਾ ਹੋ ਆਉਂਦਾ ਹੈ।

**ਸਬਦ ਸੁਰਤਿ ਲਿਵਲੀਨ ਸਾਧ ਸੰਗਿ ਮਿਲਿ,**
**ਭਾਵਨੀ ਭਗਤਿ ਭਾਇ ਦੁਬਿਧਾ ਬਿਨਾਸ ਹੈ ॥**

**ਅਰਥ :**

(ਐਸਾ ਨਿੰਮ੍ਰਤਾ ਧਾਰੀ ਪੁਰਖ) ਸਤਿ ਸੰਗਤ ਵਿਚ ਮਿਲ ਕੇ ਗੁਰੂ ਦੇ ਉਪਦੇਸ਼ ਨੂੰ ਸੁਣ ਕਰਕੇ ਉਸ ਵਿਚ ਲਿਵ (ਤਾਰ) ਲਗਾ ਕੇ ਲੀਨ ਹੋ ਜਾਂਦਾ ਹੈ। ਅਰ ਭਗਤੀ ਭਾਵ ਵਾਲੀ ਭਾਵਨਾ, ਅਰਥਾਤ ਸਤਿਗੁਰਾਂ ਤੇ ਗੁਰੂ ਦੇ ਸ਼ਬਦ ਨਾਲ ਪੂਰਨ ਪ੍ਰੀਤ ਲੱਗ ਕੇ ਉਨ੍ਹਾਂ ਉਪਰ ਉਸਦੀ ਸ਼ਰਧਾ ਦ੍ਰਿੜ੍ਹ ਹੋ ਜਾਂਦੀ ਹੈ ਅਤੇ ਸਾਰੀ ਦੁਬਿਧਾ ਨਾਸ ਹੋ ਜਾਂਦੀ ਹੈ, ਭਾਵ ਗੁਰੂ ਤੇ ਨਾਮ ਤੋਂ ਬਿਨਾਂ ਹੋਰ ਕੋਈ ਦੂਜਾ ਮਨੋਰਥ ਪੂਰਨ ਕਰਨ ਵਾਲਾ ਸੁਝਨੋਂ ਹੀ ਬੰਦ ਹੋ ਜਾਂਦਾ ਹੈ।

**ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ,**
**ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਹੈ ॥**

**ਅਰਥ :**

(ਇਸ ਪ੍ਰਕਾਰ) ਅੰਮ੍ਰਿਤ ਦੇ ਭੰਡਾਰ ਵਿਚੋਂ ਪ੍ਰੇਮ-ਰਸ ਨੂੰ ਪਾਨ ਕਰ (ਛਕ) ਕਰਕੇ ਤ੍ਰਿਪਤ ਹੋਇਆ ਹੋਇਆ, ਜਿਸ ਵਿਸ਼ਵਾਸ (ਨਿਸਚੇ) ਦਾ ਧਾਰਣਾ ਬਿਸਮ (ਬਿਖਮ) ਅਤਿਅੰਤ ਬਿਖੜਾ (ਔਖਾ) ਹੈ ਉਸ ਵਿਚ ਅਨਭਉ (ਯਥਾਰਥ ਗਿਆਨ—ਸਾਮਰਤੱਖ ਪ੍ਰਤੀਤ ਕਰਨ ਵਾਲੇ ਭਾਵ) ਨੂੰ ਪ੍ਰਾਪਤ ਹੋ ਕੇ ਬਾਰੰਬਾਰ ਪ੍ਰਵਿਰਤ ਰਹਿਣ ਲੱਗ ਪੈਂਦਾ ਹੈ।

**ਸਹਜ ਸੁਭਾਇ ਚਾਇ, ਚਿੰਤਾ ਮੈ ਅਤੀਤ ਚੀਤ,**
**ਸਤਿਗੁਰ ਸਤਿ**
**ਗੁਰਮਤਿ ਗੁਰ-ਦਾਸ ਹੈ ॥੧੮੯॥**

**ਅਰਥ :**

(ਇਸ ਤਰ੍ਹਾਂ ਦੇ ਅਭਿਆਸ ਵਿਚ) ਸਹਿਜ ਸੁਭਾਵ ਹੀ ਉਸਨੂੰ ਚਾਅ ਚੜ੍ਹਿਆ ਰਹਿੰਦਾ ਹੈ (ਤੇ ਇਸੇ ਹੀ ਭਰੇ ਹੋਏ ਉਤਸ਼ਾਹ ਦੇ ਕਾਰਨ) ਉਸਦਾ ਚਿੱਤ ਚਿੰਤਾ ਤੋਂ ਅਤੀਤ (ਉਪ੍ਰਾਮ—ਨਿਰਲੇਪ) ਰਹਿੰਦਾ ਹੈ, ਅਤੇ ਸਤਿਗੁਰੂ ਸੱਤਜ ਸਰੂਪ ਹਨ ਅਤੇ ਉਨ੍ਹਾਂ ਦੀ ਗੁਰਮਤਿ (ਸਿੱਖ ਮਤਿ) ਭੀ ਸਤਿ ਸਰੂਪੀ ਹੈ (ਐਸਾ ਨਿਸਚਾ ਧਾਰਨ ਵਾਲਾ ਉਹ ਸੱਚਾ) ਗੁਰੂ ਕਾ ਦਾਸ ਹੈ।੧੮੯।

***ਭਾਵਾਰਥ :*** ਜਦੋਂ ਕੋਈ ਗੁਰੂ ਦੇ ਉਪਦੇਸ਼ ਦਾ ਧਾਰਨੀ ਹੋ ਦਾਸਾ-ਭਾਵ ਵਿਚ ਜੀਵਨ ਗੁਜ਼ਾਰਦਾ ਹੈ ਤਾਂ ਉਸਦੀ ਸੁਰਤ ਇਤਨੀ ਉਚਾਨਾਂ 'ਤੇ ਜਾ ਚੜ੍ਹਦੀ ਹੈ ਕਿ ਉਹ ਸਾਰੇ ਬ੍ਰਹਮੰਡ ਦੀ ਅਨੇਕਤਾ ਵਿਚ ਇਕ ਪ੍ਰਭੂ ਨੂੰ ਹੀ ਰਮਿਆ ਹੋਇਆ ਤੱਕਦਾ ਹੈ, ਉਹ ਸਾਰਿਆਂ ਨੂੰ ਆਪਣੇ ਤੋਂ ਚੰਗੇ ਅਤੇ ਆਪਣੇ ਆਪ ਨੂੰ ਨੀਵਾਂ ਅਨੁਭਵ ਕਰਦਾ ਹੈ, ਕਿਉਂਕਿ ਉਸਦੇ ਅੰਦਰੋਂ ਦ੍ਵੈਤ-ਭਾਵ ਮਿਟ ਗਿਆ ਹੈ।

ਉਪਰਲੇ ਕਬਿੱਤ ਦਾ ਭਾਵ ਹੀ ਦ੍ਰਿੜ੍ਹ ਕਰਾਉਂਦੇ ਹਨ ਕਿ ਗੁਰੂ ਦਾ ਦਾਸ ਵਿਵਹਾਰਾਂ ਵਿਚ ਵਰਤਦਾ ਹੋਇਆ ਭੀ ਨਿਰਾਸ ਜੀਵਨ ਗੁਜ਼ਾਰਦਾ ਹੈ, ਜਿਵੇਂ ਕਿ :

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ,**
**ਤ੍ਰਿਗੁਨ ਅਤੀਤ ਚੀਤ ਆਸਾ ਮੈ ਨਿਰਾਸ ਹੈ ॥**

**ਅਰਥ :**

ਉਹ ਸਾਧ ਸੰਗਤ ਦ੍ਵਾਰੇ ਸ਼ਬਦ ਵਿਚ ਸੁਰਤ ਦੀ ਤਾਰ ਨੂੰ ਲਾਉਂਦਾ ਹੋਇਆ ਆਪਣਾ ਰੁਖ (ਖ਼ਿਆਲ—ਤਾਂਘ) ਗੁਰੂ ਮਹਾਰਾਜ ਵੱਲ ਹੀ ਰੱਖਦਾ ਹੈ, ਤੇ ਇਸੇ ਕਰਕੇ ਹੀ ਉਹ ਆਸਾਂ (ਉਮੀਦਾਂ ਦੇ ਮੰਡਲ—ਕਾਰਾਂ-ਵਿਹਾਰਾਂ) ਵਿਚ ਵਰਤਦਾ ਹੋਇਆ ਭੀ ਨਿਰਾਸ ਰਹਿੰਦਾ ਹੈ, ਭਾਵ ਬੇਪ੍ਰਵਾਹੀ ਵਿਚ ਖੇਲਦਾ ਹੈ ਤੇ ਉਸਦੇ ਚਿੱਤ ਉਪਰ ਰਜੋ, ਤਮੋ, ਸਤੋ ਗੁਣ ਦਾ ਕੁਦਰਤੀ ਗੇੜਾ ਆਪਣਾ ਪ੍ਰਭਾਵ ਨਹੀਂ ਪਾ ਸਕਿਆ ਕਰਦਾ।

**ਨਾਮ ਨਿਹਕਾਮ ਧਾਮ ਸਹਜ ਸੁਭਾਇ ਰਿਦੈ,**
**ਬਰਤੈ ਬਰਤਮਾਨ ਗਿਆਨ ਕੋ ਪ੍ਰਗਾਸ ਹੈ ॥**

**ਅਰਥ :**

ਜਿਸਦਾ ਨਾਮ ਹੈ ਨਿਸਕਾਮ ਪਦ (ਭਾਵ ਨਿਰਵਿਕਲਪ ਪਦਵੀ) ਉਸ ਵਿਚ ਉਸਦਾ ਰਿਦਾ ਸਹਿਜ ਸੁਭਾਵ ਹੀ ਟਿਕਿਆ ਰਹਿੰਦਾ ਹੈ, ਅਤੇ ਜਿਸਤਰ੍ਹਾਂ ਦੀ ਵਰਤਮਾਨ ਦਾ ਵਰਤਾਰਾ ਆਣ ਵਰਤੇ ਉਸੇ ਵਿਚ ਵਰਤਦਿਆਂ ਹੋਇਆਂ ਭੀ ਉਸਦੇ (ਅੰਦਰ) ਗਿਆਨ-ਮਈ ਚਾਨਣਾ ਹੀ ਪ੍ਰਗਾਸ (ਉਜਾਲਾ) ਕਰੀ ਰੱਖਦਾ ਹੈ।

**ਸੂਖਮ ਸਥੂਲ ਏਕ, ਏਕ ਅਉ ਅਨੇਕ ਮੇਕ,**
**ਬ੍ਰਹਮ ਬਿਬੇਕ ਟੇਕ ਬ੍ਰਹਮ ਬਿਸ੍ਵਾਸ ਹੈ ॥**

**ਅਰਥ :**

ਪ੍ਰ: ਕਿਉਂ ਜੀ! ਉਸ ਗਿਆਨ ਦੇ ਪ੍ਰਕਾਸ਼ ਦੀ ਰੂਪ-ਰੇਖਾ ਕੈਸੀ ਹੈ ?

ਉ: (ਉਹ ਗਿਆਨ ਦਾ ਚਾਨਣਾ ਇਹੋ ਹੁੰਦਾ ਹੈ ਕਿ) ਸੂਖਮ (ਮਨ ਵਿਚ ਫੁਰਨ ਵਾਲੀ ਸੰਕਲਪ-ਮਈ ਰਚਨਾ) ਅਰੁ ਸਥੂਲ (ਦ੍ਰਿਸ਼ਟਮਾਨ ਪਸਾਰਾ) ਸਭ ਇਕ ਸਰੂਪ ਹੀ ਹੈ, ਅਤੇ ਇਕੋ ਹੀ ਇਸ ਸਮੂੰਹ ਅਨੇਕਤਾ ਵਿਚ ਮਿਲਿਆ ਹੋਇਆ ਸਾਰੇ ਇਸ ਠਾਠ ਨੂੰ ਵਰਤਾ ਰਿਹਾ ਹੈ। ਇਸ ਤਰ੍ਹਾਂ ਬ੍ਰਹਮ ਦੇ ਬਿਬੇਕ (ਦੋ ਵਿਚ ਇਕ ਦੇ) ਵੀਚਾਰ ਦੀ ਟੇਕ (ਇਸਥਿਤੀ ਨੂੰ) ਧਾਰ ਕੇ ਉਹ ਬ੍ਰਹਮ ਸਰੂਪੀ ਵਿਸ਼ਵਾਸ (ਨਿਸਚੇ) ਵਿਚ ਪ੍ਰਪੱਕ ਰਹਿੰਦਾ ਹੈ।

**ਚਰਨ ਸਰਨਿ ਲਿਵ, ਆਪਾ ਖੋਇ ਹੋਇ ਰੇਨ,**
**ਸਤਿਗੁਰ ਸਤਿ ਗੁਰਮਤਿ ਗੁਰ-ਦਾਸ ਹੈ ॥੧੯੦॥**

**ਅਰਥ :**

ਇਸ ਤਰ੍ਹਾਂ ਚਰਨ (ਚੱਲਨ—ਆਚਰਣ) ਦ੍ਵਾਰੇ ਸ਼ਰਨ (ਓਟ—ਸਹਾਰਾ) ਉਸੇ ਕਰਤਾਰ ਦਾ ਆਪਣੇ ਅੰਦਰ ਧਾਰ ਕੇ ਇਸੇ ਲਿਵ ਪ੍ਰਾਇਣ, ਭਾਵ ਸਭ ਦੇ ਅੰਦਰ ਉਸ ਅਕਾਲ ਪੁਰਖ ਦੀ ਜੋਤ ਨੂੰ ਤੱਕਦਾ ਹੋਇਆ, ਆਪਾ-ਭਾਵ ਗਵਾ ਕੇ ਸਭ ਦੇ ਚਰਨਾਂ ਦੀ ਧੂੜ ਸਮਾਨ (ਨਿੰਮ੍ਰਤਾਵਾਨ)

ਹੋਇਆ—ਸਤਿਗੁਰੂ ਸਤਿ ਸਰੂਪ ਹਨ ਅਤੇ ਉਨ੍ਹਾਂ ਦੀ ਗੁਰਮਤ ਭੀ ਸੱਤਜ ਸਰੂਪ ਹੈ (ਐਸੀ ਪੱਕੀ ਦ੍ਰਿੜ੍ਹਤਾ ਧਾਰਨ ਹਾਰਾ ਉਹ ਸੱਚਾ) ਗੁਰੂ ਕਾ ਦਾਸ ਹੈ।੧੯੦।

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਦੇ ਉੱਚੇ ਵੀਚਾਰ ਸੁਣ ਕੇ ਗੁਰੂ ਦੇ ਸਿੱਖਾਂ ਨਾਲ ਮਿਲਵਰਤਣ, ਨਿੰਮ੍ਰਤਾ, ਗ਼ਰੀਬੀ, ਨਿਰਮਾਣਤਾ ਆਦਿ ਦੈਵੀ ਗੁਣਾਂ ਦੀ ਪ੍ਰਧਾਨਤਾ ਨੂੰ ਤੱਕ ਕੇ ਅਸੀਂ ਕਈ ਵਾਰ ਇਉਂ ਹੀ ਵਿਚਾਰਿਆ ਕਰਦੇ ਹਾਂ ਕਿ ਜੋ ਆਪ ਜੀ ਦਾ ਨਾਮ ਗੁਰਦਾਸ ਕਰਕੇ ਪ੍ਰਚਲਤ ਹੋਇਆ ਹੈ, ਇਸ ਵਿਚ ਕੋਈ ਅਤਿ ਕਥਨੀ ਨਹੀਂ ਹੈ, ਇਹ ਗੁਰੂ ਅਤੇ ਗੁਰੂ ਦੇ ਸਿੱਖਾਂ ਨੇ ਸਹੀ ਰੂਪ ਵਿਚ ਆਪ ਜੀ ਸੰਬੰਧੀ ਚੋਣ ਕੀਤੀ ਹੈ ?

ਉ: ਹੁਣ ਭਾਈ ਸਾਹਿਬ ਜੀ ਆਪਣੇ ਆਪ ਨੂੰ ਨਾਮ-ਮਾਤ੍ਰ ਦਾ ਹੀ ਗੁਰਦਾਸ ਦੱਸ ਕੇ ਆਪਣੀ ਨਿਰਮਾਣਤਾ ਇਸ ਅਗਲੇ ਕਬਿੱਤ ਵਿਚ ਉਚਾਰਣ ਕਰਦੇ ਹਨ ਕਿ ਹੇ ਭਾਈ ! ਮੇਰੇ ਵਿਚ ਉਹ ਦੈਵੀ ਗੁਣ ਨਹੀਂ ਜੋ ਕਿਸੇ ਗੁਰੂ ਦੇ ਦਾਸ ਵਿਚ ਹੋਣੇ ਚਾਹੀਦੇ ਹਨ, ਮੈਂ ਤਾਂ ਸਗੋਂ ਅਗਿਆਨਤਾ, ਅਵਿਦਿਆ ਆਦਿ ਗੁਨਾਹਾਂ ਦਾ ਆਪਣੇ ਆਪ ਨੂੰ ਭੰਡਾਰਾ ਹੀ ਅਨੁਭਵ ਕਰਦਾ ਹਾਂ, ਜਿਵੇਂ ਕਿ ਮੈਨੂੰ ਗੁਰਬਾਣੀ ਦੁਆਰੇ ਬੋਧ ਮਿਲਿਆ ਹੈ ਮੈਂ ਭੀ ਆਪਣੇ ਆਪ ਨੂੰ ਉਸੇ ਰੂਪ ਵਿਚ ਤੱਕਦਾ ਹਾਂ :

ਸਭਿ ਅਵਗਣ ਮੈ ਗੁਣੁ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥
ਨਾ ਕੁਲ ਢੰਗੁ ਨ ਮੀਠੇ ਬੈਣਾ॥
*(ਸੂਹੀ ਮਹਲਾ ੧, ਪੰਨਾ ੭੫੦)*

ਅਉਗਣੀ ਭਰਿਆ ਸਰੀਰੁ ਹੈ
ਕਿਉ ਸੰਤਹੁ ਨਿਰਮਲੁ ਹੋਇ॥ *(ਮ: ੪, ਪੰਨਾ ੩੧੧)*

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ
ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ
ਡੁਬਦੇ ਪਥਰ ਤਾਰੇ॥੫॥ *(ਗਉੜੀ ਮਹਲਾ ੧, ਪੰਨਾ ੧੫੬)*

ਹਮ ਅਪਰਾਧ ਪਾਪ ਬਹੁ ਕੀਨੇ
ਕਰਿ ਦੁਸਟੀ ਚੋਰ ਚੁਰਾਇਆ॥
ਅਬ ਨਾਨਕ ਸਰਣਾਗਤਿ ਆਏ
ਹਰਿ ਰਾਖਹੁ ਲਾਜ ਹਰਿ ਭਾਇਆ॥੪॥
*(ਗਉੜੀ ਮ: ੪, ਪੰਨਾ ੧੭੨)*

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ
ਸੁਤ ਦਾਰਾ ਸਿਉ ਪ੍ਰੀਤਿ ਲਗਾਈ॥ *(ਪੰਨਾ ੧੪੦੬)*

ਇਸ ਤਰ੍ਹਾਂ ਬਾਣੀ ਵਿਚੋਂ ਮੈਨੂੰ ਹੋਰ ਭੀ ਬਹੁਤ ਪੰਗਤੀਆਂ ਪੜ੍ਹਨ ਵਿਚ ਆਈਆਂ ਹਨ, ਜਿਨ੍ਹਾਂ ਦ੍ਵਾਰੇ ਮੈਂ ਆਪਣੇ ਆਪ ਨੂੰ ਅਤਿਅੰਤ ਗੁਨਾਹਾਂ ਦਾ ਭੰਡਾਰ ਹੀ ਅਨੁਭਵ ਕਰਦਾ ਹਾਂ। ਸੋ, ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਆਪਣੀ ਮਾਨਸਕ ਕਮਜ਼ੋਰੀ ਨੂੰ ਦਰਸਾਇਆ ਹੈ, ਜਿਵੇਂ ਕਿ :

**ਹਉਮੈ ਅਭਿਮਾਨ ਕੈ ਅਗਿਆਨਤਾ**
**ਅਵਗਿਆ ਗੁਰ,**
**ਨਿੰਦਾ ਗੁਰ ਦਾਸਨ ਕੈ,**
**ਨਾਮ ਗੁਰਦਾਸ ਹੈ॥**

**ਅਰਥ :**

(ਆਪਣੀ ਨਿਰਮਾਣਤਾ ਪ੍ਰਗਟ ਕਰਦੇ ਹਨ ਕਿ ਹੇ ਭਾਈਓ ! ਮੈਂ ਤਾਂ) ਅਗਿਆਨਤਾਈ (ਅਨਜਾਣਤਾ) ਕਰਕੇ ਹਉਮੈਂ (ਪ੍ਰਗਟ ਹੰਕਾਰ) ਤਥਾ ਅਭਿਮਾਨ (ਸੂਖਮ ਹੰਕਾਰ) (ਆਪਣੇ ਅੰਦਰ ਧਾਰ ਕੇ ਮੈਂ) ਗੁਰੂ ਮਹਾਰਾਜ ਜੀ ਦੀ ਅਵਗਿਆ (ਨਿਰਾਦਰੀ ਕਰਨਹਾਰਾ ਹਾਂ) ਗੁਰੂ ਤੋਂ ਬੇਮੁਖ ਹੋ ਨੱਠ ਪੈਣ ਵਾਲਾ (ਹੋਣ ਕਾਰਣ) ਅਤੇ ਗੁਰੂ ਦੇ ਜਿਹੜੇ ਸੱਚੇ ਸੇਵਕ (ਪੂਰਨ ਭਰੋਸੇ ਵਾਲੇ ਆਪਣੇ ਚਿੱਤ ਦੇ ਸੱਚੇ ਭਾਵਾਂ ਨੂੰ ਪ੍ਰਗਟ ਕਰਨਹਾਰੇ) ਸਨ, ਉਨ੍ਹਾਂ ਦੀ ਨਿੰਦਿਆ ਕਰਨਹਾਰਾ, ਭਾਵ, "ਕੱਚੇ ਡੋਲਦੇ ਹਨ" ਇਸ ਤਰ੍ਹਾਂ ਆਖ ਕੇ ਉਨ੍ਹਾਂ ਦੀ ਹੀਨਤਾ ਕਰਨ ਵਾਲਾ ਹਾਂ, ਨਾਮ ਭਾਵੇਂ ਮੇਰਾ ਗੁਰਦਾਸ ਹੈ, (ਭਾਵ ਫੋਕਾ ਨਾਮ ਹੀ ਨਾਮ ਹੈ)।

**ਮਹੁਰਾ ਕਹਾਵੈ ਮੀਠਾ,**
**ਗਈ ਸੋ ਕਹਾਵੈ ਆਈ,**
**ਰੂਠੀ ਕਉ ਕਹਿਤ ਤੂਠੀ,**
**ਹੋਤ ਉਪਹਾਸ ਹੈ॥**

**ਅਰਥ :**

(ਹੇ ਭਾਈਓ ! ਮੇਰੀ ਭੀ ਬਿਲਕੁਲ ਉਸੇ ਹੀ ਤਰ੍ਹਾਂ ਦੀ ਉਲਟੀ ਗੱਲ ਹੈ ਜਿਵੇਂ ਕਿ ਸੰਸਾਰ ਅੰਦਰ) ਹੈ ਤਾਂ ਮਹੁਰਾ—ਮਾਰ ਸਿੱਟਨ ਵਾਲਾ, ਪਰ ਨਾਮ ਉਸਦਾ ਗ੍ਰੰਥਾਂ, ਪੋਥੀਆਂ ਅਰੁ ਵੇਦਾਂ ਅੰਦਰ ਪ੍ਰਸਿੱਧ ਹੈ "ਮਿੱਠਾ" ਸਿੰਗੀਆ

ਵਿਖ, (ਅਤੇ ਇਸੇ ਤਰ੍ਹਾਂ) ਅੱਖ ਤਾਂ ਗਈ ਵਰਗੀ ਹੋ ਰਹੀ ਹੁੰਦੀ ਹੈ ਤੇ ਆਖਦੇ ਹਨ ਉਸਨੂੰ "ਆ ਗਈ"—ਤਿਵੇਂ ਹੀ ਕੁਦਰਤ ਮਾਤਾ ਤਾਂ ਸੀਤਲਾ ਦੇ ਰੂਪ ਵਿਚ ਪ੍ਰਤੱਖ ਰੁਸੀ ਪਈ ਦਿੱਸਿਆ ਕਰਦੀ ਹੈ, ਪਰ ਆਖਿਆ ਜਾਂਦਾ ਹੈ "ਮਾਤਾ" ਤੁਠੀ ਹੋਈ ਹੈ—ਬਿਲਕੁਲ ਇਸ ਹਾਸੋ-ਹੀਣੇ ਵਰਤਾਰੇ ਦੀ ਤਰ੍ਹਾਂ ਹੀ ਮੇਰਾ ਨਾਮ ਹੀ ਨਾਮ ਗੁਰਦਾਸ ਹੈ (ਪਰ ਮੈਂ ਗੁਰੂ ਦਾ ਦਾਸ ਨਹੀਂ ਹਾਂ)।

**ਬਾਂਝ ਕਹਾਵੈ ਸਪੂਤੀ,**
**ਦੁਹਾਗਨਿ ਸੁਹਾਗਨਿ,**
**ਕੁਰੀਤਿ ਸੁਰੀਤਿ, ਕਾਟਿਓ ਨਕਟਾ ਕੋ ਨਾਸ ਹੈ ॥**

***ਅਰਥ :***

(ਇਸੇ ਤਰ੍ਹਾਂ ਹੀ) ਬੰਧਜ (ਸੰਢ—ਨਿਪੁੱਤੀ) ਨੂੰ ਕਹਿਣ ਮਾਤ੍ਰ ਸਪੁੱਤੀ ਆਖਦੇ ਹਨ, ਦੁਹਾਗਨਿ—ਦੋਹਾਂ ਦੇ ਅਗੇ ਹੋਣ ਵਾਲੀ, ਵਾ ਦੋਹਾਂ ਨੂੰ ਚਿਤ ਵਿਚ ਚਿੰਤਨ ਵਾਲੀ—ਬਿਭਚਾਰਨ (ਹੋਵੇ ਤਾਂ ਧਰੇਲ ਪਰ) ਆਖਣ ਵਿਚ ਕਹੀ ਜਾਂਦੀ ਹੈ ਸੁਹਾਗਨ, (ਐਸਾ ਹੀ) ਗਰਭਨੀ ਦੀਆਂ ਰੀਤਾਂ ਹੈਨ, ਤਾਂ ਉਸ ਵਿਚਾਰੀ ਨੂੰ ਭੰਡਨ ਵਾਲੀਆਂ, ਪਰ ਨਾਮ ਰੱਖ ਛੱਡਿਆ ਹੈ ਉਨ੍ਹਾਂ ਦਾ ਰੀਤਾਂ (ਕੁਲਚਾਰੀ ਰੀਤੀ) ਅਰੁ ਨੱਕ ਵੱਢੇ ਨੂੰ ਕਿਹਾ ਜਾਂਦਾ ਹੈ—'ਨਾਸਾਂ ਵਾਲਾ'।

**ਬਾਵਰੋ ਕਹਾਵੈ ਭੋਰੋ,**
**ਆਂਧਰੈ ਕਹੈ ਸੁਜਾਖੋ,**
**ਚੰਦਨ ਸਮੀਪ ਜੈਸੇ ਬਾਂਸੁ ਨ ਸੁਬਾਸ ਹੈ ॥੧੬੧॥**

***ਅਰਥ :***

(ਇਸੇ ਤਰ੍ਹਾਂ ਲੋਕ) ਬੌਰੇ (ਸ਼ੁਦਾਈ) ਨੂੰ ਭੋਲਾ ਆਖਦੇ ਹਨ, ਤੇ ਅੰਨ੍ਹੇ ਨੂੰ ਸੁਜਾਖਾ (ਸੂਰਮਾ ਪੰਜ ਅੱਖਾਂ) ਕਰਕੇ ਸੱਦਦੇ ਹਨ, ਜਿਸ ਤਰ੍ਹਾਂ ਇਹ ਲੋਕਾਂ ਦਾ ਕਹਿਣਾ ਹੈ, ਇਸੇ ਤਰ੍ਹਾਂ ਹੀ ਗੁਰੂ ਦੇ ਸਮੀਪ ਰਹਿ ਕੇ ਭੀ ਚੰਦਨ ਦੇ ਸਮੀਪ ਰਹਿ ਕੇ ਭੀ ਚੰਦਨ ਦੇ ਸਮੀਪੀ ਹੋ ਕੇ ਭੀ ਵਾਂਸ ਦੇ ਸੁਗੰਧੀਓਂ ਸੱਖਣੇ ਰਹਿਣ ਵਤ ਮੈਨੂੰ ਗੁਰਦਾਸ ਨਾਮ ਵਾਲੇ ਨੂੰ ਸਮਝੋ (ਸਮੂੰਹਾ ਇਹੋ ਭਾਵ ਹੈ)।੧੬੧।

***ਭਾਵਾਰਥ :*** ਇਵੇਂ ਹੀ ਮੈਂ ਸਤਿਗੁਰੂ ਜੀ ਦੇ ਨੇੜੇ ਰਹਿੰਦਾ ਰਿਹਾ ਹਾਂ, ਪਰ ਮੇਰੇ ਵਿਚ ਦਾਸਾ-ਭਾਵ ਦਾ ਨਿਵਾਸ ਨਹੀਂ ਹੈ, ਪਰ ਬੇਮੁਖਾਂ ਦੀ ਸਾਰੀ ਗੱਲ ਪੁੱਠੀ ਹੋਣ ਕਰਕੇ ਮੇਰਾ ਨਾਮ ਭੀ ਗੁਰਦਾਸ ਰੱਖਿਆ ਹੋਇਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਪੁਰਾਤਨ ਪੁਸਤਕਾਂ ਵਿਚ ਚਾਰ ਬੇਦ, ਛੇ ਸ਼ਾਸਤ੍ਰ, ਅਠਾਰਾਂ ਪੁਰਾਣ, ਹੋਮ ਜਗ, ਭਿੰਨ ਭਿੰਨ ਪੂਜਾ ਅਤੇ ਗੰਗਾ ਆਦਿਕ ਤੀਰਥਾਂ ਦੇ ਇਸ਼ਨਾਨ ਆਦਿ ਸਾਧਨ ਕਰਦੇ ਰਹਿਣ ਦਾ ਬਹੁਤ ਮਹਾਤਮ ਦਰਸਾਇਆ ਹੈ, ਪਰ ਤੁਸੀਂ ਗੁਰਮਤ ਅਨੁਸਾਰ ਇਸ ਬਾਰੇ ਕੀ ਕਹਿਣਾ ਚਾਹੋਗੇ ਦੱਸਣਾ ਕਰੋ ਤਾਕਿ ਸਾਨੂੰ ਭੀ ਇਸ ਬਾਰੇ ਸਹੀ ਬੋਧ ਮਿਲ ਸਕੇ?

**ਉ:** ਹੇ ਭਾਈਓ! ਮੈਂ ਭੀ ਸਨਾਤਨ ਪੁਸਤਕਾਂ ਤਾਂ ਬਹੁਤ ਪੜ੍ਹੀਆਂ ਤੇ ਸੁਣੀਆਂ ਭੀ ਹਨ, ਪਰ ਜਦੋਂ ਗੁਰਬਾਣੀ ਦੇ ਸਿਧਾਂਤ ਨੂੰ ਮੁਖ ਰੱਖ ਕੇ ਇਨ੍ਹਾਂ ਸਾਰੇ ਪੁਰਾਤਨ ਸਾਧਨਾਂ ਦਾ ਟਾਕਰਾ ਕਰੀਏ ਤਾਂ ਜੱਗ, ਜੋਗ, ਭੋਗ, ਪੂਜਾ ਆਦਿਕ ਸਾਰੇ ਹੀ ਸਾਧਨ ਪਿਛੇ ਰਹਿ ਜਾਂਦੇ ਹਨ। ਪਰ ਕੇਵਲ ਜੋ ਗੁਰਸਿੱਖ ਦੀ ਨਿਸ਼ਕਾਮ ਆਤਮਾ ਦੁਆਰੇ ਗੁਰਬਾਣੀ ਰਾਹੀਂ ਜੀਵਨ ਗੁਜ਼ਾਰਦਿਆਂ ਹੋਇਆਂ ਪ੍ਰਭੂ ਦਾ ਸਿਮਰਨ ਕੀਤਾ ਜਾਂਦਾ ਹੈ, ਇਹੋ ਮਨੁੱਖ ਦੀ ਆਤਮਾ ਨੂੰ ਰੱਬੀ ਦਰਬਾਰ ਤਕ ਪੁਚਾਉਣ ਦਾ ਮੁਖ ਸਾਧਨ ਮੰਨਿਆ ਹੈ, ਇਸ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ:

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ
ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ
ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ ਕਰ ਪਾਤੀ ਰਹਿਓ
ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ
ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ
ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ
ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ ਹੈਵਰ ਗੈਵਰ
ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ
ਨਹ ਮਿਲੀਐ ਹਰਿਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ
ਨਹ ਮਿਲਿਐ ਇਹ ਜੁਗਤਾ ॥੫॥

ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ॥੬॥

*(ਸੋਰਠਿ ਮਹਲਾ ੫, ਪੰਨਾ ੬੪੧)*

ਬਹੁ ਸਾਸਤ੍ਰ ਬਹੁ ਸਿੰਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੧॥
ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਸੁਖਮਨੀ, ਪੰਨਾ ੨੬੫)*

ਬਾਣੀ ਵਿਚ ਇਸ ਤੋਂ ਆਦਿ ਹੋਰ ਭੀ ਬਹੁਤ ਉਦਾਹਰਣ ਆਉਂਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਜੋ ਗੁਰਸਿੱਖ ਨਾਮ ਦਾ ਚਿੰਤਨ ਕਰਕੇ ਗੁਰੂ ਦੇ ਸਤਿ ਸਰੂਪ ਵਿਚ ਅਭੇਦ ਹੋ ਚੁੱਕਾ ਹੈ, ਉਸਦੀ ਸਮਾਨਤਾ ਸੰਸਾਰ ਦੇ ਸਾਰੇ ਹੀ ਕੋਟਾਨ ਕੋਟ ਸਾਧਨ ਇਕ ਰੋਮ ਦੀ ਤੁਲਨਾ ਨੂੰ ਭੀ ਨਹੀਂ ਪੁੱਜ ਸਕਦੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਗੁਰ ਸਿਖ ਏਕ ਮੇਕ ਰੋਮ ਨ ਪੁਜਸਿ ਕੋਟਿ,**
**ਹੋਮ ਜਗਿ ਭੋਗ ਨਈਬੇਦ ਪੂਜਾਚਾਰ ਹੈ॥**

*ਅਰਥ :*

(ਬਾਣੀ ਦੁਆਰੇ ਇਹੋ ਜਾਣਕਾਰੀ ਮਿਲਦੀ ਹੈ ਕਿ) ਗੁਰੂ ਨਾਲ ਇਕ ਮਿਕ (ਮਿਲ ਕੇ ਇਕ ਰੂਪ) ਹੋ ਚੁੱਕੇ ਗੁਰਸਿੱਖ ਦੇ ਇਕ ਰੋਮ ਮਾਤ੍ਰ ਨੂੰ ਭੀ ਨਹੀਂ ਪੁੱਜ ਸਕਦੇ ਹਨ, ਕ੍ਰੋੜਾਂ ਵਾਰ ਕੀਤੇ ਹੋਏ ਹਵਨ, ਯਗਯ ਬ੍ਰਹਮ ਭੋਜ, ਤਥਾ ਦੇਵਤਾ ਅਰਪਿਨ ਅਰੁ ਪੂਜਾ ਅਰਚਾ ਰੂਪ ਸਾਧਨ (ਇਹ ਸਾਰੇ ਤੁੱਛ ਰੂਪ ਹਨ)।

**ਜੋਗ ਧਿਆਨ ਗਿਆਨ ਅਧਿਆਤਮ**
**ਰਿਧਿ ਸਿਧਿ ਨਿਧੋ,**
**ਜਪ ਤਪ ਸੰਜਮਾਦਿ ਅਨਿਕ ਪ੍ਰਕਾਰ ਹੈ॥**

*ਅਰਥ :*

(ਇਸੇ ਤਰ੍ਹਾਂ ਹੀ ਕ੍ਰੋੜਾਂ ਗੁਣਾਂ ਸਾਧੇ ਹੋਏ ਨਹੀਂ ਪੁੱਜ ਸਕਦੇ ਉਸਦੇ ਵਾਲ ਭਰ ਨੂੰ) ਅਨੇਕ ਪ੍ਰਕਾਰ ਦੇ ਜੋ ਹਠ, ਮੰਤ੍ਰ, ਲਯ ਤਥਾ ਰਾਜ, ਜੋਗ, ਰੂਪ ਚਾਰੇ ਜੋਗ ਹਨ, ਵਾ ਸਰਗੁਨ ਨਿਰਗੁਨ ਸਰੂਪੀ ਧਿਆਨ। ਤਥਾ ਆਤਮਾ ਨੂੰ ਆਸਰੇ ਕਰਨਹਾਰਾ (ਪਰ ਅਪਰ ਰੂਪ) ਗਿਆਨ ਅਰੁ ਰਿਧੀਆਂ, ਸਿਧੀਆਂ ਅਉ (ਅਤੇ) ਨਿਧੀਆਂ (ਭੀ ਨਹੀਂ ਪੁੱਜ ਸਕਦੀਆਂ)। ਅਥਵਾ ਰਾਜਸ, ਤਾਮਸ, ਸਾਤਕ ਮੰਤ੍ਰਾਂ ਦਾ ਜਪ ਅਰੁ ਤਪ ਵਾ ਸੰਜਮ (ਬਰਤ) ਆਦਿ ਜੋ ਧਿਆਨ ਹਨ (ਇਹ ਭੀ ਨਹੀਂ ਪੁੱਜ ਸਕਦੇ)।

**ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਸਾਅੰਗੀਤ,**
**ਸੁਰਸਰਿ ਦੇਵ-ਸਥਲ ਮਾਇਆ ਬਿਸਥਾਰ ਹੈ॥**

*ਅਰਥ :*

(ਇਥੇ ਹੀ ਬੱਸ ਨਹੀਂ) ਸਤਾਈ ਸਿੰਮ੍ਰਤੀਆਂ, ਅਠਾਰਾਂ ਪੁਰਾਣ, ਚਾਰੇ ਬੇਦ, ਛੀਏ ਸ਼ਾਸਤ੍ਰ ਅਰੁ ਰਾਗ ਵਿਦਿਆ, ਗੰਗਾ, ਦੇਵ (ਈਸ਼੍ਵਰ) ਜੋ ਮਾਇਆ ਸਥਲ ਹੈ, ਅਰੁ ਸਮੂੰਹ ਮਾਇਆ ਦਾ ਠਾਠ ਰੂਪ ਪ੍ਰਪੰਚ (ਪਸਾਰਾ) ਭੀ ਨਹੀਂ ਗੁਰਸਿੱਖ ਦੇ ਰੋਮ ਦੀ ਸਮਤਾ ਲੈ ਸਕਦੇ, (ਚਾਹੇ ਕ੍ਰੋੜਾਂ ਗੁਣਾਂ ਹੋ ਕੇ ਉਹ ਆਵਨ)।

**ਕੋਟਿਨ ਕੋਟਾਨਿ ਸਿਖ ਸੰਗਤਿ ਅਸੰਖ ਜਾ ਕੈ,**
**ਸ੍ਰੀ ਗੁਰ ਚਰਨ**
**ਨੇਤਿ ਨੇਤਿ ਨਮਸਕਾਰ ਹੈ॥੧੯੨॥**

*ਅਰਥ :*

(ਐਹੋ ਜਿਹੀਆਂ) ਕ੍ਰੋੜਾਂ ਕੋਟੀਆਂ ਸਿੱਖਾਂ ਦੀ ਅਣਗਿਣਤ ਸੰਗਤ ਜਿਸ ਸਤਿਗੁਰੂ ਦੀ ਹੈ, ਅਨੰਤ ਅਨੰਤ ਵਾਰ ਉਸਦੇ ਚਰਨਾਂ (ਕਮਲਾਂ) ਤਾਈਂ ਨਮਸਕਾਰ ਹੈ।੧੯੨।

ਇਸ ਕਬਿੱਤ ਵਿਚ ਭੀ ਭਾਈ ਸਾਹਿਬ ਜੀ ਗੁਰੂ ਦੇ ਗੁਰਸਿੱਖਾਂ ਦੀ ਚਰਨ ਧੂੜੀ ਦੀ ਮਹੱਤਤਾ ਦਰਸਾ ਰਹੇ ਹਨ, ਜਿਵੇਂ ਕਿ:

**ਚਰਨ ਕਮਲ ਰਜ ਗੁਰ ਸਿਖ ਮਾਥੈ ਲਾਗੀ,**
**ਬਾਛਤ ਸਕਲ ਗੁਰਸਿਖ ਪਗ ਰੇਨ ਹੈ॥**

*ਅਰਥ :*

ਐਸੇ ਗੁਰੂ ਦੇ ਚਰਨ ਕਮਲਾਂ ਦੀ ਰਜ (ਧੂੜੀ) ਜਿਹੜਿਆਂ ਸਿੱਖਾਂ ਦੇ ਮੱਥੇ ਉਪਰ ਲੱਗੀ ਹੈ (ਅਗੇ ਕਥਨ ਕੀਤੇ) ਸਭੇ

ਹੀ ਉਨ੍ਹਾਂ ਗੁਰਸਿੱਖਾਂ ਦੇ ਚਰਨਾਂ ਦੀ ਰੇਨ (ਧੂੜੀ) ਨੂੰ ਮੰਗਦੇ ਹਨ।

**ਕੋਟਿਨ ਕੋਟਾਨਿ ਕੋਟਿ ਕਮਲਾ ਕਲਪਤਰੁ,**
**ਪਾਰਸ ਅੰਮ੍ਰਿਤ ਚਿੰਤਾਮਨਿ ਕਾਮਧੇਨ ਹੈ॥**

***ਅਰਥ :***

ਕਰੋੜਾਂ ਤੋਂ ਕਰੋੜਾਂ ਹੀ ਕੋਟ (ਕਿਸਮਾਂ) ਦੀਆਂ ਲੱਛਮੀਆਂ, ਕਲਪ ਬ੍ਰਿਛ, ਪਾਰਸ, ਅੰਮ੍ਰਿਤ, ਚਿੰਤਾਮਨੀ ਅਤੇ ਜੋ ਕਾਮਧੇਨਾਂ ਹਨ।

**ਸੁਰਿ ਨਰ ਨਾਥ ਮੁਨਿ ਤ੍ਰਿਭਵਨ ਅਉ ਤ੍ਰਿਕਾਲ,**
**ਲੋਗ ਬੇਦ ਗਿਆਨ ਉਨਮਾਨ ਜੇਨ ਕੇਨ ਹੈ॥**

***ਅਰਥ :***

ਤੇਤੀ ਕਰੋੜ ਦੇਵਤੇ, 'ਨਰ' ਮਨੁੱਖ, ਨੌਂ ਨਾਥ, ਸੱਤ ਮੁਨੀ, ਸੁਰਗ, ਪਤਾਲ, ਮਾਤ ਲੋਕ, ਅਰੁ ਭੂਤ, ਭਵਿੱਖਤ, ਵਰਤਮਾਨ ਕਾਲ, ਚੌਦਾਂ ਲੋਕ, ਚਾਰੇ ਵੇਦ, ਲੌਕਿਕ ਬੇਦਿਕ ਗਿਆਨ, ਤਥਾ 'ਜੇਨ ਕੇਨ' ਜਿਸ ਕਿਸ ਤਰ੍ਹਾਂ ਕਰਕੇ ਹੋਰ ਜੋ ਕੁਝ ਭੀ ਉਨਮਾਨ ਕੀਤਾ (ਸੋਚ ਵਿਚਾਰ ਵਿਚ ਲਿਆਂਦਾ) ਜਾ ਸਕਦਾ ਹੈ (ਇਹ ਸਭ ਦੇ ਸਭ ਹੀ ਅਨੰਤ ਗੁਣਾ ਹੋ ਹੋ ਕੇ ਉਪ੍ਰੋਕਤ ਚਰਨ ਧੂੜ ਦੀ ਮੰਗ ਕਰਦੇ ਰਹਿੰਦੇ ਹਨ)।

**ਕੋਟਿਨ ਕੋਟਾਨਿ ਸਿਖ ਸੰਗਤਿ ਅਸੰਖ ਜਾ ਕੈ,**
**ਨਮੋ ਨਮੋ ਗੁਰਮੁਖਿ ਸੁਖ ਫਲ ਦੇਨ ਹੈ॥੧੯੩॥**

***ਅਰਥ :***

ਕਰੋੜਾਂ ਤੋਂ ਕਰੋੜਾਂ ਹੀ ਐਸਿਆਂ ਸਿੱਖਾਂ ਦੀਆਂ ਅਸੰਖਾਂ ਹੀ ਸੰਗਤਾਂ ਜਿਸ (ਗੁਰੂ) ਦੀਆਂ ਹਨ, ਗੁਰਮੁਖਾਂ ਨੂੰ ਸੁਖ ਫਲ ਦੇਣ ਹਾਰੇ (ਉਸ ਤਾਈਂ) ਬਾਰ ਬਾਰ ਨਮਸਕਾਰ ਹੈ।੧੯੩।

***ਭਾਵਾਰਥ :*** ਜਿਥੇ ਸਤਿਗੁਰਾਂ ਦੇ ਚਰਨਾਂ ਕਮਲਾਂ ਦੀ ਧੂੜੀ ਮਹਾਂ ਪਵਿੱਤ੍ਰ ਹੈ, ਉਥੇ ਉਨ੍ਹਾਂ ਦੇ ਸਾਦਕ ਸਿੱਖਾਂ ਦੀ ਚਰਨ ਧੂੜ ਭੀ ਸ੍ਰੇਸ਼ਟ ਹੈ, ਜਿਸਨੂੰ ਪਰਸਨ ਦਾ ਸਦਕਾ ਲੱਖਾਂ ਪਾਪੀਆਂ ਦਾ ਉਧਾਰ ਹੁੰਦਾ ਹੈ, ਇਸੇ ਲਈ ਗੁਰਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ
ਹਮ ਪਾਪੀ ਭੀ ਗਤਿ ਪਾਂਹਿ॥
*(ਸਲੋਕ ਮ : ੪, ਪੰਨਾ ੧੪੨੪)*

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰੂ ਦੇ ਸਿੱਖਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਕੀ ਦੱਸੋਗੇ ਕਿ ਉਨ੍ਹਾਂ ਦੀ ਸੰਗਤ ਦੇ ਮਿਲਾਪ ਹੋ ਜਾਣ ਦਾ ਪਰਭਾਵ ਕੀ ਹੋਇਆ ਕਰਦਾ ਹੈ, ਇਸ ਭਾਵ ਨੂੰ ਆਪ ਜੀ ਕਿਵੇਂ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਇਸ ਪੱਖ ਨੂੰ ਵੀਚਾਰਦਾ ਹਾਂ ਇਹੋ ਬੋਧ ਮਿਲਦਾ ਹੈ ਕਿ ਜਿਨ੍ਹਾਂ ਭੀ ਗੁਰੂ ਦੇ ਸਿੱਖਾਂ ਨੇ ਆਪਣੇ ਜੀਵਨ ਨੂੰ ਗੁਰੂ ਦੇ ਦਿੱਤੇ ਉਪਦੇਸ਼ ਦ੍ਵਾਰਾ ਢਾਲ ਕੇ ਜੀਵਨ ਨੂੰ ਸਫਲਾ ਕਰ ਲਿਆ ਹੈ, ਭਾਵ ਜਿਨ੍ਹਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਇਨ੍ਹਾਂ ਉੱਚੀਆਂ ਬੁਲੰਦੀਆਂ 'ਤੇ ਜਾ ਸਥਿਰ ਹੋ ਗਈ ਹੈ ਕਿ :

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥
*(ਰਾਮਕਲੀ ਮ : ੩, ਪੰਨਾ ੯੧੮)*

ਤਨੁ ਮਨੁ ਧਨੁ ਅਰਪੀ ਸਭੋ
ਸਗਲ ਵਾਰੀਐ ਇਹ ਜਿੰਦੁ॥
*(ਸਿਰੀਰਾਗੁ ਮ : ੫, ਪੰਨਾ ੪੭)*

ਤਨੁ ਮਨੁ ਰਾਤਾ ਸਹਜਿ ਸੁਭਾਏ॥
ਬਾਣੀ ਵਜੈ ਸਬਦਿ ਵਜਾਏ॥ *(ਮਾਝ ਮ : ੩, ਪੰਨਾ ੧੨੨)*

ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ॥
ਮਨੁ ਤਨੁ ਨਿਰਮਲੁ ਅਤਿ ਸੋਹਣਾ
ਭੇਟਿਆ ਕ੍ਰਿਸਨ ਮੁਰਾਰਿ॥ *(ਪਉੜੀ, ਪੰਨਾ ੭੮੮)*

ਇਸ ਤਰ੍ਹਾਂ ਦੇ ਸਾਨੂੰ ਬਾਣੀ ਵਿਚੋਂ ਕਿਤਨੇ ਹੀ ਉਦਾਹਰਣ ਮਿਲਦੇ ਹਨ ਕਿ ਜਿਨ੍ਹਾਂ ਗੁਰੂ ਦੇ ਸਿੱਖਾਂ ਨੇ ਗੁਰਮਤ ਦੇ ਧਾਰਨੀ ਹੋ ਰੱਬੀ ਮਾਰਗ ਨੂੰ ਅਪਨਾ ਲਿਆ ਹੈ, ਉਨ੍ਹਾਂ ਦੀ ਸੰਗਤ ਦਾ ਪ੍ਰਤਾਪ ਕਥਨ ਤੋਂ ਪਰੇ ਹੈ, ਜਿਸਨੂੰ ਬਿਆਨਿਆ ਹੀ ਨਹੀਂ ਜਾ ਸਕਦਾ, ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਅਤਿ,**
**ਭਾਵਨੀ ਭਗਤਿ ਭਾਇ ਚਾਇ ਕੈ ਚਈਲੇ ਹੈ॥**

***ਅਰਥ :***

ਹੇ ਭਾਈਓ ! (ਬਾਣੀ ਅਨੁਸਾਰ ਜੀਵਨ ਗੁਜ਼ਾਰਨ ਵਾਲੇ) ਗੁਰਸਿੱਖਾਂ ਦੀ ਸੰਗਤ ਦੇ ਮਿਲਾਪ ਦਾ ਪ੍ਰਭਾਵ ਬਹੁਤ ਉੱਤਮ

ਹੈ—(ਅਰਥਾਤ ਇਨ੍ਹਾਂ ਸਿੱਖਾਂ ਦੀ ਸੰਗਤ ਵਿਚ ਜਿਨ੍ਹਾਂ ਨੂੰ ਭੀ ਮੇਲ ਪ੍ਰਾਪਤ ਹੋ ਜਾਵੇ, ਉਹ ਐਸੇ ਉੱਤਮ ਹੋ ਜਾਂਦੇ ਹਨ) ਕਿ ਉਨ੍ਹਾਂ ਦੀ ਭਾਵਨਾ ਭਗਤੀ ਭਰੀ ਹੋ ਜਾਂਦੀ ਹੈ, ਤੇ ਭਾਇ (ਪ੍ਰੇਮ ਭਾਵ) ਦੇ ਚਾਅ (ਚੌਂਪ) ਨਾਲ ਉਨ੍ਹਾਂ ਨੂੰ ਸ਼ਰਧਾ ਦੇ ਚਾਉ ਕਰਕੇ ਭਾਵ ਪ੍ਰੇਮ ਦੀਆਂ ਤਰੰਗਾਂ ਦੇ ਅਧੀਨ ਹਰ ਸਮੇਂ ਅਨੇਕਾਂ ਪ੍ਰਕਾਰ ਦੀ ਸੇਵਾ ਆਦਿ ਵਿਚ ਉਮੰਗ ਤੇ ਉਤਸ਼ਾਹ ਉਨ੍ਹਾਂ ਅੰਦਰ ਜਾਗਿਆ ਹੀ ਰਹਿੰਦਾ ਹੈ।

**ਦ੍ਰਿਸਟਿ ਦਰਸ ਲਿਵ, ਅਤਿ ਅਸਚਰਜ-ਮੈ,**
**ਬਚਨ ਤੰਬੋਲ ਸੰਗ ਰੰਗ ਹੁਇ ਰੰਗੀਲੇ ਹੈ॥**

***ਅਰਥ :***

(ਉਨ੍ਹਾਂ ਦੀ) ਅਤਯੰਤ ਅਸਚਰਜ ਸਰੂਪ (ਸਤਿਗੁਰਾਂ) ਦੇ ਦਰਸ਼ਨਾਂ ਵਿਚ ਦ੍ਰਿਸ਼ਟੀ ਦੇ (ਲਿਵ)—ਤਾੜੀ ਅੰਤਰਮੁਖੀ ਵਰਗੀ ਰਹਿੰਦੀ ਹੈ, ਉਨ੍ਹਾਂ ਦੇ ਬਚਨ (ਗੁਰੂ ਉਪਦੇਸ਼ ਰੂਪੀ) ਤੰਬੋਲ (ਪਾਨ) ਦੇ ਅਭਿਆਸ ਰੂਪ ਚਬਾਨ ਨਾਲ ਪ੍ਰੇਮ ਰੰਗ ਕਰਕੇ (ਉਹ) ਰੰਗੀਲੇ (ਲਾਲ ਗੁਲਾਲ—ਪ੍ਰੇਮ ਪ੍ਰੀਤੀ ਰੱਤੇ) ਹੋਏ ਹੀ ਰਹਿੰਦੇ ਹਨ।

**ਸਬਦ ਸੁਰਤਿ ਲਿਵ ਲੀਨ, ਜਲ ਮੀਨ ਗਤਿ,**
**ਪ੍ਰੇਮ-ਰਸ-ਅੰਮ੍ਰਿਤ ਕੈ, ਰਸਿਕ ਰਸੀਲੇ ਹੈ॥**

***ਅਰਥ :***

(ਫਿਰ ਉਹ) ਗੁਰੂ ਮੰਤ੍ਰ ਸਰੂਪੀ ਸ਼ਬਦ ਵਿਖੇ ਅਥਵਾ ਉਪਦੇਸ਼ ਸੁਣਨ ਦੀ ਬਾਰੰ ਬਾਰ ਧਾਰਨਾ ਰਾਹੀਂ ਪ੍ਰਕਾਸ਼ ਹੋਈ ਅਗੰਮੀ ਧੁਨ ਵਿਚ ਸੁਰਤ ਦੀ ਲਿਵ ਲਗਾ ਕੇ ਜਲ ਵਿਚ ਮੱਛਲੀ ਦੀ ਤਰ੍ਹਾਂ ਲੀਨ (ਮਗਨ) ਹੋਏ ਹੋਏ ਪ੍ਰੇਮ-ਰਸ ਰੂਪ ਅੰਮ੍ਰਿਤ ਦੇ ਰਸੀਏ ਬਣ ਕੇ (ਉਹ) ਰਸ ਵਾਲੇ (ਆਤਮ-ਰਸ ਭਿੰਨੇ) ਹੋਏ ਰਹਿੰਦੇ ਹਨ।

**ਸੋਭਾ ਨਿਧਿ ਸੋਭ ਕੋਟਿ ਓਟ ਲੋਭ ਕੈ ਲੁਭਿਤ,**
**ਕੋਟਿ ਛਬਿ ਛਾਹ ਛਿਪੈ,**
**ਛਬਿ ਕੈ ਛਬੀਲੇ ਹੈ॥੧੯੪॥**

***ਅਰਥ :***

(ਉਹ ਇਸੇ ਰਹਿਣੀ ਕਰਕੇ) ਸੋਭਾ ਦੇ ਭੰਡਾਰ ਬਣ ਜਾਂਦੇ ਹਨ ਤੇ ਕਰੋੜਾਂ ਹੀ ਸ਼ੋਭਾ ਲੋਭ ਕਰਕੇ ਲੁਭਾਇਮਾਨ ਹੋਈਆਂ ਹੋਈਆਂ, ਉਨ੍ਹਾਂ ਦੀ ਓਟ (ਸਹਾਰੇ) ਆਂਭ ਸਾਂਭ ਨੂੰ ਲੈ ਕੇ ਰਹਿੰਦੀਆਂ ਹਨ, ਅਤੇ ਛਬਿ (ਸੁੰਦਰਤਾ) ਕਰਕੇ ਐਡੇ ਛਬੀਲੇ (ਸੁੰਦਰ) ਉਹ ਹੋ ਜਾਂਦੇ ਹਨ ਕਿ ਕਰੋੜਾਂ ਹੀ ਛਬਾਂ ਉਨ੍ਹਾਂ ਦੀ ਛਾਹ (ਛਾਇਆ) ਤਲੇ ਛਪੀਆਂ ਰਹਿੰਦੀਆਂ ਹਨ।੧੯੪।

***ਭਾਵਾਰਥ :*** ਜਿਨ੍ਹਾਂ ਗੁਰੂ ਦੇ ਸਿੱਖਾਂ ਦੀ ਆਤਮਾ ਗੁਰੂ ਦੇ ਰੰਗੀਲੇ ਪ੍ਰੇਮ ਰੰਗ ਵਿਚ ਰੰਗੀ ਜਾਂਦੀ ਹੈ, ਉਨ੍ਹਾਂ ਦੇ ਸਹਿਜ ਸੁਭਾਅ ਹੀ ਦਰਸ਼ਨ ਕਰਨ ਦਾ ਸਦਕਾ ਮਨ ਵਿਚ ਖੇੜਾ ਤੇ ਖ਼ੁਸ਼ੀਆਂ ਨੂੰ ਜਨਮ ਦੇਂਦਾ ਹੈ, ਪਰ ਇਹ ਪ੍ਰੇਮ ਰੰਗ ਦੀ ਰੰਗਣ ਕਿਸੇ ਵਿਰਲੇ ਗੁਰਸਿੱਖ ਨੂੰ ਪ੍ਰਾਪਤ ਹੁੰਦੀ ਹੈ, ਉਨ੍ਹਾਂ ਨੇ ਹੀ ਆਪਾ-ਭਾਵ ਗਵਾ ਕੇ ਉਸ ਸੱਚੇ ਮਾਲਕ ਦੀ ਨੇੜਤਾ ਹਾਸਲ ਕੀਤੀ ਹੈ।

ਇਸ ਕਬਿੱਤ ਵਿਚ ਭੀ ਮੁੜ ਉਨ੍ਹਾਂ ਸਿੱਖਾਂ ਦੀ ਵਾਰਤਾ ਨੂੰ ਹੀ ਅੰਕਤ ਕਰਦੇ ਹਨ, ਜਿਨ੍ਹਾਂ ਦੀ ਆਤਮਾ ਗੁਰੂ ਨਾਲ ਅਭੇਦ ਹੋ ਚੁੱਕੀ ਹੈ:

**ਗੁਰ ਸਿਖ ਏਕ ਮੇਕ ਰੋਮ ਕੀ ਅਕਥ ਕਥਾ,**
**ਗੁਰਸਿਖ ਸਾਧ ਸੰਗਿ ਮਹਿਮਾ ਕੋ ਪਾਵਈ॥**

***ਅਰਥ :***

ਜਿਹੜੇ ਭੀ ਗੁਰੂ ਕੇ ਸਿੱਖ (ਗੁਰਬਾਣੀ ਦੇ ਅਨੁਕੂਲ ਜੀਵਨ ਗੁਜ਼ਾਰਦੇ ਹੋਏ) ਏਕ ਜੋਤ ਵਿਚ ਏਕ ਰੂਪ ਹੋ ਗਏ ਹਨ, ਉਨ੍ਹਾਂ ਦੇ ਇਕ ਰੋਮ (ਵਾਲ ਭਰ) ਦੀ ਕਥਾ ਅਕੱਥ ਰੂਪ ਹੈ (ਜੋ ਕਹੀ ਨਹੀਂ ਜਾ ਸਕਦੀ)। ਐਸੇ ਗੁਰਸਿੱਖਾਂ ਦੀ ਸਤਿਸੰਗਤ ਦੀ ਮਹਿਮਾ ਭਲਾ ਕੌਣ ਪਾ ਸਕਦਾ ਹੈ (ਭਾਵ ਕੋਈ ਭੀ ਨਹੀਂ ਪਾ ਸਕਦਾ)।

**ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ,**
**ਸਬਦ ਸੁਰਤਿ ਸਾਧ ਸੰਗਤਿ ਸਮਾਵਈ॥**

***ਅਰਥ :***

(ਉਨ੍ਹਾਂ ਗੁਰਸਿੱਖਾਂ ਦੇ) ਓਅੰਕਾਰ ਮਾਤ੍ਰ ਇਕ ਅੱਖਰ ਦੇ ਵਿਸਥਾਰ (ਪਸਾਰੇ) ਦਾ ਪਾਰਾਵਾਰ (ਓੜਕ) ਨਹੀਂ (ਪਾਇਆ ਜਾ ਸਕਦਾ) ਜਿਹੜਾ ਕੋਈ ਸ਼ਬਦ ਮਾਤ੍ਰ ਨੂੰ ਹੀ ਸੁਰਤਿ (ਸੁਣ) ਪਾਉਂਦਾ ਹੈ, ਉਹ ਤਾਂ ਸਤਸੰਗ ਵਿਚ ਲੀਨ ਹੀ ਹੋ ਜਾਂਦਾ ਹੈ।

**ਪੂਰਨ ਬ੍ਰਹਮ ਗੁਰ ਸਾਧ ਸੰਗ ਮੈ ਨਿਵਾਸ,**
**ਦਾਸਨ ਦਾਸਾਨ ਮਤਿ ਆਪਾ ਨ ਜਤਾਵਈ॥**

***ਅਰਥ :***

(ਇਸੇ ਕਰਕੇ ਹੀ) ਉਹ ਗੁਰੂ ਮਹਾਰਾਜ ਵਿਚ ਭੀ ਸਮਾ ਜਾਂਦਾ ਹੈ, (ਕਿਉਂਕਿ) ਪੂਰਨ ਬ੍ਰਹਮ ਸਰੂਪ ਸਤਿਗੁਰੂ ਦਾ

ਨਿਵਾਸ (ਵਾਸਾ—ਡੇਰਾ) ਸਤਿਸੰਗ ਵਿਚ ਹੀ ਹੁੰਦਾ ਹੈ। ਐਸਾ ਪੁਰਖ ਇਉਂ ਅਭੇਦ ਹੋ ਕੇ ਉਸ ਅਭੇਦਤਾ ਦਾ ਮਾਣ ਨਹੀਂ ਕਰਿਆ ਕਰਦਾ। ਸਗੋਂ 'ਦਾਸਨ ਦਾਸਾਨ' ਦਾਸਾਂ+ਅਨ+ਦਾਸਨ ਗੁਰੂ ਕਿਆਂ ਦਾਸਾਂ ਦੇ ਅਨੁ ਪਿਛੇ ਅਨੁਸਾਰ ਚਲਣ ਵਾਲੇ ਦਾਸਾਂ ਵਾਲੀ ਮਤਿ (ਧਾਰਨਾ—ਸੁਭਾਵ) ਧਾਰ ਕੇ ਆਪੇ (ਅਭਿਮਾਨ) ਨੂੰ ਕਿਸੇ ਪ੍ਰਕਾਰ ਭੀ ਨਹੀਂ ਜਣਾਇਆ ਕਰਦਾ।

**ਸਤਿਗੁਰ ਗੁਰ ਗੁਰਸਿਖ ਸਾਧ ਸੰਗਤਿ ਹੈ,**
**ਓਤਿ ਪੋਤਿ ਜੋਤਿ ਵਾ ਕੀ**
**ਵਾਹੀ ਬਨਿ ਆਵਈ ॥੧੯੫॥**

***ਅਰਥ :***

ਸਤਿਗੁਰੂ ਆਪ ਹੀ ਗੁਰੂ ਹਨ ਤੇ ਆਪ ਹੀ ਗੁਰਸਿੱਖ, ਕਿਉਂਕਿ ਓਹੀ ਸਾਧ ਸੰਗਤ ਵਿਚ ਓਤ ਪੋਤ (ਤਾਣੇ ਪੇਟੇ ਦੀ ਤਾਰ ਵਤ) ਰਮੇ ਹੋਏ ਹਨ (ਇਸੇ ਲਈ ਹੀ) ਉਨ੍ਹਾਂ ਦੀ ਜੋਤਿ (ਪ੍ਰਤਾਪ ਦੀ ਪ੍ਰਭੁਤਾ) ਕੇਵਲ ਉਨ੍ਹਾਂ ਨੂੰ ਹੀ ਬਣ ਆ ਸਕਦੀ ਹੈ, ਭਾਵ ਉਨ੍ਹਾਂ ਦੀ ਸਮਤਾ ਹੋਰ ਕੋਈ ਨਹੀਂ ਕਰ ਸਕਦਾ, ਜਿਵੇਂ ਕਿ ਫ਼ੁਰਮਾਨ ਹੈ ਕਿ :

ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥
*(ਪੰਨਾ ੧੩੯੬)*

**ਪ੍ਰ:** ਭਾਈ ਸਾਹਿਬ ਜੀਉ! ਉਂਞ ਤਾਂ ਆਪ ਜੀ ਸਾਨੂੰ ਹਮੇਸ਼ਾਂ ਹੀ ਗੁਰਮਤ ਦੀਆਂ ਵੀਚਾਰਾਂ ਭਿੰਨ ਭਿੰਨ ਰੂਪ ਵਿਚ ਸੁਣਾਂਦੇ ਰਹਿਣ ਦੀ ਕ੍ਰਿਪਾ ਕਰਦੇ ਆ ਰਹੇ ਹੋ, ਪਰ ਅਸੀਂ ਆਪਣੀ ਅਸਥੂਲ ਬੁਧੀ ਦੇ ਪ੍ਰਭਾਵ ਕਰਕੇ ਕਈ ਅਜਿਹੀਆਂ ਆਪ ਜੀ ਵੱਲੋਂ ਸੂਖਮ ਵੀਚਾਰਾਂ ਦਰਸਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀ ਸਹੀ ਰੂਪ-ਰੇਖਾ ਨੂੰ ਸਮਝਣ ਵੱਲੋਂ ਅਸੀਂ ਅਸਮਰੱਥ ਹਾਂ? ਜਿਵੇਂ ਕਿ ਸਤਿਗੁਰੂ ਦੇ ਆਤਮਕ ਸਰੂਪ ਵਿਚ ਗੁਰਸਿੱਖ ਦੇ ਆਤਮਕ-ਮਿਲਾਪ ਹੋ ਜਾਣ ਦਾ ਮਰਮ ਹੈ, ਇਸਨੂੰ ਭੀ ਖ਼ੁਲਾਸੇ ਰੂਪ ਵਿਚ ਪ੍ਰਗਟਾਉਣ ਦੀ ਕਿਰਪਾ ਕਰੋ, ਕਿ ਗੁਰੂ ਤੇ ਸਿੱਖ ਦੇ ਮਿਲਾਪ ਹੋ ਜਾਣ ਦੀ ਸਹੀ ਪਛਾਣ ਕੀ ਹੈ, ਤਾਕਿ ਸਾਨੂੰ ਭੀ ਸਹੀ ਰੂਪ ਵਿਚ ਇਹ ਜਾਣਕਾਰੀ ਮਿਲ ਜਾਏ? ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਇਸ ਗੁੱਝੇ ਭੇਦ ਨੂੰ ਤਾਂ ਸਮਝਣ ਵੱਲੋਂ ਮੈਂ ਭੀ ਅਸਮਰੱਥ ਹਾਂ, ਪਰ ਜੋ ਮੈਨੂੰ ਇਸ ਬਾਰੇ ਬਾਣੀ ਤੋਂ ਪ੍ਰੇਰਨਾ ਮਿਲੀ ਹੈ, ਉਹ ਸਾਰੀ ਤਾਂ ਮੇਰੀ ਚਿਤਵਨੀ ਵਿਚ ਨਹੀਂ, ਪਰ ਜੋ ਨਾਮ-ਮਾਤ੍ਰ ਮੈਨੂੰ ਸੰਸਕਾਰ ਹਨ, ਉਹ ਕਹਿਣ ਦਾ ਉਪਰਾਲਾ ਜ਼ਰੂਰ ਕਰਦਾ ਹਾਂ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਪਵਨੈ ਮਹਿ ਪਵਨੁ ਸਮਾਇਆ ॥
ਜੋਤੀ ਮਹਿ ਜੋਤਿ ਰਲਿ ਜਾਇਆ ॥
*(ਰਾਮਕਲੀ ਮ : ੫, ਪੰਨਾ ੮੮੫)*

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧॥ *(ਪੰਨਾ ੨੭੮)*

ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ
ਨਾਨਕ ਆਪੇ ਆਪਿ ਰਮਈਆ ॥੮॥੩॥੬॥
*(ਬਿਲਾਵਲੁ ਮ : ੪, ਪੰਨਾ ੮੩੫)*

ਜਿਉ ਜਲ ਤਰੰਗ ਫੇਨੁ ਜਲ ਹੋਈ ਹੈ
ਸੇਵਕ ਠਾਕੁਰ ਭਏ ਏਕਾ ॥੧॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥
*(ਸਾਰਗ ਮਹਲਾ ੫, ਪੰਨਾ ੧੨੦੯)*

ਹੋ ਜਨੁ ਭਾਉ ਭਗਤਿ ਕਛੁ ਜਾਨੈ
ਤਾ ਕਉ ਅਚਰਜ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ
ਤਿਉ ਢੁਰਿ ਮਿਲਿਓ ਜੁਲਾਹੋ ॥੧॥
*(ਧਨਾਸਰੀ ਬਾਣੀ ਕਬੀਰ ਜੀ, ਪੰਨਾ ੬੯੨)*

ਇਸ ਤਰ੍ਹਾਂ ਬਾਣੀ ਵਿਚੋਂ ਮੇਰੇ ਪੜ੍ਹਨ ਵਿਚ ਹੋਰ ਭੀ ਬਹੁਤ ਪ੍ਰਮਾਣ ਆਏ ਹਨ, ਕਿ ਗੁਰਸਿੱਖ ਦੀ ਪ੍ਰਤੱਕ ਜੋਤ ਗੁਰੂ ਦੇ ਸਤਿ ਸਰੂਪ ਵਿਚ ਇਉਂ ਹੀ ਅਭੇਦ ਹੋ ਜਾਂਦੀ ਹੈ, ਜਿਵੇਂ ਪਵਨ ਵਿਚ ਪਵਨ, ਪਾਣੀ ਵਿਚ ਪਾਣੀ ਸਮਾ ਜਾਂਦਾ ਹੈ, ਉਸ ਨੂੰ ਫੇਰ ਵੱਖਰਾ ਭੀ ਨਹੀਂ ਕੀਤਾ ਜਾ ਸਕਦਾ, ਇਨ੍ਹਾਂ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਉਪ੍ਰੋਕਤ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜੇਹਾ ਯਤਨ ਕੀਤਾ ਹੈ, ਜਿਵੇਂ ਕਿ :

**ਪਵਨਹਿ ਪਵਨ ਮਿਲਤ ਨਹੀ ਪੇਖੀਅਤ,**
**ਸਲਿਲੈ ਸਲਿਲ ਮਿਲਤ ਨਾਹਿ ਪਹਿਚਾਨੀਐ ॥**

***ਅਰਥ :***

**ਪ੍ਰ:** ਗੁਰੂ ਤੇ ਸਿੱਖ ਦੀ ਹੋਈ ਅਭੇਦਤਾ ਨੂੰ ਕਿਵੇਂ ਜਾਣਿਆ ਜਾ ਸਕਦਾ ਹੈ?

**ਉ:** (ਜਿਵੇਂ ਅਸੀਂ ਵੇਖਦੇ ਹਾਂ ਕਿ, ਪੂਰਬ ਅਤੇ ਪੱਛਮ ਵਿਚ ਵੱਗ ਰਹੀ) ਪਵਣ ਦੀ ਧਾਰਾ ਆਪੋ ਵਿਚ ਮਿਲਦੀ

ਹੋਈ ਨਹੀਂ ਤੱਕੀ ਜਾ ਸਕਦੀ, ਜਾਂ ਅੰਦਰ ਬਾਹਰ ਦੀ ਪੌਣ ਦਾ ਮੇਲ ਹੁੰਦਾ ਹੋਇਆ ਨਹੀਂ ਤੱਕਿਆ ਜਾ ਸਕਦਾ। (ਅਤੇ ਨਦੀਆਂ ਤੇ ਸਮੁੰਦਰ ਦਾ) ਪਾਣੀ ਅੱਡੋ ਅੱਡ ਕਹਾਉਂਦਾ ਹੋਇਆ, (ਇਕ ਦੂਜੇ) ਪਾਣੀ ਵਿਚ ਮਿਲਦਾ ਹੋਇਆ ਨਹੀਂ ਪਛਾਣਿਆ ਜਾ ਸਕਦਾ।

**ਜੋਤੀ ਮਿਲੇ ਜੋਤਿ ਹੋਤ ਭਿੰਨ ਭਿੰਨ ਕੈਸੇ ਕਰਿ,**
**ਭਸਮਹਿ ਭਸਮ ਸਮਾਨੀ, ਕੈਸੇ ਜਾਨੀਐ ॥**

*ਅਰਥ :*

(ਦੂਜਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਜੋਤਿ (ਅਗਨ) ਵਿਚ ਜੋਤਿ (ਅਗਨੀ) ਆਪੋ ਵਿਚ ਮਿਲੀ ਕਿਸ ਤਰ੍ਹਾਂ ਨਿਆਰੀ ਨਿਆਰੀ ਹੋ ਸਕਦੀ ਹੈ, ਅਤੇ ਭਸਮਹਿ (ਰਾਖ-ਮਿਰਤਕਾ) ਵਿਚ ਮਿਰਤਕਾ ਸਮਾਨੀ (ਮਿਲੀ ਹੋਈ) ਕਿਸ ਪ੍ਰਕਾਰ ਜਾਣੀ ਜਾ ਸਕਦੀ ਹੈ, (ਭਾਵ ਕਿਸੇ ਤਰ੍ਹਾਂ ਭੀ ਨਹੀਂ ਜਾਣੀ ਸਕੀਦੀ)।

**ਕੈਸੇ ਪੰਚ ਤਤ ਮੇਲ ਖੇਲੁ ਹੋਤ ਪਿੰਡ ਪ੍ਰਾਨ,**
**ਬਿਛੁਰਤ ਪਿੰਡ ਪ੍ਰਾਨ ਕੈਸੇ ਉਨਮਾਨੀਐ ॥**

*ਅਰਥ :*

(ਇਸੇ ਤਰ੍ਹਾਂ) ਇਨ੍ਹਾਂ ਤੱਤਾਂ ਦੀ ਬਾਹਰਲੀ ਦਸ਼ਾ ਵਾਂਗੂੰ, ਪੰਜਾਂ ਤੱਤਾਂ—(ਅਕਾਸ਼, ਵਾਯੂ, ਅਗਨੀ, ਜਲ, ਪ੍ਰਿਥਵੀ) ਦਾ ਮੇਲ ਹੋ ਕੇ ਕਿਸ ਪ੍ਰਕਾਰ ਇਹ ਸਰੀਰਾਂ ਤੇ ਪ੍ਰਾਣਾਂ ਦੀ ਮਿਲੌਣੀ ਦਾ ਖੇਲ ਹੋ ਰਿਹਾ ਹੈ, ਅਰੁ ਕਿਸ ਪ੍ਰਕਾਰ ਇਹ ਸਰੀਰ ਤੇ ਪ੍ਰਾਣ ਆਪੋ ਵਿਚ ਵਿਛੜਦੇ ਹਨ—ਭਾਵ ਜੀਵਨ ਅਰੁ ਮਿਰਤੁ ਕਿਸਤਰ੍ਹਾਂ ਸੰਸਾਰ ਵਿਚ ਵਰਤਦੀ ਹੈ, ਇਸਦਾ ਅਨੁਮਾਨ ਕਿਵੇਂ ਲਾਇਆ ਜਾ ਸਕੇ—ਕਿੰਤੂ ਨਹੀਂ ਲਾਇਆ ਜਾ ਸਕਦਾ।

**ਅਬਿਗਤਿ ਗਤਿ ਅਤਿ ਬਿਸਮ ਅਸਚਰਜ-ਮੈ,**
**ਗਿਆਨ ਧਿਆਨ ਅਗਮਿਤਿ**
**ਕੈਸੇ ਉਰ ਆਨੀਐ ॥੧੯੬॥**

*ਅਰਥ :*

(ਜਦੋਂ ਇਸ ਬਾਹਰਲੇ ਪਸਾਰੇ ਦਾ ਮਰਮ ਹੀ ਨਹੀਂ ਜਾਣਿਆ ਜਾ ਸਕਦਾ ਤਾਂ) 'ਅਬਿਗਤਿ'—(ਗਿਆਨ) ਸਰੂਪ ਦੀ ਗਤੀ ਅਤੀ ਬਿਸਮਾਦ ਰੂਪ ਅਤੇ ਅਸਚਰਜ-ਮਈ ਹੈ। ਉਸਦੇ ਗਿਆਨ ਨੂੰ ਧਿਆਨ ਵਿਚ ਲਿਆਉਣਾ 'ਅਗਮ'—ਅਗੰਮਤਾ ਦੀ ਅਵਧੀ ਰੂਪ ਹੈ (ਦ੍ਰਿਸ਼ਟਾਂਤ ਉਦਾਹਰਣ ਦੇ ਕੇ ਉਸ ਅਗੰਮ ਦੇ ਕਹਿਣ ਦਾ ਵੀਚਾਰ) ਕਿਸ ਪ੍ਰਕਾਰ ਹਿਰਦੇ ਵਿਚ ਲਿਆਂਦਾ ਜਾ ਸਕੇ ? ਭਾਵ ਇਹ ਸਭ ਪ੍ਰਕਾਰ ਕਰਕੇ ਹੀ ਅਗੰਮ ਤੋਂ ਭੀ ਅਗੰਮ ਹੈ।੧੯੬।

ਪ੍ਰ: ਭਾਈ ਸਾਹਿਬ ਜੀਉ! ਜਿਥੇ ਆਪ ਜੀ ਨੂੰ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਗੁਰਬਾਣੀ ਲਿਖਵਾਉਣ ਦੀ ਸੁਭਾਗਤਾ ਬਖ਼ਸ਼ੀ ਹੈ ਉਥੇ ਆਪ ਜੀ ਨੇ ਹਿੰਦੂ ਮਤ ਦੇ ਬੇਦ, ਸ਼ਾਸਤ੍ਰ, ਪੁਰਾਣਾਂ ਨੂੰ ਭੀ ਚੰਗੀ ਤਰ੍ਹਾਂ ਪੜਚੋਲਿਆ ਹੈ, ਪਰ ਕੀ ਦੱਸੋਗੇ ਕਿ ਆਪ ਜੀ ਵਧੇਰੇ ਕਿਸ ਪੱਖ ਨੂੰ ਉੱਤਮ ਦਰਜਾ ਦੇਂਦੇ ਹੋ ? ਅਤੇ ਦੇਸ ਦਿਸੰਤਰਾਂ ਵਿਚ ਵਿਚਰਦਿਆਂ ਤੁਹਾਡੇ ਮਨ 'ਤੇ ਵਧੇਰੇ ਕਿਸ ਫ਼ਿਰਕੇ ਦਾ ਪ੍ਰਭਾਵ ਪਿਆ ਹੈ ?

ਉ: ਹੇ ਭਾਈਓ ! ਇਸ ਵਿਚ ਸ਼ੱਕ ਨਹੀਂ ਕਿ ਮੈਂ ਭਾਵੇਂ ਬਹੁਤ ਫ਼ਿਰਕਿਆਂ ਦੇ ਮੇਲ ਜੋਲਾਂ ਨੂੰ ਤੱਕਿਆ ਹੈ, ਪਰ ਜੋ ਮੈਂ ਗੁਰਸਿੱਖ ਸੰਗਤ ਦੇ ਮਿਲਾਪ ਦੇ ਪ੍ਰਤਾਪ ਨੂੰ ਤੱਕਿਆ ਹੈ, ਇਸਦੀ ਤੁਲਨਾ ਹੋਰ ਕਿਸੇ ਨੂੰ ਭੀ ਨਹੀਂ ਦਿੱਤੀ ਜਾ ਸਕਦੀ। ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ। ਕਿਉਂਕਿ ਮੈਨੂੰ ਇਹੋ ਨਿਸਚਾ ਹੋਇਆ ਹੈ ਕਿ ਗੁਰਸਿੱਖ ਦੇ ਮਿਲਾਪ ਦਾ ਪ੍ਰਤਾਪ ਸਭ ਤੋਂ ਸ਼੍ਰੋਮਣੀ ਹੈ, ਜਿਸਦੀ ਤੁਲਨਾ ਹੋਰ ਕਿਸੇ ਨੂੰ ਭੀ ਨਹੀਂ ਦਿੱਤੀ ਜਾ ਸਕਦੀ, ਜਿਵੇਂ ਕਿ :

**ਚਾਰ ਕੁੰਟ, ਸਾਤ ਦੀਪ ਮੈ, ਨ ਨਵਖੰਡ ਬਿਖੈ,**
**ਦਹ ਦਿਸਿ ਦੇਖੀਐ ਨ ਬਨ ਗ੍ਰਿਹ ਜਾਨੀਐ ॥**

*ਅਰਥ :*

(ਜਿਵੇਂ ਮੈਂ ਤੱਕਿਆ ਹੈ ਕਿ) ਪੂਰਬ, ਪੱਛਮ ਆਦਿ ਚਾਰ ਕੁੰਟਾਂ ਵਿਚ, ਜੰਬੂ, ਸਾਲਮਲੀ, ਪੁਸ਼ਕਰ, ਸੰਗਲਾਦੀਪ ਆਦਿ ਸੱਤਾਂ ਦੀਪਾਂ ਵਿਚ ਇਲਾਬ੍ਰਤ, ਕੇਤੂਮਾਲ, ਹਰਬਰਖ, ਭਾਰਥਖੰਡ ਆਦਿ ਨਵਾਂ ਖੰਡਾਂ ਵਿਚ ਤਥਾ ਨੈਰਿਤ, ਬਾਯਬ, ਈਸਾਨ, ਅਗਨੇਯ ਆਦਿ ਦਸਾਂ ਦਿਸੰਤਰਾਂ ਵਿਚ (ਅਰੁ ਐਸਾ ਹੀ) ਬਨ (ਜੰਗਲ) ਅਰੁ ਗ੍ਰਿਹ (ਘਰ) (ਕਿਧਰੇ ਭੀ) ਨਹੀਂ ਦੇਖਣ ਵਿਚ ਆਉਂਦਾ।

**ਲੋਗ ਬੇਦ ਗਿਆਨ ਉਨਮਾਨ ਕੈ**
**ਨ ਦੇਖਿਓ ਸੁਨਿਓ,**
**ਸੁਰਗ ਪਇਆਲ ਮ੍ਰਿਤ-ਮੰਡਲ ਨ ਮਾਨੀਐ ॥**

*ਅਰਥ :*

(ਇਸੇ ਤਰ੍ਹਾਂ) ਲੋਕ ਰੀਤੀ ਅਨੁਸਾਰ ਤਥਾ ਬੇਦਕ ਗਿਆਨ (ਬੇਦਾਂ ਦੁਆਰੇ ਗਿਆਨ ਹੁੰਦਾ ਹੈ ਜਿਸ ਅਚਾਰ ਦਾ

ਉਸ) ਅਨੁਸਾਰ (ਪੂਰਾ ਪੂਰਾ ਵਰਤਨ ਵਾਲਿਆਂ ਵਿਚ ਭੀ) 'ਉਨਮਾਨ ਕੈ' ਅਨੁਮਾਨ ਕਰਕੇ ਸੋਚ (ਸੋਚ-ਵੀਚਾਰ ਵੀਚਾਰ ਕੇ ਤੱਕਣ ਦਾ ਜਤਨ ਕੀਤਿਆਂ) ਨਹੀਂ ਦੇਖਣ ਸੁਣਨ ਵਿਚ ਆਇਆ, ਅਰੁ ਸੁਰਗ, ਪਤਾਲ, ਮਾਤ ਲੋਕ ਅੰਦਰ (ਕਿਧਰੇ ਭੀ ਪਤਾ ਨ ਮਿਲਣ ਕਰਕੇ) ਮੰਨਣ ਵਿਚ ਐਸਾ ਨਹੀਂ ਆਉਂਦਾ—ਭਾਵ ਨਿਸਚਾ ਨਹੀਂ ਬੱਝਦਾ ਕਿ ਕਿਸੇ ਪ੍ਰਕਾਰ ਉਨ੍ਹਾਂ ਵਿਚ ਕਹਿਣ ਜੋਗ 'ਪ੍ਰਤਾਪ' ਹੈ।

**ਭੂਤ ਅਉ ਭਵਿਖ ਨ ਬਰਤਮਾਨ ਚਾਰੋ ਜੁਗ,**
**ਚਤੁਰ ਬਰਨ ਖਟ ਦਰਸ ਨ ਧਿਆਨੀਐ॥**

*ਅਰਥ :*

ਪਿਛਲਿਆਂ ਸਮਿਆਂ ਵਿਚ ਭੀ ਐਸਾ ਹੋਇਆ ਕਦੀ ਧਿਆਨ ਅੰਦਰ ਨਹੀਂ ਆਉਂਦਾ ਅਰੁ ਅੱਗੇ ਨੂੰ ਕਦੀ ਆਸ ਨਹੀਂ ਕੀਤੀ ਜਾ ਸਕਦੀ, ਤਥਾ ਵਰਤਮਾਨ ਵਿਖੇ ਭੀ ਇਹਦਾ ਫੁਰਨਾ ਨਹੀਂ ਫੁਰਦਾ ਦਿਖਾਈ ਦੇਂਦਾ (ਇਹ ਕੀਹ) ਚੌਹਾਂ ਜੁਗਾਂ ਅੰਦਰ ਚਾਰੇ ਵਰਨਾਂ ਤਥਾ ਛੀਆਂ ਦਰਸ਼ਨਾਂ ਵਿਚ ਭੀ ਐਸਾ ਪ੍ਰਤਾਪ ਵਰਤਦਾ ਖ਼ਿਆਲ ਵਿਚ ਨਹੀਂ ਆਉਂਦਾ।

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਜੈਸੋ,**
**ਤੈਸੋ ਅਉਰ ਠਉਰ**
**ਸੁਨੀਐ ਨ ਪਹਿਚਾਨੀਐ॥੧੯੭॥**

*ਅਰਥ :*

(ਸਿਧਾਂਤ ਇਹੋ ਹੈ ਕਿ) ਜੇਹੋ ਜਿਹਾ ਪ੍ਰਤਾਪ (ਪ੍ਰਭਾਵ—ਮਹੱਤ) ਗੁਰਸਿੱਖ ਸੰਗਤ ਦੇ ਮਿਲਾਪ ਦਾ ਹੈ, ਤੇਹੋ ਜਿਹਾ ਹੋਰ ਕਿਸੇ ਭੀ ਟਿਕਾਣੇ ਨ ਸੁਣੀਦਾ ਹੈ ਤੇ ਨਾ ਹੀ ਪਛਾਣ ਵਿਚ ਕਿਤੇ ਆਉਂਦਾ ਹੈ।੧੯੭।

ਪ੍ਰ: ਭਾਈ ਸਾਹਿਬ ਜੀਉ! ਸੰਸਾਰ ਵਿਚ ਅਨੇਕਾਂ ਹੀ ਫ਼ਿਰਕੇ ਵੇਖਣ ਵਿਚ ਆਉਂਦੇ ਹਨ ਅਤੇ ਹਰ ਫ਼ਿਰਕੇ ਦਾ ਧਾਰਨੀ ਹੀ ਆਪਣੇ ਆਪ ਨੂੰ ਮੁਕਤ ਹੋਣ ਦਾ ਦਾਅਵੇਦਾਰ ਮੰਨਦਾ ਹੈ, ਪਰ ਤੁਹਾਡੀਆਂ ਨਜ਼ਰਾਂ ਵਿਚ ਉਹ ਕੌਣ ਵਿਅਕਤੀ ਹੈ, ਜਿਸਨੂੰ ਆਖ਼ਰ ਵਿਚ ਮੋਖ ਪਦਵੀ ਪ੍ਰਾਪਤ ਹੋ ਸਕੇਗੀ ?

ਉ: ਹੇ ਭਾਈਓ! ਇਸ ਮੁਕਤੀ ਦੇ ਸੰਬੰਧ ਵਿਚ ਜਦੋਂ ਮੈਂ ਗੁਰਬਾਣੀ ਦੀ ਵੀਚਾਰ ਕਰਦਾ ਹਾਂ ਤਾਂ ਇਹੋ ਸੋਝੀ ਮਿਲਦੀ ਹੈ ਕਿ ਮੋਖ ਮੁਕਤੀ ਕੇਵਲ ਕਿਸੇ ਦੇ ਦਾਅਵੇਦਾਰ ਹੋਣ ਦੀ ਮੁਥਾਜ ਨਹੀਂ, ਇਸਦੀ ਪ੍ਰਾਪਤੀ ਲਈ ਤਾਂ ਦੈਵੀ-ਗੁਣਾਂ ਦਾ ਧਾਰਨੀ ਹੋਣਾ ਤੇ ਆਸੁਰੀ ਸੰਪਤੀ ਦਾ ਤਿਆਗ ਕਰਨਾ ਅਤਿ ਜ਼ਰੂਰੀ ਹੈ, ਕਿਉਂਕਿ ਜਦੋਂ ਤਕ ਕਿਸੇ ਮੋਖ ਦੀ ਚਾਹਤ ਕਰਨ ਵਾਲੇ ਦੇ ਅੰਤਰ-ਆਤਮੇ ਨਾਮ ਦਾ ਰਸ ਨਿਵਾਸ ਨਹੀਂ ਕਰਦਾ ਉਤਨਾ ਚਿਰ ਹਿਰਦੇ ਵਿਚੋਂ ਮਾਇਕੀ ਪਦਾਰਥਾਂ ਦੇ ਰਸਾਂ ਦਾ ਤਿਆਗ ਨਹੀਂ ਹੋ ਸਕਦਾ, ਇਸ ਪੱਖ ਵਿਚ ਗੁਰਬਾਣੀ ਦਾ ਫ਼ੁਰਮਾਨ ਹੈ :

ਰਾਰਾ ਰਸੁ ਨਿਰਸ ਕਰਿ ਜਾਨਿਆ॥
ਹੋਇ ਨਿਰਸ ਸੁ ਰਸੁ ਪਹਿਚਾਨਿਆ॥
ਇਹ ਰਸ ਛਾਡੇ ਉਹ ਰਸੁ ਆਵਾ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥

*(ਗਉੜੀ ਬਾਵਨ ਅਖਰੀ, ਕਬੀਰ ਜੀ, ਪੰਨਾ ੩੪੨)*

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥੨॥

*(ਸਿਰੀਰਾਗੁ ਮਹਲਾ ੧, ਪੰਨਾ ੧੫)*

ਇਸਤਰ੍ਹਾਂ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹੋ ਪ੍ਰੇਰਨਾ ਮਿਲਦੀ ਹੈ ਕਿ ਮੋਖ ਦੀ ਪ੍ਰਾਪਤੀ ਲਈ ਸਾਧਨਾ ਕਰਦੇ ਰਹਿਣਾ ਅਤਿ ਜ਼ਰੂਰੀ ਹੈ, ਕੇਵਲ ਕਹਿਣ ਕਹਾਉਣ ਤੋਂ ਹੀ ਮੋਖ ਦੀ ਪ੍ਰਾਪਤੀ ਨਹੀਂ ਹੋ ਸਕਦੀ, ਇਸ ਭਾਵ ਨੂੰ ਭੀ ਬਾਣੀ ਵਿਚ ਖੋਲ੍ਹ ਕੇ ਦਰਸਾਇਆ ਹੈ, ਜਿਵੇਂ ਕਿ :

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥
ਹਰਿ ਨਾਮੁ ਛੋਡਿ ਦੂਜੈ ਲਗੇ
ਤਿਨ੍ ਕੇ ਗੁਣ ਹਉ ਕਿਆ ਕਹਉ॥
ਗੁਰ ਦਯਿ ਮਿਲਾਯਉ ਭਿਖਿਆ
ਜਿਵ ਤੂ ਰਖਹਿ ਤਿਵ ਰਹਉ॥੨॥੨੦॥

*(ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੫-੯੬)*

ਭਾਵ ਹੈ ਕਿ ਆਪਣੇ ਆਪ ਨੂੰ ਕਹਿਣ ਤੇ ਕਹਾਉਣ ਵਾਲੇ ਜੋਗੀ, ਸੰਨਿਆਸੀ ਲੋਕ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਪਰ ਜਿਤਨਾ ਚਿਰ ਪੰਜਾਂ ਦੋਖਾਂ ਤੋਂ ਨਿਰਦੋਸ਼ ਨਹੀਂ ਹੋਇਆ ਜਾਂਦਾ ਉਤਨਾ ਚਿਰ ਮੋਖ ਪਦਵੀ ਨੂੰ ਪ੍ਰਾਪਤ ਨਹੀਂ ਕਰ ਸਕੀਦਾ, ਇਸੇ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਊਖ ਮੈ ਪਯੂਖ ਰਸ, ਰਸਨਾ ਰਹਿਤ ਹੋਇ,**
**ਚੰਦਨ ਸੁਬਾਸ ਤਾਸ ਨਾਸਕਾ ਨ ਹੋਤ ਹੈ॥**

*ਅਰਥ :*

(ਧਾਰਨਾ ਤੋਂ ਸੱਖਣੇ ਮਨੁੱਖਾਂ ਦੀ ਦਸ਼ਾ ਦਰਸਾਉਂਦੇ ਹਨ ਪਹਿਲਾਂ ਗੰਨੇ ਦਾ ਉਦਾਹਰਣ ਦੇਂਦੇ ਹਨ):

(ਜਿਵੇਂ ਅਸੀਂ ਵੇਖਦੇ ਹਾਂ ਕਿ) ਗੰਨੇ ਅੰਦਰ ਅੰਮ੍ਰਿਤ ਰੂਪੀ ਰਸ ਹੁੰਦਾ ਹੈ, ਪਰ ਉਹ ਰਸਨਾ ਤੋਂ ਹੀਣਾ ਹੈ। ਚੰਦਨ ਵਿਚ ਸੁਗੰਧੀ ਹੁੰਦੀ ਹੈ, ਪਰ ਉਸਦੀਆਂ ਨਾਸਾਂ ਨਹੀਂ ਹੁੰਦੀਆਂ।

**ਨਾਦ ਬਾਦ ਸੁਰਤਿ ਬਿਹੂਨ ਬਿਸਮਾਦ ਗਤਿ,**
**ਬਿਬਿਧਿ ਬਰਨ ਬਿਨੁ ਦ੍ਰਿਸਟਿ ਸੁ ਜੋਤਿ ਹੈ॥**

*ਅਰਥ :*

(ਇਸੇ ਹੀ ਤਰ੍ਹਾਂ) ਬਾਜੇ ਦੀ ਧੁਨੀ ਬੜੀ ਬਿਸਮਾਦ ਗਤੀ ਵਾਲੀ—ਸਭ ਦੇ ਮੋਹਣ ਵਾਲੀ ਹੁੰਦੀ ਹੈ, ਪਰ ਉਹ ਆਪ ਕੰਨਾਂ ਤੋਂ ਰਹਿਤ ਹੈ (ਭਾਵ ਆਪ ਸੁਣ ਕੇ ਆਪਣੇ ਅੰਦਰਲੇ ਅਨੰਦ ਨੂੰ ਨਹੀਂ ਮਾਣ ਸਕਦੀ) ਅਰੁ ਬਰਨ (ਰੂਪ-ਰੰਗ) ਬਿਬਿਧਿ (ਨਿਆਰੀ ਨਿਆਰੀ ਤਰ੍ਹਾਂ ਦੇ ਅਨੇਕ ਭਾਂਤਾਂ ਦੇ) ਹਨ, ਪਰ ਉਨ੍ਹਾਂ ਦੀ ਜੋਤਿ (ਦਮਕ-ਸੁੰਦਰਤਾ) ਨਜ਼ਰ ਤੋਂ ਸੁੰਵੀ ਹੈ (ਜਿਸ ਕਰਕੇ ਉਨ੍ਹਾਂ ਨੂੰ ਆਪ ਕੁਝ ਨਹੀਂ ਪ੍ਰਾਪਤ ਹੋ ਸਕਦਾ)।

**ਪਾਰਸ ਪਰਸ ਨ ਸਪਰਸ ਉਸਨ ਸੀਤ,**
**ਕਰ ਚਰਨ ਹੀਨ ਧਰ ਅਉਖਧੀ ਉਦੋਤ ਹੈ॥**

*ਅਰਥ :*

(ਅਤੇ ਸਭ ਧਾਤਾਂ ਨੂੰ) ਪਾਰਸ ਪਰਸਦਾ ਹੈ (ਤੇ ਉਨ੍ਹਾਂ ਨੂੰ ਸਵਰਨ ਬਣਾਂਦਾ ਹੈ) ਪਰ ਆਪ ਤੱਤੇ-ਠੰਢੇ ਦੇ ਸਪਰਸ਼ (ਪ੍ਰਤੀਤ ਕਰਨ ਦੀ) ਸ਼ਕਤੀ ਤੋਂ ਸੱਖਣਾ ਹੈ ਅਤੇ ਧਰਤੀ (ਆਪਣੇ ਵਿਚੋਂ ਸਭ ਪ੍ਰਕਾਰ ਦੀਆਂ) ਅਉਖਧੀਆਂ (ਬਨਾਸਪਤੀ ਰੂਪ ਜੜੀਆਂ ਬੂਟੀਆਂ) ਨੂੰ (ਉਦੋਤ) ਉਗਾਉਂਦੀ ਹੈ, ਪ੍ਰਗਟ ਕਰਦੀ ਹੈ, ਪਰ ਆਪ ਉਹ ਹੱਥਾਂ ਪੈਰਾਂ ਤੋਂ ਰਹਿਤ ਹੈ, ਭਾਵ ਹੱਥਾਂ ਕਰਕੇ ਉਹ ਆਪ ਕੁਝ ਉਸ ਆਪਣੇ ਖੱਤੋ ਲਾਇਕ ਕਿਸੇ ਉਪਜ ਨੂੰ ਉਹ ਸਮਝ ਕੇ ਪਹਿਲੀ ਥਾਉਂ ਹਟਾ ਕੇ ਕਿਧਰੇ ਲਜਾਣਾ ਚਾਹੇ ਤਾਂ ਲੈ ਜਾਂ ਲਿਆ ਨਹੀਂ ਸਕਦੀ।

**ਜੋਹਿ ਪੰਚ ਦੋਖ, ਨਿਰਦੋਖ-ਮੋਖ ਪਾਵੈ ਕੈਸੇ,**
**ਗੁਰਮੁਖਿ ਸਹਜ ਸੰਤੋਖ ਹੁਇ ਅਛੋਤ ਹੈ॥੧੯੮॥**

*ਅਰਥ :*

(ਇਸੇ ਤਰ੍ਹਾਂ ਦੋਖਾਂ ਨਾਲ ਗ੍ਰਸਤ ਉਪ੍ਰੋਕਤ, ਰਸ, ਗੰਧ, ਸ਼ਬਦ, ਰੂਪ, ਅਰੁ ਸਪਰਸ਼ ਭਾਵੀ) ਪੰਜ ਵਿਖਯ ਰੂਪੀ ਦੋਖ (ਔਗਣ) ਜਿਸ ਮਨੁੱਖ ਅੰਦਰ ਹੋਣ ਉਹ ਨਿਰਦੋਖ (ਨਿਹਕਲੰਕ) ਮੁਕਤੀ, ਮੋਖ (ਸੁਖ ਨੂੰ) ਕਿਸ ਪ੍ਰਕਾਰ ਪ੍ਰਾਪਤ ਕਰ ਸਕੇ, ਇਹ (ਮੋਖ) ਤਾਂ ਕੇਵਲ ਗੁਰਮੁਖ ਨੂੰ ਹੀ ਪ੍ਰਾਪਤ ਹੋ ਸਕਦੀ ਹੈ, ਜੋ ਇਨ੍ਹਾਂ ਵਿਸ਼ਿਆਂ ਰੂਪੀ ਦੋਖਾਂ ਤੋਂ ਅਛੋਹ (ਛੋਹਣੋ—ਸਪਰਸ਼ ਕਰਨੋਂ ਬਚਿਆ) ਰਹਿੰਦਾ ਹੈ ਤੇ ਸੁਭਾਵਕ ਹੀ ਸੰਤੋਖ ਧਾਰੀ ਰੱਖਦਾ ਹੈ। ਉਹੀ ਪ੍ਰਾਪਤ ਕਰ ਸਕਦਾ ਹੈ।੧੯੮।

ਪ੍ਰ: ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਸੰਗਤ ਵਿਚ ਇਹ ਭੀ ਵੀਚਾਰ ਦਿਆ ਕਰਦੇ ਹੋ ਕਿ ਇਸ ਮਨੁੱਖਾ ਸਰੀਰ ਦਾ ਮੁਖ ਪ੍ਰਯੋਜਨ ਉਸ ਪ੍ਰਭੂ ਦੀ ਬੰਦਗੀ ਕਰਨਾ ਹੀ ਹੈ, ਇਸ ਬੰਦਗੀ ਤੋਂ ਸੱਖਣੇ ਇਸ ਸਰੀਰ ਨੂੰ ਗੁਰਮਤ ਨੇ ਨਿਸਫਲ ਹੀ ਦਰਸਾਇਆ ਹੈ, ਕਿਉਂ ਜੀ! ਜਿਥੇ ਉਸ ਪ੍ਰਭੂ ਦੇ ਸਿਮਰਨ ਤੋਂ ਸੱਖਣੇ ਇਸ ਸਰੀਰ ਨੂੰ ਨਿਸਫਲ ਦਰਸਾਇਆ ਹੈ, ਕੀ ਉਥੇ ਇਸ ਸਰੀਰ ਦੇ ਭਿੰਨ ਭਿੰਨ ਅੰਗਾਂ ਬਾਰੇ ਭੀ ਕੋਈ ਗੁਰਮਤ ਵਿਚ ਹਿਦਾਇਤ ਦਿੱਤੀ ਗਈ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ?

ਉ: ਹੇ ਭਾਈਓ! ਮੈਂ ਤਾਂ ਸੰਪੂਰਨ ਬਾਣੀ ਵਿਚ ਜਿਥੇ ਇਹ ਪੜ੍ਹਿਆ ਹੈ ਕਿ—'ਨਿਹਫਲ ਮਾਨੁਖ ਜਪੈ ਨਹੀ ਨਾਮ' ਉਥੇ ਇਸ ਸਰੀਰ ਦੇ ਜੋ ਇੰਦ੍ਰੇ ਹਨ ਇਹ ਭੀ ਜੇਕਰ ਆਪਣਾ ਸਹੀ ਫ਼ਰਜ਼ ਨਹੀਂ ਪਛਾਣਦੇ ਤਾਂ ਇਨ੍ਹਾਂ ਨੂੰ ਭੀ ਨਿਸਫਲ ਦਰਸਾਇਆ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ:

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ
ਦਿਨੋ ਦਿਨੁ ਘਟੀਐ॥੧੪॥ *(ਫੁਨਹੇ ਮ: ੫, ਪੰਨਾ ੧੩੬੨)*

ਜਿਥੇ ਇਹ ਇੰਦ੍ਰੇ ਆਪਣੇ ਫ਼ਰਜ਼ ਦੀ ਅਦਾਇਗੀ ਨ ਕਰਦੇ ਹੋਏ ਸਜ਼ਾ ਦੇ ਹੱਕਦਾਰ ਹੈਨ, ਉਥੇ ਇਨ੍ਹਾਂ ਦੀ ਸਫਲਤਾਈ ਦਾ ਸਾਧਨ ਭੀ ਦਰਸਾਇਆ ਹੈ, ਜਿਵੇਂ ਕਿ:

ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ॥
ਨਾਨਕ ਤਿਨ ਸਦ ਬਲਿਹਾਰਿ
ਜਿਨਾ ਧਿਆਨੁ ਪਾਰਬ੍ਰਹਮਣਹ॥੧॥

*(ਸਲੋਕ, ਪੰਨਾ ੭੦੯)*

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥

*(ਪਉੜੀ, ਪੰਨਾ ੭੦੮)*

ਰਸਨਾ ਸਬਦਿ ਰਤੀ ਗੁਣ ਗਾਵੈ
ਦਰਿ ਸਾਚੈ ਪਤਿ ਪਾਈ ਹੇ ॥ *(ਮਾਰੂ ਮ: ੩, ਪੰਨਾ ੧੦੪੬)*

ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥

*(ਪਉੜੀ, ਪੰਨਾ ੧੧੦੧)*

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰਦਾਸੁ ਨਿਜ ਜਗਤ ਪਿਤ ॥
ਸਕਯਥ ਸੁ ਸਿਰੁ ਜਾਲਪੁ ਭਣੈ
ਜੋ ਸਿਰੁ ਨਿਵੈ ਗੁਰ ਅਮਰ ਨਿਤ ॥

*(ਸਵਈਏ ਮ: ੩ ਕੇ, ਪੰਨਾ ੧੩੯੪)*

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ ॥ *(ਮ: ੫, ਪੰਨਾ ੯੬੪)*

ਇਸੇ ਤਰ੍ਹਾਂ ਹੋਰ ਭੀ ਬਹੁਤ ਸ਼ਬਦਾਂ ਵਿਚ ਇਸ ਸਰੀਰ ਤੇ ਸਰੀਰਕ ਇੰਦ੍ਰਿਆਂ ਦੀ ਸਫਲਤਾ ਹੋਣ ਦਾ ਜ਼ਿਕਰ ਕੀਤਾ ਗਿਆ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਚੰਦ ਪੰਗਤੀਆਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਸ ਸਰੀਰ ਤੇ ਸਰੀਰ ਦੇ ਇੰਦ੍ਰਿਆਂ ਦੀ ਸਫਲਤਾ ਅਤੇ ਨਿਸਫਲਤਾ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ:

**ਨਿਹਫਲ ਜਿਹਬਾ ਹੈ ਸਬਦ ਸੁਆਦ ਹੀਨ,**
**ਨਿਹਫਲ ਸੁਰਤਿ ਨ ਅਨਹਦ ਨਾਦ ਹੈ ॥**

**ਅਰਥ :**

(ਭਿੰਨ ਭਿੰਨ ਸਰੀਰ ਦੇ ਇੰਦ੍ਰਿਆਂ ਦੀ ਨਿਸਫਲਤਾ ਦਾ ਜ਼ਿਕਰ ਕਰਦੇ ਹਨ, ਜਿਵੇਂ ਕਿ)—ਉਹ ਰਸਨਾ ਅਕਾਰਥ ਹੈ ਜਿਸ ਉਪਰ ਵਾਹਿਗੁਰੂ ਜੀ ਦੇ ਨਾਮ ਦਾ ਵਾਸਾ ਨਹੀਂ ਹੈ ਅਤੇ ਜਿਸਨੇ ਕੰਨਾਂ ਦੁਆਰੇ ਨਾਮ ਰਸ ਨੂੰ ਗ੍ਰਹਿਣ ਨਹੀਂ ਕੀਤਾ ਉਹ ਸੁਰਤਿ (ਕੰਨ) ਭੀ ਅਕਾਰਥ ਹਨ, ਜਿਨ੍ਹਾਂ ਨੇ ਅਨਹਦ ਨਾਦ (ਅਖੰਡ ਕੀਰਤਨ) ਦੀ ਦਿਬਯ ਧੁਨੀ ਨੂੰ ਨਹੀਂ ਸ੍ਰਵਨ ਕੀਤਾ।

**ਨਿਹਫਲ ਦ੍ਰਿਸਟਿ ਨ ਆਪਾ ਆਪ ਦੇਖੀਅਤਿ,**
**ਨਿਹਫਲ ਸੁਆਸ ਨਹੀ ਬਾਸੁ ਪਰਮਾਦਿ ਹੈ ॥**

**ਅਰਥ :**

(ਇਸੇ ਤਰ੍ਹਾਂ) ਉਹ ਨਿਗ੍ਹਾ (ਅੱਖੀਆਂ) ਅਕਾਰਥੀਆਂ ਹਨ ਜੋ ਆਪਣੇ ਆਪੇ ਨੂੰ ਅੱਖੀਆਂ ਅੰਦਰ ਤੱਕਣਹਾਰੀ ਜੋਤ ਸਰੂਪੀ—ਅੱਖ ਦੀ ਅੱਖ ਨੂੰ, ਨਹੀਂ ਤੱਕਦੀਆਂ ਭਾਵ—ਬਾਹਰਮੁਖੀ ਪ੍ਰਵਿਰਤੀਓਂ ਅੰਤਰਮੁਖ ਉਲਟ ਜੋਤੀ ਸਰੂਪ ਅੰਤਰਜਾਮੀ ਵਿਚ ਨਹੀਂ ਲਿਵਲੀਨ ਹੁੰਦੀਆਂ ਅਤੇ ਉਹ ਸੁਵਾਸ (ਪ੍ਰਾਣ ਧਾਰਾ) ਅਕਾਰਥ ਹੈ ਜੋ ਸਾਰੇ ਆਦਿ ਰੂਪਾਂ ਦੀ ਆਦਿ ਪਰਮਾਤਮਾ ਦੇ ਨਾਮ ਦੀ ਲਪੇਟ ਵਿਚ ਨਹੀਂ ਆਈ ਭਾਵ ਜਿਹੜੇ ਸ੍ਵਾਸ ਨਾਮ ਦੀ ਤਾਰ ਨੂੰ ਆਪਣੇ ਵਿਚ ਪਰੋਕੇ ਅੰਦਰ ਨਹੀਂ ਵਗ ਰਹੇ ਹਨ, (ਭਾਵ ਜਿਨ੍ਹਾਂ ਨਾਲ ਨਾਮ ਨਹੀਂ ਜਪਿਆ ਜਾ ਰਿਹਾ ਉਹ ਸ੍ਵਾਸ ਵਿਅਰਥ ਹਨ)।

**ਨਿਹਫਲ ਕਰ ਗੁਰ-ਪਾਰਸ ਪਰਸ ਬਿਨੁ,**
**ਗੁਰਮੁਖਿ ਮਾਰਗ ਬਿਹੂਨ ਪਗ ਬਾਦਿ ਹੈ ॥**

**ਅਰਥ :**

ਉਹ (ਕਰ) ਹੱਥ ਨਿਸਫਲ ਹਨ ਜਿਹੜੇ ਸਤਿਗੁਰਾਂ ਦੇ ਪਾਰਸ ਚਰਨਾਂ ਦੇ ਸਪਰਸ਼ੋਂ (ਛੁਹਨੋਂ) ਰਹਿਤ ਹਨ—ਅਥਵਾ ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਦੁਆਰੇ ਗੁਰੂ ਮਹਾਰਾਜ ਦੇ ਸਪਰਸ਼ (ਛੁਹ) ਨੂੰ ਪ੍ਰਾਪਤ ਨਹੀਂ ਕੀਤਾ ਅਤੇ ਉਹ ਪੈਰ ਬਾਦਿ (ਬਿਅਰਥ) ਹਨ ਜਿਹੜੇ ਸਤਿਗੁਰਾਂ ਦੇ ਦੱਸੇ ਰਸਤੇ 'ਤੇ ਨਾ ਤੁਰਦੇ ਹੋਣ।

**ਗੁਰਮੁਖਿ ਅੰਗ ਅੰਗ ਪੰਗ ਸਰਬੰਗ ਲਿਵ,**
**ਦ੍ਰਿਸਟਿ ਸੁਰਤਿ ਸਾਧ ਸੰਗਤਿ**
**ਪ੍ਰਸਾਦਿ ਹੈ ॥੧੯੯॥**

**ਅਰਥ :**

ਪ੍ਰ: ਸੰਪੂਰਨ ਅੰਗ ਸਫਲੇ ਕਿਸਦੇ ਮੰਨੇ ਗਏ ਹਨ?

ਉ: (ਗੁਰਮਤ ਅਨੁਸਾਰ ਤਾਂ ਇਹੋ ਮੰਨਿਆ ਜਾ ਸਕਦਾ ਹੈ ਕਿ) ਗੁਰਮੁਖ ਦੇ ਅੰਗ ਪਿੰਗਲੇ ਅੰਗ ਹੁੰਦੇ ਹੋਏ ਭੀ

ਸਾਧ ਸੰਗਤ ਦੇ ਪ੍ਰਸਾਦਿ (ਪ੍ਰਸੰਨਤਾ) ਕਾਰਨ ਦ੍ਰਿਸਟਿ (ਧਿਆਨ ਵਿਚ) ਸੁਰਤ ਦੀ ਲਿਵ (ਤਾਰ) ਲਗਾਨ ਕਰਕੇ ਸੁੰਦਰ ਸਰੂਪ ਅੰਗ (ਨਵੇਂ ਨਰੋਏ) ਸਫਲੇ ਹੋਏ ਰਹਿੰਦੇ ਹਨ।੧੯੯।

**ਪ੍ਰ:** ਭਾਈ ਸਾਹਿਬ ਜੀਉ! ਇਹ ਤਾਂ ਪੁਰਾਤਨ ਧਾਰਮਿਕ ਪੁਸਤਕਾਂ ਦੁਆਰੇ ਭੀ ਸੁਣਦੇ ਆ ਰਹੇ ਹਾਂ ਕਿ ਚੌਰਾਸੀ ਲੱਖ ਜੂਨਾਂ ਵਿਚੋਂ ਕੇਵਲ ਮਨੁੱਖ ਜੂਨ ਹੀ ਸਾਰਿਆਂ ਦੀ ਸ਼੍ਰੋਮਣੀ ਮੰਨੀ ਗਈ ਹੈ, ਪਰ ਕੀ ਦੱਸੋਗੇ ਕਿ ਇਸ ਵਿਚ ਤੁਸੀਂ ਪ੍ਰਸਪਰ ਕੀ ਅੰਤਰਾ ਅਨੁਭਵ ਕਰਦੇ ਹੋ, ਤਾਕਿ ਸਾਨੂੰ ਭੀ ਇਸ ਪੱਖ ਦਾ ਸਹੀ ਬੋਧ ਹੋ ਸਕੇ?

**ਉ:** ਹੇ ਭਾਈਓ! ਜੇ ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਨੇ ਇਸ ਮਨੁੱਖ ਜਾਮੇਂ ਦੇ ਦੋਵੇਂ ਹੀ ਪੱਖ ਦਰਸਾਏ ਹਨ, ਇਸ ਦਾ ਸ਼੍ਰੋਮਣੀ ਪੱਖ ਭੀ ਦਰਸਾਇਆ ਹੈ ਅਤੇ ਨੀਵੇਂ ਤੋਂ ਨੀਵਾਂ ਨੀਚ ਦਰਜਾ ਭੀ ਦੱਸਿਆ ਹੈ, ਭਾਵ ਜੇ ਮਨੁੱਖ ਆਪਣੇ ਮਨੁੱਖ ਜਾਮੇਂ ਦੇ ਮੁੱਖ ਧਰਮ, ਬੰਦਗੀ ਕਰਦੇ ਰਹਿਣ ਦੀ ਪਛਾਣ ਕਰ ਸਕੇ ਤਾਂ ਫਿਰ ਇਹ ਚੌਰਾਸੀ ਲੱਖ ਜੂਨ ਦਾ ਪਾਤਿਸ਼ਾਹ ਹੈ, ਕਿਉਂਕਿ ਬਾਣੀ ਵਿਚ ਬੰਦੇ ਲਈ ਸ੍ਵਾਸ ਸ੍ਵਾਸ ਬੰਦਗੀ ਕਰਦੇ ਰਹਿਣ ਦੀ ਹੀ ਹਿਦਾਇਤ ਹੈ:

ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥

*(ਤਿਲੰਗ ਮਹਲਾ ੫, ਪੰਨਾ ੭੨੪)*

ਬੰਦੇ ਬੰਦਗੀ ਇਕਤੀਆਰ ॥
ਸਾਹਿਬੁ ਰੋਸੁ ਧਰਉ ਕਿ ਪਿਆਰੁ ॥

*(ਗਉੜੀ, ਪੰਨਾ ੩੩੮)*

ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥

*(ਸਲੋਕ ਮ: ੧, ਪੰਨਾ ੪੬੫)*

ਇਸ ਤਰ੍ਹਾਂ ਜੋ ਬੰਦਾ ਆਪਣੇ ਬੰਦਗੀ ਕਰਨ ਦੇ ਫ਼ਰਜ਼ ਨੂੰ ਸੰਭਾਲਦਾ ਹੈ, ਉਸਨੂੰ ਬਾਣੀ ਵਿਚ ਚੌਰਾਸੀ ਲੱਖ ਜੂਨ ਦਾ ਸਰਦਾਰ ਮੰਨਿਆ ਗਿਆ ਹੈ, ਜਿਵੇਂ ਕਿ:

ਅਵਰ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

*(ਆਸਾ ਮ: ੫, ਪੰਨਾ ੩੭੪)*

ਲਖ ਚਉਰਾਸੀਹ ਜੋਨਿ ਸਬਾਈ ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ
ਸੋ ਆਇ ਜਾਇ ਦੁਖੁ ਪਾਇਦਾ ॥੨॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੫)*

ਪਰ, ਜੋ ਮਨੁੱਖ ਬੰਦਗੀ ਕਰਨ ਦੇ ਫ਼ਰਜ਼ ਨੂੰ ਨਹੀਂ ਚੇਤੇ ਰੱਖਦਾ, ਉਹ ਬੰਦਗੀ ਤੋਂ ਸੱਖਣਾ ਮਨੁੱਖ ਪਸ਼ੂਆਂ ਦੀ ਸ਼੍ਰੇਣੀ ਤੋਂ ਭੀ ਨੀਵਾਂ ਮੰਨਿਆ ਗਿਆ ਹੈ, ਉਸ ਦੇ ਜੀਵਨ ਨੂੰ ਤਾਂ ਬਾਣੀ ਵਿਚ ਧ੍ਰਿਕਾਰਿਆ ਗਿਆ ਹੈ, ਜਿਵੇਂ ਕਿ:

ਪਸੂ ਮਿਲਹਿ ਚੰਗਿਆਈਆ
ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥

*(ਗੂਜਰੀ ਮਹਲਾ ੧, ਪੰਨਾ ੪੮੯)*

ਚਿਰੰਕਾਲ ਪਾਈ ਦ੍ਰੁਲਭ ਦੇਹ ॥
ਨਾਮ ਬਿਹੂਣੀ ਹੋਈ ਖੇਹ ॥
ਪਸੂ ਪਰੇਤ ਮੁਗਧ ਤੇ ਬੁਰੀ ॥
ਤਿਸਹਿ ਨ ਬੂਝੈ ਜਿਨਿ ਇਹ ਸਿਰੀ ॥੩॥

*(ਰਾਮਕਲੀ ਮ: ੫, ਪੰਨਾ ੮੯੦)*

ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥

*(ਪਉੜੀ, ਪੰਨਾ ੧੨੮੪)*

ਨਰੂ ਮਰੈ ਨਰੁ ਕਾਮਿ ਨ ਆਵੈ ॥
ਪਸੂ ਮਰੈ ਦਸ ਕਾਜ ਸਵਾਰੈ ॥੧॥

*(ਗੋਂਡ ਕਬੀਰ ਜੀ, ਪੰਨਾ ੮੭੦)*

ਇਸਤਰ੍ਹਾਂ ਦੇ ਸਾਨੂੰ ਹੋਰ ਭੀ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਬੰਦਗੀ ਤੋਂ ਸੱਖਣਾ ਮਨੁੱਖ ਪਸ਼ੂਆਂ ਤੋਂ ਭੀ ਅਤਿ ਨੀਵਾਂ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਜਤਨ ਕੀਤਾ ਹੈ, ਜਿਵੇਂ ਕਿ:

**ਪਸੂਆ ਮਨੁਖ ਦੇਹ ਅੰਤਰਿ ਅੰਤਰੁ ਇਹੈ,**
**ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ ॥**

*ਅਰਥ:*

(ਪਸ਼ੂ ਤੇ ਮਨੁੱਖ ਵਿਚ ਇਹੋ ਹੀ ਅੰਤਰਾ ਹੈ ਕਿ) ਪਸ਼ੂ ਅਤੇ ਮਨੁੱਖ ਦੀ ਦੇਹ ਵਿਚਕਾਰ ਕੇਵਲ ਇਤਨਾ ਹੀ ਅੰਤਰਾ (ਭੇਦ) ਹੈ ਕਿ ਮਨੁੱਖ ਨੂੰ ਸ਼ਬਦ ਦੀ ਸੂਝ ਦਾ ਅਥਵਾ ਸ਼ਬਦ ਦੇ (ਠੀਕ) ਸੁਣ ਲੈਣ ਦਾ ਬਿਬੇਕ (ਗਿਆਨ) ਹੈ ਤੇ ਪਸ਼ੂ ਇਸ ਤੋਂ ਬਿਬੇਕ ਹੀਣਾ ਹੈ।

**ਪਸੁ ਹਰਿਆਉ ਕਹਿਓ**
**ਸੁਨਿਓ ਅਨਸੁਨਿਓ ਕਰੈ,**
**ਮਾਨਸ ਜਨਮ ਉਪਦੇਸ ਰਿਦੈ ਟੇਕ ਹੈ ॥**

**ਅਰਥ :**

ਪਸ਼ੂ ਹਰਿਆਵਲਤਾ ਵੱਲੋਂ (ਮੋੜਨ ਸੰਬੰਧੀ) ਹਾਕ ਮਾਰੀ, ਹੋਈ ਸੁਣੀ ਨੂੰ ਭੀ ਅਣਸੁਣੀ ਕਰ ਦੇਂਦਾ ਹੈ, ਪਰ ਮਨੁੱਖ ਜਨਮ (ਦਾ ਇਹ ਵਾਧਾ ਹੈ) ਕਿ ਉਪਦੇਸ਼ ਰੂਪ ਸਿਖਿਆ ਸੁਣੀ ਹੋਈ ਇਸਦੇ ਹਿਰਦੇ ਅੰਦਰ ਟਿਕਾਉ ਪ੍ਰਾਪਤ ਕਰ ਲਿਆ ਕਰਦੀ ਹੈ।

**ਪਸੂਆ ਸਬਦ ਹੀਨ ਜਿਹਬਾ ਨ ਬੋਲਿ ਸਕੈ,**
**ਮਾਨਸ ਜਨਮ ਬੋਲੈ ਬਚਨ ਅਨੇਕ ਹੈ ॥**

**ਅਰਥ :**

ਪਸ਼ੂ ਦੀ ਜਿਹਬਾ ਸ਼ਬਦ ਤੋਂ ਬਿਹੀਨ (ਬੋਲਣ ਦੀ ਸ਼ਕਤੀ ਤੋਂ ਰਹਿਤ) ਹੋਣ ਕਰਕੇ ਬੋਲ ਨਹੀਂ ਸਕਦੀ, ਪ੍ਰੰਤੂ ਮਨੁੱਖ ਜਨਮ ਨੂੰ ਧਾਰ ਕੇ ਇਸ ਰਾਹੀਂ ਅਨੇਕ ਤਰ੍ਹਾਂ ਦੀਆਂ ਬੋਲੀਆਂ ਬੋਲ ਸਕਦਾ ਹੈ।

**ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ,**
**ਨਾਤਰੁ ਅਚੇਤ ਪਸੁ ਪ੍ਰੇਤ ਹੂੰ ਮੈ ਏਕ ਹੈ ॥੨੦੦॥**

**ਅਰਥ :**

ਜੋ ਗੁਰ ਸ਼ਬਦ ਨੂੰ ਸੁਰਤ ਕਰਕੇ ਸੁਣਦਾ ਹੈ, ਸਮਝਦਾ ਹੈ, ਬੋਲਦਾ ਹੈ, ਉਹ ਬਿਬੇਕੀ ਵੀਚਾਰਵਾਨ ਪੁਰਸ਼ ਹੈ, ਨਹੀਂ ਤਾਂ ਇਹ ਬੰਦਾ ਭੀ ਬੇਸਮਝ ਪਸ਼ੂ ਪ੍ਰੇਤ ਵਿਚੋਂ ਇਕ (ਦੋਹਾਂ) ਲੱਤਾਂ ਵਾਲਾ ਪਸ਼ੂ ਹੀ ਹੈ।

ਮੁੜ ਉਪ੍ਰੋਕਤ ਭਾਵ ਨੂੰ ਹੀ ਦ੍ਰਿੜ੍ਹ ਕਰਾਉਂਦੇ ਹਨ, ਕਿ ਨਾਮ ਤੋਂ ਸੱਖਣੇ ਮਨੁੱਖ ਨਾਲੋਂ ਤਾਂ ਪਸ਼ੂ ਹੀ ਚੰਗੇ ਮੰਨੇ ਜਾ ਸਕਦੇ ਹਨ, ਜਿਵੇਂ ਕਿ :

**ਸਬਦ ਸੁਰਤਿ ਹੀਨ ਪਸੂਆ ਪਵਿਤ੍ਰ ਦੇਹ,**
**ਖੜ ਖਾਏ ਅੰਮ੍ਰਿਤ ਪ੍ਰਵਾਹ ਕੋ ਸੁਆਉ ਹੈ ॥**

**ਅਰਥ :**

(ਪਸ਼ੂ) ਸ਼ਬਦ ਦੀ ਸੁਰਤੋਂ ਹੀਣੇ ਹੁੰਦੇ ਹੋਏ ਭੀ ਪਸ਼ੂਆਂ ਦੀ ਦੇਹ ਪਵਿੱਤ੍ਰ ਹੁੰਦੀ ਹੈ (ਕਿਉਂਕਿ ਉਹ) ਖਾਂਦੇ ਤਾਂ ਹਨ ਖੜ—ਘਾਹ ਅਥਵਾ ਫੋਕਟ ਰੂਪ ਖਲ (ਪਰ ਉਹ) ਅੰਮ੍ਰਿਤ (ਦੁੱਧ) ਦੇ ਸ੍ਵਾਦਿਸ਼ਟ ਪ੍ਰਵਾਹ (ਧਾਰਾਂ) ਨੂੰ ਵਗਾਂਦੇ ਹਨ ਅਥਵਾ ਅੰਮ੍ਰਿਤ ਰੂਪ ਦੁੱਧ ਦਾ ਪ੍ਰਵਾਹ ਵਗਾ ਕੇ (ਮਨੁੱਖ ਦਾ) ਸੁਆਉ (ਸੁਆਰਥ—ਪ੍ਰਯੋਜਨ) ਸਿੱਧ ਕਰ ਦੇਂਦੇ ਹਨ।

**ਗੋਬਰ ਗੋ-ਮੂਤ੍ਰ ਸੂਤ੍ਰ ਪਰਮ ਪਵਿਤ੍ਰ ਭਏ,**
**ਮਾਨਸ ਦੇਹੀ ਨਿਖਿਧ ਅੰਮ੍ਰਿਤ ਅਪਿਆਉ ਹੈ ॥**

**ਅਰਥ :**

ਸੂਤ੍ਰ—ਰੀਤੀ, ਮਰਯਾਦਾ, ਬਿਧੀ ਗੋਹੇ ਤੇ ਗਊ ਮੂਤ ਦੀ ਮਰਯਾਦਾ ਕਰਕੇ ਪਰਮ ਨੀਚ ਭੀ ਪਵਿੱਤ੍ਰ ਹੋ ਗਏ ਹਨ ਅਤੇ ਮਨੁੱਖ ਦੇਹੀ ਨਖਿਧ ਹੈ, ਜਿਸਦਾ ਭੋਜਨ ਦੁੱਧ ਵਰਗੇ ਅੰਮ੍ਰਿਤ ਪਦਾਰਥ ਹਨ।

ਅਰਥਾਤ ਹਿੰਦੂ ਮਤ ਦੀ ਮਰਯਾਦਾ ਹੈ ਕਿ ਪ੍ਰਸੂਤ ਕਾਲ ਸਮੇਂ ਇਸਤ੍ਰੀ ਮਹਾਂ ਸ਼ੂਦਰ ਹੁੰਦੀ ਹੈ, ਇਸਨੂੰ ਕੈਂਹ ਦੇ ਭਾਂਡੇ ਵਿਚ ਰੋਟੀ ਦੇਣ ਦੀ ਆਗਿਆ ਨਹੀਂ ਹੈ ਅਤੇ ਜਿਨ੍ਹਾਂ ਪਿੱਤਲ ਦੇ ਭਾਂਡਿਆਂ ਵਿਚ ਪ੍ਰਸੂਤਾ ਨੂੰ ਖਾਣ-ਪੀਣ ਦਿੱਤਾ ਜਾਂਦਾ ਹੈ, ਉਸਨੂੰ ਅੱਗ ਵਿਚ ਪਾ ਕੇ ਸੁਧ ਕਰਨ ਦੀ ਆਗਿਆ ਸਿੰਮ੍ਰਿਤੀਕਾਰਾਂ ਨੇ ਕੀਤੀ ਹੋਈ ਹੈ, ਪਰ ਉਸ ਪਰਮ ਅਪਵਿੱਤ੍ਰਤਾ ਨੂੰ ਪਵਿੱਤ੍ਰ ਕਰਨ ਵਾਲੀ ਕਿਹੜੀ ਵਸਤੂ ਹੈ ?

ਪੰਜ ਗਬ ! ਅਰਥਾਤ ਗਊ ਦੇ ਪੰਜ ਪਦਾਰਥ—ਗਊ ਦਾ ਦੁੱਧ, ਗਊ ਦ੍ਹੀ ਦਹੀਂ, ਗਊ ਦਾ ਮੱਖਣ, ਗਊ ਦਾ ਗੋਹਾ ਤੇ ਗਊ ਦਾ ਮੂਤ੍ਰ। ਇਹ ਪੰਜੇ ਗਲਾਸ 'ਤੇਰਵੇਂ' ਦਿਨ ਪ੍ਰਸੂਤਾ ਨੂੰ ਇਸ਼ਨਾਨ ਕਰਾ ਕੇ ਪਿਆ ਦੇਂਦੇ ਹਨ, ਤਾਂ ਪ੍ਰਸੂਤਾ ਦਾ ਸੂਤਕ ਨਿਕਲ ਜਾਂਦਾ ਹੈ, ਉਹ ਆਪ ਪਵਿੱਤ੍ਰ ਹੋ ਜਾਂਦੀ ਹੈ, ਇਕ ਪਾਸੇ ਪਸ਼ੂ ਦਾ ਗੂੰਹ—ਪਿਸ਼ਾਬ ਅਪਵਿੱਤ੍ਰ ਨੂੰ ਪਵਿੱਤ੍ਰ ਕਰਦਾ ਹੈ, ਪਰ ਦੂਜੇ ਪਾਸੇ ਮਨੁੱਖ ਦੇ ਪਿਸ਼ਾਬ ਦੀ ਇਕ ਬੂੰਦ ਭੀ ਉਤੇ ਪੈ ਜਾਏ ਤਾਂ ਸਾਰਾ ਪਦਾਰਥ ਹੀ ਗੰਦਾ ਹੋ ਜਾਂਦਾ ਹੈ, ਇਹ ਕਿਉਂ ?

ਪਸ਼ੂ ਘਾਹ ਖਾਂਦਾ ਹੈ ਅਤੇ ਮਨੁੱਖ ਅੰਮ੍ਰਿਤ ਭੋਜਨ ਖਾਂਦਾ ਹੈ।

ਪਰ ਮਨੁੱਖ ਦੇਹਧਾਰੀ ਨਾਮ ਅੰਮ੍ਰਿਤ ਨੂੰ ਪੀਣ ਦੇ ਅਧਿਕਾਰ ਮਾਨਣੋ ਬੰਚਿਤ ਹੋਇਆ ਹੋਇਆ ਹੋਣ ਕਰਕੇ (ਉਨ੍ਹਾਂ ਪਸ਼ੂਆਂ ਨਾਲੋਂ ਨਿੰਦਤ—ਤਿਆਗਣ ਲਾਇਕ) ਸਮਝਿਆ ਜਾਂਦਾ ਹੈ, ਭਾਵ ਇਸਦਾ ਕੋਈ ਅੰਗ ਭੀ ਮੋਇਆਂ ਪਸ਼ੂਆਂ ਦੇ ਅੰਗਾਂ ਵਾਂਙੂੰ ਕੰਮ ਵਿਚ ਨਹੀਂ ਲਿਜਾਇਆ ਜਾ ਸਕਦਾ।

**ਚਰਣ ਬਿਬੇਕ ਟੇਕ ਸਾਧਨ ਕੈ ਸਾਧ ਭਏ,**
**ਅਧਮ ਅਸਾਧ ਖਲ ਬਚਨ ਦੁਰਾਉ ਹੈ ॥**

**ਅਰਥ :**

ਪ੍ਰ: ਸਹੀ ਰੂਪ ਵਿਚ ਸਾਧੂ ਤੇ ਭਲਾ ਪੁਰਸ਼ ਕਿਵੇਂ ਬਣ ਸਕਦਾ ਹੈ ?

ਉ: ਜੇਕਰ ਬਿਬੇਕ (ਵੀਚਾਰ) ਵਾਲੇ ਚਲਣ (ਸੁਭਾਵ) ਦੀ ਟੇਕ ਲੈ ਕੇ, ਭਾਵ ਗੁਰੂ ਮਹਾਰਾਜ ਦਿਆਂ ਚਰਨਾਂ ਦੀ

ਟੇਕ ਨੂੰ ਧਾਰ ਕੇ (ਸਤਿਗੁਰਾਂ ਦੀਆਂ ਉਪਦੇਸ਼ੀਆਂ) ਸਾਧਨਾਂ ਨੂੰ ਕਰੇ (ਪਾਲੇ) ਤਾਂ ਸਾਧ (ਭਲਾ ਪੁਰਖ—ਗੁਰੂ ਦਾ ਸਿੱਖ ਸੰਤ) ਬਣ ਜਾਂਦਾ ਹੈ।

ਪਰ ਜੇਕਰ ਬਚਨ ਰੂਪ ਗੁਰ ਉਪਦੇਸ਼ ਤੋਂ ਦੂਰ ਰਹੇ ਅਥਵਾ ਬਾਣੀ ਵਿਚ ਹੇਰਾ ਫੇਰੀ ਕਰੇ ਤਾਂ (ਐਸਾ ਮਨੁੱਖ ਹੀ) ਅਧਮ (ਨੀਚ-ਪਾਂਬਰ) ਭੈੜਾ ਜਾਂ ਮੂਰਖ (ਕਿਹਾ ਜਾਂਦਾ ਹੈ)।

**ਰਸਨਾ ਅੰਮ੍ਰਿਤ ਰਸ ਰਸਿਕ ਰਸਾਇਨ ਹੁਇ,**
**ਮਾਨਸ ਬਿਖੈ-ਧਰ ਬਿਖਮ ਬਿਖੁ ਤਾਉ ਹੈ ॥੨੦੧॥**

***ਅਰਥ :***

ਤਾਤ ਪ੍ਰਯ ਇਹ ਹੈ ਕਿ ਜਿਹੜਾ ਤਾਂ ਗੁਰ ਸਿਖਿਆ ਨੂੰ ਮੰਨਣ ਕਰਕੇ ਸ੍ਰੇਸ਼ਟ ਪੁਰਖ (ਸਿੱਖ—ਸੰਤ) ਬਣ ਜਾਂਦਾ ਹੈ, ਉਸਦੀ ਤਾਂ ਰਸਨਾ ਅੰਮ੍ਰਿਤ ਰਸ (ਮਧੁਰ ਭਾਖੀ ਸੁਭਾਵ) ਦੀ ਰਸੀਆ (ਪ੍ਰੇਮਨ) ਬਣ ਕੇ ਰਸਾ ਦੀ ਅਸਥਾਨ ਹੋਈ ਰਹਿੰਦੀ ਹੈ, ਪਰ ਜਿਹੜੇ ਗੁਰ ਸਿਖਿਆ ਨੂੰ ਨਹੀਂ ਸੁਣਦੇ ਮੰਨਦੇ ਉਹ ਬਿਖੈ+ਧਰ—ਵਿਸ਼ੇ ਵਾਸ਼ਨਾ ਰੂਪ ਬਿਖਮ (ਭਯੰਕਰ) ਬਿਖੁ ਤਾਉ (ਵਿਹੁਲੇ ਭਾਵ) ਕਰਕੇ (ਦੂਸਰਿਆਂ ਨੂੰ ਡੰਗਨ ਹਾਰੇ ਦੁਸ਼ਟ ਪੁਰਸ਼) ਹੁੰਦੇ ਹਨ। ਅਥਵਾ ਬਿਖੈ ਧਾਰੀ—ਸਰਪ ਸਮਾਨ ਉਨ੍ਹਾਂ ਦੇ ਅੰਦਰ ਵਿਹੁ ਦਾ ਤਾਉ ਜੋਸ਼ ਹੁੰਦਾ ਹੈ।੨੦੧।

***ਭਾਵਾਰਥ :*** ਜਿਨ੍ਹਾਂ ਦੀ ਰਸਨਾ ਗੁਰਬਾਣੀ ਰੂਪ ਅੰਮ੍ਰਿਤ ਦੇ ਰਸ ਨੂੰ ਪੀ ਕੇ ਰਸਿਕ ਹੋ ਗਈ ਹੈ (ਉਹ ਪੁਰਸ਼) ਰਸਾਇਣ ਰੂਪ ਹੋ ਗਏ ਹਨ। (ਜਿਸ ਤਰ੍ਹਾਂ ਰਸਾਇਣ ਰੂਪ ਗੰਧਕ ਵਾ ਪਾਰਾ ਤਾਂਬੇ ਨੂੰ ਸੋਨਾ ਕਰ ਦੇਂਦਾ ਹੈ, ਇਸੇ ਤਰ੍ਹਾਂ ਗੁਰਬਾਣੀ ਰੂਪ ਅੰਮ੍ਰਿਤ ਨੂੰ ਪੀਣ ਵਾਲੀ ਰਸਨਾ ਵਿਚ ਸ਼ਬਦ ਦਾ ਜ਼ੋਰ ਆ ਗਿਆ, ਫਿਰ ਸਾਧੂ ਬੋਲੈ ਸਹਿਜ ਸੁਭਾਇ॥ ਸਾਧ ਕਾ ਬੋਲਿਆ ਬਿਰਥਾ ਨ ਜਾਇ॥ ਵਾਲੀ ਜਗ੍ਹਾ 'ਤੇ ਪੁਜ ਗਈ ਹੈ। (ਪਰ ਜਿਹੜੇ ਗੁਰਬਾਣੀ ਤੋਂ ਬੇਮੁਖ ਹਨ ਉਹ) ਮਨੁੱਖ ਦੇਹ ਰੂਪ ਸੱਪ ਹਨ ਅਤੇ ਉਨ੍ਹਾਂ ਦੇ ਅੰਦਰ ਬੜੀ ਭਾਰੀ ਜ਼ਹਿਰ ਦਾ ਤਾਉ ਰੂਪ ਵਿਸ਼ੈ ਵਾਸ਼ਨਾ ਪਈ ਹੋਈ ਹੈ, ਜਿਸ ਨਾਲ ਉਹ ਵਿਚੇ ਵਿਚ ਹੀ ਗਲਦੇ ਸੜਦੇ ਰਹਿੰਦੇ ਹਨ।

ਮੁੜ ਉਪ੍ਰੋਕਤ ਭਾਵ ਨੂੰ ਹੀ ਦ੍ਰਿੜ੍ਹ ਕਰਵਾਉਂਦੇ ਹਨ ਕਿ ਸ਼ਬਦ ਦੀ ਵੀਚਾਰ ਤੋਂ ਸੱਖਣਾ ਮਨੁੱਖ ਪਸ਼ੂਆਂ ਤੋਂ ਨੀਚ ਸੱਪ ਸਮਾਨ ਹੈ :

**ਪਸੂ ਖੜ ਖਾਤ ਖਲ ਸਬਦ ਸੁਰਤਿ ਹੀਨ,**
**ਮੋਨ ਕੋ ਮਹਾਤਮ ਪੈ ਅੰਮ੍ਰਿਤ ਪ੍ਰਵਾਹ ਜੀ ॥**

***ਅਰਥ :***

(ਮਨੁੱਖ ਤੇ ਪਸ਼ੂਆਂ ਦਾ ਅੰਤਰਾ ਦਰਸਾਉਂਦੇ ਹਨ ਕਿ) ਪਸ਼ੂ ਘਾਹ ਤੇ ਸਰ੍ਹੋਂ ਆਦਿ ਦਾ ਫੋਕ ਰੂਪ ਖਲ (ਰੁਖਾ ਪਦਾਰਥ) ਖਾਂਦਾ ਹੈ, ਅਰੁ ਖਲ—ਮੂਰਖ ਸ਼ਬਦ ਦੀ ਸੁਰਤਿ (ਸੋਝੀ) ਤੋਂ ਹੀਣਾ ਹੈ। ਪਰ ਪਸੂ ਐਸਾ ਵੈਸਾ ਫੋਕਟ ਰੂਪ ਪਦਾਰਥ ਘਾਹ ਆਦਿ ਖਾ ਕੇ ਸਬਰ ਸੰਤੋਖ ਧਾਰੀ ਰੱਖਦਾ ਹੈ ਤੇ ਸ਼ਿਕਾਇਤ ਵੱਲੋਂ ਰਸਨਾ ਨੂੰ ਸੰਕੋਚੀ ਰੱਖਦਾ ਹੈ। ਜਿਸ ਮੋਨ (ਚੁੱਪ ਸਾਧਨ) ਦਾ ਫਲ (ਉਸਦੇ ਅੰਦਰੋਂ) ਪੈ (ਦੁਧ) ਰੂਪ ਅੰਮ੍ਰਿਤ ਦਾ ਪ੍ਰਵਾਹ ਚੱਲ ਆਇਆ ਕਰਦਾ ਹੈ—ਹੇ ਪਿਆਰਿਓ!

**ਨਾਨਾ ਮਿਸਟਾਨ ਖਾਨ ਪਾਨ ਮਾਨਸ ਮੁਖ,**
**ਰਸਨ ਰਸੀਲੀ ਹੋਇ ਸੋਈ ਭਲੀ ਤਾਹਿ ਜੀ ॥**

***ਅਰਥ :***

(ਪਰ ਮਨੁੱਖ) ਨਾਨਾ ਤਰ੍ਹਾਂ ਦੇ ਮਿੱਠੇ ਮਿੱਠੇ ਅੰਨ (ਅਹਾਰ) ਮਠਿਆਈਆਂ ਆਦਿ ਖਾਂਦਾ ਹੈ ਤੇ ਐਸੇ ਹੀ ਸ੍ਵਾਦੀਕ ਪਦਾਰਥ ਸੋਡੇ ਸ਼ਰਬਤ ਆਦਿ ਮੁਖ ਦੁਆਰੇ ਇਹ ਮਨੁੱਖ ਪੀਂਦਾ ਹੈ, (ਪਰ ਜੇਕਰ ਮਿੱਠਾ ਮਿੱਠਾ ਖਾ ਪੀ ਕੇ) ਇਸਦੀ ਰਸਨਾ ਰਸੀਲੀ (ਮਿੱਠੀ—ਮਿੱਠ-ਬੋਲੀ) ਬਣ ਜਾਵੇ, ਤਾਂ ਹੀ ਤਿਸਦੇ ਵਾਸਤੇ ਇਹ ਭਲੀ ਹੋ ਸਕਦੀ ਹੈ—ਜੀ।

**ਬਚਨ ਬਿਬੇਕ ਟੇਕ ਮਾਨਸ ਜਨਮ ਫਲ,**
**ਬਚਨ ਬਿਹੂਨ ਪਸੁ ਪਰਮਿਤਿ ਆਹਿ ਜੀ ॥**

***ਅਰਥ :***

(ਪਰ ਜੇਕਰ ਮਨੁੱਖ ਨੇਮ ਧਾਰ ਲਵੇ ਕਿ) ਬਚਨ—ਬਾਣੀ ਵੀਚਾਰ ਕੇ ਹੀ (ਬੋਲਣੀ ਹੈ) ਤਾਂ ਇਹ ਮਨੁੱਖਾ-ਜਨਮ ਫਲ ਵਾਲਾ (ਸਮਝਣਾ—ਨਹੀਂ ਤਾਂ) ਸ਼ਬਦ ਬਿਬੇਕ ਦੀ ਟੇਕੋਂ ਹੀਣਾ (ਮਨੁੱਖ) ਪਰਮ ਪਸ਼ੂ—ਪਸ਼ੂਆਂ ਤੋਂ ਭੀ ਵੱਧ ਪਸ਼ੂ, ਭਾਵ ਨੀਚ ਪਸ਼ੂਆਂ ਦੀ ਇਤੀ—ਹੱਦ (ਹੋਈ ਹੋਈ ਉਥੇ ਸਮਝੋ) ਜੀ।

***ਭਾਵਾਰਥ :*** ਜੋ ਮਨੁੱਖ ਵੀਚਾਰ ਕੇ ਬਚਨ ਬੋਲਦਾ ਹੈ, ਉਹ ਮਨੁੱਖ ਹੈ ਅਤੇ ਜੋ ਵੀਚਾਰ-ਹੀਣਾ ਐਵੇਂ ਬੋਲੀ ਜਾਂਦਾ ਹੈ ਉਹ ਪਸ਼ੂਆਂ ਦੀ ਗਿਣਤੀ ਅੰਦਰ ਹੈ, ਕਿਉਂਕਿ ਕੁੱਤਾ ਭੀ ਐਵੇਂ ਭਉਂ ਭਉਂ ਕਰੀ ਜਾਂਦਾ ਹੈ, ਇਸੇ ਤਰ੍ਹਾਂ ਮੂਰਖ ਪੁਰਸ਼ ਭੀ ਐਵੇਂ ਫ਼ਜ਼ੂਲ ਬੋਲੀ ਜਾਂਦਾ ਹੈ।

**ਮਾਨਸ ਜਨਮ ਗਤਿ ਬਚਨ ਬਿਬੇਕ-ਹੀਨ,**
**ਬਿਖ-ਧਰ ਬਿਖਮ**
**ਚਕਤ ਚਿਤ-ਚਾਹਿ ਜੀ ॥੨੦੨॥**

### ਅਰਥ :

(ਹੁਣ ਅੱਗੇ ਮਨੁੱਖ ਨੂੰ ਨੀਚਾਂ ਤੋਂ ਨੀਚ ਪਸ਼ੂ ਸਪਸ਼ਟ ਕਰਦੇ ਹੋਏ ਜ਼ੋਰਦਾਰ ਸ਼ਬਦਾਂ ਵਿਚ ਕਹਿੰਦੇ ਹਨ ਕਿ)—ਸ਼ਬਦ ਗਿਆਨ ਤੋਂ ਰਹਿਤ, ਮਨੁੱਖ ਜਨਮ ਦੀ ਦਸ਼ਾ ਭਾਰੇ—ਭਿਆਨਕ ਵਿਹੁਲੇ—ਜ਼ਹਿਰੀਲੇ (ਸੱਪ) ਸਰੀਖੀ ਹੁੰਦੀ ਹੈ, ਜੋ ਚਿੱਤ ਦੀਆਂ ਚਾਹਨਾਂ ਰੂਪ ਵਿਹੁ ਨਾਲ ਚਕਤ (ਪ੍ਰੇਸ਼ਾਨ—ਵਿਖਿਪਤ ਬੌਂਰਾਇਆ ਹੋਇਆ—ਡਾਵਾਂ ਡੋਲ) ਰਹਿੰਦਾ ਚੌਰਾਸੀ ਦਾ ਗੇੜ ਮੁੜ ਮੁੜ ਲਾਉਂਦਾ ਰਹਿੰਦਾ ਹੈ। ਜੀ—ਭਾਈ ਜਨੋ।੨੦੨।

ਪ੍ਰ: ਭਾਈ ਸਾਹਿਬ ਜੀਉ! ਸਾਡੇ ਮਨਾਂ ਵਿਚ ਆਪ ਜੀ ਦੇ ਸੰਬੰਧ ਵਿਚ ਸ਼ੱਕ ਤਾਂ ਕੋਈ ਨਹੀਂ ਹੈ, ਪਰ ਅਸੀਂ ਕੇਵਲ ਆਪਣਾ ਭਰਮ ਭੁਲੇਖਾ ਹੀ ਦੂਰ ਕਰਨ ਲਈ ਬੇਨਤੀ ਪੂਰਵਕ ਸਨਿਮਰ ਕੁਝ ਕਹਿਣਾ ਚਾਹੁੰਦੇ ਹਾਂ, ਉਹ ਇਹੋ ਹੈ ਕਿ ਅਸੀਂ ਆਪ ਜੀ ਦੇ ਚਿਹਰੇ ਪਰ ਜਿਥੇ ਖੇੜਾ ਤੇ ਖ਼ੁਸ਼ੀਆਂ ਦੀ ਝਲਕਾਰ ਤੱਕਦੇ ਆ ਰਹੇ ਹਾਂ, ਉਥੇ ਸਾਨੂੰ ਉਪਰਾਮਤਾ ਭਰੀ ਉਦਾਸੀਨਤਾ ਭੀ ਨਜ਼ਰ ਆਉਂਦੀ ਹੈ, ਉਸਨੂੰ ਭਾਵੇਂ ਤੁਸੀਂ ਪ੍ਰਗਟ ਤਾਂ ਨਹੀਂ ਕਰਦੇ, ਪਰ ਸਾਨੂੰ ਪ੍ਰਤੀਤ ਹੋ ਰਿਹਾ ਹੈ ਕਿ ਆਪ ਜੀ ਉਸਨੂੰ ਆਪਣੇ ਅੰਤਰ-ਆਤਮੇ ਅਨੁਭਵ ਜ਼ਰੂਰ ਕਰਦੇ ਹੋ, ਕਿਉਂ ਜੀ! ਦੱਸੋਗੇ ਕਿ ਉਸ ਬਿਹਬਲਤਾਈ ਦਾ ਸਹੀ ਕਾਰਨ ਕੀ ਹੈ ਤਾਕਿ ਅਸੀਂ ਭੀ ਇਹ ਜਾਣਕਾਰੀ ਹੋ ਜਾਣ ਉਪਰੰਤ ਨਿਰਸੰਦੇਹ ਹੋ ਜਾਵੀਏ ?

ਉ: ਹੇ ਭਾਈਓ! ਇਸ ਬਾਰੇ ਮੈਂ ਵਧੇਰੇ ਤਾਂ ਕੁਝ ਨਹੀਂ ਕਹਿਣਾ ਚਾਹੁੰਦਾ, ਪਰ ਇਸ਼ਾਰੇ-ਮਾਤ੍ਰ ਜ਼ਿਕਰ ਕਰਦਾ ਹਾਂ, ਜਿਸਨੂੰ ਤੁਸੀਂ ਭੀ ਅਨੁਭਵ ਕਰਦੇ ਹੋ ਕਿ ਜਿਸ ਮਨੁੱਖ ਦੀ ਅਤਿ ਪਿਆਰੀ ਸ਼ੈ ਦਾ ਵਿਜੋਗ ਹੋ ਜਾਏ ਉਹ ਭਾਵੇਂ ਪ੍ਰਵਾਰ ਦਾ ਹੈ ਜਾਂ ਕਿਸੇ ਹੋਰ ਪਦਾਰਥ ਦਾ, ਉਹ ਵਿਜੋਗ, ਵਿਛੋੜਾ ਉਸ ਮਨੁੱਖ ਲਈ ਸਦੀਵੀ ਉਪਰਾਮਤਾ ਦਾ ਕਾਰਨ ਬਣਿਆ ਰਹਿੰਦਾ ਹੈ। ਸੰਸਾਰੀ ਲੋਕਾਂ ਲਈ ਜਿਥੇ ਸੰਸਾਰ ਦੇ ਮਾਇਕੀ ਪਦਾਰਥਾਂ ਦਾ ਵਿਛੋੜਾ ਦੁੱਖਾਂ ਦਾ ਭੰਡਾਰਾ ਹੈ, ਉਥੇ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਰੱਬੀ-ਪਿਆਰਿਆਂ ਲਈ ਉਸ ਨਿਰੰਕਾਰ ਦਾ ਜਾਂ ਗੁਰੂ ਦਾ ਵਿਛੋੜਾ ਭੀ ਉਪਰਾਮਤਾ ਦਾ ਸਾਗਰ ਸਾਬਤ ਹੋਇਆ ਕਰਦਾ ਹੈ, ਇਸੇ ਭਾਵ ਨੂੰ ਪ੍ਰਗਟਾਉਣ ਦੇ ਸੰਬੰਧ ਵਿਚ ਬਾਣੀ ਦੁਆਰੇ ਸਾਨੂੰ ਕਈ ਉਦਾਹਰਣ ਮਿਲਦੇ ਹਨ, ਜਿਵੇਂ ਕਿ ਸਾਧਕਾਂ ਦੇ ਮਨਾਂ ਵਿਚੋਂ ਸਦਾ ਹੀ ਦਰਦ-ਭਰੀ ਸੂਖਮ ਜਿਹੀ ਅਵਾਜ਼ ਨਿਕਲਦੀ ਹੈ :

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥........
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥

*(ਮਾਝ ਮ: ੫, ਪੰਨਾ ੯੬)*

ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥

*(ਸਿਰੀਰਾਗੁ ਮਹਲਾ ੫, ਪੰਨਾ ੫੦)*

ਹਉ ਫਿਰਉ ਦਿਵਾਨੀ ਆਵਲ ਬਾਵਲ
ਤਿਸੁ ਕਾਰਣਿ ਹਰਿ ਢੋਲੀਐ॥
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ
ਹਮ ਤਿਸ ਕੀ ਗੁਲ ਗੋਲੀਐ॥੧॥

*(ਦੇਵਗੰਧਾਰੀ, ਪੰਨਾ ੫੨੭)*

ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ
ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ॥
ਮਨੁ ਤਨੁ ਕਾਟਿ ਦੇਉ ਗੁਰ ਆਗੈ
ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ॥੨॥
ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ
ਰਿਦ ਅੰਤਰਿ ਮਨਿ ਤਨਿ ਮੀਠ ਲਗਈਆ॥
ਮਸਤਕੁ ਕਾਟਿ ਦੇਉ ਚਰਣਾ ਤਲਿ
ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ॥੩॥

*(ਬਿਲਾਵਲੁ ਮ: ੪, ਪੰਨਾ ੮੩੬)*

ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ
ਮੈ ਨੀਰੁ ਵਹੇ ਵਹਿ ਚਲੈ ਜੀਉ॥੩॥

*(ਮਾਝ ਮ: ੪, ਪੰਨਾ ੯੪)*

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸੁ ਪਹਿ ਆਪੁ ਵੇਚਾਈ॥੧॥
ਦਰਸਨੁ ਹਰਿ ਦੇਖਣ ਕੈ ਤਾਈ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ
ਹਰਿ ਹਰਿ ਨਾਮੁ ਧਿਆਈ॥ *(ਸੂਹੀ ਮ: ੪, ਪੰਨਾ ੭੫੭)*

ਤੈ ਸਾਹਿਬ ਕੀ ਬਾਤ ਜਿ ਆਖੈ
ਕਹੁ ਨਾਨਕ ਕਿਆ ਦੀਜੈ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥

ਕਿਉ ਨ ਮਰੀਜੈ ਜੀਅੜਾ ਨ ਦੀਜੈ
ਜਾ ਸਹੁ ਭਇਆ ਵਿਡਾਣਾ ॥੧॥੩॥

*(ਵਡਹੰਸੁ ਮ: ੧, ਪੰਨਾ ੫੫੮)*

ਇਸੇ ਭਾਵ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹ ਜਾਣਕਾਰੀ ਮਿਲਦੀ ਹੈ ਕਿ ਨਿਰੰਕਾਰ ਤੇ ਗੁਰੂ ਦੇ ਬਿਰਹੇ ਵਿਚ ਜੋ ਰੂਹਾਂ ਵਿਲਕਦੀਆਂ ਹਨ, ਉਨ੍ਹਾਂ ਦੀਆਂ ਆਤਮਾਵਾਂ ਸਦਾ ਹੀ ਬਿਹਬਲ ਰਹਿੰਦੀਆਂ ਹਨ, ਉਨ੍ਹਾਂ ਦੀ ਮਾਨਸਕ ਦਸ਼ਾ ਨੂੰ ਉਹ ਖ਼ੁਦ ਹੀ ਅਨੁਭਵ ਕਰਦੇ ਹਨ ਬਾਕੀ ਦੇ ਲੋਕਾਂ ਦੀਆਂ ਨਜ਼ਰਾਂ ਵਿਚ ਤਾਂ ਉਹ ਦਿਵਾਨੇ ਮਸਤਾਨੇ ਹੀ ਦਿੱਸਣ ਵਿਚ ਆਉਂਦੇ ਹਨ। ਸੋ, ਮੇਰੇ ਹਿਰਦੇ ਅੰਦਰ ਭੀ ਜੋ ਮੇਰੇ ਸਤਿਗੁਰਾਂ ਦੇ ਦਰਸ਼ਨਾਂ ਦਾ ਵਿਛੋੜਾ ਹੈ, ਉਹ ਸੂਖਮ ਰੂਪ ਵਿਚ ਵਿਆਪਕ ਹੋ ਮੇਰੀ ਉਪਰਾਮਤਾ ਦਾ ਕਾਰਨ ਬਣ ਰਿਹਾ ਹੈ, ਜਿਸਨੂੰ ਬਾਣੀ ਦੀ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਸੂਖਮ ਜਿਹਾ ਜਤਨ ਕੀਤਾ ਹੈ, ਜਿਵੇਂ ਕਿ :

**ਦਰਸ ਧਿਆਨ ਬਿਰਹਾ ਬਿਆਪੈ ਦ੍ਰਿਗਨ ਹੁਇ,**
**ਸ੍ਰਵਨ ਬਿਰਹੁ ਬਿਆਪੈ ਮਧੁਰ ਬਚਨ ਕੈ ॥**

***ਅਰਥ :***

(ਆਪਣੇ ਹਰ ਅੰਗ ਵਿਚ ਗੁਰੂ ਦੇ ਦਰਸ਼ਨਾਂ ਦਾ ਬਿਰਹਾ ਦਰਸਾ ਰਹੇ ਹਨ) ਦਰਸ਼ਨ ਦੇ ਧਿਆਨ ਵਿਚ, ਭਾਵ ਸਤਿਗੁਰਾਂ ਦੇ ਦਰਸ਼ਨਾਂ ਦੀ ਤਾਂਘ ਅੰਦਰ ਨੇਤ੍ਰਾਂ ਵਿਚ ਵਿਛੋੜੇ ਦਾ ਪ੍ਰਭਾਵ ਵਾਪਰਿਆ ਪਿਆ ਹੈ ਅਤੇ ਮਿੱਠੇ ਮਿੱਠੇ (ਪਿਆਰ ਭਰੇ—ਕਲਿਆਣ ਦਾਤੇ) ਬਚਨ (ਗੁਰੂ ਮਹਾਰਾਜ ਦੇ ਸੁਣਨ ਖ਼ਾਤਰ) ਕੰਨਾਂ ਅੰਦਰ ਬਿਰਹਾ ਵਿਆਪ ਰਿਹਾ ਹੈ।

**ਸੰਗਮ ਸਮਾਗਮ ਬਿਰਹੁ ਬਿਆਪੈ ਜਿਹਬਾ ਕੈ,**
**ਪਾਰਸ ਪਰਸ ਅੰਕਮਾਲ ਕੀ ਰਚਨ ਕੈ ॥**

***ਅਰਥ :***

(ਇਸੇ ਤਰ੍ਹਾਂ) ਮਿਲਾਪ ਦੀ ਘੜੀ (ਸਤਿਸੰਗ ਦੇ ਅਉਸਰ) ਦੀ ਤਾਂਘ ਕਾਰਨ (ਗੁਰੂ ਮਹਾਰਾਜ ਨਾਲ ਪ੍ਰਸ਼ਨ ਉੱਤਰ ਦੀ ਵਾਰਤਾ ਅਲਾਪ ਤੋਂ ਰਹਿਤ ਹੋਈ ਹੋਈ) ਰਸਨਾ ਤਾਈਂ ਬਿਰਹੋਂ ਵਿਆਪਿਆ ਹੋਇਆ ਹੈ ਅਤੇ ਪਾਰਸ (ਰੂਪ ਚਰਨਾਂ) ਨੂੰ ਪਰਸਦਿਆਂ ਭਾਵ ਚਰਨ ਪਲੋਸਦਿਆਂ (ਅੰਕਮਾਲ) ਦੇ (ਅੰਗ) ਸੀਨੇ ਨਾਲ (ਉਨ੍ਹਾਂ ਨੂੰ) ਲਗਾ ਲੈਣ ਦੇ (ਘਾਟੇ ਕਾਰਨ ਸੀਨੇ—ਰਿਦੇ ਨੂੰ) ਬਿਰਹਾ ਵਿਆਪ ਰਿਹਾ ਹੈ।

**ਸਿਹਜਾ ਗਵਨ ਬਿਰਹਾ ਬਿਆਪੈ ਚਰਨ ਹੁਇ,**
**ਪ੍ਰੇਮ-ਰਸ ਬਿਰਹ ਸ੍ਰਬੰਗ ਹੁਇ ਸਚਨ ਕੈ ॥**

***ਅਰਥ :***

ਸੌਣ ਸਮੇਂ ਵਿਚ (ਸਤਿਗੁਰਾਂ ਦੇ ਸਮੀਪ) ਜਾਣ ਦੀ ਤਾਂਘ ਅਰਥਾਤ ਇਕਾਂਤ ਵਾਸੀ ਯਾਤਰਾ ਦੀ ਯਾਦ ਪੈਰਾਂ ਵਿਚ ਬਿਰਹੇ ਨੂੰ ਵਿਆਪਤ ਕਰ (ਪਸਾਰ) ਰਹੀ ਹੈ ਅਤੇ ਸਾਰੀ ਹੀ ਨਿਕਟਤਾ ਦੇ ਘਾਟੇ (ਕਾਰਨ) ਪ੍ਰੇਮ-ਰਸ ਦਾ ਬਿਰਹਾ ਸਮੂੰਹ ਅੰਗਾਂ ਵਿਚ ਹੀ ਸਚਨ (ਸਿੰਕੁੜ) ਸੰਜਰਿਆ ਹੋਇਆ ਹੈ, ਭਾਵ ਕੁੜੱਲ ਪੈ ਪੈ ਜਾਂਦੇ ਹਨ। ਗੱਲ ਕੀ ਕਿ :

**ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ,**
**ਸਸਾ ਜਿਉ ਬਹੀਰ ਪੀਰ**
**ਪ੍ਰਬਲ ਤਚਨ ਕੈ ॥੨੦੩॥**

***ਅਰਥ :***

(ਇਸ ਤਰ੍ਹਾਂ) ਰੋਮ ਰੋਮ ਵਿਚ ਬਿਰਹੇ ਦੇ ਵਿਆਪਨ ਕਰਕੇ (ਮੇਰੀ) ਬਿਰਥਾ (ਦਸ਼ਾ) ਬਿਹਬਲ (ਬੇਹਾਲ—ਨਿਢਾਲ) ਹੋ ਰਹੀ ਹੈ, ਜਿਸਤਰ੍ਹਾਂ ਕਿ (ਚਾਰੋਂ ਪਾਸੀਂ) ਸਹੇ ਵਿਚਾਰੇ ਉਪਰ ਸ਼ਿਕਾਰੀਆਂ ਦਾ ਵਹੀਰ (ਝੁੰਡ) ਇਕੋ ਵਾਰ ਹੀ ਆਣ ਪਵੇ ਤਾਂ (ਕੋਈ ਪਾਸਾ ਨਾ ਸੁਝਦਾ ਦਿੱਸੇ) ਉਸਨੂੰ ਪ੍ਰਬਲ ਪੀੜਾ (ਅਸਹਿ ਕਸ਼ਟ) ਰੂਪ ਹੋ ਤਾੜਿਆ ਕਰਦਾ ਹੈ (ਤਿਵੇਂ ਹੀ ਮੇਰੀ ਦਸ਼ਾ ਗੁਜ਼ਰ ਰਹੀ ਹੈ)।੨੦੩।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਸ ਕਬਿੱਤ ਵਿਚ ਮਾਨੋ ਆਪਣੇ ਭਗੌੜਾ ਹੋਣ ਦੇ ਸਮੇਂ ਦੀ ਦਸ਼ਾ ਦਰਸਾਈ ਹੈ, ਜਦ ਕਿ ਉਨ੍ਹਾਂ ਨੂੰ ਯਾਦ ਆ ਗਈ ਕਿ ਪਤਾ ਨਹੀਂ ਇਹ ਬਿਰਹਾ ਦੀ ਪੀੜਾ ਕਿਤਨਾ ਕੁ ਸਮਾਂ ਸਹਿਣੀ ਪਵੇਗੀ। ਕਿਉਂਕਿ ਜਿਸ ਵੇਲੇ ਪ੍ਰੇਮੀ ਅਤੇ ਪ੍ਰੀਤਮ ਦੇ ਸੰਜੋਗ ਮੇਲੇ ਵਿਚ ਕੋਈ ਵਿੱਥ ਵਾਪਰਨ ਦੀ ਘਟਨਾ ਆਣ ਵਰਤਿਆ ਕਰਦੀ ਹੈ ਤਾਂ ਪਿਆਰੇ ਦੇ ਮਿਲਾਪ ਦੀ ਸਿੱਕ ਅੰਦਰ ਜੋ ਦਸ਼ਾ ਅੰਦਰਲੀ ਹੁੰਦੀ ਹੈ, ਉਸਦਾ ਨਾਮ 'ਬਿਰਹਾ'—ਕਹੀਦਾ ਹੈ। ਮਿਲਾਪ ਵਿਚ ਸੱਚਮੁੱਚ ਹੀ ਐਡਾ ਅਨੰਦ ਨਹੀਂ ਹੁੰਦਾ ਜਿਤਨਾ ਕਿ ਬਿਰਹੇ ਵਿਚ ਹੁੰਦਾ ਹੈ। ਕਿਉਂਕਿ ਬਿਰਹੋਂ ਵਿਚ ਪਿਆਰੇ ਦੀ ਯਾਦ ਤਾਜ਼ਾ ਰਹਿੰਦੀ ਹੈ। ਜਿਸ ਮਿਲਾਪ ਵਿਚ ਵਿਛੋੜਾ ਨਹੀਂ ਆਣ ਕੇ ਵਾਪਰਦਾ ਉਹ ਮਿਲਾਪ ਚਿਰ ਸਥਾਈ (ਚਿਰਾਂ ਪ੍ਰਯੰਤ ਨਿਭਣ ਵਾਲਾ) ਨਹੀਂ ਹੁੰਦਾ ਅਤੇ ਬਿਰਹੇ ਦੀ ਸੱਟ ਖਾ ਕੇ ਹੀ ਪ੍ਰੇਮ ਅਟੱਲ ਮਿਲਾਪ ਦੇ ਦਰਜੇ ਵਿਚ ਪੁੱਗਿਆ ਕਰਦਾ ਹੈ। ਇਸੇ ਕਰਕੇ ਹੀ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ
ਸੋ ਤਨੁ ਜਾਣੁ ਮਸਾਨੁ ॥੩੬॥

*(ਸਲੋਕ ਫਰੀਦ ਜੀ, ਪੰਨਾ ੧੩੭੯)*

ਭਾਵ ਸੰਸਾਰ ਵਿਚ ਵਿਛੋੜੇ ਤਾਂ ਕਈ ਪ੍ਰਕਾਰ ਦੇ ਹਨ, ਜਿਵੇਂ ਪ੍ਰਵਾਰ ਦਾ, ਧਨ, ਦੌਲਤ, ਮਿੱਤਰ, ਦੋਸਤਾਂ ਦਾ ਪਰ ਇਨ੍ਹਾਂ ਸਾਰੇ ਵਿਛੋੜਿਆਂ ਦਾ ਪਾਤਸ਼ਾਹ ਕਰਤਾਰ ਤੇ ਗੁਰੂ ਦਾ ਵਿਯੋਗ ਹੈ, ਜਿਸ ਸਰੀਰ ਦੇ ਅੰਤਰ-ਆਤਮੇ ਇਹ ਰੱਬੀ ਤੇ ਗੁਰੂ ਦਾ ਵਿਛੋੜਾ ਨਹੀਂ ਉਪਜਿਆ, ਉਸ ਤਨ ਨੂੰ ਤਾਂ ਗੁਰਮਤ ਨੇ ਮੁਰਦੇ ਦੀ ਤੁਲਨਾ ਦਿੱਤੀ ਹੈ।

ਪ੍ਰ: ਭਾਈ ਸਾਹਿਬ ਜੀਓ! ਜਿਨ੍ਹਾਂ ਬਿਰਹ ਆਤੁਰ ਪੁਰਖਾਂ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਦੱਸੋਗੇ ਕਿ ਉਸ ਪ੍ਰਕਾਰ ਸਰੂਪ ਗੁਰੂ ਜੀ ਦਾ ਪ੍ਰੇਮ ਪਾਤ੍ਰ ਬਣ ਕੇ ਉਨ੍ਹਾਂ ਨੇ ਕਿਵੇਂ ਸ਼ਰੋਮਣੀ ਦਰਜਾ ਹਾਸਲ ਕੀਤਾ ਹੈ। ਇਸ ਅਵਸਥਾ ਨੂੰ ਦਰਸਾਉਂਦੇ ਹੋਏ ਬ੍ਰਿਹ ਗ੍ਰਸਤਿਆਂ ਦੇ ਹੌਸਲੇ ਵਧਾਉਂਦੇ ਹਨ ਕਿ ਹੇ ਭਾਈਓ! ਇਸ ਵਿਚ ਵਧੇਰੇ ਸਤਿਗੁਰਾਂ ਦੀ ਹੀ ਬਖ਼ਸ਼ਸ਼ ਹੈ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਮੈਨੂੰ ਪੜ੍ਹਨ ਵਿਚ ਆਇਆ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

ਉ: **ਕਿੰਚਤ ਕਟਾਛ ਕ੍ਰਿਪਾ ਬਦਨ ਅਨੂਪ ਰੂਪ,**
**ਅਤਿ ਅਸਚਰਜ-ਮੈ ਨਾਇਕਾ ਕਹਾਈ ਹੈ ॥**

*ਅਰਥ :*

(ਗੁਰੂ ਦੀ ਕ੍ਰਿਪਾ ਦਾ ਜ਼ਿਕਰ ਕਰਦੇ ਹਨ ਕਿ ਜਦੋਂ ਕਿਸੇ) ਬਿਰਹਾਤੁਰ ਸਿੱਖ ਉਪਰ (ਸਤਿਗੁਰੂ) ਕਿੰਚਤ ਭਰ—ਥੋੜ੍ਹੀ ਮਾਤ੍ਰ ਕ੍ਰਿਪਾ ਭਰੀ ਚਿਤਵਨ ਨਾਲ ਤੱਕਦੇ ਹਨ ਤਾਂ ਉਸਦੇ ਬਦਨ (ਚਿਹਰੇ) ਉਪਰ ਅਨੂਪਮ ਰੂਪ ਵਾਲੀ ਅਤਿਅੰਤ ਅਸਚਰਜ ਭਾਵ ਵਾਲੀ ਦਮਕ (ਆਤਮਿਕ ਓਜ) ਪ੍ਰਗਟ ਹੋ ਪੈਂਦੀ ਹੈ, ਜਿਸ ਕਰਕੇ ਉਹ (ਸਾਰੇ ਹੀ ਗੁਰਮੁਖਾਂ ਦੀ) ਨਾਇਕਾ ਸ਼੍ਰੋਮਣੀ (ਪ੍ਰਧਾਨ) ਅਖਾਣ ਲੱਗ ਪੈਂਦੀ ਹੈ—ਭਾਵ ਜਗਿਆਸੂ ਸਿਖਿਆ ਲੈ ਕੇ ਸਿੱਖ ਬਣ, ਸਤਿਗੁਰਾਂ ਦਾ ਮਨ ਭਾਉਂਦੇ ਸਾਰ ਹੀ, ਸਭ ਨਾਮ-ਧਰੀਕ ਸੇਵਕਾਂ ਸਿੱਖਾਂ ਦਾ ਮੁਖੀਆ ਪੂਰਨ ਗੁਰਮੁਖ ਬਣ ਜਾਇਆ ਕਰਦਾ ਹੈ।

**ਲੋਚਨ ਕੀ ਪੁਤਰੀ ਮੈ ਤਨਕ ਤਾਰਕਾ ਸਿਆਮ,**
**ਤਾ ਕੋ ਪ੍ਰਤਿਬਿੰਬ ਤਿਲ ਬਨਿਤਾ ਬਨਾਈ ਹੈ ॥**

*ਅਰਥ :*

ਪ੍ਰ: ਉਨ੍ਹਾਂ ਦੀ ਨਿਸ਼ਾਨੀ ਕੀ ਹੈ?

ਉ: ਜਿਵੇਂ ਅੱਖਾਂ ਦੀ ਪੁਤਲੀ ਵਿਚ ਰਤਾ ਜਿੰਨੀ ਕਾਲੇ ਰੰਗ ਦੀ (ਤਾਰਕਾ) ਬਿੰਦੀ ਹੈ, ਉਸਦਾ ਪਰਛਾਵਾਂ ਰੂਪ ਤਿਲ ਹੈ (ਉਸਦੀ ਬਿੰਦੀ) ਇਸਤ੍ਰੀ ਨੇ ਬਣਾਈ, (ਅਰਥਾਤ ਜਿਵੇਂ ਇਸਤ੍ਰੀਆਂ ਮੱਥੇ 'ਤੇ ਸੁਹਾਗ ਦੀ ਨਿਸ਼ਾਨੀ ਰੂਪ ਬਿੰਦੀ ਲਾਂਦੀਆਂ ਹਨ, ਇਵੇਂ ਹੀ ਨੇਤ੍ਰਾਂ ਦੀਆਂ ਪੁਤਲੀਆਂ ਦੇ ਪਰੇ ਪਿਛਵਾੜੇ ਵੱਲੋਂ ਜੋ ਉਲਟਵਾਂ ਪ੍ਰਕਾਸ਼ ਹੈ, ਉਸ ਪ੍ਰਕਾਸ਼ ਦਾ ਸੋਮਾ ਅੰਦਰਲੇ ਵੱਲ ਨੂੰ ਹੈ, ਉਸਨੂੰ ਗੁਰਮੁਖ ਬਿੰਦੀ ਬਣਾਈ ਰੱਖਦੇ ਹਨ। (ਭਾਵ ਗੁਰੂ ਮਹਾਰਾਜ ਦੀ ਪੂਰਨ ਪ੍ਰਸੰਨਤਾ ਪ੍ਰਾਪਤੀ ਖ਼ਾਤਰ ਸਦੀਵ-ਕਾਲ ਧਿਆਨ ਵਿਚ ਇਸਥਿਤ ਰਹਿੰਦਾ ਹੈ)।

**ਕੋਟਿਨ ਕੋਟਾਨਿ ਛਬਿ ਤਿਲ ਛਿਪਤ ਛਾਹ,**
**ਕੋਟਿਨ ਕੋਟਾਨਿ ਸੋਭ ਲੋਭ ਲਲਚਾਈ ਹੈ ॥**

*ਅਰਥ :*

ਪ੍ਰ: ਉਸ ਤਿਲ ਦੀ ਸੋਭਾ ਕੈਸੀ ਹੈ?

ਉ: ਉਸ ਤਿਲ ਦੀ ਛਾਇਆ ਵਿਚ ਕਰੋੜਾਂ ਕੋਟੀਆਂ ਛਬਿ (ਸੁੰਦਰਤਾ) ਛਪੀਆਂ ਰਹਿੰਦੀਆਂ ਹਨ, ਅਰੁ ਕਰੋੜਾਂ ਕੋਟੀਆਂ ਹੀ (ਖੰਡਾਂ ਬ੍ਰਹਮੰਡਾਂ ਦੀ ਸੋਭਾ ਉਸ ਤਿਲ ਦੀ ਸੋਭਾ ਤੋਂ ਸੁਭਾਇਮਾਨ ਹੋਣ ਲਈ) ਲੁਭਤ ਹੋ ਲਲਚਾ ਰਹੀਆਂ ਹਨ।

**ਕੋਟਿ ਬ੍ਰਹਮੰਡ ਕੇ ਨਾਇਕ ਕੀ ਨਾਇਕਾ ਭਈ,**
**ਤਿਲ ਕੇ ਤਿਲਕ**
**ਸਰਬ ਨਾਇਕਾ ਮਿਟਾਈ ਹੈ ॥੨੦੪॥**

*ਅਰਥ :*

(ਉਸ ਤਿਲ ਦੀ ਇਤਨੀ ਮਹਾਨਤਾ ਹੈ ਕਿ) ਕਰੋੜਾਂ (ਅਨੰਤਾਂ) ਹੀ ਬ੍ਰਹਮੰਡਾਂ ਦਾ ਮਾਲਕ (ਨਯੰਤਾ—ਪ੍ਰੇਰਕ) ਜੋ ਅੰਤਰਜਾਮੀ ਹੈ, ਉਸਦੀ ਨਾਇਕਾ (ਅਨੰਨ ਸਰੂਪਤਾ ਨੂੰ) ਪ੍ਰਾਪਤ ਹੋ ਜਾਵੇ ਤਾਂ ਉਸ ਤਿਲ ਦੇ ਤਿਲਕ ਦੀ ਦਮਕ ਅਗੇ ਸਭ ਹੀ ਨਾਇਕਾ (ਪੂਰਬਕਾਲ ਵਿਚ ਭਗਤੀ ਭਾਵ ਕਰਕੇ ਜੋ ਸ਼ਰੋਮਣੀ ਹੋਣ ਦਾ ਅਭਿਮਾਨ ਕਰਨਹਾਰੇ ਰਿਖੀ, ਮੁਨੀ, ਜਨ) ਹਨ, ਮਾਤ ਪੈ ਜਾਂਦੇ ਹਨ।

ਯਥਾ ਗੁਰਬਾਣੀ ਦਾ ਪ੍ਰਮਾਣ ਹੈ:

ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥
ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥੧੫੨॥

*(ਸਲੋਕ ਕਬੀਰ ਜੀ, ਪੰਨਾ ੧੩੭੨)*

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਕਈ ਵਾਰ ਸੰਗਤ ਵਿਚ ਗੁਰਮੱਤ ਦੇ ਵੀਚਾਰ ਪ੍ਰਗਟਾਉਂਦੇ ਹੋਏ ਸੁਪਨ ਦਰਸ਼ਨਾਂ ਬਾਰੇ ਖ਼ਿਆਲ ਦਿਆ ਕਰਦੇ ਹੋ, ਸੁਪਨ ਦਰਸ਼ਨ ਤਾਂ ਹਰ ਮਨੁੱਖ ਮਾਤ੍ਰ ਨੂੰ ਹੀ ਸੌਣ ਸਮੇਂ ਹੋਇਆ ਕਰਦੇ ਹਨ, ਪਰ ਆਮ ਲੋਕਾਂ ਨਾਲੋਂ ਜੋ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਬਿਰਹੀ ਬੰਦੇ ਹਨ, ਕੀ ਦੱਸੋਗੇ ਕਿ ਉਨ੍ਹਾਂ ਦੇ ਸੁਪਨ ਦਰਸ਼ਨਾਂ ਦਾ ਆਮ ਲੋਕਾਂ ਨਾਲੋਂ ਕੀ ਅੰਤਰਾ ਹੈ ?

**ਉ:** ਹੇ ਭਾਈਓ ! ਇਸ ਪੱਖ ਨੂੰ ਜਦੋਂ ਗੁਰਬਾਣੀ ਦੁਆਰਾ ਵੀਚਾਰੀਏ ਤਾਂ ਬੋਧ ਮਿਲਦਾ ਹੈ ਕਿ ਆਮ ਲੋਕਾਂ ਦੇ ਸੁਪਨਿਆਂ ਵਿਚ ਅਤੇ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲਿਆਂ ਦੇ ਸੁਪਨ ਦਰਸ਼ਨਾਂ ਵਿਚ ਬਹੁਤ ਅੰਤਰਾ ਹੈ, ਕਿਉਂਕਿ ਆਮ ਸੰਸਾਰੀ ਲੋਕ ਹਰ ਸਮੇਂ ਮਲੀਨ ਮਾਇਕੀ ਪਦਾਰਥਾਂ ਵਿਚ ਰਮੇਂ ਰਹਿੰਦੇ ਹਨ, ਇਸ ਲਈ ਉਨ੍ਹਾਂ ਦੇ ਸੁਪਨੇ ਭੀ ਮਲੀਨ ਮਾਇਕੀ ਸੰਸਕਾਰਾਂ ਦਾ ਹੀ ਅਕਾਰ ਹੋਇਆ ਕਰਦੇ ਹਨ, ਪਰ ਜੋ ਰੱਬ ਦੇ ਬਿਰਹੇ ਨੂੰ ਅਨੁਭਵ ਕਰਦੇ ਹਨ, ਉਹ ਹਰ ਸਮੇਂ ਉਸ ਪਿਆਰੇ ਪ੍ਰਭੂ ਦੇ ਦੀਦਾਰ ਦੀ ਸਿੱਕ ਵਿਚ ਹੀ ਲਿਵਲੀਨ ਰਹਿੰਦੇ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਭੀ ਕਿਸੇ ਉਸ ਪਤੀਬ੍ਰਤ ਕਾਮਣੀ ਵਾਂਗ ਹੋਇਆ ਕਰਦੀ ਹੈ, ਜਿਵੇਂ ਕਿ :

ਪੰਥੁ ਨਿਹਾਰੈ ਕਾਮਨੀ
ਲੋਚਨ ਭਰੀ ਲੇ ਉਸਾਸਾ ॥
ਉਰ ਨ ਭੀਜੈ ਪਗੁ ਨਾ ਖਿਸੈ
ਹਰਿ ਦਰਸਨ ਕੀ ਆਸਾ ॥੧॥
ਉਡਹੁ ਨ ਕਾਗਾ ਕਾਰੇ ॥
ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥

*(ਰਾਗੁ ਗਉੜੀ, ਪੰਨਾ ੩੩੭)*

ਜਦੋਂ ਉਨ੍ਹਾਂ ਤੋਂ ਉਨ੍ਹਾਂ ਦੇ ਸੁਪਨ ਦਰਸ਼ਨ ਦੀ ਜਾਣਕਾਰੀ ਲੈਣਾ ਚਾਹੀਏ ਤਾਂ ਉਨ੍ਹਾਂ ਵੱਲੋਂ ਇਹੋ ਉੱਤਰ ਹੋਇਆ ਕਰਦਾ ਹੈ ਕਿ :

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕਨਿ ਪਿਆਰੇ
ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥

*(ਵਡਹੰਸੁ ਮ: ੧, ਪੰਨਾ ੫੫੮)*

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥
ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥੧੩॥

*(ਫੁਨਹੇ ਮਹਲਾ ੫, ਪੰਨਾ ੧੩੬੩)*

ਭਾਵ ਉਹ ਮੇਰਾ ਪਿਆਰਾ ਪਤੀ ਪ੍ਰਮੇਸ਼ਰ ਮੇਰੇ ਸੁਪਨੇ ਵਿਚ ਆਇਆ ਸੀ, ਪਰ ਉਹ ਸ਼ੀਘਰ ਹੀ ਅਲੋਪ ਹੋ ਗਿਆ, ਫਿਰ ਮੈਂ ਨੇਤ੍ਰਾਂ ਵਿਚ ਵੈਰਾਗ ਦਾ ਜਲ ਭਰ ਭਰ ਕੇ ਵਿਰਲਾਪ ਕਰਦਾ ਰਿਹਾ ਅਤੇ ਪੁਕਾਰਿਆ ਭੀ ਬਹੁਤ ਕਿ ਹੇ ਸਾਈਆਂ ਜੀ ! ਮੈਂ ਤੇਰੇ ਤਕ ਪੁੱਜ ਨਹੀਂ ਸਕਦਾ ਅਤੇ ਨਾ ਹੀ ਕੋਈ ਸੰਦੇਸ਼ ਹੀ ਭੇਜ ਸਕਦਾ ਹਾਂ। ਬੱਸ, ਆਖ਼ਰ ਇਹੋ ਬਾਰ ਬਾਰ ਪੁਕਾਰ ਕਰਦਾ ਰਿਹਾ ਕਿ ਹੇ ਭਾਗਾਂ ਭਰੀ ਨੀਂਦ ! ਤੂੰ ਹੀ ਮੁੜ ਆ, ਤਾਕਿ ਤੇਰੇ ਆਉਣ ਨਾਲ ਉਸ ਪਤੀ ਪ੍ਰਮੇਸ਼ਰ ਦੇ ਮੁੜ ਸੁਪਨਾਵੀ ਦਰਸ਼ਨ ਕਰ ਸਕਾਂ।

ਇਥੇ ਹੀ ਬੱਸ ਨਹੀਂ ਉਹ ਆਪਣੀ ਵਿਜੋਗੀ ਦਸ਼ਾ ਨੂੰ ਅਗੇ ਇਉਂ ਭੀ ਦਰਸਾਉਂਦਾ ਹੈ ਕਿ ਇਕ ਬਾਰ ਮੈਂ ਸੁਪਨੇ ਵਿਚ ਦੋ ਰੂਪ ਹੋ ਗਈ, ਇਕ ਮੈਂ ਤੇ ਦੂਜਾ ਪਰੀ ਪੂਰਨ ਪਰਮਾਤਮਾ, ਦੂਜਾ ਰੂਪ ਵਿਚੋਂ ਹੀ ਪ੍ਰਗਟ ਹੋਣਾ ਸੀ ਜੋ ਹੋ ਆਇਆ। ਤਾਂ ਪੁੱਛ ਕੀਤੀ ਤੁਸਾਂ ਉਸਦਾ ਅੰਚਲ ਕਿਉਂ ਨਾ ਪਕੜ ਲਿਆ। ਤਾਂ ਉੱਤਰ ਆਇਆ ਕਿ ਉਹ ਇਤਨਾ ਸੁੰਦਰ ਪ੍ਰਕਾਸ਼ਮਈ, ਜਗਮਗਾਂਦਾ ਸਰੂਪ ਸੀ, ਜਿਸਨੂੰ ਵੇਖਣ ਸਾਰ ਹੀ ਮੇਰੀ ਮਾਨਸਕ ਅਵਸਥਾ ਮੈਨੂੰ ਉਸ ਮਸਤੀ ਵਿਚ ਲੈ ਗਈ ਜਿਸਨੇ ਮੈਨੂੰ ਉਹ ਭੀ ਚੇਤਾ ਭੁਲਾ ਦਿੱਤਾ ਜਿਸਦਾ ਸਦਕਾ ਮੈਂ ਉਸਦਾ ਅੰਚਲ ਪਕੜਨਾ ਸੀ, ਭਾਵ ਜਦ ਮੈਂ ਉਸ ਨੂੰ ਪਕੜਨ ਲਈ ਆਪਣੀਆਂ ਦੋਵੇਂ ਬਾਹਵਾਂ ਅਗੇ ਪਸਾਰੀਆਂ ਤਾਂ ਉਹ ਤਾਂ ਨਿਰਾ ਨੂਰ ਹੀ ਸੀ, ਉਹ ਮੇਰੇ ਹੱਥਾਂ ਦੀ ਪਕੜ ਵਿਚ ਕਿਵੇਂ ਆ ਸਕਦਾ ਸੀ, ਉਹ ਤਾਂ ਨਿਰਾ ਨੂਰ ਦਾ ਹੀ ਸੋਮਾ ਸੀ। ਜੋ ਮੇਰੇ ਵੇਖਦਿਆਂ ਵੇਖਦਿਆਂ ਹੀ ਗੁਪਤ ਹੋ ਗਿਆ, ਅਸੀਂ ਖੜੇ ਹੀ ਥਰ ਥਰਾਂਦੇ ਰਹਿ ਗਏ, ਹੁਣ ਮੈਂ ਉਸਦੇ ਚਰਨਾਂ ਦੀ ਖੋਜ ਵਿਚ ਹਾਂ ਤੇ ਉਸਦੇ ਪਿਆਰ ਵਿਚ ਰੱਤੀਆਂ ਸਖੀਆਂ, ਸਹੇਲੀਆਂ ਨੂੰ ਪੁੱਛਦੀ ਹਾਂ, ਜੇ ਕੋਈ ਉਸ ਪਿਆਰੇ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਦੱਸ ਪਾ ਦੇਵੇ। ਇਸਤਰ੍ਹਾਂ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸਾਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਉਨ੍ਹਾਂ ਵਿਯੋਗਣਾਂ ਜੀਵ ਰੂਪ ਸਖੀਆਂ ਦੀ ਮਾਨਸਕ ਅਵਸਥਾ ਨੂੰ ਸੁਪਨਿਆਂ ਦੁਆਰੇ ਦਰਸਾਇਆ ਗਿਆ ਹੈ। ਸੋ, ਮੈਂ ਭੀ ਉਨ੍ਹਾਂ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਸੁਪਨ ਚਰਿਤ੍ਰ ਚਿਤ੍ਰ, ਬਾਨਕ ਬਨੇ ਬਚਿਤ੍ਰ**
**ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ ॥**

**ਅਰਥ :**

(ਇਨ੍ਹਾਂ ਪੰਗਤੀਆਂ ਵਿਚ ਸੁਪਨ ਦਰਸ਼ਨ ਦਾ ਰੂਪ ਦਰਸਾ ਰਹੇ ਹਨ, ਜਿਵੇਂ ਕਿ) ਸੁਪਨੇ ਦੇ ਚਰਿਤ੍ਰ (ਚੇਸ਼ਟਾ) (ਸਮਾਨ) ਚਿਤ੍ਰ (ਸਰੂਪ) ਵਾਲਾ, ਬਾਨਕ (ਵੇਸ—ਬਾਣਾ) ਬਣਾਇਆ ਹੋਇਆ, ਅਰਥਾਤ ਢਾਲਿਆ ਹੋਇਆ ਹੈ, ਜਿਨ੍ਹਾਂ ਨੇ ਬਚਿਤ੍ਰ—(ਅਦਭੁਤ—ਇਕ ਰੰਗ ਵਿਚ ਅਨੇਕ ਰੰਗ ਦਿਖਾਣ ਵਾਲਾ) ਐਸੇ (ਸਭ ਦੇ) ਮਿਤ੍ਰ (ਦਿਲ ਲੈ ਕੇ ਦਿਲ ਦੇਣ ਵਾਲੇ ਸਤਿਗੁਰੂ) ਜੋ ਆਪ ਪਵਿਤ੍ਰ (ਸ੍ਵੱਛ—ਸ਼ੁਧ ਸਰੂਪ) ਹਨ ਤੇ ਹੋਰਨਾਂ ਜਗਿਆਸੂਆਂ ਸਿੱਖਾਂ ਸੇਵਕਾਂ ਸਰਣਾਗਤਾਂ ਨੂੰ ਨਿਰਮਲ (ਨਿਸ਼ਪਾਪ—ਨਿਹਲੰਕ) ਨਿਰਦੋਖ ਬਨਾਣਹਾਰੇ— ਪਾਵਨ ਹਨ (ਉਹ ਪਰਮ ਪ੍ਰਕਾਸ਼ ਰੂਪ ਗੁਰੂ ਮਹਾਰਾਜ) ਅੱਜ (ਇਸ ਦਿਨ) ਇਸ ਜਨਮ ਵਿਚ ਮੇਰੇ (ਮੇਰੇ ਆਪੇ ਦੇ ਘਰ) ਆਏ (ਸਾਖਯਾਤਕਾਰ ਪ੍ਰਾਪਤ ਹੋਏ) ਹਨ।

**ਪਰਮ ਦਇਆਲ ਲਾਲ, ਲੋਚਨ ਬਿਸਾਲ,**
**ਮੁਖ ਬਚਨ ਰਸਾਲ, ਮਧੁ ਮਧੁਰ ਪੀਆਏ ਹੈ ॥**

**ਅਰਥ :**

ਪ੍ਰ: ਤੁਸਾਂ ਉਸਦਾ ਰੂਪ ਕਿਹੋ ਜਿਹਾ ਤੱਕਿਆ ਹੈ ?

ਉ: (ਉਹ ਬਿਰਹਾਤੁਰ ਮਗਨੀ ਦਸ਼ਾ ਵਿਚ ਬਾਰ ਬਾਰ ਝਲਕਾ ਦੇਣ ਕਰਕੇ ਉਹ) ਅਤਿਅੰਤ ਕਰਕੇ ਦਇਆ ਦੇ ਮੰਦਰ ਹਨ, ਅਤੇ ਲਾਲ—ਪਿਆਰੇ (ਮਨ ਭਾਉਂਦੇ) ਨੇਤਰ—ਬਿਸਾਲ (ਖਿੜੇ ਹੋਏ ਹਨ) ਬਿਸਾਲ—ਚੌੜਾ (ਪ੍ਰਫੁਲਤ ਹੋਇਆ ਹੋਇਆ) ਹੈ ਜਿਨ੍ਹਾਂ ਦਾ ਮੁਖ (ਚਿਹਰਾ) ਜੋ ਐਸੇ ਮੁਖ ਤੋਂ ਰਸ (ਪਿਆਰ—ਅਨੰਦ) ਦੇ ਅਸਥਾਨ ਮਿੱਠੇ ਮਿੱਠੇ ਬਚਨ ਬੋਲ ਕੇ (ਮਾਨੋਂ) ਅੰਮ੍ਰਿਤ ਪਿਆਉਂਦੇ ਹਨ।

**ਸੋਭਿਤ ਸਿਹਜਾਸਨ ਬਿਲਾਸਨ ਦੈ ਅੰਕਮਾਲ,**
**ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ ॥**

**ਅਰਥ :**

ਸਹਿਜ ਅਵਸਥਾ ਦਾ ਆਸਨ (ਇਸਥਿਤੀ ਦਾ ਅਸਥਾਨ) ਜੋ ਹਿਰਦਾ (ਦਿਲ) ਹੈ ਉਸ ਉਪਰ ਸੁਭਾਇਮਾਨ ਹੋ ਕੇ, ਅੰਕਮਾਲ (ਸੀਨੇ ਲਗਾ ਲਗਾ—ਦਿਲ ਦੀਆਂ ਲੈਂਦੇ ਦੇਂਦੇ) ਬਿਲਾਸਨ ਕਈ ਭਾਂਤ ਦੀਆਂ ਕ੍ਰੀੜਾ (ਕਲੋਲ ਕੀਤੇ) ਭਾਵ ਅਨੰਦ ਬਖ਼ਸ਼ੇ ਤੇ (ਇਸਤਰ੍ਹਾਂ) ਪ੍ਰੇਮ ਰਸ ਕਰਕੇ ਬਿਸਮ (ਆਪਿਓਂ ਬਾਹਰ ਹੋਏ ਅਰਥਾਤ ਸਧਾਰਨ ਜੀਵਾਂ ਦੀ ਸਮਤਾ ਤੋਂ ਟੱਪੇ ਹੋਏ ਮੈਨੂੰ) ਸਹਿਜ ਸਰੂਪ ਵਿਚ ਸਮਾ (ਲੀਣ ਕਰ) ਲਿਆ।

**ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ,**
**ਭਈ ਜਲ-ਮੀਨ ਗਤਿ,**
**ਬਿਰਹ ਜਗਾਏ ਹੈ ॥੨੦੫॥**

**ਅਰਥ :**

(ਬਾਣੀ ਵਿਚ ਆਈ ਉਸ ਅਵਸਥਾ ਦਾ ਜ਼ਿਕਰ ਕਰਦੇ ਹਨ, ਜਿਸ ਅਵਸਥਾ ਵਿਚੋਂ 'ਜੈ ਜੈ ਸਬਦੁ ਅਨਾਹਦੁ ਵਾਜੈ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥ ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ..... ਬਚਨ ਅਨੁਸਾਰ)। ਚਾਤ੍ਰਿਕ (ਪਪੀਹੇ) ਦੀ ਇਕ ਸਮ ਰਟ ਵਤ ਅਨਹਦ ਸ਼ਬਦ ਦੀ ਧੁਨੀ ਨੂੰ ਸੁਣਨ ਸਾਰ (ਲਿਵਲੀਨ ਦਸ਼ਾ ਵੱਲੋਂ) ਅੱਖੀਆਂ ਉਘੜ ਗਈਆਂ (ਧਿਆਨ ਖੁਲ੍ਹ ਗਿਆ) (ਬਾਹਰਮੁਖੀ—ਉਥਾਨ ਹੋ ਗਿਆ) ਜਦ ਕਿ ਜਲ ਵਿਚ ਲੀਨ (ਗ਼ਰਕ ਹੋਈ ਹੋਈ) ਮੱਛੀ ਦੇ ਸ੍ਵਾਦੀਕ ਪਦਾਰਥ ਦੀ ਚਾਟ ਕਾਰਣ (ਉਸਦੇ) ਜਲ ਉਪਰ ਆਉਣ ਵਾਂਗੂੰ ਮੈਨੂੰ ਭੀ ਬਿਰਹੇ ਨੇ ਜਗਾ ਦਿੱਤਾ ਭਾਵ ਉਥਾਨ ਕਰ ਦਿੱਤਾ।੨੦੫।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਸ ਕਬਿੱਤ ਵਿਚ ਮਿਲਾਪ ਨਾਲੋਂ ਬਿਰਹੇ ਦੀ ਵਿਸ਼ੇਸ਼ਤਾ ਅਨੁਭਵ ਦ੍ਵਾਰੇ ਦਰਸਾਈ ਹੈ। ਕਿਉਂਕਿ ਇਸ ਮਾਰਗ ਵਿਚ ਮਿਲਾਪ ਜਲ ਵਿਚ ਜਲ ਵਾਂਗ ਯਾ ਜੋਤ ਵਿਚ ਜੋਤ ਦੇ ਮਿਲ ਜਾਣ ਵਤ ਹੈ। ਜੇਕਰ ਨਿਰੋਲ ਮਿਲਾਪ ਹੀ ਰਹੇ ਤਾਂ ਪ੍ਰੇਮ ਦੀਆਂ ਅਵਸਥਾਵਾਂ ਨੂੰ ਕੌਣ ਵਰਣਨ ਕਰੇ ਅਰੁ ਇਸ ਤਰ੍ਹਾਂ ਦੂਸਰੇ ਅਧਿਕਾਰੀਆਂ ਨੂੰ ਵਾਹਿਗੁਰੂ ਦੇ ਮਿਲਾਪ ਦੀ ਉਮੰਗ ਉਮਗੇ। ਗੁਰਸਿੱਖ ਨੂੰ ਮਿਲਾਪ ਦੀਆਂ ਭੀ ਅਵਸਥਾਵਾਂ ਨੂੰ ਭੂਮਿਕਾ ਕਰਮ ਅਨੁਸਾਰ ਅਨਭਉ ਕਰਦਾ ਸੂਚਿਤ ਕਰਾਇਆ ਹੈ, ਜਿਵੇਂ ਕਿ ਸਮਾਧੀ ਤੋਂ ਉਥਾਨ, ਉਥਾਨ ਤੋਂ ਸਮਾਧੀ ਵਿਚ ਲਿਵਲੀਨ ਹੋਣ ਦੀ ਬਾਰੰਬਾਰ ਅਨੁਭਵੀ ਪ੍ਰਵਿਰਤੀ ਵਿਚ ਸਾਮਰਤੱਖ ਪ੍ਰਤੀਤ ਹੋਇਆ ਕਰਦਾ ਹੈ।

ਇਥੇ ਸੁਪਨ ਦਰਸ਼ਨ ਦਾ ਵਰਣਨ ਕੀਤਾ ਹੈ ਕਿ ਜਗਿਆਸੂ ਭਜਨ ਸਿਮਰਨ ਕਰਦਾ ਰਹਿੰਦਾ ਹੈ ਤਾਂ ਕਿਸੇ ਸਮੇਂ ਅਜਿਹੀ ਇਕਾਗਰਤਾ ਹੋ ਜਾਂਦੀ ਹੈ, ਜਿਸ ਵਿਚ ਅਲੌਕਿਕ ਅਨੰਦ ਪ੍ਰਾਪਤ ਹੁੰਦਾ ਹੈ, ਠੀਕ ਉਹ ਸੁਪਨ ਅਵਸਥਾ ਦੀ ਹਾਲਤ ਹੋ ਜਾਂਦੀ ਹੈ, ਉਸ ਵੇਲੇ ਮਨ ਦੀ ਇਕਾਗਰਤਾ ਕਰਕੇ ਉਹ ਅਕਹਿ ਅਨੰਦ ਪ੍ਰਾਪਤ ਹੁੰਦਾ ਹੈ, ਜਿਸਦਾ ਵਰਣਨ ਨਹੀਂ ਕੀਤਾ ਜਾਂਦਾ, ਪਰ ਇਹ ਸਮਾਂ ਫਿਰ ਝਟ ਹੀ ਲੀਨ ਹੋ ਜਾਂਦਾ ਹੈ ਅਤੇ ਵਿਛੋੜੇ ਦਾ ਦੁਖ ਸਰੀਰ ਨੂੰ ਤਪਾਉਣ ਲਗਦਾ ਹੈ, ਉਸ ਵਿਚ ਬਿਰਹੀ ਜਗਿਆਸੂ ਫਿਰ ਅਰਜ਼ਾਂ ਕਰਦਾ ਹੈ :

ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥
*(ਪੰਨਾ ੫੫੮)*

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਆਮ ਲੁਕਾਈ ਵੱਲ ਨਜ਼ਰ ਮਾਰਦੇ ਹਾਂ ਤਾਂ ਬਹੁਤ ਲੋਕ ਐਸੇ ਵੇਖਣ ਵਿਚ ਆਉਂਦੇ ਹਨ, ਜੋ ਉਸ ਪ੍ਰਭੂ ਜੀ ਦੇ ਦਰਸ਼ਨਾਂ ਦੀ ਚਾਹਤ ਕਰਦੇ ਹਨ, ਕੀ ਦੱਸੋਗੇ ਕਿ ਉਨ੍ਹਾਂ ਸਾਰਿਆਂ ਨੂੰ ਹੀ ਦਰਸ਼ਨ ਨਸੀਬ ਹੋ ਜਾਇਆ ਕਰਦੇ ਹਨ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਦਾ ਤਾਂ ਇਹੋ ਫ਼ੁਰਮਾਨ ਹੈ ਕਿ ਹੇ ਭਾਈਓ:

ਦਰਸਨ ਕਉ ਲੋਚੈ ਸਭੁ ਕੋਈ॥
ਪੂਰੈ ਭਾਗਿ ਪਰਾਪਤਿ ਹੋਈ॥
*(ਸੂਹੀ ਮ: ੫, ਪੰਨਾ ੭੪੫)*

ਦਰਸਨੁ ਮਾਗਉ ਦੇਹਿ ਪਿਆਰੇ॥
ਤੁਮਰੀ ਸੇਵਾ ਕਉਨ ਕਉਨ ਨ ਤਾਰੇ॥
*(ਆਸਾ ਮ: ੫, ਪੰਨਾ ੩੮੬)*

ਭਾਵ ਹੈ ਕਿ ਦਰਸ਼ਨਾਂ ਦੀ ਚਾਹਤ ਕਰਨ ਵਾਲੇ ਤਾਂ ਬਹੁਤ ਲੋਕ ਵੇਖਣ ਵਿਚ ਆਉਂਦੇ ਹਨ, ਪਰ ਇਸ ਚਾਹਤ ਨੂੰ ਸਫਲ ਕਰਨ ਲਈ ਮਨ ਤੋਂ ਮਾਣ ਤਿਆਗ ਕੇ ਨਿਰਮਾਣਤਾ ਧਾਰਨੀ ਪੈਂਦੀ ਹੈ, ਜਿਸਦੇ ਤਿਆਗ ਕਰਨ ਵੱਲੋਂ ਬਹੁਤ ਲੋਕਾਈ ਅਸਫਲ ਰਹਿ ਜਾਂਦੀ ਹੈ, ਇਹ ਠੀਕ ਹੈ ਕਿ ਮਨੁੱਖ ਕਹਿਣ ਮਾਤ੍ਰ ਮਾਇਆ ਦਾ ਤਿਆਗੀ ਕਹਾ ਸਕਦਾ ਹੈ, ਪਰ ਮਨ ਵਿਚੋਂ ਮਾਣ ਦਾ ਤਿਆਗ ਕਰਨਾ ਅਤੀ ਕਠਿਨ ਹੈ, ਇਸਦੇ ਤਿਆਗ ਤੋਂ ਸੱਖਣਾ ਮਨੁੱਖ ਪ੍ਰਭੂ ਦੇ ਦਰਸ਼ਨਾਂ ਤੋਂ ਸੱਖਣਾ ਰਹਿ ਜਾਂਦਾ ਹੈ, ਗੁਰੂ ਫ਼ੁਰਮਾਨ ਭੀ ਇਹੋ ਹੈ ਕਿ:

ਕਬੀਰ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥੧੫੬॥
*(ਪੰਨਾ ੧੩੭੨)*

ਭਾਵ ਹੈ ਕਿ ਜੇ ਕਿਸੇ ਨੇ ਲੋਕ ਪ੍ਰਚਾਵੇ ਲਈ ਕਹਿਣ-ਮਾਤ੍ਰ ਮਾਇਆ ਦਾ ਤਿਆਗ ਕਰ ਭੀ ਦਿੱਤਾ, ਪਰ ਜੇ ਉਸਨੇ ਅੰਦਰੋਂ ਮਾਣ ਨਹੀਂ ਤਿਆਗਿਆ ਤਾਂ ਇਸਤਰ੍ਹਾਂ ਦੇ ਵੱਡੇ ਵੱਡੇ ਮੁਨੀ ਲੋਕ ਮਾਣ ਕਰਾਉਣ ਦੀ ਚਾਹਤ ਵਿਚ ਹੀ ਗਲ ਗਏ, ਇਹ ਮਾਣ ਗੁਪਤ ਰੂਪ ਜਾਂ ਪ੍ਰਗਟ ਰੂਪ ਵਿਚ ਸਭ ਦਾ ਹੀ ਨਾਸ ਕਰੀ ਜਾ ਰਿਹਾ ਹੈ। ਅਜਿਹੇ ਲੋਕਾਂ ਨੂੰ ਕੇਵਲ ਮਾਣ ਦੇ ਹੀ ਦਰਸ਼ਨ ਹੁੰਦੇ ਹਨ, ਉਹ ਸਾਂਈ ਜੀ ਦੇ ਦੀਦਾਰ ਹੋਣ ਵੱਲੋਂ ਸੱਖਣੇ ਹੀ ਰਹਿ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਉਸ ਪਤੀ ਪ੍ਰਮੇਸ਼ਰ ਦੇ ਦਰਸ਼ਨਾਂ ਦੀ ਚਾਹਤ ਤਾਂ ਆਪ ਜੀ ਦੇ ਅੰਤਰ-ਆਤਮੇ ਭੀ ਹੋਵੇਗੀ, ਪਰ ਤੁਸਾਂ ਉਸਦੀ ਪੂਰਤੀ ਲਈ ਕਿਹੜਾ ਸਾਧਨ ਅਪਣਾਇਆ ਹੈ, ਉਸਦੀ ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਉਸ ਪ੍ਰਭੂ ਦੇ ਦਰਸ਼ਨਾਂ ਦੀ ਚਾਹਤ ਪੂਰੀ ਕਰਨ ਲਈ ਉਸਦੇ ਸਨਮੁਖ ਹੋ ਨਿਰਮਾਨਤਾ ਸਹਿਤ ਅਰਦਾਸ ਕਰਨ ਦੇ ਸਾਧਨ ਨੂੰ ਹੀ ਅਪਨਾਇਆ ਹੈ, ਜਿਸਦੀ ਰੂਪ-ਰੇਖਾ ਹੇਠ ਅੰਕਤ ਕੀਤੀਆਂ ਚੰਦ ਸਤਰਾਂ ਵਿਚ ਉੱਕਰੀ ਹੈ, ਜਿਵੇਂ ਕਿ:

**ਦੇਖਬੇ ਕਉ ਦ੍ਰਿਸਟਿ ਨ ਦਰਸ ਦਿਖਾਇਬੇ ਕਉ,**
**ਕੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ॥**

*ਅਰਥ:*

(ਹੇ ਸਾਈਆਂ ਜੀਉ! ਮੈਂ ਦਰਸ਼ਨ ਦੇਖਣਾ ਤਾਂ ਚਾਹੁੰਦਾ ਹਾਂ ਮੇਰੇ ਪਾਸ ਅੱਖੀਆਂ ਭੀ ਹਨ, ਪਰ) ਦੇਖਬੇ ਕਉ (ਦਰਸ਼ਨ ਦੇਖਣ ਵਾਸਤੇ ਇਨ੍ਹਾਂ ਅੱਖਾਂ ਵਿਚ ਦ੍ਰਿਸਟਿ (ਯੋਗ ਅੱਖ) ਨਹੀਂ ਹੈ, ਕਿਉਂਕਿ:

ਨਾਨਕ ਸੇ ਅਖੜੀਆਂ ਬਿਅੰਨਿ
ਜਿਨੀ ਡਿਸੰਦੋ ਮਾ ਪਿਰੀ॥੧॥ *(ਪੰਨਾ ੫੭੭)*

ਭਾਵ ਉਹ ਵੀਚਾਰ ਰੂਪ ਅੱਖਾਂ ਹੋਰ ਹਨ, ਜਿਨ੍ਹਾਂ ਦੁਆਰੇ ਉਹ ਮੇਰਾ ਪਿਆਰਾ ਪਤੀ ਵੇਖਿਆ ਜਾਂਦਾ ਹੈ।

ਤੇ ਨਾ ਉਹ ਇਨ੍ਹਾਂ ਅੱਖੀਆਂ ਰਾਹੀਂ ਦਰਸ਼ਨ ਦਿਖਾਲਣ ਜੋਗਾ ਹੀ ਹੈ, (ਐਸੀ ਹਾਲਤ ਵਿਚ ਭਲਾ) ਕਿਸ ਤਰ੍ਹਾਂ (ਕੋਈ) ਪਿਆਰੇ (ਪ੍ਰੀਤਮ) ਦੇ ਦਰਸ਼ਨਾਂ ਨੂੰ ਦੇਖਣ ਅਤੇ ਦਿਖਾਲਣ ਦਾ ਜਤਨ ਕਰੇ।

**ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ,**
**ਕੈਸੇ ਗੁਨ-ਨਿਧ ਗੁਨ ਸੁਨੀਐ ਸੁਨਾਈਐ॥**

*ਅਰਥ:*

(ਇਥੇ ਹੀ ਬੱਸ ਨਹੀਂ ਜਦ ਕਿ ਉਪ੍ਰੋਕਤ ਦਰਸ਼ਨ ਸਮੇਂ ਸੱਤੇ ਸੁਧਾਂ ਭੁੱਲੀਆਂ ਹੁੰਦੀਆਂ ਹਨ ਤਾਂ ਇਹੋ ਕਿਹਾ ਜਾ ਸਕਦਾ ਹੈ ਕਿ ਉਸਦੇ ਬਾਰੇ ਕੁਝ) ਕਹਿਣ ਵਾਸਤੇ ਸੁਰਤਿ (ਸੋਝੀ—ਸੂਝ) ਕਿਸੇ ਨੂੰ ਭੀ ਨਹੀਂ। ਅਥਵਾ—ਜਦ ਕਹਿਬੇ—ਕਹਿਣ ਵਾਲੀ ਰਸਨਾ ਨੂੰ ਉਸ ਪਿਆਰੇ ਦੇ ਮਨ, ਬਾਣੀ ਆਦਿ ਇੰਦ੍ਰੀਆਂ ਤੋਂ ਪਰੇ ਹੋਣ ਕਰਕੇ ਉਸਦੇ ਸੁਣਨ

ਸਮਝਣ ਦੀ ਗੰਮਤਾ ਹੀ ਨਹੀਂ ਤਾਂ ਫਿਰ ਉਹ ਕਿਸ ਤਰ੍ਹਾਂ ਗੁਣਾਂ ਨੂੰ ਸੁਣ ਸੁਣਾ ਸਕੇ।

**ਮਨ ਮੈ ਨ ਗੁਰਮਤਿ, ਗੁਰਮਤਿ ਮੈ ਨ ਮਨ,**
**ਨਿਹਚਲ ਹੁਇ ਨ ਉਨਮਨ ਲਿਵ ਲਾਈਐ॥**

***ਅਰਥ :***

(ਜੋ ਗੁਰਮਤਿ ਸ਼ਬਦ ਸਿਧਾਂਤ, ਵਾ ਗੁਰ ਉਪਦੇਸ਼ ਦੇ ਮਨਨ ਕਮਾਨ ਤੋਂ ਪ੍ਰਾਪਤ ਹੋਣਹਾਰੀ ਅਨੁਭਵ ਰੂਪ ਸਿੱਧੀ) ਹੈ ਉਹ ਮਨ ਵਿਚ ਨਹੀਂ ਆ ਸਕਦੀ (ਕਿਉਂਕਿ ਰਸਨਾ ਕੰਨ ਆਦਿ ਇੰਦ੍ਰੀਆਂ ਤੋਂ ਅਗੰਮ ਹੋਣ ਵਤ ਉਹ ਮਨ ਤੋਂ ਭੀ ਅਗੋਚਰ ਪਦਵੀ ਹੈ) ਅਰੁ ਜਿਥੇ ਇਸ (ਅਗੋਚਰ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ ਉਥੇ) ਮਨ ਨਹੀਂ ਰਿਹਾ ਕਰਦਾ—ਭਾਵ: ਜਦ ਤਕ ਮਨ ਹੁੰਦਾ ਹੈ (ਤਦ ਤਕ ਸੰਕਲਪ ਵਿਕਲਪ ਆਦਿ ਦੀ ਭਰਮਾਰ ਕਾਰਨ) ਉਥੇ ਗੁਰਮਤਿ ਨਹੀਂ ਆ ਸਕਦੀ ਤੇ ਜਦ ਗੁਰਮਤਿ ਆ ਜਾਂਦੀ ਹੈ ਉਥੇ ਮਨ ਬਿਲਾਯ ਜਾਂਦਾ ਹੈ। (ਇਸ ਵਾਸਤੇ ਐਸੀ ਦਸ਼ਾ ਵਿਚ) ਮਨ ਨਿਚੱਲਾ ਹੋ ਕੇ ਉਨਮਨੀ ਭਾਵ ਵਿਚ ਨਹੀਂ ਲਿਵ ਲਗਾਉਂਦਾ, (ਅਰਥਾਤ ਲਿਵ ਲਾਉਣ ਦੀ ਇਸ ਦਸ਼ਾ ਵਿਚ ਕੋਈ ਲੋੜ ਹੀ ਨਹੀਂ ਰਹਿੰਦੀ ਕਿਉਂਕਿ ਮਨ ਦੀ ਅਫੁਰਤਾ ਅਤੇ ਲਿਵ ਸੁਤੇ ਹੀ ਏਸ ਦਸ਼ਾ ਵਿਚ ਲੀਨ ਹੁੰਦੀਆਂ ਹਨ)।

**ਅੰਗ ਅੰਗ ਭੰਗ, ਰੰਗ ਰੂਪ ਕੁਲ-ਹੀਨ ਦੀਨ,**
**ਕੈਸੇ ਬਹੁ-ਨਾਇਕ ਕੀ,**
**ਨਾਇਕਾ ਕਹਾਈਐ ॥੨੦੬॥**

***ਅਰਥ :***

(ਸਿਧਾਂਤਕ ਗੱਲ ਤਾਂ ਇਹੋ ਹੈ ਕਿ ਇਸ ਦਸ਼ਾ ਵਿਚ) ਅੰਗਾਂ (ਇੰਦ੍ਰੀਆਂ) ਦੇ ਤਾਂ ਇਸ ਪ੍ਰਕਾਰ ਅੰਗ ਭੰਗ ਹੋਏ ਹੁੰਦੇ ਹਨ, ਅਰੁ ਰੰਗ ਰੂਪ (ਦੇਹ ਸੰਘਾਤ ਭੀ, ਹੋਰ ਚੱਜ ਆਚਾਰ ਰੂਪ ਵਾਲੀ ਯੋਗਤਾ) ਭੀ ਭੰਗ ਹੋਈ ਹੋਈ, ਭਾਵ ਵਿਸਿੰਮ੍ਰਿਤੀ ਦੇ ਮਾਰਗ ਨੂੰ ਸਿਧਾਰੀ ਹੋਈ ਹੁੰਦੀ ਹੈ, ਤਥਾ ਕੁਲ ਹੀਨ (ਕੁਲ ਗੋਤ੍ਰ ਦੇ ਅਭਿਮਾਨ ਤੋਂ ਭੀ) ਰਹਿਤ ਹੋਏ ਹੋਈਦਾ ਹੈ, ਅਤੇ ਅਤਿਅੰਤ ਨਿੰਮ੍ਰਤਾ ਭਾਵੀ (ਨਿਰਮਾਨ—ਅਤਸੈ ਕਰਕੇ ਹੌਲੀ ਫੁਲ ਕੋਮਲ) ਉਹ ਦੀਨ ਅਵਸਥਾ ਹੁੰਦੀ ਹੈ (ਜਿਸਨੂੰ ਕਿਸੇ ਪ੍ਰਕਾਰ ਭੀ ਵਰਣਨ ਨਹੀਂ ਕੀਤਾ ਜਾ ਸਕਦਾ) ਤਾਂ ਫਿਰ ਉਹ ਨਾਇਕ (ਠਾਕੁਰ) ਸ੍ਰਿਸ਼ਟੀ ਨਾਥ ਦੀ ਨਾਇਕਾ ਭੀ ਕਿਸ ਪ੍ਰਕਾਰ ਆਖੀ ਜਾ ਸਕੇ। ਭਾਵ ਬਿਰਹੇ ਦੀ ਤਾਰ ਵਿਚ ਮਗਨ ਪੁਰਸ਼ ਨੂੰ ਜੋ ਅਨਭਉ ਹੁੰਦਾ ਹੈ ਉਸਨੂੰ ਕਿਸੇ ਪ੍ਰਕਾਰ ਭੀ ਵਰਣਨ ਨਹੀਂ ਕੀਤਾ ਜਾ ਸਕਦਾ।੨੦੬।

***ਭਾਵਾਰਥ :*** ਇਸ ਕਬਿੱਤ ਵਿਚ ਦਰਸ਼ਨ ਧਿਆਨ ਤੇ ਅਨਹਦ ਧੁਨੀ ਦਾ ਇਸ਼ਾਰਾ ਮਿਲਦਾ ਹੈ, ਜਿਨ੍ਹਾਂ ਦੇ ਵਰਣਨ ਕਰਨ ਵਿਚ ਮਨ ਬਾਣੀ ਆਦਿ ਇੰਦ੍ਰੀਆਂ ਦੀ ਅਸਮਰਥਤਾ ਦਿਖਾਈ ਗਈ ਹੈ, ਕਿਉਂਕਿ ਉਸ ਅਵਸਥਾ ਤਕ ਕਿਸੇ ਭੀ ਇੰਦਰੇ ਦੀ ਪਹੁੰਚ ਨਹੀਂ ਹੈ।

**ਪ੍ਰ:** ਭਾਈ ਸਾਹਿਬ ਜੀਉ! ਪਿਛੇ ਆਪ ਜੀ ਨੇ ਬਿਰਹੇ ਗ੍ਰਸਤ ਪ੍ਰੇਮੀਆਂ ਦੀ ਦਸ਼ਾ ਦਾ ਨਿਰੂਪਨ ਕੀਤਾ ਹੈ, ਇਸੇ ਤਰ੍ਹਾਂ ਉਨ੍ਹਾਂ ਦੀ ਅੰਤ੍ਰੀਵ ਮਾਨਸਕ ਦਸ਼ਾ ਦੀ ਭੀ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਕੁਝ ਅਨੁਭਵਤਾ ਹੋ ਸਕੇ?

**ਉ:** ਹੇ ਭਾਈਓ! ਉਨ੍ਹਾਂ ਪ੍ਰੇਮੀਆਂ ਦੀ ਅੰਤ੍ਰੀਵ ਦਸ਼ਾ ਨੂੰ ਸਹੀ ਰੂਪ ਵਿਚ ਵਰਣਨ ਕਰਨਾ ਤਾਂ ਅਸੰਭਵ ਹੈ, ਪਰ ਉਨ੍ਹਾਂ ਦੀ ਬਾਹਰਲੀ ਕ੍ਰਿਆ ਨੂੰ ਤੱਕ ਕੇ ਕਿਸੇ ਬਿਰਹਨੀ ਇਸਤ੍ਰੀ ਦੇ ਵਿਜੋਗ ਨੂੰ ਤੱਕ ਕੇ ਉਨ੍ਹਾਂ ਬਾਰੇ ਕੁਝ ਅਨੁਮਾਨ ਕੀਤਾ ਜਾ ਸਕਦਾ ਹੈ, ਕਿਉਂਕਿ ਇਸ ਬਿਰਹਨੀ ਦੇ ਭਾਵਾਂ ਨੂੰ ਗੁਰੂ ਬਾਣੀ ਅੰਦਰ ਭੀ ਦਰਸਾਇਆ ਗਿਆ ਹੈ, ਜਿਵੇਂ ਕਿ:

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥੩॥
*(ਫੁਨਹੇ ਮ: ੫, ਪੰਨਾ ੧੩੬੧)*

ਇਸਤਰ੍ਹਾਂ ਦੇ ਉਦਾਹਰਣ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਮਿਲਦੇ ਹਨ, ਜਿਨ੍ਹਾਂ ਵਿਚ ਕਿਸੇ ਪ੍ਰਿਅ ਵਿਛੁੰਨੀ ਕਾਮਣੀ ਦੀ ਮਾਨਸਕ ਦਸ਼ਾ ਦਾ ਨਿਰੂਪਨ ਕੀਤਾ ਗਿਆ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਉਸ ਪਿਆਰੇ ਪ੍ਰਮੇਸ਼ਰ ਪਤੀ ਤੋਂ ਵਿਛੜੀਆਂ ਹੋਈਆਂ ਰੂਹਾਂ ਦੀ ਮਾਨਸਕ ਦਸ਼ਾ ਦਾ ਚੰਦ ਸਤਰਾਂ ਵਿਚ ਨਾਮ-ਮਾਤ੍ਰ ਭਾਵ ਦਰਸਾਇਆ ਹੈ, ਜਿਵੇਂ ਕਿ:

**ਬਿਰਹ ਬਿਓਗ ਰੋਗ ਦੁਖਿਤ ਹੁਇ ਬਿਰਹਨੀ,**
**ਕਹਤ ਸੰਦੇਸ ਪਥਿਕਨ ਪੈ ਉਸਾਸ ਤੇ॥**

***ਅਰਥ :***

(ਜਿਵੇਂ ਕਿ ਪ੍ਰਤੱਖ ਵੇਖਣ ਵਿਚ ਆਉਂਦਾ ਹੈ ਕਿ) ਬਿਰਹੇ ਤੋਂ ਉਤਪੰਨ ਹੋਏ ਵਿਛੋੜੇ ਰੂਪ ਰੋਗ ਨਾਲ ਪੀੜਤ ਹੋਈ (ਦੁਖੀਆ ਹੋਈ) ਬਿਰਹਨੀ ਇਸਤ੍ਰੀ ਜਿਵੇਂ ਲਾਜ ਕੁਲਾਜ

ਆਦਿ ਨੂੰ ਵਿਸਾਰ ਕੇ, ਉਸਾਸ—ਉਭੇ ਸਾਹ (ਹੌਕਿਆਂ ਨੂੰ ਲੈਂਦੀ ਹੋਈ) ਪਥਿਕਾ (ਪਾਂਧੀਆਂ) ਰਾਹ ਜਾਂਦਿਆਂ ਮੁਸਾਫ਼ਰਾਂ (ਪੰਧਾਊਆਂ) ਨੂੰ ਸੁਨੇਹੇ ਦਿਆ ਕਰਦੀ ਹੈ।

**ਦੇਖਹੁ ਤ੍ਰਿਗਦ ਜੋਨਿ ਪ੍ਰੇਮ ਕੈ ਪਰੇਵਾ,**
**ਪਰ ਕਰ ਨਾਰਿ ਦੇਖਿ ਟੂਟਤ ਅਕਾਸ ਤੇ ॥**

***ਅਰਥ :***

(ਗੁਰਮੁਖ ਬਿਰਹਨੀ ਕਾਮਣ ਇਉਂ ਆਖਿਆ ਕਰਦੀ ਹੈ) ਕਿ ਹੇ ਭਾਈਓ! ਟੇਢੀਆਂ (ਤਾਮਸੀ) ਜੂਨਾਂ ਵੱਲ ਤਾਂ ਤੱਕੋ ਕਿ (ਪਰੇਵਾ) ਕਬੂਤਰ ਕਿਵੇਂ ਨਾਰਿ ਦੇਖਿ (ਕਬੂਤਰੀ ਨੂੰ ਦੇਖਦੇ ਸਾਰ) ਅਕਾਸ਼ ਤੋਂ (ਭਾਵ ਅਕਾਸ਼ ਵਿਚ ਉਡਾਰੀਆਂ ਮਾਰਦਾ ਹੋਇਆ) ਪਰ ਕਰ (ਖੰਭ ਮਾਰਦਾ ਮਾਰਦਾ) ਇਕੋ ਵਾਰ ਹੀ ਉਸ ਉਪਰ ਆਨ ਟੁੱਟਦਾ ਹੈ (ਅਰਥਾਤ ਆਨ ਮਿਲਦਾ) ਹੈ।

**ਤੁਮ ਤੋ ਚਤੁਰ ਦਸ ਬਿਦਿਆ ਕੇ ਨਿਧਾਨ ਪ੍ਰਿਅ,**
**ਤ੍ਰਿਅ ਨ ਛੁਡਾਵਹੁ ਬਿਰਹ ਰਿਪੁ ਤ੍ਰਾਸ ਤੇ ॥**

***ਅਰਥ :***

(ਆਖ਼ਰੀ ਪੁਕਾਰ ਹੈ ਕਿ) ਹੇ ਪ੍ਰੀਤਮ ਸਤਿਗੁਰੋ! ਤੁਸੀਂ ਤਾਂ ਚੌਦਾਂ ਵਿਦਿਆ ਦੇ ਭੰਡਾਰ ਭਾਵ ਸ਼ੁੱਧ ਸਰੂਪ ਹੋ, ਕਿਉਂ ਨਹੀਂ (ਆਪਣੇ ਆਸਰੇ ਪਰਨੇ ਜੀਉਣ ਵਾਲੀ ਇਕ ਆਪੇ ਦੀ ਹੀ ਕਾਮਨਾ ਪਰਾਇਣ ਰਹਿਣ ਵਾਲੀ ਜਗਿਆਸੂ ਰੂਪੀ) ਇਸਤ੍ਰੀ ਨੂੰ ਵਿਛੋੜੇ ਰੂਪ ਸਤ੍ਰੂ ਦੇ ਭੈ ਤੋਂ ਛੁਡਾਉਂਦੇ?

**ਚਰਨ ਬਿਮੁਖ ਦੁਖ ਤਾਰਿਕਾ ਚਮਤਕਾਰ,**
**ਹੇਰਤ ਹਿਰਾਹਿ ਰਵਿ ਦਰਸ ਪ੍ਰਗਾਸ ਤੇ ॥੨੦੭॥**

***ਅਰਥ :***

(ਮੇਰੀ ਤਾਂ ਆਖ਼ਰ ਇਹੋ ਹੀ ਅਰਜ਼ੋਈ ਹੈ ਕਿ) ਹੇ ਮਹਾਰਾਜ ਜੀਉ! ਆਪ ਦਿਆਂ ਚਰਨਾਂ ਤੋਂ ਬੇਮੁਖ ਰਹਿਣ ਕਾਰਨ (ਰਾਤਰੀ ਦੇ ਹਨ੍ਹੇਰੇ ਵਿਚ) ਤਾਰਿਆਂ ਦੇ ਚਮਤਕਾਰ ਸਮਾਨ (ਬੇਅੰਤ) ਦੁੱਖ ਹੀ ਦੁੱਖ (ਮੇਰੇ ਅੰਦਰ) ਪ੍ਰਗਟ ਹੋ ਹੋ ਪੈ ਰਹੇ ਹਨ, ਜੋ ਕੇਵਲ ਆਪ ਦੇ ਦਰਸ਼ਨ ਰੂਪ ਸੂਰਜ ਦੇ ਪ੍ਰਗਾਸ ਮਾਤ੍ਰ ਨੂੰ ਹੇਰਤ (ਨਿਹਾਰਦੇ) ਤੱਕਦੇ ਸਾਰ ਹੀ ਹਿਰਾਹਿ (ਲੋਪ ਹੋ ਜਾਣਗੇ) ਨਵਿਰਤ ਹੋ ਜਾਣਗੇ (ਇਸ ਲਈ ਸ਼ੀਘਰ ਹੀ ਦਰਸ਼ਨ ਦਿਓ)।੨੦੭।

***ਭਾਵਾਰਥ :*** ਭਾਈ ਸਾਹਿਬ ਜੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਤੋਂ ਬੇਮੁਖਾਂ ਅੰਦਰ ਬਿਰਹਾ ਜਗਾਉਣ ਲਈ ਬਿਰਹੇ ਦੇ ਮਹੱਤ ਨਿਰੂਪਣ ਲਈ ਪ੍ਰਵਿਰਤੇ ਭਾਈ ਸਾਹਿਬ ਬਿਹਬਲ ਹੋਏ ਇਸ ਵਹਿਣ ਵਿਚ ਆਪ ਹੀ ਵਹਿ ਤੁਰੇ ਹੋਣ ਅਤੇ ਬੇਨਤੀ ਉਚਾਰੀ ਹੋਵੇ। ਉਪਰਲੇ ਭਾਵ ਨੂੰ ਹੀ ਅੱਗੇ ਅੰਕਤ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਭਰ ਦੇ ਧਾਰਮਿਕ ਮੰਦਰਾਂ ਵਿਚ ਆਉਣ ਵਾਲੇ ਦਰਸ਼ਕਾਂ ਵੱਲ ਨਜ਼ਰ ਮਾਰ ਕੇ ਤੱਕਦੇ ਹਾਂ, ਤਾਂ ਹਜ਼ਾਰਾਂ ਹੀ ਨਹੀਂ ਸਗੋਂ ਲੱਖਾਂ ਦੀ ਗਿਣਤੀ ਵਿਚ ਦਰਸ਼ਨ ਕਰਨ ਦੀ ਚਾਹਤ ਪੂਰੀ ਕਰਨ ਲਈ ਸਾਦਕਾਂ ਦੇ ਰੂਪ ਵਿਚ ਲੋਕ ਆਉਂਦੇ ਹਨ, ਕੀ ਉਹ ਸਾਰੇ ਹੀ ਸਾਦਕ ਲੋਕ ਪਿਆਰੇ ਇਸ਼ਟ ਨੂੰ ਭਾਅ ਜਾਂਦੇ ਹਨ ਜਾਂ ਉਨ੍ਹਾਂ ਦਾ ਆਉਣਾ ਸਫਲ ਮੰਨਿਆ ਜਾਵੇਗਾ? ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ?

**ਉ:** ਹੇ ਭਾਈਓ! ਜਦੋਂ ਅਸੀਂ ਇਸ ਪੱਖ ਨੂੰ ਸੁਭਾਵਕ ਹੀ ਅਸਥੂਲ ਦ੍ਰਿਸ਼ਟੀ ਦੁਆਰੇ ਤੱਕਦੇ ਹਾਂ, ਤਾਂ ਸਾਬਤ ਹੋਵੇਗਾ ਕਿ ਜਿਸ ਤਰ੍ਹਾਂ ਇਕ ਫਲਦਾਇਕ ਬ੍ਰਿਛ ਨੂੰ ਜਿਤਨੇ ਫਲ ਆਉਂਦੇ ਹਨ, ਉਹ ਸਾਰੇ ਫਲ ਤਕ ਨਹੀਂ ਪੁੱਜਦੇ, ਜਿਤਨੇ ਫਲ ਬਣ ਜਾਂਦੇ ਹਨ ਉਹ ਸਾਰੇ ਪੱਕਦੇ ਨਹੀਂ ਭਾਵ ਕੱਚੇ ਹੀ ਝੜ ਜਾਂਦੇ ਹਨ, ਜੋ ਪੱਕਦੇ ਭੀ ਹਨ, ਉਹ ਸਾਰੇ ਦੇ ਸਾਰੇ ਰਾਜ ਦਰਬਾਰ ਤਕ ਨਹੀਂ ਪੁੱਜਦੇ। ਭਾਵ, ਉਨ੍ਹਾਂ ਸਾਰਿਆਂ ਫਲਾਂ ਵਿਚੋਂ ਕੋਈ ਫਲ ਹੀ ਹੋਇਆ ਕਰਦਾ ਹੈ, ਜੋ ਪਾਤਸ਼ਾਹ ਦੀ ਰਸਨਾ ਦੁਆਰਾ ਪਾਤਸ਼ਾਹ ਦੀ ਖ਼ੁਸ਼ੀ ਪ੍ਰਾਪਤ ਕਰਕੇ ਸਫਲ ਹੋਇਆ ਹੋਵੇ। ਇਸੇ ਭਾਵ ਨੂੰ ਜਦੋਂ ਅਸੀਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦੇ ਹਾਂ ਤਾਂ ਇਹੋ ਫ਼ੁਰਮਾਨ ਆਉਂਦਾ ਹੈ, ਕਿ ਗੁਰੂ ਦੇ ਦਰ 'ਤੇ ਆਉਣ ਵਾਲੇ ਗੁਰੂ ਦੇ ਸਿੱਖ ਤਾਂ ਬਹੁਤ ਹਨ ਜੋ ਬਾਣੀ ਪੜ੍ਹਦੇ ਤੇ ਸੁਣਦੇ ਭੀ ਹਨ, ਪਰ ਗੁਰੂ ਨੂੰ ਪ੍ਰਸੰਨ ਓਹੀ ਕਰਦੇ ਹਨ ਜੋ ਗੁਰੂ ਦੀ ਆਗਿਆ ਦਾ ਪਾਲਣ ਕਰਦੇ ਹਨ ਬਾਕੀ ਦੇ ਲੋਕਾਂ ਨੂੰ ਤਾਂ ਇਉਂ ਹੀ ਸਮਝਣਾ ਪਵੇਗਾ ਕਿ ਇਹ ਸਾਰੇ ਲੋਕ ਰਸਮ ਪੂਰੀ ਕਰਨ ਆਏ ਹਨ:

ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ ਕਿ:

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥

*(ਸਲੋਕ ਮਹਲਾ ੩, ਪੰਨਾ ੫੯੪)*

ਇਸੇ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਕਿ ਗੁਰੂ ਦੇ ਉਪਦੇਸ਼ ਨੂੰ ਧਾਰਨ ਤੋਂ ਸੱਖਣੇ

ਮਨੁੱਖ ਦੇ ਅੰਦਰੋਂ ਹਉਮੈਂ ਦਾ ਦੀਰਘ ਰੋਗ ਨਹੀਂ ਮਿਟਦਾ, ਜਿਸ ਕਰਕੇ ਅੰਦਰੋਂ ਨਾਮ ਦਾ ਨਿਵਾਸ ਭੀ ਨਹੀਂ ਹੁੰਦਾ, ਨਾਮ ਦੀ ਧਾਰਨਾ ਤੋਂ ਸੱਖਣੇ ਮਨੁੱਖ ਦਾ ਗੁਰੂ ਦੀ ਸ਼ਰਨ ਵਿਚ ਰੋਜ਼ ਰੋਜ਼ ਆਉਣਾ ਨਿਸਫਲ ਹੀ ਹੋਇਆ ਕਰਦਾ ਹੈ। ਸੋ, ਮੈਂ ਭੀ ਗੁਰਬਾਣੀ ਦੇ ਮਹਾਵਾਕਾਂ ਦੀ ਪ੍ਰੇਰਨਾ ਲੈ ਕੇ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਜੋਈ ਪ੍ਰਿਅ ਭਾਵੈ**
**ਤਾਹਿ ਦੇਖਿ ਅਉ ਦਿਖਾਵੈ ਆਪ,**
**ਦ੍ਰਿਸਟਿ ਦਰਸ ਮਿਲਿ ਸੋਭਾ ਦੈ ਸੁਹਾਵਈ॥**

*ਅਰਥ :*

(ਜਦੋਂ ਗੁਰਬਾਣੀ ਰਾਹੀਂ ਤੱਕੀਏ ਕਿ ਗੁਰੂ ਦਾ ਸਹੀ ਮਿਲਾਪ ਕਿਸ ਸਿੱਖ ਨੂੰ ਹੁੰਦਾ ਹੈ ਤਾਂ ਇਉਂ ਹੀ ਦਿੱਸ ਆਵੇਗਾ ਕਿ) ਜਿਹੜਾ ਗੁਰਮੁਖ ਮਨ ਕਰਕੇ ਪ੍ਰੇਮ ਵਿਚ ਰੱਤਾ ਹੋਇਆ ਪਿਆਰੇ ਸਤਿਗੁਰੂ ਨੂੰ ਭਾਅ ਜਾਵੇ ਤਿਸਨੂੰ ਹੀ ਉਹ ਦੇਖਦਾ ਆਪਣੀ ਨਜ਼ਰ ਤਲੇ ਲਿਆਉਂਦਾ ਅਤੇ ਆਪਣੇ ਆਪ ਨੂੰ ਦਿਖਾਉਂਦਾ (ਦਰਸ਼ਨ ਦਿੰਦਾ ਹੈ)। (ਇਸ ਪ੍ਰਕਾਰ) ਪ੍ਰੇਮੀ ਅਰੁ ਪ੍ਰੀਤਮ (ਆਪੋ ਵਿਚ) ਦਰਸ਼ਨ ਦਿੰਦੇ ਲੈਂਦੇ, ਪਰਸਪਰ ਦ੍ਰਿਸ਼ਟੀਆਂ (ਨਜ਼ਰਾਂ) ਦੇ ਮਿਲਾਪ ਵਿਚ ਸੋਭਾ ਦਿੰਦੇ ਹੋਏ ਸੋਹਣੇ (ਚੰਗੇ) ਲੱਗਦੇ ਹਨ।

**ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੈ ਤਾਹਿ,**
**ਸਬਦਿ ਸੁਰਤਿ ਗੁਰ ਗਿਆਨ ਉਪਜਾਵਈ॥**

*ਅਰਥ :*

(ਇਸੇ ਤਰ੍ਹਾਂ) ਜੋ ਕੋਈ ਪਿਆਰੇ ਨੂੰ ਭਾਅ ਜਾਵੇ (ਪਿਆਰਾ ਲੱਗ ਪਵੇ) ਉਸੇ ਨੂੰ ਹੀ ਆਪਣੇ ਉਪਦੇਸ਼-ਮਈ ਬਚਨ ਸੁਣਾ ਸੁਣਾ ਕੇ ਸ਼ਬਦ ਵਿਚ ਸੁਰਤਿ ਟਿਕਾਣ ਦਾ, ਸ਼ਬਦ ਦੀ ਸੋਝੀ ਪੈਣ ਤੋਂ ਹੋਣ ਵਾਲਾ ਗਿਆਨ, ਸਤਿਗੁਰੂ ਉਤਪੰਨ ਕਰਾਉਂਦੇ ਹਨ।

**ਜੋਈ ਪ੍ਰਿਅ ਭਾਵੈ ਦਸ-ਦਿਸਿ ਪ੍ਰਗਟਾਵੈ ਤਾਹਿ,**
**ਸੋਈ ਬਹੁ ਨਾਇਕ ਕੀ ਨਾਇਕਾ ਕਹਾਵਈ॥**

*ਅਰਥ :*

(ਜਿਹੜਾ ਕੋਈ ਪਿਆਰੇ ਪ੍ਰੀਤਮ) ਨੂੰ ਭਾਅ ਜਾਵੇ ਉਸੇ ਨੂੰ ਹੀ ਉਹ ਦਸਾਂ ਦਿਸ਼ਾਂ ਵਿਚ ਪ੍ਰਗਟ ਕਰ ਦਿੰਦਾ, ਭਾਵ ਉਸਦੀ ਕੀਰਤੀ ਸਭਨੀਂ ਥਾਈਂ ਕਰਾ ਦਿੰਦਾ ਹੈ ਤੇ ਓਹੀ ਬਹੁਤਿਆਂ ਦੇ ਨਾਇਕ (ਸ੍ਵਾਮੀ) ਸਭ ਸਿੱਖਾਂ ਦੇ ਮਾਲਕ ਸਤਿਗੁਰੂ ਦੀ ਨਾਇਕਾ (ਸ੍ਵਾਮਨੀ) ਪ੍ਰਵਾਣਿਆਂ ਹੋਇਆ (ਕਬੂਲ ਹੋਇਆ) ਸਿੱਖ ਅਖਵਾਇਆ ਕਰਦੀ ਹੈ।

**ਜੋਈ ਪ੍ਰਿਅ ਭਾਵੈ ਸਿਹਜਾਸਨ ਮਿਲਾਵੈ ਤਾਹਿ**
**ਪ੍ਰੇਮ-ਰਸ ਬਸ ਕਰਿ**
**ਅਪਿਓ ਪੀਆਵਈ॥੨੦੮॥**

*ਅਰਥ :*

ਜਿਹੜਾ ਕੋਈ ਪਿਆਰੇ ਪ੍ਰੀਤਮ ਨੂੰ ਭਾਅ ਜਾਵੇ ਉਸਨੂੰ ਹੀ ਸਿਹਜਾਸਨ (ਸਹਿਜ ਰੂਪ ਇਸਥਤੀ ਦੇ ਅਸਥਾਨ) ਦਸਮ ਦ੍ਵਾਰ ਵਾ ਆਤਮ ਪਦ ਵਿਚ ਮਿਲਾ (ਲੀਨ) ਕਰ ਲੈਂਦਾ ਹੈ ਤੇ ਇਸੇ ਭਾਂਤ ਪ੍ਰੇਮ-ਰਸ ਦੇ ਅਧੀਨ ਕਰਕੇ ਉਸਨੂੰ ਅਪਿਓ (ਅਨੁਭਵ ਰਸ ਰੂਪ ਅੰਮ੍ਰਿਤ) ਨੂੰ ਪਿਆਇਆ ਕਰਦਾ ਹੈ।੨੦੮।

ਉਪ੍ਰੋਕਤ ਭਾਵ ਨੂੰ ਹੀ ਅੰਕਤ ਕਰਦੇ ਹਨ :

**ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ,**
**ਸੋਈ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ॥**

*ਅਰਥ :*

ਜਿਹੜੀ ਜਗਿਆਸੂ ਰੂਪ ਇਸਤ੍ਰੀ ਉਸ ਪ੍ਰੀਤਮ ਪਿਆਰੇ ਨੂੰ ਭਾਅ ਗਈ ਹੈ, ਤਿਸਨੂੰ ਸੁੰਦਰਤਾ (ਸ੍ਵੈ-ਪ੍ਰਕਾਸ਼ਤਾ—ਆਤਮਿਕ ਬਲ) ਅਥਵਾ ਦਸਮ ਦ੍ਵਾਰ ਦੀ ਦਮਕ (ਕ੍ਰਾਂਤੀ) ਨਾਲ ਸੁਹਾਵੈ (ਸੋਹਣਾ ਲੱਗਣ ਵਾਲਾ) ਸਭ ਦੇ ਮਨ ਭੌਣਾ ਬਣਾ ਦਿੰਦਾ ਹੈ ਤੇ ਉਸਦੀ ਸੁਰਤਿ ਹੀ ਸੁੰਨ ਦ੍ਵਾਰ ਦੀ ਇਸਥਿਤੀ ਵਾਲੀ ਹੋ ਜਾਣ ਕਰਕੇ ਉਹ ਸੁੰਦਰੀ (ਸੋਹਣੀ) ਛਬਿ ਕਰਕੇ ਛਬੀਲੀ (ਫਬਨ ਵਾਲੀ) ਅਖਵਾਇਆ ਕਰਦੀ ਹੈ।

**ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ,**
**ਸੋਈ ਬਨਿਤਾ ਕਹਾਵੈ ਰੰਗ ਮੈ ਰੰਗੀਲੀ ਹੈ॥**

*ਅਰਥ :*

ਜਿਹੜੇ ਜਗਿਆਸੂ ਦੀ ਸੁਰਤ, ਪਿਆਰੇ ਨੂੰ ਭਾਅ ਜਾਵੇ ਉਸਨੂੰ ਹੀ ਬਾਨਕ (ਬਾਂਕੀ ਜਾਂ ਸੋਹਣੇ ਦੇਸ ਵਾਲੀ) ਆਪਣੀ ਬਧੂ (ਵਿਆਹੁੜ—ਨਿਜ ਅੰਗ ਰੂਪ ਇਸਤ੍ਰੀ-ਪ੍ਰਵਾਣਿਤ ਗੁਰਮੁਖ) ਬਣਾ ਲੈਂਦਾ ਹੈ ਅਰਥ ਓਹੀ ਉਸ ਪਿਆਰੇ ਦੇ ਰੰਗ (ਪ੍ਰੇਮ) ਵਿਚ ਰੰਗੀ ਹੋਈ ਰੰਗੀਲੀ ਬਨਿਤਾ (ਪਿਆਰ ਪ੍ਰੇਮ ਦੀ ਇਕ ਮਾਤ੍ਰ ਪਾਤ੍ਰ ਇਸਤ੍ਰੀ ਕਹਾਉਂਦੀ ਹੈ) ਅਰਥਾਤ ਉਸੇ ਨੂੰ ਹੀ ਆਪਣੇ ਨਿਜ ਸਰੂਪ

ਦਾ ਸਾਥੀ ਅਭੇਦ ਹੋਇਆ ਹੋਇਆ ਸਿੱਖ ਪ੍ਰਵਾਨਿਆ ਜਾਂਦਾ ਹੈ।

**ਜੋਈ ਪ੍ਰਿਅ ਭਾਵੈ**
**ਤਾ ਕੀ ਸਬੈ ਕਾਮਨਾ ਪੁਜਾਵੈ,**
**ਸੋਈ ਕਾਮਨੀ ਕਹਾਵੈ ਸੀਲ ਕੈ ਸੁਸੀਲੀ ਹੈ ॥**

*ਅਰਥ :*

ਜਿਹੜੀ (ਰੂਹ) ਉਸ ਪਿਆਰੇ ਨੂੰ ਭਾਅ ਪਵੇ ਉਸ ਦੀਆਂ ਇਸ ਲੋਕ ਸੰਬੰਧੀ ਵਾ ਪ੍ਰਲੋਕ ਸੰਬੰਧੀ ਤਥਾ ਪ੍ਰਮਾਰਥਿਕ ਸਮੂੰਹ ਕਾਮਨਾ ਪੂਰਨ ਕਰਦਾ ਹੈ ਤੇ ਉਹੋ ਹੀ ਸੁਸੀਲੀ (ਸਿੱਖੀ ਧਰਮ ਸੰਪੰਨ—ਆਗਿਆਪਾਲ ਸੁਭਾਵ ਕਰਕੇ ਸੰਜੁਗਤ ਸੁਸੀਲੀ (ਸ੍ਰੇਸ਼ਟ ਸੀਲ ਵਾਲੀ) ਤਥਾ ਗੁਰੂ ਦੀ ਹੀ ਕਾਮਨਾ ਵਾਲੀ (ਸਤਿਗੁਰਾਂ ਨੂੰ ਹੀ ਚਾਹੁਣ ਵਾਲੀ) ਸਿੱਖ ਆਖੀ ਜਾਇਆ ਕਰਦੀ ਹੈ।

**ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮ-ਰਸ ਲੈ ਪੀਆਵੈ,**
**ਸੋਈ ਪ੍ਰੇਮਨੀ ਕਹਾਵੈ**
**ਰਸਿਕ ਰਸੀਲੀ ਹੈ ॥੨੦੯॥**

*ਅਰਥ :*

ਜਿਹੜੀ ਪਿਆਰੇ ਨੂੰ ਭਾਅ ਜਾਵੇ ਉਸਨੂੰ ਹੀ ਲੈ (ਆਪਣੇ ਚਿੱਤ ਅੰਦਰ ਪ੍ਰਵਾਣ) ਕਰਕੇ ਪ੍ਰੇਮ-ਰਸ ਪਿਆਲਦੇ ਹਨ, ਤੇ ਉਹੋ ਹੀ ਰਸਿਕ ਰੂਪਣੀ (ਸਿੱਕਵੰਦ) ਰਸ ਰੱਤੀ ਪ੍ਰੇਮਨੀ—ਪ੍ਰੇਮ+ਆਣੀ—ਪ੍ਰੇਮ ਦੀ ਚੋਭ (ਚੁਭੇ ਹੋਏ ਹਿਰਦੇ ਵਾਲੀ ਰੂਹ) ਯਾ ਐਸੀ ਆਤਮਾ ਕਹਾਉਂਦੀ ਹੈ। ਅਰਥਾਤ ਪ੍ਰੇਮ-ਰਸ ਰੱਤਾ ਰਸੀਆ ਸਿੱਖ ਅਖਾਉਂਦਾ ਹੈ।੨੦੯।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਬਿਰਹੀ ਪੁਰਖਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਕੀ ਉਨ੍ਹਾਂ ਦੀ ਬਾਹਰਲੀ ਦਸ਼ਾ ਦੀ ਰੂਪ-ਰੇਖਾ ਭੀ ਦਰਸਾਉਣ ਦੀ ਖੇਚਲ ਕਰੋਗੇ ਤਾਕਿ ਉਹ ਸਾਨੂੰ ਕਦੀ ਸੁਭਾਵਿਕ ਹੀ ਮਿਲ ਜਾਣ ਤਾਂ ਉਨ੍ਹਾਂ ਨੂੰ ਪਛਾਣ ਸਕੀਏ ?

**ਉ:** ਹੇ ਭਾਈਓ! ਸੱਚ ਤਾਂ ਇਉਂ ਹੀ ਕਹਿਣ ਵਿਚ ਆਉਂਦਾ ਹੈ ਕਿ ਉਨ੍ਹਾਂ ਬਿਰਹੀ ਮਸਤਾਨਿਆਂ ਦੀ ਬਾਹਰਲੀ ਜਾਂ ਅੰਤਰਗਤ ਨੂੰ ਦਰਸਾਉਣ ਲਈ ਕਿਸੇ ਸਾਧਾਰਣ ਮਨੁੱਖ ਦੀ ਸ਼ਕਤੀ ਨਹੀਂ ਕਿਉਂਕਿ ਉਨ੍ਹਾਂ ਦੀ ਰਹੁ-ਰੀਤ ਸੰਸਾਰੀ ਨਹੀਂ, ਸਗੋਂ ਪ੍ਰਮਾਰਥਕ ਹੋਇਆ ਕਰਦੀ ਹੈ, ਉਨ੍ਹਾਂ ਦੀ ਮਸਤਾਨੀ ਚਾਲ ਨੂੰ ਕੇਵਲ ਉਹੀ ਅਨੁਭਵ ਕਰ ਸਕਦੇ ਹਨ, ਜੋ ਬਿਰਹੀ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਪਾਂਧੀ ਹਨ, ਉਨ੍ਹਾਂ ਦੇ ਬਿਖਮ ਮਾਰਗ ਦੀ ਜਾਣਕਾਰੀ ਤਾਂ ਸਾਨੂੰ ਗੁਰਬਾਣੀ ਦੁਆਰੇ ਹੀ ਹੁੰਦੀ ਹੈ, ਜਿਸਦੀ ਜਾਣਕਾਰੀ ਲਈ ਕਿਸੇ ਇਕ ਬਿਰਹਨੀ ਇਸਤ੍ਰੀ ਦਾ ਉਦਾਹਰਣ ਦੇ ਕੇ ਹੀ ਦਰਸਾਇਆ ਹੈ ਕਿ ਜਿਵੇਂ ਬਿਰਹਨੀ ਇਸਤ੍ਰੀ ਨੂੰ ਸੰਸਾਰ ਦੇ ਸਾਰੇ ਹੀ ਸ਼ਿੰਗਾਰ ਪਦਾਰਥ ਪ੍ਰਾਪਤ ਹੁੰਦਿਆਂ ਭੀ ਪਤੀ ਦੇ ਵਿਛੋੜੇ ਵਿਚ ਦੁਖ ਰੂਪ ਪ੍ਰਤੀਤ ਹੋਇਆ ਕਰਦੇ ਹਨ, ਜਿਵੇਂ ਕਿ :

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩॥

*(ਫੁਨਹੇ ਮ : ੫, ਪੰਨਾ ੧੩੬੧)*

ਇਸੇ ਭਾਵ ਨੂੰ ਪ੍ਰਗਟ ਕਰਨ ਵਾਲੇ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਬਿਰਹੀ ਸਜਨਾਂ ਦੀ ਬਾਹਰਲੀ ਦਸ਼ਾ ਭੀ ਸੰਸਾਰੀ ਲੋਕਾਂ ਨਾਲੋਂ ਵੱਖਰੀ ਹੋਇਆ ਕਰਦੀ ਹੈ। ਸੋ, ਮੈਂ ਭੀ ਬਿਰਹੀ ਪੁਰਖਾਂ ਦੀ ਬਾਹਰਲੀ ਦਸ਼ਾ ਨੂੰ ਬਹਿਰੂਨੀ ਦ੍ਰਿਸ਼ਟਾਂਤਾਂ ਦੁਆਰੇ ਨਿਰੂਪਨ ਕੀਤਾ ਹੈ, ਜਿਨ੍ਹਾਂ ਵਿਚ ਉਨ੍ਹਾਂ ਬਿਰਹੀ ਲੋਕਾਂ ਦਾ ਜੀਵਨ ਭੀ ਦੁਖਾਂ ਵਿਚ ਗੁਜ਼ਰਦਾ ਦਰਸਾਇਆ ਹੈ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ :

ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ
ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥

*(ਮਾਝ ਮ : ੪, ਪੰਨਾ ੯੪)*

ਨੈਨ ਤਰਸਨ ਦਰਸ ਪਰਸਨ
ਨਹ ਨੀਦ ਰੈਣਿ ਵਿਹਾਣੀਆ ॥

*(ਬਿਹਾਗੜਾ ਮ : ੫, ਪੰਨਾ ੫੪੨)*

ਮੋਹਨ ਨੀਦ ਨ ਆਵੈ ਹਾਵੈ,
ਹਾਰ ਕਜਰ ਬਸਤ੍ਰ ਅਭਰਨ ਕੀਨੇ ॥
ਉਡੀਨੀ ਉਡੀਨੀ ਉਡੀਨੀ ॥
ਕਬ ਘਰਿ ਆਵੈ ਰੀ ॥ *(ਬਿਲਾਵਲੁ ਮ : ੫, ਪੰਨਾ ੮੩੦)*

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥

*(ਮਾਝ ਮ : ੫, ਪੰਨਾ ੯੬)*

ਸੋ, ਮੈਂ ਭੀ ਇਕ ਵਿਜੋਗਣ ਪਤੀਬ੍ਰਤ ਕਾਮਣੀ ਦੀ ਸੱਧਰ ਨੂੰ ਪੜ੍ਹ ਕੇ ਹੀ ਕਿਸੇ ਬਿਰਹ ਵਿਚ ਵਿਲਕਦੇ ਪਿਆਰੇ ਦੀ ਬਾਹਰਲੀ ਤੜਪ ਨੂੰ ਤੱਕ ਕੇ ਅਨੁਮਾਨ ਲਾਇਆ ਹੈ ਕਿ ਪਤਾ ਨਹੀਂ ਇਸਦੇ ਅੰਤਰਗਤ ਉਸ ਪਿਆਰੇ ਪਤੀ ਦੇ ਸੰਜੋਗ ਲਈ ਕਿਤਨੀ ਕੁ ਕਸ਼ਸ਼ ਹੋਵੇਗੀ। ਇਸੇ ਭਾਵ ਨੂੰ ਮੈਂ ਚੰਦ ਪੰਗਤੀਆਂ ਦੁਆਰੇ ਅੰਕਤ ਕਰਨ ਦਾ ਤੁੱਛ ਜਿਹਾ ਯਤਨ ਕੀਤਾ ਹੈ, ਜਿਵੇਂ ਕਿ:

**ਬਿਰਹ ਬਿਓਗ ਰੋਗ ਸੇਤ ਰੂਪ ਹੁਇ ਕ੍ਰਿਤਾਸ,**
**ਟੂਕ ਟੂਕ ਭਏ ਪਾਤੀ ਲਿਖੀਐ ਬਿਦੇਸ ਤੇ॥**

***ਅਰਥ :***

(ਬਿਰਹੀ ਪੁਰਸ਼ ਦਾ ਜੀਊਣਾ ਦ੍ਰਿਸ਼ਟਾਂਤਾਂ ਦੁਆਰੇ ਔਖਾ ਦਰਸਾਇਆ ਹੈ ਜਿਵੇਂ ਕਿ) ਬਿਰਹੇ ਤੋਂ ਵਿਜੋਗ (ਵਿਛੋੜੇ) ਦੇ ਰੋਗ (ਨਾਲ) ਸੇਤ (ਚਿੱਟਾ) ਫੱਕ ਰੰਗ ਹੋ ਜਾਂਦਾ ਹੈ ਕ੍ਰਿਤਾਸ (ਕਾਗ਼ਜ਼) ਵਰਗਾ, ਟੁਕੜੇ ਟੁਕੜੇ ਹੋਏ (ਜਿਸ ਉਪਰ) ਪ੍ਰਦੇਸੋਂ ਪੱਤ੍ਰਕਾ ਲਿਖੀਦੀ ਹੈ। (ਅਰਥਾਤ ਇਥੇ ਕਾਗ਼ਜ਼ ਦਾ ਰੰਗ ਚਿੱਟਾ ਹੋਣਾ ਤੇ ਫਿਰ ਉਸ ਕਾਗ਼ਜ਼ ਦਾ ਚਿੱਠੀ ਦੀ ਸ਼ਕਲ ਅਖ਼ਤਿਆਰ ਕਰਨ ਲਈ ਟੋਟੇ ਟੋਟੇ ਹੋ ਜਾਣ ਦਾ ਕਾਰਨ, ਇਹ ਦੱਸਿਆ ਹੈ ਜੋ ਇਹ ਭੀ ਆਪਣੇ ਪ੍ਰੀਤਮ ਤੋਂ ਵਿਛੜਿਆ ਹੋਇਆ ਹੈ)।

**ਬਿਰਹ ਅਗਨਿ ਸੇ ਸਵਾਨੀ ਮਾਸੁ ਕ੍ਰਿਸਨ ਹੁਇ,**
**ਬਿਰਹਨੀ ਭੇਖ ਲੇਖ ਬਿਖਮ ਸੰਦੇਸ ਤੇ॥**

***ਅਰਥ :***

(ਇਸੇ ਤਰ੍ਹਾਂ) ਬਿਰਹੇ (ਤੋਂ ਉਤਪੰਨ ਹੋਣ ਵਾਲੀ ਸੰਤਾਪ ਰੂਪ) ਅਗਨੀ ਕਰਕੇ ਸਵਾਨੀ+ਮਾਸੁ (ਮਾਸ ਵਾਲੀ) ਸਿਆਹੀ ਵਰਗਾ ਕ੍ਰਿਸ਼ਨ (ਕਾਲਾ ਧੂਮਰ) ਰੂਪ ਬਣ ਜਾਂਦਾ ਹੈ (ਜਿਸ ਸਿਆਹੀ ਨਾਲ) ਬਿਰਹੇ ਦੀ ਗ੍ਰਸੀ ਹੋਈ—ਬਿਰਹਨੀ ਇਸਤ੍ਰੀ ਆਪਣੇ ਭੇਖ (ਵੇਸ—ਦਸ਼ਾ) ਤੇ (ਅਤੇ) ਬਿਖਮ ਸੰਦੇਸ਼ (ਦੁਖ ਭਰੇ ਸੁਨੇਹੇ) ਲਿਖਿਆ ਕਰਦੀ ਹੈ।

ਯਥਾ : ਕਾਲੀ ਕੋਇਲ ਤੂ ਕਿਤ ਗੁਨ ਕਾਲੀ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥

*(ਸੂਹੀ ਫਰੀਦ ਜੀ, ਪੰਨਾ ੭੯੪)*

ਸਪਸ਼ਟ ਰੂਪ ਵਿਚ ਕਿਹਾ ਹੈ ਕਿ ਵਿਛੋੜੇ ਦੀ ਅੱਗ ਵਿਚ ਸੜੀ ਹੋਈ ਕੋਇਲ ਕਾਲੀ ਹੋ ਗਈ ਹੈ, ਇਸੇ ਤਰ੍ਹਾਂ ਵਿਛੋੜੇ ਦੀ ਅੱਗ ਨਾਲ ਸੜੀ ਹੋਈ ਦੁਾਤ ਤੇ ਸਿਆਹੀ ਭੀ ਕਾਲੀ ਹੋ ਗਈ ਹੈ, ਦੂਜਾ ਬਿਰਹਨੀ ਦੇ ਦੁਖਿਤ ਸਮਾਚਾਰ ਭੀ ਇਸੇ ਨਾਲ ਲਿਖੇ ਜਾਂਦੇ ਹਨ, ਇਸ ਕਰਕੇ ਘੋਰ ਕਾਲੀ ਹੋ ਗਈ ਹੈ।

**ਬਿਰਹ ਬਿਓਗ ਰੋਗ ਲੇਖਨਿ ਕੀ ਛਾਤੀ ਫਾਟੀ,**
**ਰੁਦਨ ਕਰਤ ਲਿਖੈ ਆਤਮ ਅਵੇਸ ਤੇ॥**

***ਅਰਥ :***

(ਇਥੇ ਹੀ ਬੱਸ ਨਹੀਂ) ਵਿਛੋੜੇ ਤੋਂ ਪੈਦਾ ਹੋਏ ਬਿਰਹਾ ਰੋਗ ਕਰਕੇ ਹੀ ਕਲਮ ਦੀ ਛਾਤੀ ਫਟ ਫਟ ਪੈਂਦੀ ਹੈ (ਜਿਵੇਂ ਕਿ) ਲਿਖਣ (ਦਾ ਮੂੰਹ ਫਟਿਆ ਹੁੰਦਾ ਹੈ) ਇਸ ਤਰ੍ਹਾਂ ਜੋ ਦਿਲ ਦੇ ਉਬਾਲ ਜਾਂ ਆਪਣੀਆਂ ਹਵਾੜਾਂ ਕੱਢਣ ਲਈ ਜੋ ਪ੍ਰੀਤਮ ਵੱਲ ਚਿੱਠੀ ਕਲਮ ਲਿਖਦੀ ਹੈ, ਉਹ ਚਿੱਠੀ ਨਹੀਂ ਲਿਖ ਰਹੀ ਮਾਨੋ ਇਹ ਕਲਮ ਵਿਰਲਾਪ ਕਰਦੀ ਹੈ, ਅਰਥਾਤ ਮਨ ਦੀ ਹਵਾੜ ਕੱਢਦਿਆਂ ਹੋਇਆਂ ਰੋ ਰੋ ਕੇ (ਆਪਣੀ ਪੀੜਤ ਦਸ਼ਾ ਨੂੰ) ਪ੍ਰਗਟ ਕਰਿਆ ਕਰਦੀ ਹੈ।

**ਬਿਰਹ ਉਸਾਸਨ ਪ੍ਰਗਾਸਨ ਦੁਖਿਤ ਗਤਿ,**
**ਬਿਰਹਨੀ ਕੈਸੇ ਜੀਐ**
**ਬਿਰਹ ਪਰਵੇਸ ਤੇ॥੨੧੦॥**

***ਅਰਥ :***

(ਸੋ, ਇਸੇ ਪ੍ਰਕਾਰ) ਬਿਰਹ ਤੋਂ ਹੋ ਰਹੀ ਦੁਖੀ ਦਸ਼ਾ ਨੂੰ ਹੌਕਿਆਂ ਰਾਹੀਂ (ਹਰ ਵੇਲੇ) ਪ੍ਰਗਾਸਨ (ਪ੍ਰਗਟ) ਕਰਨਹਾਰੀ ਵਿਛੋੜੇ ਮਾਰੀ ਬਿਰਹਨੀ—ਬਿਰਹੇ ਦੀ ਚੋਭ ਨਾਲ ਪੀੜਤ ਸੂਰਤ (ਵਾਲਾ ਆਦਮੀ) ਵਿਛੋੜੇ ਦੇ ਪ੍ਰਵੇਸ (ਅੰਦਰ ਧਸੇ ਹੋਣ) ਕਾਰਨ ਕਿਸ ਪ੍ਰਕਾਰ ਜੀਵੇ—ਜੀਉ ਸਕਦਾ ਹੈ ?—ਭਾਵ ਨਹੀਂ ਜੀਉ ਸਕਦਾ।੨੧੦।

***ਭਾਵਾਰਥ :*** ਉਪ੍ਰੋਕਤ ਚੰਦ ਪੰਗਤੀਆਂ ਵਿਚ ਭਾਈ ਸਾਹਿਬ ਜੀ ਨੇ ਬਿਰਹੋਂ ਮਾਰੀ ਇਸਤ੍ਰੀ ਦੀ ਬਾਹਰਲੀ ਵਰਤੋਂ ਦੱਸ ਕੇ—ਬਿਰਹੀ ਪ੍ਰੇਮੀ ਦੇ ਇਹ ਪ੍ਰਸਿੱਧ ਲੱਛਣ ਦੱਸੇ ਹਨ ਕਿ ਉਸਦਾ ਰੰਗ ਚਿੱਟਾ ਫੱਕ ਹੋ ਜਾਂਦਾ ਹੈ ਨਾਲ ਹੀ ਦੁਬਲਾ (ਲਿੱਸਾ) ਭੀ। ਤਥਾ ਉਹ ਆਪ ਮੁਹਾਰਿਆਂ ਵਹਿਮਾਂ ਦੇ ਅੰਤਰੀਵੀ ਵਹਿਣਾਂ ਵਿਚ ਉਬਾਲ ਖਾਂਦਾ ਰੋਂਦਾ ਰਹਿੰਦਾ ਹੈ ਅਤੇ ਹਰ ਵੇਲੇ ਹੌਕੇ ਲੈਂਦਿਆਂ ਦਮਕਟੀ ਕਰਿਆ ਕਰਦਾ ਹੈ। ਵੀਚਾਰੇ ਦਾ ਜੀਵਨ ਬੜੀ ਕੁੜਿੱਕੀ ਵਿਚ ਫਸਿਆ ਹੋਇਆ ਹੁੰਦਾ ਹੈ। ਇਹ ਕੋਈ ਜ਼ਰੂਰੀ ਨਹੀਂ ਕਿ ਉਹ ਪ੍ਰਦੇਸੋਂ ਆਪਣਾ ਉਬਾਲ ਚਿੱਠੀਆਂ ਰਾਹੀਂ ਜ਼ਰੂਰ ਹੀ ਲਿਖ ਲਿਖ ਕੇ ਘੱਲੇ, ਐਸਾ ਕਰਨ ਨਾਲ ਬਿਰਹੇ ਦੀ ਦਸ਼ਾ ਕਦੀ ਭੀ ਪੱਕ ਨਹੀਂ ਸਕਿਆ ਕਰਦੀ। ਅੱਜਕਲ ਐਹੋ ਜਿਹੇ ਪ੍ਰੇਮੀ ਇਸੇ ਕਰਕੇ ਹੀ ਦੁਰਲਭ ਹੋ ਰਹੇ ਹਨ, ਕਿਉਂਕਿ ਚਿੱਠੀਆਂ ਦੇ ਭੇੜ ਵਿਚ ਪ੍ਰੇਮ ਦੇ ਜੋਸ਼ ਦੇ ਖ਼ਾਰਜ ਹੁੰਦੇ ਰਹਿਣ ਕਰਕੇ ਅੰਦਰਲੀ ਤਾਰ ਦੇ ਖੜਕਨ ਦਾ ਅਉਸਰ ਹੀ ਉਨ੍ਹਾਂ ਲਈ ਲੋਪ ਰਹਿੰਦਾ ਹੈ।

ਪ੍ਰ: ਭਾਈ ਸਾਹਿਬ ਜੀਓ! ਇਹ ਤਾਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਅਨੇਕਾਂ ਹੀ ਜੀਵ-ਰੂਪ ਸਖੀਆਂ ਪਤੀ ਪ੍ਰਮੇਸ਼ਰ ਦੇ ਵਿਯੋਗ ਨੂੰ ਅਨੁਭਵ ਕਰਦੀਆਂ ਹੋਈਆਂ ਉਸ ਨਾਲ ਸੰਜੋਗ ਕਰਨ ਦਾ ਯਤਨ ਕਰਦੀਆਂ ਹਨ, ਪਰ ਕੀ ਤੁਹਾਡੇ ਵੀਚਾਰ ਅਨੁਸਾਰ ਉਹ ਕੌਣ ਜੀਵ ਰੂਪ ਸਖੀਆਂ ਹਨ, ਜਿਨ੍ਹਾਂ ਦਾ ਉਸ ਪਿਆਰੇ ਪ੍ਰਮੇਸ਼ਰ ਪਤੀ ਨਾਲ ਸੰਜੋਗ ਹੋ ਜਾਇਆ ਕਰਦਾ ਹੈ, ਇਸ ਬਾਰੇ ਕੁਝ ਸੋਝੀ ਦਿਓ ?

ਉ: ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜੇਕਰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਵੱਲੋਂ ਇਹੋ ਉੱਤਰ ਮਿਲਦਾ ਹੈ ਕਿ ਜਿਤਨਾ ਚਿਰ ਕਿਸੇ ਮਨੁੱਖ ਦੇ ਪੂਰਬਲੇ ਸ੍ਰੇਸ਼ਟ ਕਰਮਾਂ ਦਾ ਸੰਜੋਗ ਨ ਪ੍ਰਗਟ ਹੋ ਆਵੇ ਉਤਨਾ ਚਿਰ ਉਸ ਪ੍ਰਮੇਸ਼ਰ ਪਤੀ ਨਾਲ ਉਸਦਾ ਮਿਲਾਪ ਹੋਣਾ ਅਸੰਭਵ ਹੈ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ ਕਿ ਸੰਜੋਗਾਂ ਤੋਂ ਸੱਖਣੇ ਅਨੇਕਾਂ ਤਰ੍ਹਾਂ ਦੇ ਸਾਧਨ ਕਰਦੇ ਹੋਏ ਭੀ ਅਨੇਕਾਂ ਲੋਕ ਸੱਖਣੇ ਹੀ ਰਹਿ ਗਏ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ ॥

*(ਸੋਰਠਿ ਮ : ੫, ਪੰਨਾ ੬੪੨)*

ਇਸ ਤੋਂ ਆਦਿ ਹੋਰ ਭੀ ਕਈ ਉਦਾਹਰਣ ਮਿਲਦੇ ਹਨ ਕਿ ਪੂਰਬ ਜਨਮ ਦੇ ਕਰਮਾਂ ਨਾਲ ਜਦੋਂ ਉੱਦਮਾਂ ਦਾ ਸੰਜੋਗ ਹੋ ਜਾਏ ਤਾਂ ਉਸ ਪਤੀ ਪ੍ਰਮੇਸ਼ਰ ਦਾ ਸਹਿਜੇ ਹੀ ਮਿਲਾਪ ਹੋ ਜਾਇਆ ਕਰਦਾ ਹੈ, ਜਿਵੇਂ ਕਿ ਫ਼ੁਰਮਾਨ ਹੈ :

ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥

*(ਗਉੜੀ ਮ : ੫, ਪੰਨਾ ੨੦੪)*

ਸੋ, ਇਸ ਤਰ੍ਹਾਂ ਪੂਰਬਲੇ ਪੁੰਨ ਕਰਮਾਂ ਦਾ ਅੰਕੁਰ ਜਦੋਂ ਪ੍ਰਗਟ ਹੋ ਆਉਂਦਾ ਹੈ ਤਾਂ ਬੈਰਾਗੀ ਰਸਕ ਪੁਰਖ ਦਾ ਮਿਲਾਪ ਹੋ ਆਉਂਦਾ ਹੈ, ਜਿਸਦਾ ਸਦਕਾ ਮਨੁੱਖ ਦੀ ਜਨਮਾਂ ਜਨਮਾਤ੍ਰਾਂ ਦੀ ਸੁੱਤੀ ਪਈ ਸੁਰਤ ਜਾਗ ਉਠਦੀ ਹੈ, ਇਸ ਤਰ੍ਹਾਂ ਮਨੁੱਖ ਦੇ ਅੰਦਰੋਂ ਸਦਾ ਲਈ ਅਗਿਆਨਤਾ ਦਾ ਅੰਧੇਰ ਮਿਟ ਜਾਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਾਵ ਨੂੰ ਬੈਰੂੰਨੀ ਉਦਾਹਰਣ ਦੁਆਰਾ ਚੰਦ ਪੰਗਤੀਆਂ ਰਾਹੀਂ ਪ੍ਰਗਟ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਪੂਰਬ ਸੰਜੋਗ ਮਿਲਿ ਸੁਜਨ ਸਗਾਈ ਹੋਤ,**
**ਸਿਮਰਤ ਸੁਨਿ ਸੁਨਿ ਸ੍ਰਵਨ ਸੰਦੇਸ ਕੈ ॥**

***ਅਰਥ :***

(ਸੰਸਾਰਕ ਕੁੜਮਾਈ ਦਾ ਉਦਾਹਰਣ ਦੇ ਕੇ ਪ੍ਰਮਾਰਥਕ ਮਾਰਗ ਦਰਸਾਉਂਦੇ ਹਨ) ਜਿਵੇਂ ਅਸੀਂ ਵੇਖਦੇ ਹਾਂ ਕਿ ਪੂਰਬਲਿਆਂ ਜਨਮਾਂ (ਦੀ ਪ੍ਰੇਰਨਾ) ਅਨੁਸਾਰ ਜਦ ਸਮਾਂ ਸੰਜੋਗ (ਅਉਸਰ) ਮਿਲ ਪੈਂਦਾ, ਆਣ ਢੁੱਕਦਾ ਹੈ, ਤਾਂ ਮਨੁੱਖ ਨੂੰ (ਭਾਗੁ ਹੋਆ ਗੁਰਿ ਸੰਤੁ ਮਿਲਾਇਆ'—ਬਚਨ ਅਨੁਸਾਰ) ਸੁਜਨ—ਸ੍ਰੇਸ਼ਟ ਪੁਰਖਾਂ ਸੰਤਾਂ, ਸਤਿਗੁਰਾਂ ਦੀ ਸੰਗਤ ਪ੍ਰਾਪਤ ਹੋ ਆਇਆ ਕਰਦੀ ਹੈ, ਤੇ ਇਹੋ ਸਤਿਸੰਗ ਹੀ, ਮਾਨੋਂ ਉਸ ਵਾਹਿਗੁਰੂ ਦੇ ਘਰ ਦੀ ਸਗਾਈ ਸਕਿਆਂ (ਸਚਿਆਂ ਧੁਰ ਦਿਆਂ ਸਰਬੰਧੀਆਂ) ਦੇ ਘਰ ਆਨ ਪ੍ਰਾਪਤ ਹੋਣ ਵਾਲੀ ਕੁੜਮਾਈ ਦੀ ਅਵਸਥਾ ਹੈ। (ਜਿਸ ਸਤਿਸੰਗ ਵਿਚ ਇਹ) ਸੁਣ ਸੁਣ ਕੇ, ਸ੍ਰਵਨ—ਕੰਨਾਂ ਦੁਆਰਾ ਉਸ ਸੱਚੇ ਮਾਲਕ ਦੇ ਘਰ ਦੇ ਸੁਨੇਹੇ—ਸਨੇਹ ਪਿਆਰ ਉਤਪੰਨ ਕਰਨ ਵਾਲੇ ਪ੍ਰਮਾਰਥੀ ਉਪਦੇਸ਼, ਸਿਮਰਤ—ਚਿਤਾਰਦਾ ਹੋਇਆ (ਹਰਦਮ ਉਸ ਪਿਆਰੇ ਪ੍ਰੀਤਮ ਨੂੰ ਆਪਣੇ ਅੰਦਰ ਚਾਹੁੰਦਾ ਹੈ)। (ਇਹ ਪਹਿਲੀ ਜਗਿਆਸਾ ਦੀ ਅਵਸਥਾ ਹੈ ਜਿਵੇਂ ਲੜਕੀ ਸੰਜੋਗ ਦੀਆਂ ਗੱਲਾਂ ਕੰਨੀ ਸੁਣ ਸੁਣ ਕੇ ਯਾਦ ਕਰਦੀ ਹੈ)।

**ਬਿਧਿ ਸੇ ਬਿਵਾਹੇ ਮਿਲਿ ਦ੍ਰਿਸਟਿ ਦਰਸ ਲਿਵ,**
**ਬਿਦਜਮਾਨ ਧਿਆਨ ਰਸ ਰੂਪ ਰੰਗ ਭੇਸ ਕੈ ॥**

***ਅਰਥ :***

(ਫਿਰ ਜਦੋਂ) 'ਬਿਧਿ ਸੇ' ਮਰਯਾਦਾ ਪੂਰਵਕ 'ਬਿਵਾਹੇ ਮਿਲਿ' ਵਿਆਹਿਆ ਜਾਂਦਾ ਹੈ, ਅਰਥਾਤ ਜਦ ਗੁਰੂ ਅਰੁ ਸਿੱਖ, ਆਏ ਮਿਲਿ—ਦੋਵੇਂ ਹੀ ਆਣ ਮਿਲਦੇ ਹਨ, ਭਾਵ ਅੰਮ੍ਰਿਤ ਛਕਣ ਆਦਿ ਮਰਯਾਦਾ ਅਨੁਸਾਰ ਜਦੋਂ ਉਕਤ ਸਤਿਸੰਗੀ ਸਾਖਯਾਤ ਸਿੱਖ ਸਜ ਕੇ ਗੁਰਸਿੱਖੀ ਵਾਲੀ ਏਕਤਾ (ਗੁਰਸਿੱਖ ਸੰਧੀ ਵਾਲੀ ਦਸ਼ਾ) ਦੇ ਘਰ ਆਣ ਵਹਿੰਦਾ (ਵਰਤਦਾ) ਹੈ, ਅਰਥਾਤ ਉਸ ਦੇ ਨੇਤ੍ਰ ਦਰਸ਼ਨ ਨੂੰ ਲੋਚਨ ਲਗ ਪਿਆ ਕਰਦੇ ਹਨ ਅਤੇ ਇਸੇ ਹੀ ਧਿਆਨ ਦੇ ਰਸ (ਪਿਆਰ) ਕੈ—ਕਰਕੇ ਉਹੋ ਜੈਸੇ ਹੀ ਰੂਪ ਰੰਗ ਵਾਲੇ ਭੇਸ (ਸਾਂਗ) ਨੂੰ ਸਾਮਰਤੱਖ (ਢਾਲ ਲਿਆ ਕਰਦਾ ਹੈ) ਜਿਸ

ਤਰ੍ਹਾਂ ਸਿੱਕਵੰਦ ਗੁਰਮੁਖਾਂ ਗੁਰਸਿੱਖਾਂ ਦਾ ਖਾਣ ਪਾਣ ਪਹਿਰਾਨ ਆਦਿ ਦਾ ਭੇਸ (ਚਾਲਾ) ਗੁਰਸਿੱਖੀ ਸਤਿਸੰਗ ਵਿਚ ਢਾਲਿਆ ਦੇਖਦਾ ਹੈ। ਭਾਵ ਗੁਰਸਿੱਖਾਂ ਵਾਲੇ ਸਾਂਗ ਵਿਚ ਹੋ ਵਰਤਦਾ ਹੈ।

**ਰੈਨ ਸੈਨ ਸਮੈ ਸੁਤਿ ਸਬਦ ਬਿਬੇਕ ਟੇਕ,**
**ਆਤਮ ਗਿਆਨ ਪ੍ਰਮਾਤਮ ਪ੍ਰਵੇਸ ਕੈ॥**

***ਅਰਥ :***

(ਐਹੋ ਜਿਹੀ ਧਾਰਨਾ ਵਾਲਾ ਉਹ ਦਰਸ਼ਨ ਦਾ ਪਿਆਸਾ ਸਿੱਖ) ਰੈਨ—ਆਯੂ ਭਰ ਹੀ ਸੈਨ ਸਮੈ—ਟਿਕਾਉ ਦੇ ਟੀਚੇ ਸਿਰ, ਸ਼ਬਦ ਵਿਚ ਸੁਰਤਿ ਦੇ ਟੇਕ—ਟਿਕਾਣ ਦੇ ਬਿਬੇਕ (ਗਿਆਨ) ਸੰਪੰਨ ਹੋਇਆ ਹੋਇਆ ਆਤਮ ਗਿਆਨ ਨੂੰ ਪ੍ਰਾਪਤ ਹੋ ਕੇ, ਪਰਮਪਦ ਵਿਚ ਪ੍ਰਵੇਸ ਕੈ—ਸਮਾਈ ਕਰਦਾ ਹੈ, ਅਰਥਾਤ ਲਿਵਲੀਨ ਹੋਣ ਦਾ ਅਭਿਆਸ ਸਾਧਦਾ ਰਹਿੰਦਾ ਹੈ।

**ਗਿਆਨ ਧਿਆਨ ਸਿਮਰਨ**
**ਉਲੰਘਿ ਇਕਤ੍ਰ ਹੋਇ,**
**ਪ੍ਰੇਮ-ਰਸ ਬਸਿ ਹੋਤ ਬਿਸਮ ਅਵੇਸ ਕੈ॥੨੧੧॥**

***ਅਰਥ :***

ਇਸ ਪ੍ਰਕਾਰ ਨਾਮ ਸਿਮਰਨ ਕਰਦਿਆਂ, ਬੱਝਾ ਹੁੰਦਾ ਹੈ ਜੋ ਨਾਮੀ ਦਾ ਧਿਆਨ ਤੇ ਉਸ ਧਿਆਨ ਤੋਂ ਫਿਰ ਜੋ ਸਰੂਪ ਦਾ ਗਿਆਨ ਉਪਜਦਾ ਹੈ ਉਸ ਦੇ ਸਰੂਪ ਦਾ ਗਿਆਨ ਇਨ੍ਹਾਂ ਸਭਨਾਂ ਪ੍ਰਪਾਟੀਆਂ ਨੂੰ ਹੀ (ਓੜਕ ਸਿਰ) ਟੱਪਕੇ, ਉਹ ਵਾਹਿਗੁਰੂ ਨਾਲ ਅਭੇਦ ਹੋ ਜਾਂਦਾ ਹੈ ਤੇ ਇਉਂ ਅਭੇਦਤਾਈ ਦੇ ਪ੍ਰੇਮ-ਰਸ ਦੇ ਵੱਸ ਹੋਇਆ (ਗੁਰਸਿੱਖ) ਬਿਸਮ ਅਸਚਰਜ ਰੂਪ (ਪਰਮ) ਪਦ ਵਿਚ (ਸਦਾ ਹੀ) ਅਵੇਸ ਕੈ—ਲਿਵਲੀਨ ਹੋਇਆ ਰਹਿੰਦਾ ਹੈ।੨੧੧।

***ਭਾਵਾਰਥ :*** ਜਿਸ ਤਰ੍ਹਾਂ ਅਸੀਂ ਸੰਸਾਰ ਵਿਚ ਪ੍ਰਤੱਖ ਵੇਖਦੇ ਹਾਂ ਕਿ ਇਸਤਰੀ ਪੁਰਸ਼ ਦੇ ਵਿਆਹ ਤੋਂ ਪਹਿਲੇ ਕੁੜਮਾਈ ਹੁੰਦੀ ਹੈ, ਜੋ ਸਜਨ ਸੰਬੰਧੀਆਂ ਦੇ ਮੇਲ-ਮਿਲਾਪ ਵਿਚ ਹੁੰਦੀ ਹੈ ਤੇ ਉਸਦੇ ਮਗਰੋਂ ਮਰਯਾਦਾ ਪੂਰਵਕ ਵਿਆਹ ਹੋਣ ਤਕ ਲੁਕਾ ਛਪਾਓ ਰਹਿੰਦਾ ਹੈ, ਲੜਕੀ ਲੜਕੇ ਪਾਸੋਂ ਤੇ ਲੜਕੇ ਦੇ ਸੱਕੇ ਸਹੋਦਰਾਂ ਪਾਸੋਂ ਲੁਕ ਛਿਪ ਕੇ ਸਮਾਂ ਗੁਜ਼ਾਰਦੀ ਹੈ, ਤੇ ਵਿਆਹ ਦੇ ਮਗਰੋਂ ਹਰ ਇਕ ਦੇ ਪ੍ਰਤੱਖ ਹੁੰਦਿਆਂ, ਸਾਰੇ ਅੰਗਾਂ ਸਾਕਾਂ ਜਾਂ ਯਾਰਾਂ ਦੋਸਤਾਂ ਦੇ ਸਾਹਮਣੇ, ਨਿਝੱਕ ਹੋ ਕੇ ਪਤੀ ਦੇ ਰੂਪ ਰੰਗ ਰਸ ਤੇ ਭੇਸ ਵਿਚ ਸ਼ਾਮਲ ਹੋ ਜਾਂਦੀ ਹੈ, ਠੀਕ ਇਸੇ ਤਰ੍ਹਾਂ ਪ੍ਰਮਾਰਥੀ ਮਰਯਾਦਾ ਹੈ ਜਦ ਕੋਈ ਪੂਰਨ ਭਾਗ ਉੱਚੇ ਹੁੰਦੇ ਹੈਨ ਤਾਂ ਗੁਰੂ ਸੰਤ ਦਾ ਮੇਲ ਹੁੰਦਾ ਹੈ, ਇਹ ਮੇਲ ਹੀ ਮਾਨੋਂ ਕੁੜਮਾਈ ਹੋਈ ਹੈ, ਇਸਦੇ ਮਗਰੋਂ ਮਰਯਾਦਾ ਪੂਰਵਕ ਵਿਆਹ, ਜੈਸਾ ਕਿ ਗੁਰਸਿੱਖੀ 'ਚ ਅੰਮ੍ਰਿਤ ਛਕਣ ਦੀ ਮਰਯਾਦਾ ਦਾ ਹੋਣਾ ਮਾਨੋ ਵਿਆਹ ਹੋਇਆ ਹੈ, ਇਸਦੇ ਬਾਅਦ ਸਿੱਖ ਗੁਰੂ ਦੇ ਰੂਪ ਰਸ ਤੇ ਭੇਸ ਵਿਚ ਆਪਣੇ ਆਪ ਨੂੰ ਢਾਲ ਲੈਂਦਾ ਹੈ ਕਿਉਂਕਿ ਉਪਾਸ਼ਕ ਦੀ ਉਪਾਸ਼ਨਾ ਉਦੋਂ ਹੀ ਪੂਰੀ ਹੁੰਦੀ ਹੈ ਜਦੋਂ ਉਪਾਸ਼ਨਾ ਕਰਦਾ ਕਰਦਾ ਉਪਾਸ਼ਕ ਉਪਾਸ਼ਯ ਦਾ ਰੂਪ ਹੋ ਜਾਂਦਾ ਹੈ, ਇਸੇ ਤਰ੍ਹਾਂ ਪੂਰਨ ਸਿੱਖੀ ਇਹੋ ਹੈ ਜੋ ਗੁਰੂ ਤੇ ਸਿੱਖ ਦਾ ਇਕੋ ਜਿਹਾ ਹੀ ਰੂਪ ਰੰਗ ਤੇ ਰੇਖ ਭੇਖ ਹੋਵੇ ਇਸਤਰ੍ਹਾਂ ਉਸਨੂੰ ਪੂਰਨਤਾ ਪ੍ਰਾਪਤ ਹੁੰਦੀ ਹੈ।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਗੁਰੂ ਜੀ ਦੀ ਚਰਨ ਸ਼ਰਨ ਵਿਚ ਰਹਿਣ ਦਾ ਸਦਕਾ ਹਰ ਪੱਖੋਂ ਹੀ ਪੂਰਨ ਗਿਆਨ ਹੈ, ਪਰ ਸਾਨੂੰ ਆਪ ਜੀ ਇਹ ਜਾਣਕਾਰੀ ਦਿਓ ਕਿ ਜੋ ਸਾਦਕ ਸਿੱਖ ਗੁਰੂ ਦੇ ਉਪਦੇਸ਼ ਨੂੰ ਸਹੀ ਰੂਪ ਵਿਚ ਧਾਰਨ ਕਰਨ ਵਾਲੇ ਸ਼ਰਧਾਲੂ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਵਿਚ ਕੀ ਬਦਲ ਆ ਜਾਂਦੀ ਹੈ। ਕੀ ਸੰਗਤ ਵਿਚ ਮਾਣ ਸਤਿਕਾਰ ਹੋਣ ਦੇ ਕਾਰਨ ਉਨ੍ਹਾਂ ਸੇਵਕਾਂ ਨੂੰ ਆਪਣੇ ਆਪ ਵਿਚ ਵਡੇਰਾ ਹੋਣ ਦਾ ਮਾਣ ਭੀ ਹੋ ਜਾਇਆ ਕਰਦਾ ਹੈ, ਜਿਵੇਂ ਕਿ ਪੁਰਾਤਨ ਪ੍ਰਸੰਗ ਸੁਣਦੇ ਆ ਰਹੇ ਹਾਂ ਕਿ (ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ) ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ ਕਿ ਗੁਰੂ ਦੇ ਦਰੋਂ ਵਰੋਸਾਏ ਸੇਵਕ ਦੀ ਮਾਨਸਕ ਰੂਪ-ਰੇਖਾ ਕੈਸੀ ਹੋ ਰਹਿੰਦੀ ਹੈ ?

ਉ: ਹੇ ਭਾਈਓ! ਮੈਂ ਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਇਹੋ ਤੱਕਿਆ ਹੈ ਕਿ ਜੋ ਸਿੱਖ ਮਨ ਕਰਕੇ ਗੁਰੂ ਸੇਵਕ ਬਣ ਗਿਆ ਹੈ, ਭਾਵ ਜਿਸਨੇ ਗੁਰੂ ਦੇ ਉਪਦੇਸ਼ ਨੂੰ ਸਹੀ ਰੂਪ ਵਿਚ ਧਾਰਨ ਕਰ ਲਿਆ ਹੈ, ਉਸਨੂੰ ਇਹ ਪੂਰਨ ਨਿਸਚਾ ਹੋ ਆਇਆ ਹੈ ਕਿ ਇਹੋ ਹੀ ਗੁਰੂ ਦਾ ਫ਼ੁਰਮਾਨ ਹੈ ਕਿ :

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥
ਤਤ ਸਮ ਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥

*(ਸ੍ਰੀ ਰਾਗੁ ਮ : ੫, ਪੰਨਾ ੫੧)*

ਮਾਨੁ ਅਭਿਮਾਨੁ ਦੋਊ ਸਮਾਨੇ
ਮਸਤਕੁ ਡਾਰਿ ਗੁਰ ਪਾਗਿਓ॥
ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ॥੧॥

*(ਗਉੜੀ ਮ : ੫, ਪੰਨਾ ੨੧੫)*

ਮਾਨੁ ਅਭਿਮਾਨੁ ਮੋਹੁ ਤਜਿ
ਨਾਨਕ ਸੰਤਹ ਸੰਗਿ ਉਧਾਰੀ ॥੨॥੩॥੫॥
*(ਕੇਦਾਰਾ ਮ: ੫, ਪੰਨਾ ੧੧੨੦)*

ਮਾਨ ਮੋਹ ਅਰੁ ਲੋਭ ਵਿਕਾਰਾ
ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ
ਲਾਦਿ ਵਖਰੁ ਲੈ ਚਾਲਿਓ ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
*(ਮਾਰੂ ਮਹਲਾ ੫, ਪੰਨਾ ੧੦੦੦)*

ਮਾਨੁ ਮੋਹੁ ਤਿਆਗਿ ਛੋਡਿਓ
ਤਉ ਨਾਨਕ ਹਰਿ ਜੀਉ ਭੇਟਨਾ ॥੨॥੨॥੩੫॥
*(ਕਾਨੜਾ ਮ: ੫, ਪੰਨਾ ੧੩੦੫)*

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ
ਜੀਵਨ ਮੁਕਤਿ ਕਹਾਵੈ ॥੨॥੨॥
*(ਬਿਲਾਵਲੁ ਮ: ੯, ਪੰਨਾ ੮੩੧)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਫ਼ੁਰਮਾਨ ਬਾਣੀ ਵਿਚ ਆਉਂਦੇ ਹਨ, ਜਿਨ੍ਹਾਂ ਨੂੰ ਸੇਵਕ ਨੇ ਧਾਰਨਾ ਵਿਚ ਲਿਆ ਕੇ ਜੀਵਨ ਦੀ ਉਸਾਰੀ ਕੀਤੀ ਹੈ, ਉਨ੍ਹਾਂ ਨੂੰ ਗੁਰੂ ਦੀ ਸਿਖਾਈ ਸਿਖਿਆ 'ਤੇ ਇਹ ਪੂਰਨ ਨਿਸਚਾ ਹੋ ਆਇਆ ਹੈ ਕਿ ਜਿਸ ਹਿਰਦੇ ਅੰਦਰ ਮਾਣ ਵੱਸਦਾ ਹੈ, ਉਥੇ ਪ੍ਰਭੂ ਦਾ ਨਾਮ ਨਹੀਂ ਵੱਸ ਸਕਦਾ। ਇਸ ਲਈ ਉਹ ਗੁਰੂ ਦੀ ਦੀਖਿਆ ਗ੍ਰਹਿਣ ਕਰਕੇ ਹਮੇਸ਼ਾਂ ਹੀ ਗੁਰੂ ਦਾ ਸ਼ੁਕਰਾਨਾ ਕਰਦੇ ਰਹਿਣਾ ਹੀ ਆਪਣਾ ਸਹੀ ਫ਼ਰਜ਼ ਅਦਾ ਕਰਦੇ ਹਨ। ਸੋ, ਮੈਂ ਭੀ ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਏਕ ਸੈ ਅਧਿਕ ਏਕ,**
**ਨਾਇਕਾ ਅਨੇਕ ਜਾ ਕੈ,**
**ਦੀਨ ਕੇ ਦਿਆਲ ਹੁਇ,**
**ਕ੍ਰਿਪਾਲ ਕ੍ਰਿਪਾ ਧਾਰੀ ਹੈ ॥**

*ਅਰਥ :*

(ਉਸ ਸੇਵਕ ਦੀ ਸਦਾ ਇਹੋ ਅਰਜ਼ੋਈ ਹੁੰਦੀ ਹੈ ਕਿ) ਜਿਸ ਅੰਤਰਜਾਮੀ ਸਤਿਗੁਰੂ ਦੇ ਇਕ ਤੋਂ ਇਕ ਚੜ੍ਹਦੀਆਂ ਅਨੇਕਾਂ (ਅਨਗਿਣਤ) ਹੀ ਉਸਦੀ ਅਧੀਨਗੀ ਅਰੁ ਆਗਿਆ ਵਿਚ ਵਰਤਣ ਹਾਰੀਆਂ (ਸਿੱਖ ਰੂਪ) ਨਾਇਕਾ—ਇਸਤ੍ਰੀਆਂ ਹਨ—ਭਾਵ ਬਿਧੀ ਪੂਰਵਕ ਸਿੱਖ ਸਜੀਆਂ ਹੋਈਆਂ ਵਿਅਕਤੀਆਂ ਹਨ। ਜਿਨ੍ਹਾਂ ਉੱਪਰ ਦੀਨਾਂ ਦੇ ਦਿਆਲ (ਗ਼ਰੀਬ ਨਿਵਾਜ਼) ਕ੍ਰਿਪਾਲੂ ਹੋ ਕੇ (ਕਿਰਪਾ ਦੇ ਘਰ ਵੱਸ ਕੇ) ਤੁਠੇ, ਅਰਥਾਤ ਉਨ੍ਹਾਂ ਨੂੰ ਅਪਨਾਇਆ ਤੇ ਅੱਜ ਉਸੇ ਨੇ ਹੀ ਮੇਰੇ ਉਪਰ ਭੀ—ਕਿਰਪਾ ਕੀਤੀ ਹੈ।

**ਸਜਨੀ ਰਜਨੀ ਸਸਿ, ਪ੍ਰੇਮ ਰਸ ਅਉਸਰ ਮੈ,**
**ਅਬਲੇ ਅਧੀਨ ਗਤਿ ਬੇਨਤੀ ਉਚਾਰੀ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ ਸੋਈ) ਸਜਨੀ—ਸਜਨ ਭਾਵ ਨੂੰ ਪ੍ਰਾਪਤ ਹੋਈ ਆਪ ਦੀ ਅਪਣਾਈ ਹੋਈ (ਇਹ ਸੂਰਤ) ਆਪ ਦਾ ਸਿੱਖ ਚਾਨਣੀ ਰਾਤ—"ਮਿਟਿਆ ਅੰਧੇਰਾ ਚੰਦ ਚੜ੍ਹਿਆ'—ਅਗਯਾਨ ਅੰਧਕਾਰ ਨਵਿਰਤੀ ਦਾ ਕਾਰਨ ਦੀਖਿਆ ਪ੍ਰਾਪਤ ਹੋਣ ਦੀ ਰਾਤ ਅਨੁਭਵੀ ਦਸ਼ਾ ਦੇ ਖਿੜਿਆਂ ਪ੍ਰੇਮ ਰਸ ਮਾਨਣ ਸਮੇਂ ਗ਼ਰੀਬੀ ਭਾਵ ਸੰਪੰਨ ਇਸਤ੍ਰੀ ਸਮਾਨ—ਬੁਧ ਬਲ ਆਦਿ ਦਾ ਗੁਮਾਨ ਤਿਆਗ ਕੇ ਮਾਨ ਅਭਿਮਾਨ ਨੂੰ ਵਿਸਾਰ (ਸੇਵਕ ਭਾਵ ਨੂੰ ਅੰਦਰ ਧਾਰ) ਕੇ, ਇਸ ਪ੍ਰਕਾਰ ਬੇਨਤੀ ਉਚਾਰਦੀ ਹੈ ਕਿ ਹੇ ਸੱਚੇ ਸਾਂਈ ਸਤਿਗੁਰੂ, ਸੱਚੇ ਪਾਤਿਸ਼ਾਹ!

**ਜੋਈ ਜੋਈ ਆਗਿਆ ਹੋਇ,**
**ਸੋਈ ਸੋਈ ਮਾਨਿ ਜਾਨਿ,**
**ਹਾਥ ਜੋਰੈ ਅਗ੍ਰਭਾਗਿ**
**ਹੋਇ ਆਗਿਆਕਾਰੀ ਹੈ ॥**

*ਅਰਥ :*

(ਹੇ ਸਤਿਗੁਰੋ!) ਜਿਸ ਜਿਸ ਪ੍ਰਕਾਰ—ਜੋ ਜੋ ਆਪ ਦੀ ਆਗਿਆ ਹੋਵੇ, ਉਸੇ ਉਸੇ ਪ੍ਰਕਾਰ—ਓਹੀ ਓਹੀ ਮੰਨੀ (ਹੋਈ) ਹੀ ਜਾਣੋ, ਕਿਉਂਕਿ (ਮੈਂ ਹਰਦਮ ਆਪ ਦੇ) ਅਗ੍ਰਭਾਗਿ—ਸਨਮੁਖ ਹੱਥ ਜੋੜੀ—ਹੱਥੀਂ ਬੱਧੀ ਆਗਿਆਕਾਰੀ—ਗ਼ੁਲਾਮ ਸੇਵਕ ਹੋ ਰਿਹਾ ਹਾਂ।

**ਭਾਵਨੀ ਭਗਤਿ ਭਾਇ**
**ਚਾਇ ਕੈ ਚਈਲੋ ਭਜਉ,**
**ਸਫਲ ਜਨਮ ਧੰਨਿ**
**ਆਜ ਮੇਰੀ ਬਾਰੀ ਹੈ ॥੨੧੨॥**

*ਅਰਥ :*

(ਹੇ ਸੱਚੇ-ਪਾਤਸ਼ਾਹ!) ਭਾਇ—ਸ਼ਰਧਾ ਅਰੁ ਭਰੋਸੇ, ਤਥਾ ਭਗਤੀ ਭਾਵ ਭਰੇ ਚਾਉ ਨਾਲ, ਚਈਲੋ—ਚਾਈਂ

ਚਾਈਂ ਉਤਸ਼ਾਹ ਵਾ ਉਮੰਗ ਪੂਰਵਕ (ਮੈਂ ਆਪ ਤਾਈਂ) ਭਜਉ—ਭਜਾਂਗੀ, ਸੇਵਾਂਗੀ (ਭਾਵ ਚੱਟੀ ਯਾ ਡੰਨ ਭਰਦਾ ਹੋਇਆ ਨਹੀਂ) ਕਿਉਂ ਜੋ ਧੰਨ ਹੈ ਆਜੁ—ਅੱਜ ਦਾ ਦਿਹਾੜਾ, (ਇਹ ਜਨਮ) ਜਦ ਕਿ ਮੇਰੀ ਵਾਰੀ ਭੀ (ਅਨੰਤ ਜਨਮਾਂ ਦੇ ਗੇੜ ਉਪ੍ਰੰਤ) ਜਨਮ ਸਫਲਾਨ ਦੀ ਆਈ ਹੈ। ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਏਹੁ ਜੀਉ ਬਹੁਤੇ ਜਨਮ ਭਰੰਮਿਆ
ਤਾ ਸਤਿਗੁਰਿ ਸਬਦੁ ਸੁਣਾਇਆ॥

*(ਆਸਾ ਦੀ ਵਾਰ, ਪੰਨਾ ੪੬੫)*

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਸਤਿਗੁਰ ਜੀ ਕਿਸੇ ਗੁਰਸਿੱਖ ਦੀ ਪ੍ਰੇਮ-ਭਾਵਨਾ ਵੱਲ ਤੱਕ ਕੇ ਉਸ ਉਪਰ ਰਹਿਮਤ ਭਰੀ ਕ੍ਰਿਪਾ-ਦ੍ਰਿਸ਼ਟੀ ਦੁਆਰਾ ਤੱਕਦੇ ਹਨ ਤਾਂ ਕੀ ਉਸਦੀ ਮਾਨਸਕ ਅਵਸਥਾ ਵਿਚ ਭੀ ਕੋਈ ਬਦਲ ਆ ਜਾਇਆ ਕਰਦੀ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੀ ਰੌਸ਼ਨੀ ਵਿਚੋਂ ਇਹੋ ਹੀ ਬੋਧ ਮਿਲਿਆ ਹੈ ਕਿ ਜਦੋਂ ਸਤਿਗੁਰਾਂ ਦੀ ਕਿਸੇ ਸਿੱਖ 'ਤੇ ਕਿਰਪਾ-ਦ੍ਰਿਸ਼ਟੀ ਹੋ ਜਾਂਦੀ ਹੈ ਤਾਂ ਉਹ ਸਿੱਖ ਇਉਂ ਹੀ ਅਨੁਭਵ ਕਰਿਆ ਕਰਦਾ ਹੈ ਕਿ ਇਹ ਜੋ ਚੰਦਰਮਾ, ਸੂਰਜ, ਤਾਰਕਾ ਮੰਡਲ ਵਿਚ ਪ੍ਰਕਾਸ਼ ਨਜ਼ਰ ਆਉਂਦਾ ਹੈ, ਇਨ੍ਹਾਂ ਸਭਨਾਂ ਵਿਚ (ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥) ਭਾਵ ਇਨ੍ਹਾਂ ਸਾਰੀਆਂ ਜੋਤੀਆਂ ਵਿਚ ਉਸ ਇਕੋ ਗੁਰੂ ਦੀ ਜੋਤ ਦਾ ਪ੍ਰਕਾਸ਼ ਹੈ। ਉਸਦੀ ਜਦੋਂ ਦਿੱਬ-ਦ੍ਰਿਸ਼ਟੀ ਜਾਗ ਉਠਦੀ ਹੈ ਤਾਂ ਉਹ ਜਿਧਰ ਭੀ ਤੱਕਦਾ ਹੈ ਤਾਂ ਉਸਨੂੰ ਇਉਂ ਹੀ ਨਜ਼ਰ ਆਉਂਦਾ ਹੈ ਕਿ (ਗੁਰ ਮੇਰੇ ਸੰਗ ਸਦਾ ਹੈ ਨਾਲੇ) ਇਥੇ ਹੀ ਬੱਸ ਨਹੀਂ ਉਸਦੀ ਸੁਰਤੀ ਇਤਨੀ ਉਡਾਣਾਂ 'ਤੇ ਜਾ ਅਪੜੀ ਹੈ, ਜਿਥੇ ਉਸਨੂੰ ਇਉਂ ਹੀ ਨਜ਼ਰ ਆਉਂਦਾ ਹੈ ਕਿ :

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥

*(ਸ੍ਰੀ ਰਾਗੁ ਮ: ੫, ਪੰਨਾ ੫੩)*

ਗੁਰੁ ਪਰਮੇਸਰੁ ਏਕੋ ਜਾਣੁ॥
ਜੋ ਤਿਸੁ ਭਾਵੈ ਸੋ ਪਰਵਾਣੁ॥ *(ਗੋਂਡ ਮ: ੫, ਪੰਨਾ ੮੬੪)*

ਗੁਰ ਪਰਮੇਸੁਰ ਸਗਲ ਨਿਵਾਸ॥
ਘਟਿ ਘਟਿ ਰਵਿ ਰਹਿਆ ਗੁਣਤਾਸ॥

*(ਰਾਮਕਲੀ ਮ: ੫, ਪੰਨਾ ੯੦੦)*

ਗੁਰੁ ਦਾਤਾ ਸਮਰਥੁ ਗੁਰੁ
ਗੁਰੁ ਸਭ ਮਹਿ ਰਹਿਆ ਸਮਾਇ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥੨॥
ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਰਿਆ ਹਥੁ॥

*(ਪੰਨਾ ੪੯)*

ਇਸ ਤਰ੍ਹਾਂ ਦੇ ਗੁਰਬਾਣੀ ਵਿਚੋਂ ਉਨ੍ਹਾਂ ਗੁਰਸਿੱਖਾਂ ਨੂੰ ਗੁਰੂ ਦੇ ਸੰਬੰਧ ਵਿਚ ਹੋਰ ਭੀ ਬਹੁਤ ਉਦਾਹਰਣ ਮਿਲੇ ਹਨ, ਜਿਨ੍ਹਾਂ ਦੁਆਰੇ ਉਨ੍ਹਾਂ ਦਾ ਨਿਸਚਾ ਇਤਨਾ ਬੁਲੰਦ ਹੋ ਚੁੱਕਾ ਹੈ ਕਿ ਉਨ੍ਹਾਂ ਨੂੰ ਸਤਿਗੁਰੂ ਜੀ ਦੇ ਹਰ ਅੰਗ ਵਿਚੋਂ ਹਰ ਤਰ੍ਹਾਂ ਦਾ ਹੀ ਪ੍ਰਕਾਸ਼ ਨਜ਼ਰ ਆਉਂਦਾ ਹੈ, ਇਸ ਭਾਵ ਨੂੰ ਪ੍ਰਗਟ ਕਰਨ ਵਾਲੇ ਬਾਣੀ ਵਿਚ ਹੋਰ ਭੀ ਕਈ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਤ ਹੋ ਮੈਂ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਪ੍ਰੀਤਮ ਕੀ ਪੁਤਰੀ ਮੈ**
**ਤਨਿਕ ਤਾਰਿਕਾ ਸਿਆਮ,**
**ਤਾ ਕੋ ਪ੍ਰਤਿਬਿੰਬੁ ਤਿਲ ਤਿਲਕ ਤ੍ਰਿਲੋਕ ਕੋ॥**

*ਅਰਥ :*

(ਗੁਰੂ ਦੀ ਕ੍ਰਿਪਾ ਦੁਆਰੇ ਸਿੱਖ ਨੂੰ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ) ਪਿਆਰੇ ਸਤਿਗੁਰਾਂ ਦੇ ਨੇਤ੍ਰਾਂ ਦੀ ਪੁਤਰੀ (ਧੀਰੀ) ਵਿਚ, ਜੋ ਸਿਆਮ (ਕਾਲੀ ਕਾਲੀ) ਭਾਅ ਮਾਰਦੀ ਹੋਈ (ਸੂਖਮ) ਜੈਸੀ ਤਾਰੀ ਦਮਕ ਰਹੀ ਹੈ—ਇਹ ਉਸੇ (ਦਿਬਯ ਸਿਤਾਰੇ) ਦਾ ਹੀ ਪ੍ਰਛਾਵਾਂ, ਤਿੰਨਾਂ ਲੋਕਾਂ ਦਾ ਤਿਲਕ (ਟਿੱਕਾ) ਰੂਪ ਤਿਲ ਹੈ।

**ਬਨਿਤਾ ਬਦਨ ਪਰਿ ਪ੍ਰਗਟ ਬਨਾਇ ਰਾਖਿਓ,**
**ਕਾਮਦੇਵ ਕੋਟਿ ਲੋਟ ਪੋਟ ਅਵਿਲੋਕ ਕੋ॥**

*ਅਰਥ :*

(ਫਿਰ ਉਹ ਸਿੱਖ ਇਉਂ ਭੀ ਤੱਕਦਾ ਹੈ ਕਿ ਜਿਵੇਂ) 'ਬਨਿਤਾ'—ਇਸਤ੍ਰੀ ਜਿਵੇਂ 'ਬਦਨ ਪਰਿ' ਆਪਣੇ ਚਿਹਰੇ (ਮਸਤਕ) ਉਪਰ (ਭਰਤਾ ਦੀ ਤਾਂਘ ਵਿਚ ਬਿੰਦੀ ਬਣਾ ਰਖਿਆ ਕਰਦੀ ਹੈ, ਤਿਵੇਂ ਹੀ ਮੈਂ ਗੁਰਸਿੱਖ ਨੇ) 'ਪ੍ਰਗਟ' ਪ੍ਰਤੱਖ ਹੀ ਬਣਾ ਸੁਆਰ ਰਖਿਆ ਹੈ, ਉਸ ਤਿਲ ਨੂੰ ਸਤਿਗੁਰਾਂ ਦੇ ਵਾਸਤ੍ਰੀ ਦਰਸ਼ਨ ਦੀ ਤਾਂਘ ਦਾ ਅਸਥਾਨ। (ਜਿਸ ਤਿਲ ਦੇ) 'ਅਵਿਲੋਕ ਕੋ'—ਤੱਕਣ ਖ਼ਾਤਰ ਕਰੋੜਾਂ ਹੀ (ਪਰਮ ਸੁੰਦਰ) ਕਾਮਦੇਵ ਲੋਟ ਪੋਟ ਹੋ ਰਹੇ ਹਨ।

**ਕੋਟਿਨ ਕੋਟਾਨਿ ਰੂਪ ਕੀ ਅਨੂਪ ਛਬਿ,**
**ਸਕਲ ਸਿੰਗਾਰ ਕੋ ਸਿੰਗਾਰ ਸਰਬ ਥੋਕ ਕੋ॥**

*ਅਰਥ :*

(ਫਿਰ ਉਹ ਇਉਂ ਭੀ ਨਿਸਚਾ ਰਖਦਾ ਹੈ ਕਿ ਜੇ) ਰੂਪ—ਕਰੋੜਾਂ ਕੋਟੀਆਂ (ਹੋ ਆਵੇ ਤਾਂ ਭੀ ਓਸ) ਦੀ ਛਬਿ (ਸੁੰਦਰਤਾ) ਨਹੀਂ ਪਾ ਸਕਦਾ (ਉਸ ਤਿਲ ਦੀ) ਉਪਮਾ ਨੂੰ ਤੇ ਉਹ ਸਮੂੰਹ ਸਿੰਗਾਰ (ਭੂਖਣਾਂ) ਦਾ ਸਿੰਗਾਰ (ਸਜਾਵਨਹਾਰਾ) ਤਥਾ ਸਰਬਤਰ ਥੋਕ (ਪਦਾਰਥਾਂ ਦਾ) ਸਿੰਗਾਰ (ਭੂਖਣ) ਸ਼੍ਰੋਮਣੀ ਵਾ ਸਿਰਜਨਹਾਰਾ ਹੈ।

**ਕਿੰਚਤ ਕਟਾਛ ਕ੍ਰਿਪਾ ਤਿਲ ਕੀ ਅਤੁਲ ਸੋਭਾ,**
**ਸੁਰਸਤੀ ਕੋਟਿ ਮਾਨ ਭੰਗ**
**ਧਿਆਨ ਕੋਕ ਕੋ॥੨੧੩॥**

*ਅਰਥ :*

(ਆਖ਼ਰ ਇਉਂ ਹੀ ਕਹਿਣਾ ਚਾਹੀਦਾ ਹੈ ਕਿ) ਇਸ ਤਿਲ ਦੀ ਸ਼ੋਭਾ ਅਤੁਲ (ਤੁਲਨਾ ਤੋਂ ਰਹਿਤ) ਹੈ ਜਿਸਦੇ ਕਿੰਚਤ ਭਰ ਕਿਰਪਾ ਕਟਾਖਯ ਨੂੰ ਪ੍ਰਾਪਤ ਹੋਣ (ਵਾਲੇ) ਗੁਰਮੁਖ ਦੇ ਸਨਮੁਖ ਕਰੋੜਾਂ ਹੀ ਸ੍ਰਸ੍ਵਤੀ ਦੇਵੀਆਂ ਦਾ ਮਾਣ ਮਰਦਨ ਹੋ ਜਾਂਦਾ ਹੈ, ਤੇ ਕਰੋੜਾਂ ਹੀ ਕੋਕ (ਚਕਵਿਆਂ ਦਾ) ਪਿਆਰਿਆਂ ਦੀ ਯਾਦ ਵਿਚ ਰਾਤਾਂ ਗੁਜ਼ਾਰਨ ਦਾ ਧਿਆਨ ਮਾਤ ਪੈ ਜਾਂਦਾ ਹੈ—ਭਾਵ ਭੋਰਾ ਭਰ ਭੀ ਇਸ ਤਿਲ ਉਪਰ ਦ੍ਰਿਸ਼ਟੀ ਦੇ ਟਿਕ ਜਾਣ ਕਰਕੇ ਆਪ ਤੇ ਆਪ ਸਭ ਵਿਦਿਆਵਾਂ ਦਾ ਬਲ ਪ੍ਰਗਟ ਹੋ ਆਉਂਦਾ ਹੈ ਤੇ ਧਿਆਨ ਐਸਾ ਗੱਡ ਜਾਂਦਾ ਹੈ ਕਿ ਪਰਮਾਦ ਰੂਪ ਨਿੰਦਰਾ ਵਿਚਲਿਤ ਹੀ ਨਹੀਂ ਕਰ ਸਕਿਆ ਕਰਦੀ।੨੧੩।

***ਭਾਵਾਰਥ :*** ਇਸ ਤਿਲ ਦੀ ਅਤੁਲ ਸੋਭਾ ਹੈ, ਜੋ ਕਰੋੜਾਂ ਗੰਗਾ ਦਾ ਮਾਣ ਮਰਦਨ ਕਰਦਾ ਹੈ ਅਤੇ ਕਰੋੜਾਂ ਚਕੋਰਾਂ ਦਾ ਧਿਆਨ ਭੰਗ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਦਰਸ਼ਨ ਤਾਂ ਹੋਰਨਾਂ ਮੱਤਾਂ ਵਾਲੇ ਭੀ ਭਿੰਨ ਭਿੰਨ ਕਥਨ ਕਰਦੇ ਹਨ, ਪਰ ਗੁਰੂ ਦੇ ਦਰਸ਼ਨ ਕਰਨ ਵਿਚ ਖ਼ਾਸ ਕਿਹੜੀ ਵਿਸ਼ੇਸ਼ਤਾ ਹੈ, ਇਹ ਭੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਅਸਲੀਅਤ ਤੋਂ ਜਾਣੂ ਹੋ ਜਾਵੀਏ ?

**ਉ:** ਹੇ ਭਾਈਓ! ਜੋ ਮੈਨੂੰ ਸਤਿਗੁਰੂ ਦੇ ਦਰਸ਼ਨ ਦਾ ਗੁਰਬਾਣੀ ਦੁਆਰੇ ਬੋਧ ਮਿਲਿਆ ਹੈ, ਉਹ ਗੁਰੂ ਗ੍ਰੰਥ ਸਾਹਿਬ ਜੀ ਤੋਂ ਜਾਣਕਾਰੀ ਮਿਲੀ ਹੈ ਕਿ ਗੁਰੂ ਦੇ ਦਰਸ਼ਨਾਂ ਦੀ ਸਮਤਾ ਹੋਰ ਕੋਈ ਭੀ ਮੱਤ ਨਹੀਂ ਕਰਦਾ। ਇਸ ਲਈ ਜਿਸਨੂੰ ਗੁਰੂ ਦੇ ਸਹੀ ਰੂਪ ਵਿਚ ਦਰਸ਼ਨ ਹੋ ਗਏ ਹਨ, ਉਹ ਫਿਰ ਹੋਰ ਕਿਸੇ ਦੇ ਭੀ ਦਰਸ਼ਨਾਂ ਦੀ ਚਾਹਤ ਨਹੀਂ ਕਰਦਾ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰੂ ਦੇ ਦਰਸ਼ਨਾਂ ਦੀ ਵਿਸ਼ੇਸ਼ਤਾ ਕੁਝ ਪੰਗਤੀਆਂ ਅੰਦਰ ਅੰਕਤ ਕਰਨ ਦਾ ਤੁੱਛ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ :

**ਸ੍ਰੀ ਗੁਰ ਦਰਸ ਧਿਆਨ ਖਟ ਦਰਸ ਨ ਦੇਖੇ,**
**ਸਕਲ ਦਰਸ ਸਮ ਦਰਸ ਦਿਖਾਏ ਹੈ॥**

*ਅਰਥ :*

ਜਿਸਨੇ ਸ੍ਰੀ ਗੁਰੂ ਮਹਾਰਾਜ ਦੇ ਦਰਸ਼ਨ ਦਾ ਧਿਆਨ ਕਰ ਲਿਆ, (ਉਹ ਫਿਰ ਮੁੜ) ਛੀਆਂ ਦਰਸ਼ਨਾਂ (ਭਾਵ ਹੋਰਨਾਂ ਮੱਤਾਂ) ਵਲ ਕਦੀ ਨ ਤੱਕੇਗਾ, ਕਿਉਂਕਿ ਸਾਰੇ ਦਰਸ਼ਨ (ਸਾਰੀ ਦ੍ਰਿਸ਼ਯ) ਹੀ ਉਸਨੂੰ ਇਕ ਸਮਾਨ (ਪਾਰਬ੍ਰਹਮ) ਸਰੂਪ ਦਿਖਾਈ ਦੇਣ ਲੱਗ ਪਿਆ ਕਰਦੀ ਹੈ।

**ਸ੍ਰੀ ਗੁਰ ਸਬਦ ਪੰਚ ਸਬਦ ਗਿਆਨ ਗੰਮਿ,**
**ਸਰਬ ਸਬਦ ਅਨਹਦ ਸਮਝਾਏ ਹੈ॥**

*ਅਰਥ :*

ਸ੍ਰੀ ਗੁਰੂ ਮਹਾਰਾਜ ਜੀ ਦਾ ਸ਼ਬਦ ਪ੍ਰਾਪਤ ਹੋਣ ਕਰਕੇ, ਪੰਜਾਂ ਹੀ (ਅਗੰਮੀ) ਸ਼ਬਦਾਂ ਦੇ ਗਿਆਨ ਦੀ ਗੰਮਤਾ (ਪ੍ਰਾਪਤੀ) ਹੋ ਆਉਂਦੀ ਹੈ, (ਜਿਸ ਕਰਕੇ) ਸਭ ਭਾਂਤ ਦੇ ਹੀ ਅਨਹਦ ਸ਼ਬਦਾਂ ਦੀ ਸਮਝ (ਆਪ ਤੇ ਆਪ) ਫੁਰ ਆਇਆ ਕਰਦੀ ਹੈ, (ਉਨ੍ਹਾਂ ਨੂੰ ਕੰਨਾਂ ਵਿਚ ਉਂਗਲਾਂ ਦੇ ਕੇ ਅਨਹਦ ਸੁਣਨ ਦੀ ਕੋਈ ਲੋੜ ਨਹੀਂ ਹੈ)।

**ਮੰਤ੍ਰ ਉਪਦੇਸ ਪਰਵੇਸ ਕੈ ਅਵੇਸ ਰਿਦੈ,**
**ਆਦਿ ਕਉ ਅਦੇਸ ਕੈ ਬ੍ਰਹਮ ਬ੍ਰਹਮਾਏ ਹੈ॥**

*ਅਰਥ :*

(ਅਸਲ ਵਿਚ) ਸਤਿਗੁਰਾਂ ਦਾ ਮੰਤ੍ਰ ਉਪਦੇਸ਼ (ਕੰਨਾਂ ਦੇ ਸਮੀਪ) ਹੁੰਦੇ ਸਾਰ ਹੀ, ਅੰਦਰ ਪ੍ਰਵੇਸ਼ ਕਰਦਿਆਂ ਹਿਰਦੇ ਅੰਦਰ ਅਵੇਸ—ਕਰ (ਵੱਸ ਜਾਂਦਾ ਹੈ)। ਜਿਸ ਕਰਕੇ ਸਭ ਦੀ ਆਦਿ, ਆਦਿ ਸਰੂਪ ਅਕਾਲ ਪੁਰਖ ਨੂੰ ਅਦੇਸ ਕਰਦਾ ਕਰਦਾ—ਅਰਾਧਦਾ ਧਿਆਉਂਦਾ ਭਾਵ ਬਾਰ ਬਾਰ ਅਭਿਆਸ ਕਰਦਾ ਹੋਇਆ, ਬ੍ਰਹਮ ਹੀ ਬ੍ਰਹਮ ਸਰਬ ਠੌਰ ਰਮਿਆਂ ਪ੍ਰਾਪਤ ਹੁੰਦਾ ਹੈ, ਦ੍ਰਿਸ਼ਟੀ ਆਇਆ ਕਰਦਾ ਹੈ।

**ਗਿਆਨ ਧਿਆਨ ਸਿਮਰਨ**
**ਪ੍ਰੇਮ ਰਸ ਰਸਿਕ ਹੋਇ,**
**ਏਕ ਅਉ ਅਨੇਕ ਕੇ**
**ਬਿਬੇਕ ਪ੍ਰਗਟਾਏ ਹੈ ॥੨੧੪॥**

***ਅਰਥ :***

(ਇਸ ਤਰ੍ਹਾਂ) ਪ੍ਰੇਮ-ਰਸ ਦਾ ਰਸੀਆ ਹੋ ਕੇ ਗੁਰ ਉਪਦੇਸ਼ ਨੂੰ ਸਿਮਰਨ ਕਰਦਾ (ਚਿਤਾਰਦਾ) ਤੇ ਇਸੇ ਹੀ ਇਕ ਮਾਤ੍ਰ ਧਿਆਨ ਵਿਚ ਪ੍ਰਪੱਕ ਹੁੰਦਾ ਵਾਹਿਗੁਰੂ ਦੇ ਸਰੂਪ ਗਿਆਨ ਨੂੰ ਪ੍ਰਾਪਤ ਹੋ ਕੇ ਇਕ (ਪਰਮਾਤਮਾ) ਤੇ ਅਨੇਕ (ਜਗਤ) ਦੇ ਬਿਬੇਕ—ਬਿਬ+ਏਕ—ਦੋ ਭਾਸਦੇ ਹੁੰਦਿਆਂ ਭੀ ਇਕ ਅਕਾਲ ਹੀ ਅਕਾਲ ਹੈ, ਐਸੇ ਪ੍ਰਗਟ ਕਰਦਾ (ਸਾਮਰਤੱਖ ਅਨੁਭਵ ਕਰਦਾ) ਹੈ।੨੧੪।

***ਭਾਵਾਰਥ :*** ਉਸ ਗੁਰਸਿੱਖ ਨੂੰ ਗਿਆਨ ਧਿਆਨ ਸਿਮਰਨ ਤੇ ਪ੍ਰੇਮ-ਰਸ ਦਾ ਰਸਕ ਹੋਏ ਨੂੰ ਇਕ ਹੀ ਅਨੇਕ ਹੈ ਤੇ ਅਨੇਕ ਹੀ ਇਕ ਹੈ, ਇਸ ਤਰ੍ਹਾਂ ਦੀ ਬਿਬੇਕ ਬੁਧੀ ਪ੍ਰਗਟ ਹੋ ਆਉਂਦੀ ਹੈ।

ਪ੍ਰ: ਭਾਈ ਸਾਹਿਬ ਜੀਉ ! ਸਾਡਾ ਕਈ ਬਾਰ ਅਨਯ ਮੱਤ ਦੇ ਧਾਰਨੀ ਲੋਕਾਂ ਨਾਲ ਭੀ ਵੀਚਾਰ ਵਿਟਾਂਦਰਾ ਹੋਇਆ ਕਰਦਾ ਹੈ, ਪਰ ਵੱਖੋ ਵੱਖ ਮੱਤ ਦੇ ਧਾਰਨੀ ਲੋਕ ਭਿੰਨ ਭਿੰਨ ਸਾਧਨਾਂ ਦੀ ਧਾਰਨਾ ਨੂੰ ਹੀ ਆਪੋ ਆਪਣੀ ਕਲਿਆਣ ਦਾ ਸਾਧਨ ਮੰਨਦੇ ਹਨ, ਜਿਵੇਂ ਕਿਸੇ ਨੇ ਕੇਵਲ ਸਰੀਰਕ ਇੰਦ੍ਰੀਆਂ ਦੇ ਸੰਜਮ ਨੂੰ, ਕਿਸੇ ਨੇ ਪੱਥਰ ਦੀਆਂ ਮੂਰਤਾਂ ਦੀ ਪੂਜਾ ਕਰਨ ਨੂੰ, ਕਿਸੇ ਨੇ ਸਰੀਰ ਦੀ ਸੁੱਚਮਤਾ ਨੂੰ, ਕਿਸੇ ਨੇ ਸਰੀਰ 'ਤੇ ਸੂਤ ਦਾ ਜਨੇਊ ਧਾਰਨ ਦੀ ਧਾਰਨਾ ਨੂੰ ਹੀ ਕਲਿਆਣਕਾਰੀ ਸਾਧਨ ਮੰਨਿਆ ਹੈ, ਪਰ ਆਪ ਜੀ ਇਸ ਕੇਵਲ ਸਰੀਰਕ ਧਾਰਨਾ ਦੇ ਸੰਬੰਧ ਵਿਚ ਕਿਵੇਂ ਵੀਚਾਰ ਰੱਖਦੇ ਹੋ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ ! ਮੈਂ ਜਦੋਂ ਭੀ ਕੋਈ ਵੀਚਾਰ ਤੁਹਾਡੇ ਸਾਹਮਣੇ ਰੱਖਦਾ ਹਾਂ, ਉਹ ਮੇਰੇ ਆਪਣੇ ਨਹੀਂ ਹੋਇਆ ਕਰਦੇ ਉਹ ਤਾਂ ਜੋ ਮੈਨੂੰ ਗੁਰਬਾਣੀ ਤੋਂ ਪ੍ਰੇਰਨਾ ਮਿਲੀ ਹੈ, ਉਸੇ ਦੇ ਅਧਾਰਤ ਹੋ ਕੁਝ ਕਹਿਣ ਦਾ ਜਤਨ ਕਰਿਆ ਕਰਦਾ ਹਾਂ। ਇਸ ਤੁਹਾਡੀ ਸਰੀਰਕ ਧਾਰਨਾ ਦੇ ਸੰਬੰਧ ਵਿਚ ਕੀਤੇ ਪ੍ਰਸ਼ਨ ਦਾ ਉੱਤਰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪੜ੍ਹਨ ਤੇ ਮੇਰੇ ਲਿਖਣ ਵਿਚ ਆਇਆ ਹੈ, ਜਿਸ ਵਿਚ ਗੁਰਮੱਤ ਨੇ ਧਾਰਨਾ ਤੋਂ ਸੱਖਣੀ ਰਹਿਤ ਨੂੰ ਕੋਈ ਭੀ ਮਹਾਨਤਾ ਨਹੀਂ ਦਿੱਤੀ। ਕਿਉਂਕਿ ਸਰੀਰ ਪਰ ਧਾਰਨ ਕੀਤੇ ਹੋਏ ਧਾਰਮਕ ਚਿੰਨ੍ਹਾਂ ਦਾ ਤਾਂ ਭਾਵ ਇਹੋ ਹੈ ਕਿ ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਅੰਤ੍ਰੀਵ ਦੈਵਗੁਣਾਂ ਦੀ ਧਾਰਨਾ ਨੂੰ ਧਾਰਨ ਕੀਤਾ ਜਾਵੇ, ਪਰ ਜੇਕਰ ਉਨ੍ਹਾਂ ਸਰੀਰ ਪਰ ਧਾਰਨ ਕੀਤੇ ਚਿੰਨ੍ਹਾਂ ਦੁਆਰੇ ਸ਼ੁਭ ਗੁਣ ਦੀ ਧਾਰਨਾ ਨਹੀਂ ਧਾਰਨ ਕੀਤੀ ਗਈ ਤਾਂ ਉਸ ਬਾਹਰਲੀ ਧਾਰਨਾ ਨੂੰ ਧਾਰਨ ਕਰਨ ਵੱਲੋਂ ਗੁਰੂ ਨਾਨਕ ਦੇਵ ਜੀ ਨੇ ਸਾਫ਼ ਇਨਕਾਰ ਕਰ ਦਿੱਤਾ ਸੀ ਕਿ ਹੇ ਪਾਂਧਾ ਜੀ ! ਮੈਂ ਇਸ ਕੱਚੇ ਧਾਗੇ ਦੇ ਜਨੇਊ ਨੂੰ ਧਾਰਨ ਕਰਨ ਦਾ ਧਾਰਨੀ ਹੋਣਾ ਪਸੰਦ ਨਹੀਂ ਕਰਦਾ ਜੋ ਪੁਰਾਣਾ ਹੋ ਜਾਂਦਾ ਹੈ ਅਤੇ ਆਖ਼ਰ ਟੁੱਟ ਜਾਂਦਾ ਹੈ ਅਤੇ ਸਰੀਰ ਛੁੱਟ ਜਾਣ ਤੋਂ ਬਾਅਦ ਇਥੇ ਹੀ ਰਹਿ ਜਾਂਦਾ ਹੈ ਪ੍ਰਲੋਕ ਵਿਚ ਸਾਥ ਨਹੀਂ ਜਾਂਦਾ। ਤਾਂ ਪੰਡਤ ਦੇ ਇਹ ਸੁਆਲ ਕਰਨ ਤੋਂ ਕਿ ਤੁਸੀਂ ਕਿਹੜੇ ਸੱਚੇ ਜਨੇਊ ਨੂੰ ਧਾਰਨ ਕਰਨ ਦੇ ਹਾਮੀ ਹੋ ਉਹ ਭੀ ਦੱਸਣਾ ਕਰੋ, ਤਾਂ ਉਸ ਵੇਲੇ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੇ ਪੰਦਰਵੇਂ ਸਲੋਕ ਦੁਆਰਾ ਸੱਚੇ ਜਨੇਊ ਦੇ ਧਾਰਨ ਕਰਨ ਦੀ ਪ੍ਰੇਰਨਾ ਕੀਤੀ ਹੈ, ਜਿਵੇਂ ਕਿ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥

*(ਸਲੋਕੁ ਮ: ੧, ਪੰਨਾ ੪੭੧)*

ਇਸ ਤਰ੍ਹਾਂ ਬਾਣੀ ਵਿਚ ਕਈ ਥਾਵਾਂ 'ਤੇ ਵੱਖੋ ਵੱਖ ਫ਼ਿਰਕਿਆਂ ਦੇ ਲੋਕਾਂ ਨੂੰ ਬਾਹਰਲੇ ਚਿੰਨ੍ਹਾਂ ਤੋਂ ਅੰਤ੍ਰੀਵ ਧਾਰਨਾ ਕਰਨ ਦੀ ਪ੍ਰੇਰਨਾ ਕੀਤੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਹਰ ਮਨੁੱਖ ਮਾਤਰ ਨੂੰ ਅੰਤ੍ਰੀਵ ਧਾਰਨਾ ਧਾਰਨ ਦੀ ਪ੍ਰੇਰਨਾ ਦੇਣ ਲਈ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ,**
**ਸਚ ਬਿਨੁ ਸੋਚ ਨ ਜਨੇਊ ਜਤ ਹੀਨ ਹੈ॥**

***ਅਰਥ :***

(ਗੁਰਮੱਤ ਅਨੁਸਾਰ ਸਿਖਿਆ ਧਾਰਨ ਦੀ ਪ੍ਰੇਰਨਾ ਕਰਦੇ ਹਨ, ਜਿਵੇਂ ਕਿ) ਬਿਨਾਂ ਸੰਜਮ ਧਾਰੇ ਤੋਂ ਸਤਿ (ਪ੍ਰਤਿਗਿਆ ਵਾ ਧਰਮ) ਦੀ ਪਾਲਣਾ ਨਹੀਂ ਹੋ ਸਕਦੀ, ਤੇ ਬਿਨਾਂ ਪੂਜਾ

(ਸਤਿਕਾਰ) ਦੇ ਪਤਿ (ਪ੍ਰਤਿਸ਼ਟਾ—ਆਬਰੋ) ਨਹੀਂ ਰਹਿ ਸਕਿਆ ਕਰਦੀ। ਤਥਾ ਬਿਨਾ ਸੋਚ (ਸੁੱਚਤਾ) ਦੇ ਸਚੁ ਨਹੀਂ ਨਿਭਾਇਆ ਜਾ ਸਕਦਾ, ਅਰੁ ਜਤ (ਬ੍ਰਹਮ ਚਰਯ) ਸਾਧੇ ਬਿਨਾਂ ਜਨੇਊ ਕਿਸੇ ਭੀ ਕੰਮ ਨਹੀਂ ਹੈ।

**ਬਿਨੁ ਗੁਰ ਦੀਖਿਆ ਗਿਆਨ,**
**ਬਿਨੁ ਦਰਸਨ ਧਿਆਨ,**
**ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ॥**

***ਅਰਥ :***

(ਇਸੀ ਤਰ੍ਹਾਂ) ਬਿਧੀ ਪੂਰਬਕ ਗੁਰ ਉਪਦੇਸ਼ ਰੂਪ ਗੁਰ ਦੀਖਜਾ ਧਾਰੇ ਬਿਨਾਂ (ਕਿਸੇ ਨੂੰ ਗਿਆਨ) ਵਾਹਿਗੁਰੂ ਦਾ ਨਹੀਂ ਹੋ ਸਕਦਾ, ਅਤੇ ਦਰਸ ਵਸਤੂ—ਤਤ ਪਦਾਰਥ ਦੇਖੇ ਬਿਨਾ ਧਿਆਨ ਨਹੀਂ ਬੱਝ ਸਕਦਾ। ਐਸਾ ਹੀ ਭਾਉ—ਭਾਵਨਾ, ਸ਼ਰਧਾ (ਜਦ ਤਕ) ਨਾ ਪ੍ਰਗਟ ਹੋ ਆਵੇ, ਭਗਤਿ—ਗੁਰੂ ਪਰਮਾਤਮਾ ਦੇ ਪਿਆਰ ਵਾ ਭਜਨ ਦੀ ਲਗਨ ਨਹੀਂ ਉਤਪੰਨ ਹੋ ਸਕਦੀ। (ਅਰੁ ਇਉਂ ਨਾ ਹੋਵੇ ਤਾਂ) ਕਿੱਡਾ ਹੀ ਚਾਹੇ ਕੋਈ ਚਤਰਾ ਹੋਵੇ, ਪਰ ਉਸਦੀ ਕਥਨੀ ਭੈ ਭਿੰਨੀ—ਭੈ ਸੰਜੁਗਤ ਨਹੀਂ ਹੋ ਸਕਦੀ। ਭਾਵ ਐਸੇ ਪੁਰਖ ਦੀ, ਜਿਸਦੇ ਗੁਰ ਦੀਖਿਆ ਹੀਨ ਹੋਣ ਕਰਕੇ ਗਿਆਨ ਨਹੀਂ ਤੇ ਦਰਸ਼ਨ ਬਿਨਾਂ ਹੋਣ ਕਰਕੇ ਜੋ ਧਿਆਨ ਤੋਂ ਸੱਖਣਾ ਤਥਾ ਸ਼ਰਧਾ ਭਗਤੀ ਬਿਨਾਂ ਹੈ, ਉਹ ਹਜ਼ਾਰਾਂ ਕਥਨੀਆਂ ਕਰਦਾ ਫਿਰੇ ਉਸ ਪਾਸੋਂ ਕਿਸੇ ਦੇ ਹਿਰਦੇ ਅੰਦਰ ਯਾ ਉਸਦੇ ਆਪਣੇ ਅੰਦਰ ਹੀ ਵਾਹਿਗੁਰੂ ਦਾ ਭੈ ਨਹੀਂ ਉਪਜ ਸਕਦਾ, ਜਿਵੇਂ ਕਿ :

**ਸਾਂਤਿ ਨ ਸੰਤੋਖ ਬਿਨੁ, ਸੁਖੁ ਨ ਸਹਜ ਬਿਨੁ,**
**ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ॥**

***ਅਰਥ :***

(ਇਹ ਸੰਕੇਤ ਹੈ ਕਿ) ਬਿਨਾਂ ਸਾਂਤਿ (ਰਜ) ਤੇ ਸਹਜ, ਭਾਵ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ, (ਤਿਵੇਂ ਹੀ) ਸੁਰਤੀ ਦੇ ਸ਼ਬਦ (ਗੁਰ ਉਪਦੇਸ਼) ਵਿਚ ਪਰਚੇ ਬਿਨਾਂ, ਪ੍ਰੇਮ ਭੀ ਨਹੀਂ ਪਰ+ਬੀਨ—ਭਲੀ ਪ੍ਰਕਾਰ ਵੇਖਣ ਵਿਚ ਆ ਸਕਦਾ। ਵਾ ਪ੍ਰੇਮ ਵਿਚ ਸਿਆਣਾ ਨਹੀਂ ਕੋਈ ਹੋ ਸਕਦਾ।

**ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ,**
**ਬਿਨੁ ਸਾਧ ਸੰਗਤਿ**
**ਨ ਰੰਗ ਲਿਵਲੀਨ ਹੈ॥੨੧੫॥**

***ਅਰਥ :***

(ਅਸਲ ਸਿਧਾਂਤ ਇਹੋ ਹੈ ਕਿ) ਬਿਨਾਂ ਬ੍ਰਹਮ ਵੀਚਾਰ ਵਾ ਗਿਆਨ ਦੇ ਹਿਰਦੇ ਅੰਦਰ ਇਕ ਮਾਤ੍ਰ ਟਿਕਾਉ (ਸਥਿਰਤਾ) ਕਦੀ ਭੀ ਨਹੀਂ ਪ੍ਰਾਪਤ ਹੋ ਸਕਦੀ ਤੇ ਬ੍ਰਹਮ ਵੀਚਾਰ ਦੇ ਰੰਗ ਵਿਚ ਸਾਧ ਸੰਗਤਿ (ਗੁਰੂ ਦੀ ਸੰਗਤ) ਬਿਨਾਂ ਕਿਸੇ ਨੇ ਭੀ ਕਦੀ ਲਿਵਲੀਨ ਨਹੀਂ ਹੋ ਸਕਣਾ (ਤਾਂ ਤੇ ਅਵਸ਼ਯ ਹੀ ਸਤਿਗੁਰਾਂ ਦੀ ਸੰਗਤ ਵਿਚ ਪੁੱਜ ਕੇ ਮਨੁੱਖ ਆਪਣੇ ਆਪ ਨੂੰ ਸਿਖਿਆ ਦੇ ਧਾਰਨ ਕਰਨ ਦਾ ਆਦੀ ਬਣਾਵੇ)।੨੧੫।

***ਭਾਵਾਰਥ :*** ਸਮੁੱਚਾ ਭਾਵ ਹੈ ਕਿ ਕਈ ਵਾਰੀ ਸੱਚ ਬੋਲਣ ਤੋਂ ਪਾਪ ਹੁੰਦਾ ਹੈ ਅਤੇ ਕਈ ਵਾਰੀ ਝੂਠ ਬੋਲਣ ਤੋਂ ਮਹਾਨ ਪੁੰਨ ਹੁੰਦਾ ਹੈ, ਇਸ ਲਈ ਵੀਚਾਰ ਤੋਂ ਬਿਨਾਂ ਕੋਈ ਪੁਰਸ਼ 'ਸੱਚ' ਬੋਲਣਾ ਭੀ ਕਰੇ ਤਾਂ ਇਹ ਯਤਨ ਉਸਦਾ ਵਿਅਰਥ ਅਤੇ ਦੁੱਖਾਂ ਦਾ ਸਾਧਨ ਹੈ।

'ਗੁਰ ਬਿਨੁ ਗਿਆਨ ਨ ਹੋਏ' ਅਤੇ 'ਗਿਆਨ ਕਾ ਬਧਾ ਮਨ ਰਹੇ' ਦੂਜਾ ਜੋ ਵਸਤੂ ਦੇਖੀ ਨਹੀਂ ਹੈ ਉਸਦਾ ਧਿਆਨ ਕਿਵੇਂ ਧਰ ਸਕਦੇ ਹਾਂ। ਇਸ ਲਈ ਗੁਰੂ ਦੇ ਧਿਆਨ ਤੋਂ ਬਿਨਾਂ ਹੋਰ ਕੋਈ ਨਿਰਗੁਨ ਦਾ ਧਿਆਨ ਨਹੀਂ ਹੈ।

ਜਿਸਨੂੰ ਸੰਤੋਖ ਹੈ ਉਸੇ ਨੂੰ ਸ਼ਾਂਤੀ ਤੇ ਸੁਖ ਪ੍ਰਾਪਤ ਹੁੰਦਾ ਹੈ ਅਤੇ ਗੁਰੂ ਸ਼ਬਦ ਦੀ ਸੂਝ ਦੇ ਨਾਲ ਹੀ ਪ੍ਰੇਮ ਦਾ ਰੰਗ ਚੜ੍ਹਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੀ ਚਰਨ ਸ਼ਰਨ ਵਿਚ ਤਾਂ ਬਹੁਤ ਲੋਕਾਈ ਆਉਂਦੀ ਹੈ, ਪਰ ਜੋ ਸਹੀ ਰੂਪ ਵਿਚ ਗੁਰੂ ਦੇ ਪਵਿੱਤਰ ਚਰਨਾਂ ਕਮਲਾਂ ਦੀ ਧੂੜੀ ਦਾ ਸਾਦਕ ਬਣ ਜਾਂਦਾ ਹੈ ਉਸਨੂੰ ਗੁਰੂ ਵੱਲੋਂ ਕੀ ਬਖ਼ਸ਼ਸ਼ ਹਾਸਿਲ ਹੁੰਦੀ ਹੈ। ਇਸ ਬਾਰੇ ਭੀ ਕੁਝ ਸੋਝੀ ਦਿਓ ਤਾਕਿ ਸਾਡੇ ਅੰਦਰ ਭੀ ਭਾਵਨਾ ਪੈਦਾ ਹੋ ਸਕੇ ?

**ਉ:** ਹੇ ਭਾਈਓ! ਨਾਮ ਧਰੀਕ ਸਿੱਖ ਤਾਂ ਗੁਰੂ ਦੇ ਦਰਬਾਰ ਵਿਚ ਬਹੁਤ ਪੁੱਜਦੇ ਹਨ, ਪਰ ਜੋ ਸਿੱਖ (ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ)। ਭਾਵ ਸਾਰੇ ਕਾਰਜ ਉਸੇ ਸਿੱਖ ਦੇ ਰਾਸ ਆਉਂਦੇ ਹਨ ਜੋ (ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ)। ਭਾਵ ਗੁਰੂ ਦੀ ਆਗਿਆ ਦਾ ਪਾਲਣ ਕਰਨ ਵਾਲੇ ਸਿੱਖ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ ਕਿ, ਗੁਰੂ ਉਸਨੂੰ ਕਿਹੜੀ ਕਿਹੜੀ ਬਖ਼ਸ਼ਸ਼ ਕਰਦਾ ਹੈ, ਜਿਵੇਂ ਕਿ :

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥

ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥.....
ਸਤਿਗੁਰੁ ਸਿਖ ਕੇ ਬੰਧਨ ਕਾਟੈ॥....
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥.....
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥
*(ਸੁਖਮਨੀ, ਪੰਨਾ ੨੮੬)*

ਇਸ ਤਰ੍ਹਾਂ ਬਾਣੀ ਵਿਚ ਸਾਧਕ ਸਿੱਖ ਨੂੰ ਕੀਤੀਆਂ ਬਖ਼ਸ਼ਸ਼ਾਂ ਦਾ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ ਕਿ ਜਿਥੇ ਸਤਿਗੁਰੂ ਸਿੱਖ ਦਾ ਹਲਤ ਪਲਤ ਸਵਾਰਦਾ ਹੈ, ਉਥੇ ਸੰਸਾਰ ਦੇ ਲੋਕਾਂ ਨੂੰ ਭੀ ਉਸਦੇ ਚਰਨਾਂ ਵਿਚ ਝੁਕਾ ਦੇਣ ਦੀ ਪ੍ਰੇਰਨਾ ਕਰਦਾ ਹੈ, ਇਸੇ ਭਾਵ ਨੂੰ ਪ੍ਰਗਟਾਉਣ ਵਾਲੇ ਸ਼ਬਦਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਪੰਗਤੀਆਂ ਵਿਚ ਇਸੇ ਭਾਵ ਨੂੰ ਅੰਕਤ ਕਰਨ ਦਾ ਯਤਨ ਕੀਤਾ ਹੈ :

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਚਰਨ ਕਮਲ ਤਾਹਿ ਜਗ ਮਧੁਕਰ ਹੈ॥**

***ਅਰਥ :***

(ਗੁਰਮੱਤ ਰੀਤੀ ਅਨੁਸਾਰ) ਜਿਹੜਾ ਭੀ ਕੋਈ ਸਿੱਖ ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜੀ ਰਸ ਦਾ ਪ੍ਰੇਮੀ (ਚਰਨ ਕਮਲਾਂ ਦੇ ਮਕਰੰਦ—ਮਦ ਰਸ ਦਾ ਪ੍ਰਭਾਵ ਮਾਨਣ ਦਾ ਲੋਭੀ) ਬਣ ਜਾਂਦਾ ਹੈ, 'ਤਾਹਿ' ਤਿਸਦਿਆਂ ਚਰਨ ਕਮਲਾਂ ਦਾ ਜਗਤ ਸਾਰਾ ਹੀ ਮਧੁਕਰ—ਭੌਰਾ (ਪ੍ਰੇਮੀ) ਬਣ ਜਾਇਆ ਕਰਦਾ ਹੈ।

**ਸ੍ਰੀ ਗੁਰ ਸਬਦ ਧੁਨਿ ਸੁਨਿ ਗਦ ਗਦ ਹੋਇ,**
**ਅੰਮ੍ਰਿਤ ਬਚਨ ਤਾਹਿ ਜਗਤ ਉਧਰਿ ਹੈ॥**

***ਅਰਥ :***

(ਇਸੇ ਹੀ ਤਰ੍ਹਾਂ) ਕਲਿਆਣ ਸਰੂਪ ਸਤਿਗੁਰਾਂ ਦੇ ਸਬਦ (ਉਪਦੇਸ਼) ਦੀ ਧੁਨੀ (ਮਰਮ) ਵਾ ਆਵਾਜ਼ ਮਾਤਰ 'ਤੇ ਹੀ ਸਤਿਗੁਰੂ ਦਾ ਉਪਦੇਸ਼ ਮਈ ਬਚਨ ਸੁਣਨ ਕਰਕੇ ਜੇ ਕੋਈ ਗਦ ਗਦ (ਪੁਲਕਿਤ) ਪ੍ਰਸੰਨਤਾ ਮਾਨ ਹੋ ਗਿਆ, ਅਰਥਾਤ ਨਾਮ ਉਪਦੇਸ਼ ਪ੍ਰਾਪਤ ਹੋਣ 'ਤੇ ਜਿਸਦੇ ਅੰਦਰ ਖ਼ੁਸ਼ੀ ਪ੍ਰਗਟ ਹੋ ਆਈ, "ਤਾਹਿ" ਤਿਸਦਿਆਂ ਅੰਮ੍ਰਿਤ ਮਿੱਠੇ ਮਿੱਠੇ (ਹਿਤਕਾਰੀ) ਬਚਨਾਂ ਦੁਆਰੇ ਜਗਤ ਹੀ ਨਿਸਤਾਰੇ ਨੂੰ ਪਾਇਆ ਕਰਦਾ ਹੈ—ਭਾਵ ਉਸਦੇ ਬਚਨਾਂ ਤੋਂ ਅਨਗਿਣਤ ਪੁਰਖਾਂ ਦੀ ਕਲਿਆਣ ਹੋਇਆ ਕਰਦੀ ਹੈ।

**ਕਿੰਚਤ ਕਟਾਛ ਕ੍ਰਿਪਾ ਗੁਰ ਦਇਆ ਨਿਧਾਨ,**
**ਸਰਬ ਨਿਧਾਨ ਦਾਨ ਦੋਖ ਦੁਖ ਹਰਿ ਹੈ॥**

***ਅਰਥ :***

ਦਇਆ ਦੇ ਸਮੁੰਦਰ ਸਤਿਗੁਰਾਂ ਦੀ ਕਿੰਚਤ ਭਰ (ਥੋੜ੍ਹੀ ਮਾਤ੍ਰ) ਭੀ ਕ੍ਰਿਪਾ ਭਰੀ ਦ੍ਰਿਸ਼ਟੀ ਦੁਆਰੇ ਜੋ ਤੱਕਿਆ—ਵਡਿਆਇਆ ਗਿਆ। ਉਹ ਸਮੂਹ ਨਿਧੀਆਂ ਨੂੰ ਦੇਣ (ਤਥਾ ਅਧਿਆਤਮਿਕ, ਅਧਿਦੈਵਕ, ਅਧੀਭੂਤਕ) ਅਰੁ ਦੋਖ (ਮਲ ਵਖੇਪ ਅਵਰਣ ਆਦਿ ਵਾ ਸਭ ਪ੍ਰਕਾਰ ਦੀ ਵਿਕਾਰ ਵਾਸ਼ਨਾ) ਹੋਰਨਾਂ ਦੀਆਂ ਭੀ ਦੂਰ ਕਰਨ ਲਈ ਸਮਰੱਥ ਹੋ ਜਾਂਦਾ ਹੈ।

**ਸ੍ਰੀ ਗੁਰ ਦਾਸਨ ਦਾਸ, ਦਾਸਨ ਦਾਸਾਨ ਦਾਸ,**
**ਤਾਸੁ ਨ ਇੰਦ੍ਰਾਦਿ**
**ਬ੍ਰਹਮਾਦਿ ਸਮਸਰਿ ਹੈ॥੨੧੬॥**

***ਅਰਥ :***

(ਇਥੇ ਹੀ ਬੱਸ ਨਹੀਂ ਜੋ ਕਿ) ਗੁਰੂ ਮਹਾਰਾਜ ਦੇ ਦਾਸਾਂ ਦੇ ਜੋ ਦਾਸ ਹਨ, ਉਨ੍ਹਾਂ ਦੇ ਦਾਸਾਂ ਦਿਆਂ ਭੀ ਦਾਸਾਂ ਦੇ ਦਾਸਾਂ ਦੀ ਅਨੁਸਾਰਤਾ ਪਾਲਣਹਾਰਿਆਂ (ਸਿੱਖਾਂ) ਦੇ ਭੀ ਜੋ ਸਿੱਖ (ਉਪਦੇਸ਼ੀ) ਬਣ ਜਾਂਦੇ ਹਨ, ਤਿਨ੍ਹਾਂ ਦੇ ਸਮਸਰਿ (ਬਰਾਬਰ)—ਇੰਦ੍ਰਾਦਿਕ ਤੇਤੀ ਕ੍ਰੋੜ ਦੇਵਤੇ, ਜਿਨ੍ਹਾਂ ਦਾ ਆਦਿ (ਮੁਖੀ) ਹੈ ਬ੍ਰਹਮਾ ਐਸੇ ਬ੍ਰਹਮਾ ਵਿਸ਼ਨੂੰ ਮਹੇਸ਼ ਭੀ ਨਹੀਂ ਹੋ ਸਕਦੇ।੨੧੬।

***ਭਾਵਾਰਥ :*** ਜੋ ਗੁਰੂ ਦੀ ਸੇਵਾ ਨਿਸ਼ਕਾਮ ਰੂਪ ਹੋ ਕੇ ਕਰਦਾ ਹੈ ਆਖ਼ਰ ਅੰਤ ਨੂੰ ਉਹ ਗੁਰੂ ਦਾ ਰੂਪ ਹੀ ਬਣ ਜਾਂਦਾ ਹੈ, ਉਹ ਭਾਈ ਲਹਿਣੇ ਵਾਂਗ ਵੇਖਣ ਨੂੰ ਭਾਵੇਂ ਵਖਰਾ ਨਜ਼ਰ ਆਉਂਦਾ ਹੈ, ਪਰ ਅੰਦਰੋਂ ਉਸਦੀ ਜੋਤ ਵਿਚ ਕੋਈ ਅੰਤਰਾ ਨਹੀਂ ਹੋਇਆ ਕਰਦਾ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਕਿਸੇ ਸਿੱਖ ਦਾ ਆਪ ਜੀ ਪਿੱਛੇ ਜ਼ਿਕਰ ਕਰਦੇ ਆ ਰਹੇ ਹੋ ਕਿ ਉਸਦੀ ਬਰਾਬਰੀ ਤੇਤੀ ਕ੍ਰੋੜ ਦੇਵਤਾ ਜਾਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਭੀ ਨਹੀਂ ਕਰ ਸਕਦੇ, ਕੀ ਉਸ ਵਿਅਕਤੀ ਦਾ ਨਮੂੰਨੇ ਮਾਤ੍ਰ ਉਦਾਹਰਣ ਦੇ ਕੇ ਜਾਣਕਾਰੀ ਦਿਉਗੇ, ਤਾਂ ਕਿ ਸਾਨੂੰ ਭੀ ਲਾਭ ਪ੍ਰਾਪਤ ਹੋ ਸਕੇ ?

**ਉ:** ਅਗੇ ਭਾਈ ਸਾਹਿਬ ਜੀ ਹੁਣ ਅਗਲੇ ਦੋ ਕਬਿੱਤਾਂ ਵਿਚ ਆਪਣੀ ਹੀ ਬਜਕਤੀ ਇਸ ਗੱਲ ਦੀ ਖ਼ੁਸ਼ੀ ਵਿਚ ਪੇਸ਼ ਕਰਦੇ ਹਨ, ਕਿਉਂਕਿ ਸ਼ੁਕਰ-ਗੁਜ਼ਾਰੀ ਆਦਿ ਨਮਿੱਤ ਨੂੰ ਲੈ ਕੇ ਆਪਣਾ ਉਦਾਹਰਣ ਪੇਸ਼ ਕਰਨਾ ਭੀ ਇਹ ਕੋਈ ਅਭਿਮਾਨ ਦੋਖ ਦਾ ਭਾਗੀ ਨਹੀਂ ਸਮਝਿਆ ਜਾਂਦਾ, ਮਾਨੋ ਇਸ ਭਾਵ ਨੂੰ ਪ੍ਰਗਟਾ

ਕੇ ਪ੍ਰਤੱਖ ਨਮੂੰਨਾ ਆਪਣੇ ਸ੍ਰੋਤਿਆਂ ਨੂੰ ਵਿਖਾਉਣ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਜਬ ਤੇ ਪਰਮ ਗੁਰ ਚਰਨ ਸਰਨਿ ਆਏ,**
**ਚਰਨ ਸਰਨਿ ਲਿਵ ਸਕਲ ਸੰਸਾਰ ਹੈ ॥**

*ਅਰਥ :*

(ਗੁਰੂ ਦੀ ਮਹੱਤਤਾ ਪ੍ਰਗਟ ਕਰਦੇ ਹੋਏ ਨਿੰਮ੍ਰਤਾ ਰੂਪ ਵਿਚ ਕਹਿੰਦੇ ਹਨ ਕਿ) ਜਿਸ ਦਿਨ ਤੋਂ ਪਰਮ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਸ਼ਰਨ (ਅਸੀਂ) ਆਏ ਹਾਂ—ਭਾਵ ਉਨ੍ਹਾਂ ਦੀ ਸਿੱਖੀ ਧਾਰਨ ਕੀਤੀ ਹੈ, (ਤਦ ਤੋਂ ਹੀ ਅਸਾਡੇ) ਚਰਨਾਂ ਦੀ ਸ਼ਰਨ ਵਿਚ ਸਮੂੰਹ ਸੰਸਾਰ ਹੀ ਲਿਵ (ਲਾਲਸਾ) ਧਾਰ ਰਿਹਾ ਹੈ—ਅਰਥਾਤ ਜਿਥੇ ਜਿਥੇ ਭੀ ਜਾਈਏ, ਸਭੇ ਲੋਕ ਅਸਾਡੀ ਸੰਗਤ ਵਿਚ ਸਿੱਖੀ ਦੇ ਚਾਹੁਣ ਵਾਲੇ ਸੰਗਤੀਏ ਬਣ ਜਾਂਦੇ ਹਨ।

**ਚਰਨ ਕਮਲ ਮਕਰੰਦ ਚਰਨਾਮ੍ਰਿਤ ਕੈ,**
**ਚਾਹਤ ਚਰਨ ਰੇਨੁ ਸਕਲ ਆਕਾਰ ਹੈ ॥**

*ਅਰਥ :*

(ਇਥੇ ਹੀ ਬੱਸ ਨਹੀ) ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਨੂੰ ਚਰਨਾਂ ਦੇ ਅੰਮ੍ਰਿਤ (ਚਰਨ ਪਹੁਲੀ) ਛਕਦਿਆਂ (ਜਦ ਤੋਂ ਅਸੀਂ) ਪਾਨ ਕੀਤਾ (ਪੀਤਾ) ਹੈ, ਸਕਲ ਅਕਾਰ (ਪ੍ਰਾਣੀ ਮਾਤ੍ਰ) ਹੀ ਅਸਾਡੇ ਚਰਨਾਂ ਦੀ ਧੂੜੀ ਨੂੰ ਚਾਹ ਰਿਹਾ ਹੈ।

**ਚਰਨ ਕਮਲ ਸੁਖ ਸੰਪਟ ਸਹਜ ਘਰਿ,**
**ਨਿਹਚਲ ਮਤਿ ਪਰਮਾਰਥ ਬੀਚਾਰ ਹੈ ॥**

*ਅਰਥ :*

(ਇਸ ਤਰ੍ਹਾਂ) ਜਿਸ ਕਿਸੇ ਨੇ ਭੀ ਗੁਰੂ ਮਹਾਰਾਜ ਦੇ ਚਰਨ ਕਮਲਾਂ (ਨਾਲ ਪ੍ਰੇਮ ਪਾਲਣ) ਦੇ ਸੁਖ ਨੂੰ ਅਨੁਭਵ ਕੀਤਾ ਹੈ, ਉਹ ਸਹਜ ਘਰਿ—ਸ਼ਾਂਤੀ ਪਦ (ਆਤਮ ਪਦ) ਵਿਚ ਸੰਪਟ ਹੋਏ (ਡਬੇ ਅੰਦਰ ਸਾਂਭੀ ਵਸਤੂ ਵਾਂਗ) ਸਮਾਏ ਰਹਿੰਦੇ ਹਨ ਅਤੇ ਪਰਮਾਰਥ (ਪਰਮ ਪ੍ਰਯੋਜਨ) ਭਰੇ ਵੀਚਾਰ ਪ੍ਰਾਇਣ ਉਨ੍ਹਾਂ ਦੀ ਵਰਤਣ ਹੋ ਜਾਣ ਕਾਰਨ ਉਨ੍ਹਾਂ ਦੀ ਮਤਿ (ਮਾਨੋਂ ਬਿਰਤੀ) ਅਡੋਲ ਹੋ ਜਾਇਆ ਕਰਦੀ ਹੈ।

**ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧ,**
**ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੈ ॥੨੧੭॥**

*ਅਰਥ :*

(ਵਧੇਰੇ ਕੀਹ ਕਹੀਏ ਇਤਨਾ ਹੀ ਕਹਿ ਸਕਦੇ ਹਾਂ ਕਿ) ਸਤਿਗੁਰਾਂ ਦੇ ਚਰਨ ਕਮਲਾਂ ਦੀ ਮਹਿਮਾ ਦਾ ਬੋਧ (ਬੁਧੀ ਅੰਦਰ ਲਿਆਉਣਾ) ਅਗਾਧ ਰੂਪ ਨਹੀਂ ਗਾਹਿਆ ਜਾ ਸਕਣ ਵਾਲਾ ਹੈ। ਤਾਂਤੇ (ਨੇਤਿ ਨੇਤਿ) ਆਖਦਾ ਹੋਇਆ ਮਨ ਬਾਣੀ ਸਰੀਰ ਕਰਕੇ ਬਾਰੰਬਾਰ ਨਮਸਕਾਰ ਹੀ ਕਰਦਾ ਹਾਂ।

**ਪ੍ਰ:** ਭਾਈ ਸਾਹਿਬ ਜੀਉ ! ਕੀ ਇਸੇ ਪੱਖ ਵਿਚ ਆਪ ਜੀ ਕੁਝ ਹੋਰ ਭੀ ਕਹਿਣਾ ਚਾਹੋਗੇ ?

**ਉ:** ਉਪਰਲੇ ਭਾਵ ਦੀ ਪ੍ਰੋੜ੍ਹਤਾ ਲਈ ਹੀ ਆਪਣੇ ਅੰਦਰੂਨੀ ਭਾਵਾਂ ਦਾ ਪ੍ਰਗਟਾਵਾ ਕਰਦੇ ਹਨ, ਜਿਵੇਂ ਕਿ :

**ਚਰਨ ਕਮਲ ਗੁਰ ਜਬ ਤੇ ਰਿਦੈ ਬਸਾਏ,**
**ਤਬ ਤੇ ਅਸਥਿਰ ਚਿਤ ਅਨਤ ਨ ਧਾਵਹੀ ॥**

*ਅਰਥ :*

**ਪ੍ਰ:** ਭਾਈ ਸਾਹਿਬ ਜੀਉ ! ਚੰਚਲ ਚਿਤ ਨੂੰ ਸਥਿਰ ਕਰਨ ਲਈ ਤਾਂ ਬਹੁਤ ਲੋਕ ਕਠਨ ਤੋਂ ਕਠਨ ਸਾਧਨ ਕਰਦੇ ਹਨ, ਪਰ ਉਹ ਫਿਰ ਭੀ ਮਨ ਦਾ ਟਿਕਾਅ ਨਹੀਂ ਵੇਖਦੇ, ਤੁਸਾਂ ਨੇ ਮਨ ਦੇ ਸਥਿਰ ਕਰਨ ਲਈ ਕੌਣ ਸਾਧਨ ਕੀਤਾ ਹੈ ?

**ਉ:** (ਹੇ ਭਾਈਓ ! ਮੈਂ ਤਾਂ) ਜਿਸ ਵੇਲੇ ਤੋਂ ਸਤਿਗੁਰਾਂ ਦੇ ਚਰਨ ਕਮਲਾਂ ਨੂੰ ਰਿਦੇ ਵਿਚ ਵਸਾਇਆ—ਪਿਆਰ ਦੀ ਥਾਂ ਬਣਾਇਆ ਹੈ, ਤਦ ਤੋਂ ਹੀ (ਅਸਾਡਾ) ਚਿੱਤ ਇਕਾਗਰ ਹੋਇਆ ਹੁਣ ਹੋਰ ਕਿਧਰੇ (ਵਿਖਯਾ ਵਿਕਾਰਾਂ ਆਦਿ ਵੱਲ) ਨਹੀਂ ਦੌੜਦਾ।

**ਚਰਨ ਕਮਲ ਮਕਰੰਦ ਚਰਨਾਮ੍ਰਿਤ ਕੈ,**
**ਪ੍ਰਾਪਤਿ ਅਮਰ ਪਦ ਸਹਜਿ ਸਮਾਵਹੀ ॥**

*ਅਰਥ :*

(ਹੁਣ ਤਾਂ ਗੁਰੂ ਦੇ) ਚਰਨ ਕਮਲਾਂ ਦੀ ਧੂੜੀ ਰਸ ਨੂੰ ਚਰਨਾਮ੍ਰਿਤ ਰੂਪ (ਚਰਨ ਪਾਹੁਲ ਦ੍ਵਾਰੇ) ਪੀਣ ਕਰਕੇ, ਸਹਿਜੇ ਹੀ ਅਮਰ (ਅਬਿਨਾਸ਼ੀ) ਪਦ ਦੀ ਪ੍ਰਾਪਤੀ ਹੋ ਕੇ ਉਸੇ ਵਿਚ ਸਮਾਏ ਰਹਿੰਦਾ ਹਾਂ।

**ਚਰਨ ਕਮਲ ਗੁਰ ਜਬ ਤੇ ਧਿਆਨ ਧਾਰੇ,**
**ਆਨ ਗਿਆਨ ਧਿਆਨ ਸਰਬੰਗ ਬਿਸਰਾਵਹੀ ॥**

*ਅਰਥ :*

ਜਦੋਂ ਤੋਂ ਹੀ ਗੁਰੂ ਮਹਾਰਾਜ ਦੇ ਚਰਨ ਕਮਲਾਂ ਨੂੰ ਧਿਆਨ ਅੰਦਰ ਲਿਆਂਦਾ (ਆਪਣੀ ਕਲਿਆਣ ਦੀ ਮੂਲ ਸਮਝ ਕੇ ਉਨ੍ਹਾਂ ਉਪਰ ਨਿਸਚਾ ਦ੍ਰਿੜ੍ਹ ਕੀਤਾ) ਹੈ, ਹੋਰਨਾਂ ਗਿਆਨਾਂ ਦਾ ਸਿੱਖਣਾ ਤਥਾ ਧਿਆਨ (ਫ਼ਿਕਰ) ਅੰਦਰ ਕਿਸੇ ਬਾਤ ਨੂੰ ਲਿਆਉਣਾ 'ਸਰਬੰਗ' ਸਾਰਾ ਹੀ ਵਿਸਾਰ ਦਿੱਤਾ ਹੋਇਆ ਹੈ।

**ਚਰਨ ਕਮਲ ਗੁਰ ਮਧੁਪ ਔ ਕਮਲਗਤਿ,**
**ਮਨ ਮਨਸਾ ਥਕਿਤ**
**ਨਿਜ ਗ੍ਰਿਹਿ ਆਵਈ ॥੨੧੮॥**

*ਅਰਥ :*

ਭਾਵ ਹੈ ਕਿ ਗੁਰੂ ਮਹਾਰਾਜ ਦੇ ਸੁੰਦਰ ਤੇ ਕੋਮਲ ਚਰਨ ਕਮਲ (ਜਿਸ ਦਿਨ ਤੋਂ) ਕੌਲ ਫੁੱਲਾਂ ਵਾਂਙੂ, ਮੇਰੇ ਭੌਰੇ ਵਰਗੇ ਪ੍ਰੇਮੀ ਮਨ ਨੂੰ ਪਿਆਰੇ ਹੋ ਲਗੇ ਹਨ, ਮਨ ਦੀਆਂ ਮਨਸਾ (ਕਲਪਨਾਂ) ਚਾਹਨਾਂ ਬੱਸ ਹੋ ਗਈਆਂ ਹਨ, ਤੇ ਇਹ ਮਨ ਆਪਣੇ ਘਰ (ਆਤਮ ਪਦ) ਵਿਚ ਸਮਾਇਆ ਰਹਿੰਦਾ ਹੈ।੨੧੮।

ਪਿਛਲੇ ਦੋ ਕਬਿੱਤਾਂ ਵਿਚ ਭਾਈ ਸਾਹਿਬ ਜੀ ਗੁਰੂ ਮਹਾਰਾਜ ਦੇ ਚਰਨ ਕਮਲਾਂ ਦੀ ਮਹਤੱਤਾ ਪ੍ਰਥਾਇ ਉਚਾਰਨ ਕਰਦੇ ਆ ਰਹੇ ਸਨ, ਪਰ ਆਪ ਜੀ ਨੂੰ ਅਚਨਚੇਤ ਆਪਣੀ ਬਿਰਹੇ ਅਵਸਥਾ ਦੀ ਯਾਦ ਫੁਰ ਆਈ, ਜਿਸ ਤੋਂ ਪ੍ਰਭਾਵਤ ਹੋ ਮਨ ਵਿਚ ਝੂਰਦੇ ਅਰੁ ਪਸਚਾਤਾਪ ਕਰਦੇ ਹੋਏ ਅਗਲੇ ਦੋ ਕਬਿੱਤਾਂ ਦੁਆਰੇ ਅੰਦਰਲੇ ਨੂੰ ਸਬਰ ਕਰਾਉਂਦੇ ਤੇ ਧਰਵਾਸ ਧਰਾਉਂਦੇ ਹਨ :

**ਬਾਰੀ ਬਹੁ-ਨਾਇਕ ਕੀ ਨਾਇਕਾ ਪਿਆਰੀ ਕੇਰੀ,**
**ਘੇਰੀ ਆਨਿ ਪ੍ਰਬਲ ਹੁਇ ਨਿੰਦ੍ਰਾ ਨੈਨ ਛਾਇ ਕੈ ॥**

*ਅਰਥ :*

(ਆਪਣੇ ਅੰਦਰ ਇਉਂ ਹੀ ਅਨੁਭਵ ਕਰਦੇ ਹਨ ਕਿ) ਵਾਰੀ ਤਾਂ ਸੀ 'ਬਹੁ ਨਾਇਕ ਕੀ ਨਾਇਕਾ ਪਿਆਰੀ ਕੇਰੀ' ਬਹੁਤੀਆਂ (ਬੇਅੰਤ) ਇਸਤਰੀਆਂ (ਸਿੱਖਾਂ) ਦੇ ਸੁਆਮੀ (ਸਤਿਗੁਰੂ) ਦੀ ਪਿਆਰੀ (ਹਜ਼ੂਰੀ ਵਿਚ ਪਰਵਾਨੀ ਹੋਈ ਇਸਤ੍ਰੀ) ਦੀ ਭਾਵ ਮੇਰੀ, ਕਿਉਂਕਿ ਤੀਸਰੀ ਪਾਤਸ਼ਾਹੀ ਤੋਂ ਲੈ ਕੇ ਇਸ ਸਮੇਂ ਤਕ ਪ੍ਰਚਾਰ ਦੀ ਸੇਵਾ ਕਰਦਿਆਂ ਏਸ ਵਰੇਸਾ ਵਿਚ ਹਜ਼ੂਰੀ ਦੇ ਰਸ ਮਾਨਣ ਦਾ ਮੇਰਾ ਸਮਾਂ ਸੀ। ਪਰ (ਐਨ ਵੇਲੇ ਸਿਰ) ਨੀਂਦ (ਅਵਿਦਿਆ—ਅਣਜਾਣਤਾ) ਨੇ (ਮੇਰੇ ਵੀਚਾਰ ਬਿਬੇਕ ਰੂਪ) ਨੇਤਰਾਂ ਅੰਦਰ 'ਛਾਇ' ਪਸਰ ਤੇ 'ਪ੍ਰਬਲ ਹੋਇਕੈ' ਬਲ ਪਾ ਕੇ (ਮੈਨੂੰ) ਆਣ ਘੇਰਿਆ (ਭਰਮਾ ਦਿੱਤਾ)।

**ਪ੍ਰੇਮਨੀ ਪਤਿਬ੍ਰਤਾ ਚਈਲੀ ਪ੍ਰਿਅ ਆਗਮ ਕੀ,**
**ਨਿੰਦ੍ਰਾ ਕੋ ਨਿਰਾਦਰ ਕੈ ਸੋਈ ਨ ਭੈ ਭਾਇ ਕੈ ॥**

*ਅਰਥ :*

ਜਿਹੜੀਆਂ ਤਾਂ ਪਿਆਰੇ ਦੇ 'ਆਗਮਨ' (ਆਉਣ—ਮਿਲਾਪ) ਦੇ 'ਚਈਲੀ' ਚੌਂਵਾਲੀਆਂ ਸਨ ਤੇ ਪਤੀ (ਗੁਰੂ) ਮਾਤ੍ਰ ਦਾ ਹੀ ਬ੍ਰਤ ਧਾਰ ਕੇ ਜੋ ਪ੍ਰੇਰਨਾ ਬਣ ਰਹੀਆਂ ਸਨ—ਅਰਥਾਤ ਇਕ ਮਾਤ੍ਰ ਅਨੰਨ ਪ੍ਰੇਮ ਸਤਿਗੁਰਾਂ ਦਾ ਧਾਰ ਕੇ ਜਿਨ੍ਹਾਂ ਨੂੰ ਗੁਰੂ ਮਹਾਰਾਜ ਦੀ ਪੂਰਨ ਕ੍ਰਿਪਾ ਪ੍ਰਾਪਤ ਕਰਨ ਦੀ ਉਮੰਗ ਲਗ ਰਹੀ ਸੀ, "ਸੇਵਾ ਦਾ ਸਮਾਂ ਨ ਟਲ ਜਾਇ" ਕਿਸੇ ਭਾਂਤ ਘੌਲ ਨ ਹੋ ਜਾਇ' ਐਸੇ ਭੈ (ਤੌਖਲੇ) ਦੇ ਅਧੀਨ ਹੋ ਕਰ, ਉਹ 'ਭਾਇ ਕੈ' ਸ਼ਰਧਾ ਪੂਰਵਕ ਹੀ ਰਹੀਆਂ ਤੇ ਨੀਂਦ ਦਾ ਨਿਰਾਦਰ ਕਰਕੇ (ਹਰ ਸਮੇਂ ਮੂਰਖਤਾ ਦਾ ਧੱਪਾ ਖਾਣੋਂ ਸੰਭਲ ਕੇ) 'ਸੋਈ ਨ' ਨਾ ਸੁੱਤੀਆਂ (ਉਨ੍ਹਾਂ ਨੇ ਘੌਲ ਨ ਕੀਤੀ)—ਪ੍ਰਮਾਦ ਅਧੀਨ ਉਹ ਨ ਹੋਏ।

**ਸਖੀ ਹੁਤੀ ਸੋਤ ਥੀ ਭਈ,**
**ਗਈ ਸੁਖਦਾਇਕ ਪੈ,**
**ਜਹਾ ਕੇ ਤਹਾ ਲੇ ਰਾਖੇ ਸੰਗਮ ਸੁਲਾਇ ਕੈ ॥**

*ਅਰਥ :*

ਸਖੀ (ਅਪਣਾਈ ਹੋਈ) ਹੁੰਦੀ ਭੀ, (ਮੈਂ) ਸੁੱਤੀ ਹੀ ਰਹਿ ਗਈ ਅਰੁ ਗਈ (ਰਹਿ ਗਈ—ਵੰਜਾਈ ਗਈ) ਸੁੱਖਾਂ ਦੇ ਦਾਤੇ (ਸਤਿਗੁਰਾਂ) ਦੇ 'ਪੈ'—ਪਾਸ ਤੇ। ਜੈਸਾ ਕਿ 'ਸੰਗਮ'—ਸਮਾਗਮ (ਵਿਛੋੜੇ ਦੇ ਕੁਭਾਗ ਵੱਸ 'ਤੇ) ਬਣ ਰਿਹਾ ਸੀ, ਉਸਨੇ ਜਿਥੇ ਦਾ ਉਥੇ ਹੀ ਸੁਵਾਈ ਰਖਿਆ (ਸੁਧ ਨ ਆਉਣ ਦਿੱਤੀ)।

**ਸੁਪਨ ਚਰਿਤ੍ਰ ਮੈ ਨ ਮਿਤ੍ਰਹਿ ਮਿਲਨ ਦੀਨੀ,**
**ਜਮ ਰੂਪ ਜਾਮਿਨੀ**
**ਨ ਨਿਬਰੈ ਬਿਹਾਇ ਕੈ ॥੨੧੯॥**

*ਅਰਥ :*

ਇਹ ਸੁਪਨੇ ਦਾ ਚਲਿਤ੍ਰ (ਚਾਲ—ਬਿਰਤਾਂਤ) ਐਸਾ ਵਰਤਿਆ ਜਿਸਨੇ ਮੈਨੂੰ ਪਿਆਰੇ ਸਤਿਗੁਰੂ ਦੇ ਸਾਹਮਣੇ ਭੀ ਨ ਹੋਣ ਦਿੱਤਾ। ਹਾਇ ! ਇਹ ਹਾਵਿਆਂ ਮਈ ਜਾਮਿਨੀ—

ਰਾਤ੍ਰੀ ਮੇਰੇ ਲਈ (ਭਿਆਨਕ-ਮੌਤ) ਰੂਪ ਹੋ ਰਹੀ ਹੈ, ਜੋ ਅਜੇ ਤਕ ਭੀ ਬਿਤੀਤ ਹੋ ਕੇ ਮੇਰੇ ਨੇਤ੍ਰਾਂ ਅਗੋਂ 'ਨਿਬਰੈ' ਨਵਿਰਤ ਨਹੀਂ ਹੋਣਾ ਪਾਉਂਦੀ।੨੧੯।

***ਭਾਵਾਰਥ :*** ਇਸ ਕਬਿੱਤ ਵਿਚ ਭਾਈ ਸਾਹਿਬ ਜੀ ਆਪਣੀ ਵਿਛੋੜੇ ਭਰੀ ਦਸ਼ਾ ਅਤੇ ਉਸਦਾ ਕਾਰਨ ਰੂਪ ਅਵਿਦਿਆ ਤੇ ਪਛਤਾਵਾ ਰੂਪ ਕਥਨ ਕਰਦੇ ਹਨ ਕਿ ਵਾਰੀ ਤਾਂ ਮੇਰੀ ਸੀ, ਕਿਉਂਕਿ ਮੈਂ ਵੱਡੇ ਸੁਆਮੀ ਦੀ ਪਿਆਰੀ ਇਸਤ੍ਰੀ ਸਾਂ, ਅਰਥਾਤ ਤੀਸਰੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚੋਂ ਮੈਨੂੰ ਪ੍ਰਚਾਰ ਕਰਨ ਦੀ ਸੇਵਾ ਮਿਲੀ ਸੀ ਅਤੇ ਇਸ ਉਮਰ ਵਿਚ ਆਣ ਕੇ ਐਨ ਵੇਲੇ ਸਿਰ ਮੇਰੀ ਬੁਧੀ ਰੂਪ ਅੱਖਾਂ ਵਿਚ ਅਵਿਦਿਆ ਰੂਪ ਨੀਂਦ ਆ ਗਈ, ਜਿਸਨੇ ਮੈਨੂੰ ਥਾਪੜ ਕੇ ਸੁਆ ਦਿੱਤਾ ਤੇ ਮੈਂ ਪ੍ਰਮਾਦ ਵੱਸ ਹੋ ਗਿਆ ਤੇ ਤੰਬੂ ਦੇ ਕਿੱਲੇ ਪੁੱਟ ਕੇ ਭਗੌੜਾ ਹੋ ਕੇ ਇਥੇ ਆਣ ਪਿਆ ਹਾਂ, ਪਰ ਜਿਹੜੀਆਂ ਸਖੀਆਂ ਪਤਿਬ੍ਰਤਾ ਸਨ ਜੋ ਸਿਦਕ ਭਰੋਸੇ ਵਾਲੇ ਸਿੱਖ ਸਨ, ਉਹ ਉਨ੍ਹਾਂ ਠੀਕਰੀਆਂ ਦੇ ਹੀ ਛਾਬੇ ਭਰ ਕੇ ਬਾਹਰ ਲੈ ਆਏ, ਪਠਾਣਾਂ ਨੂੰ ਮੁੱਲ ਦਿੱਤਾ ਗਿਆ, ਸੁੱਖ ਅਨੰਦ ਨਾਲ ਗੁਰੂ ਚਰਨਾਂ ਵਿਚ ਜਾ ਸਮਾਏ, ਪਰ ਮੈਨੂੰ ਨੀਂਦ ਨੇ ਅਜਿਹਾ ਜ਼ੋਰ ਪਾਇਆ ਮੇਰੀਆਂ ਅੱਖਾਂ ਵਿਚ ਅਜਿਹੀ ਨੀਂਦ ਆਈ ਜੋ ਮੈਨੂੰ ਠੀਕਰੀਆਂ ਹੀ ਦਿੱਸੀਆਂ ਤੇ ਨਾਲ ਹੀ ਭਰਮ ਹੋ ਗਿਆ ਜੋ ਬਾਹਰ ਜਾਂਦਿਆਂ ਹੀ ਪਠਾਣ ਮਾਰ ਸੁੱਟਣਗੇ, ਇਹ ਨੀਂਦ ਦਾ ਪ੍ਰਬਲ ਘੇਰਾ ਸੀ, ਜਿਸਨੇ ਮੈਨੂੰ ਨੱਸਣ ਲਈ ਮਜਬੂਰ ਕਰ ਦਿੱਤਾ। ਮੈਂ ਜਿਹੜੀ ਪਤੀ ਦੀ ਪਿਆਰੀ ਸਖੀ ਹੁੰਦੀ ਸੀ, ਜਿਸ ਉਤੇ ਗੁਰੂ ਸਾਹਿਬ ਜੀ ਬੜੀ ਮੇਹਰ ਕੀਤਾ ਕਰਦੇ ਸਨ, ਮੈਂ ਓਹੀ ਹੁਣ ਅਜਿਹਾ ਗੁਰੂ ਜੀ ਤੋਂ ਬੇਮੁੱਖ ਹੋਇਆ ਬੈਠਾ ਹਾਂ ਜੋ ਆਪ ਚਰਨਾਂ ਵਿਚ ਹਾਜ਼ਰ ਹੋ ਨਹੀਂ ਸਕਦਾ, ਇਸ ਨੀਂਦ ਨੇ ਮੈਨੂੰ ਮਿਤ੍ਰ ਗੁਰੂ ਤੋਂ ਅਜਿਹਾ ਬੇਮੁਖ ਕੀਤਾ ਹੈ, ਜੋ ਮੈਂ ਚਰਨਾਂ ਵਿਚ ਹਾਜ਼ਰ ਹੋਣ ਦਾ ਹੀਆ ਹੀ ਨਹੀਂ ਕਰ ਸਕਦਾ, ਇਧਰੋਂ ਇਹ ਵਿਛੋੜੇ ਰੂਪ ਰਾਤ ਭੀ ਕਾਲੀ ਬੋਲੀ ਰਾਤ ਵਾਂਗੂੰ ਪ੍ਰਤੀਤ ਹੋ ਰਹੀ ਹੈ, ਜੋ ਮੈਨੂੰ ਜਮ ਰੂਪ ਹੀ ਹੋ ਰਹੀ ਹੈ, ਅਤੇ ਇਹ ਹੁਣ ਗੁਜ਼ਰਨ ਵਿਚ ਆਉਂਦੀ ਹੀ ਨਹੀਂ। ਹੁਣ ਤਾਂ ਸਤਿਗੁਰ ਜੀ ਆਪ ਹੀ ਮੇਹਰ ਕਰਨ ਜੋ ਮੇਰੇ ਵਿਯੋਗ ਨੂੰ ਸੰਜੋਗ ਵਿਚ ਬਦਲ ਕੇ ਆਪਣੇ ਚਰਨਾਂ ਵਿਚ ਹਾਜ਼ਰ ਕਰ ਲੈਣ।

ਪਿਛਲੇ ਭਾਵ ਨੂੰ ਹੀ ਅੱਗੇ ਦਰਸਾਉਂਦੇ ਹਨ ਤੇ ਆਪਣੀ ਮਾਨਸਕ ਕਮਜ਼ੋਰੀ ਨੂੰ ਅਨੁਭਵ ਕਰਦੇ ਹੋਏ ਆਪਣੇ ਅੰਦਰ ਗਿਲਾਨੀ ਲਿਆਉਂਦੇ ਹੋਏ ਇਉਂ ਉਚਾਰਦੇ ਹਨ :

**ਰੂਪ-ਹੀਨ, ਕੁਲ-ਹੀਨ,**
**ਗੁਨ-ਹੀਨ, ਗਿਆਨ-ਹੀਨ,**
**ਸੋਭਾ-ਹੀਨ, ਭਾਗ-ਹੀਨ, ਤਪ-ਹੀਨ, ਬਾਵਰੀ ॥**

***ਅਰਥ :***

(ਆਪਣੇ ਅੰਦਰ ਆਪਣੇ ਆਪ ਤੋਂ ਪੈਦਾ ਹੋਈ ਗਿਲਾਨੀ ਨੂੰ ਆਪਣੇ ਸਾਥੀਆਂ ਪ੍ਰਤੀ ਇਉਂ ਉਚਾਰਨ ਕਰਦੇ ਹਨ ਕਿ ਹੇ ਭਾਈਓ ! ਮੈਂ) ਸੂਰਤ ਤੋਂ ਹੀਨ ਹਾਂ (ਭਾਵ ਸੁਰਤਿ ਦੀ ਢਾਲ ਤੋਂ ਰਹਿਤ ਹਾਂ) ਅਤੇ ਇਕ ਗੁਰੂ ਮਹਾਰਾਜ ਦੇ ਹੋਣ ਦੇ ਮਾਨ ਰੂਪ ਕੁਲ ਰਹਿਤ ਹਾਂ, ਗੁਣ ਰੂਪ ਗਿਆਨ ਭੀ ਮੇਰੇ ਵਿਚ ਨਹੀਂ ਹੈ—ਸੁਰਤਿ ਵੀਚਾਰ ਰੂਪ ਸਾਧਨਾਂ ਤੋਂ ਛੂਛਾ ਹਾਂ। ਸੁਜਸ ਅਰ ਸੁਕੀਰਤੀ ਰੂਪ ਸੋਭਾ ਤੋਂ ਭੀ ਹੀਣਾ ਹਾਂ, (ਕਿਉਂ ਜੋ ਮੇਰਾ ਅੰਦਰ ਹਮਦਰਦੀ ਤੋਂ ਖ਼ਾਲੀ ਹੈ) ਅੰਗ ਪੂਰਾ ਪੂਰਾ ਨ ਪਾਲਣ ਕਾਰਨ ਭਾਗਹੀਨ ਹਾਂ ਅਤੇ ਗੁਰੂ ਦੀ ਸੇਵਾ ਰੂਪ ਤਪ ਤੋਂ ਸੱਖਣਾ ਹੋਣ ਕਰਕੇ—ਤਪ ਤੋਂ ਸੁੰਞਾ ਹਾਂ। ਤਥਾ 'ਬਾਵਰੀ'—ਬਾ+ਅਵਰੀ—ਦ੍ਵੈਤ ਦੁਬਿਧਾ ਕਰਕੇ 'ਅਵਰਿਆ' ਲਪੇਟਿਆ ਹੋਇਆ ਹਾਂ ਅੰਦਰ (ਦਿਮਾਗ਼) ਜਿਸਦਾ—ਐਸਾ ਕਮਲਾ—ਸ਼ੁਦਾਈ ਹਾਂ।

**ਦ੍ਰਿਸਟਿ ਦਰਸ-ਹੀਨ, ਸਬਦ-ਸੁਰਤਿ ਹੀਨ,**
**ਬੁਧਿ-ਬਲ-ਹੀਨ, ਸੂਧੇ ਹਸਤ ਨ ਪਾਵ ਰੀ ॥**

***ਅਰਥ :***

(ਹੁਣ ਪ੍ਰਤੱਖ ਵਿਚ ਇਸ ਸਮੇਂ) ਸਤਿਗੁਰਾਂ ਦੇ ਦਰਸ਼ਨਾਂ ਤੋਂ ਹੀਣੀ ਨਿਗ੍ਹਾ ਵਾਲਾ, ਭਾਵ ਗੁਰੂ ਮਹਾਰਾਜ ਦੇ ਸ਼ਬਦ ਰੂਪ ਬਚਨ ਸੁਣਨੋਂ ਅਨਵੰਜ ਕੰਨਾਂ ਵਾਲਾ ਹਾਂ, ਨਾ ਤਾਂ ਬੁਧੀ ਵਿਚ ਤੇ ਨਾ ਹੀ ਸਰੀਰ ਅੰਦਰ ਬਲ ਹੀ ਹੈ (ਕਿਉਂ ਜੋ ਇਹ ਸੋਚ ਹੀ ਨਹੀਂ ਫੁਰਦੀ ਜੋ ਝੱਟ ਗੁਰੂ ਜੀ ਦਿਆਂ ਚਰਨਾਂ ਵਿਚ ਅੰਮ੍ਰਿਤਸਰ ਜਾ ਢਹਾਂ) ਕਾਰਨ ਕੀ ਕਿ ਲੋਕਾਂ ਤੋਂ ਲੈ ਲੈ ਕੇ (ਪੇਟ ਭਰ ਰਿਹਾ ਹਾਂ) ਹੱਥ ਸੂਧੇ ਸੁੱਛ ਨਹੀਂ ਹਨ, ਤੇ ਪੈਰ ਭੀ ਬੇਮੁਖ ਰਸਤੇ ਤੁਰਨ ਕਾਰਨ ਮਾਨੋਂ (ਕੁਮਾਰਗੋਂ ਨਹੀਂ ਬਚੇ ਹੋਏ—ਇਸ ਪ੍ਰਕਾਰ ਦਾ ਕੁਕਰਮੀ ਹਾਂ 'ਰੀ' ਹੇ ਭਾਈ ਜਨੋਂ !

**ਪ੍ਰੀਤਿ-ਹੀਨ, ਰੀਤਿ-ਹੀਨ,**
**ਭਾਇ ਭੈ ਪ੍ਰਤੀਤ-ਹੀਨ,**
**ਚਿਤ-ਹੀਨ, ਬਿਤ-ਹੀਨ, ਸਹਜ ਸੁਭਾਵ ਰੀ ॥**

***ਅਰਥ :***

(ਹੁਣ ਮੈਂ) ਵਿਛੜਿਆ ਬੈਠਾ ਦਿਨ ਕਟ ਰਿਹਾ ਹਾਂ—ਜਿਸ ਕਰਕੇ ਮਾਨੋਂ ਪ੍ਰੀਤਿ ਤੋਂ ਖ਼ਾਲੀ ਹਾਂ, 'ਬੇਮੁਖ ਮਾਰਗ ਅੰਗੀਕਾਰ ਨਾ ਕਰਨਾ' ਇਹ ਗੁਰੂ ਘਰ ਦੀ ਰੀਤੀ—

ਮਰਯਾਦਾ ਹੈ, ਪਰ ਮੈਂ ਬੇਮੁੱਖ ਹੋਇਆ ਬੈਠਾ ਹਾਂ, ਜਿਸ ਕਰਕੇ ਰੀਤੀ ਵਿਚ ਭੀ ਵਰਤਣ ਵਾਲਾ ਨਹੀਂ ਹਾਂ ਅਤੇ ਨਾ ਹੀ 'ਭਾਇ' (ਸ਼ਰਧਾ) ਤੇ ਨਾ ਹੀ ਇਸ ਬੇ-ਮੁਖਤਾ ਦੇ ਅੰਤਿਮ ਸਿੱਟੇ (ਫਲ) ਪ੍ਰਾਪਤੀ ਦਾ ਡਰ ਮੇਰੇ ਅੰਦਰ ਹੈ—ਇਸ ਕਰਕੇ ਪ੍ਰਤੀਤ (ਨਿਸਚੇ) ਤੋਂ ਭੀ ਮਾਨੋ ਮੈਂ ਹੀਣਾ ਹਾਂ। ਚਿੱਤ ਮਾਨੋਂ ਮਰ ਗਿਆ ਹੈ, ਗੁਰੂ ਦੇ ਉਪਕਾਰਾਂ ਨੂੰ ਚਿਤਾਰ ਕੇ ਜੋ ਛੇਤੀ ਚਰਨ ਸ਼ਰਨ ਵਿਚ ਪੁੱਜਣ ਦੀ ਚਾਹਤ ਨਹੀਂ ਉਠਾਂਦਾ। ਤਾਂ ਤੇ ਸਹਜ ਸੁਭਾਵ ਹੀ ਮੈਂ ਬਿੱਤ-ਸਮਰਥਾ ਤੋਂ ਹੀਣ ਹਾਂ (ਹੇ ਭਾਈਓ)!

**ਅੰਗ ਅੰਗ ਹੀਨ,**
**ਦੀਨਾ-ਧੀਨ, ਪਰਾਚੀਨ ਲਗਿ,**
**ਚਰਨ ਸਰਨਿ**
**ਕੈਸੇ ਪ੍ਰਾਪਤਿ ਹੁਇ ਰਾਵਰੀ ॥੨੨੦॥**

***ਅਰਥ :***

(ਭਾਵ ਅਰਥ ਹੈ ਕਿ) 'ਅੰਗ' ਪਿਆਰ ਰੂਪ ਅੰਗ (ਸਾਧਨ) ਤੋਂ ਮੈਂ ਸਭ ਪ੍ਰਕਾਰ ਹੀਣਾ ਹਾਂ, ਇਸ ਲਈ ਹੀ ਦੀਨਤਾ ਅਤੇ ਅਧੀਨਗੀ ਧਾਰ ਕੇ ਚਰਨ ਕਮਲਾਂ ਵਿਚ ਲੱਗ ਕੇ ਪਰਚਿਆ ਨਹੀਂ ਰਿਹਾ, ਹੁਣ ਕੈਸੇ (ਕਿਸ ਪ੍ਰਕਾਰ) ਰਾਵ—ਮਾਲਕ ਦੀ ਸ਼ਰਨ (ਸਹਾਰੇ ਵਾ ਓਟ ਆਸਰੇ) ਦੀ ਪ੍ਰਾਪਤੀ ਹੋਵੇ ? ਹੇ ਪਿਆਰਿਓ!।੨੨੦।

ਇਸ ਕਬਿੱਤ ਵਿਚ ਭਾਈ ਸਾਹਿਬ ਜੀ ਗੁਰੂ ਮਹਾਰਾਜ ਜੀ ਨੂੰ ਇਕ ਨਿਹੋਰਾ ਦਿੰਦੇ ਹੋਏ ਆਪਣੇ ਅੰਦਰ ਨੂੰ ਧਰਵਾਸ ਦਿੰਦੇ ਹਨ, ਅਜਿਹਾ ਨਿਹੋਰਾ ਭੀ ਉਸੇ ਵਿਅਕਤੀ ਨੂੰ ਦਿੱਤਾ ਜਾਂਦਾ ਹੈ, ਜਿਸਦੇ ਬਾਰੇ ਕਿਸੇ ਦੇ ਦਿਲ ਵਿਚ ਦਿਲੀ ਪਿਆਰ ਹੋਵੇ, ਇਸੇ ਤਰ੍ਹਾਂ ਕਹਿ ਕੇ ਧਰਵਾਸਾ ਦੇ ਰਹੇ ਹਨ :

**ਜਨਨੀ ਸੁਤਹਿ ਬਿਖੁ ਦੇਤ,**
**ਹੇਤੁ ਕਉਨ ਰਾਖੈ,**
**ਘਰੁ ਮੂਸੈ ਪਾਹਰੂਆ, ਕਹੋ ਕੈਸੇ ਰਾਖੀਐ ॥**

***ਅਰਥ :***

ਜੇਕਰ ਮਾਤਾ ਹੀ ਪੁੱਤਰ ਨੂੰ ਬਿਖੁ (ਜ਼ਹਿਰ) ਦੇਵੇ ਤਾਂ ਉਸ ਨਾਲ ਹਿਤ (ਪਿਆਰ) ਕੌਣ ਪਾਲੇਗਾ। ਜੇਕਰ ਪਹਿਰੇਦਾਰ ਹੀ ਘਰ ਲੁੱਟਣ ਉਠ ਪਵੇ ਤਾਂ ਦੱਸੋ (ਭਾਈ) ਕਿਸ ਪ੍ਰਕਾਰ ਸੰਭਾਲਾ ਕੀਤਾ ਜਾ ਸਕੇ ?

**ਕਰੀਐ ਜਉ ਬੋਰੈ ਨਾਵ, ਕਹੋ ਕੈਸੇ ਪਾਵੈ ਪਾਰੁ,**
**ਅਗੂਆਊ ਬਾਟ ਪਾਰੈ, ਕਾ ਪੈ ਦੀਨ ਭਾਖੀਐ ॥**

***ਅਰਥ :***

(ਇਸੇ ਤਰ੍ਹਾਂ ਹੀ) ਜੇਕਰ (ਕਰੀਐ) ਮਲਾਹ ਹੀ ਬੇੜੀ ਡੋਬਨ ਡਹਿ ਪਵੇ ਤਾਂ ਦੱਸੋ! ਪਾਰ ਕਿਵੇਂ ਪੁੱਜਿਆ ਜਾ ਸਕੇਗਾ, ਵਾ ਉਲਟਾ ਬਾਟ ਪਾਰੈ ਗ੍ਰਹਮਾਰੀ ਕਰਨ—ਧਾੜਾ ਪੌਣ ਲਗ ਪਵੇ ਤਾਂ ਕਿਸ ਕੋਲ ਦੀਨ ਹੋ ਪੁਕਾਰੀਏ—ਫਰਯਾਦ ਲਜਾਵੀਏ ?

**ਖੇਤੈ ਜਉ ਖਾਇ ਬਾਰ,**
**ਕਉਨ ਧਾਇ ਰਾਖਨਹਾਰੁ,**
**ਚਕ੍ਵੈ ਕਰੈ ਅਨਿਆਉ, ਪੂਛੈ ਕਉਨੁ ਸਾਖੀਐ ॥**

***ਅਰਥ :***

ਜੇਕਰ ਖੇਤ ਨੂੰ ਵਾੜ ਹੀ ਚਰ ਜਾਵੇ ਤਾਂ ਕਿਹੜਾ ਰਾਖਾ ਹੋ ਕੇ ਰਖਵਾਲੀ ਲਈ ਦੌੜੇ, ਤੇ ਇਵੇਂ ਹੀ ਸਾਖਯਾਤ 'ਚਕ੍ਵੈ' ਚਹੁੰ ਚਕਾਂ ਦਾ (ਦੇਸ਼ ਦਾ ਮਾਲਕ) ਰਾਜਾ ਜੇ ਆਪ ਹੀ ਅਨੀਤੀ ਚੁੱਕ ਲਵੇ ਤਾਂ ਗਵਾਹੀ ਵਾਲੇ ਨੂੰ ਕੌਣ ਪੁੱਛੇਗਾ ?

**ਰੋਗੀਐ ਜਉ ਬੈਦ ਮਾਰੈ,**
**ਮਿਤ੍ਰ ਜਉ ਕਮਾਵੈ ਦ੍ਰੋਹੁ,**
**ਗੁਰ ਨ ਮੁਕਤੁ ਕਰੈ,**
**ਕਾ ਪੈ ਅਭਿਲਾਖੀਐ ॥੨੨੧॥**

***ਅਰਥ :***

(ਅਰ ਫੇਰ) ਜੇਕਰ ਰੋਗੀ ਤਾਈਂ ਬੈਦ (ਹਕੀਮ) ਹੀ ਮਾਰੇ ਤੇ ਮਿਤ੍ਰ (ਭਰੋਸੇ ਦੀ ਥਾਂ ਥਾਪਿਆ ਹੋਇਆ ਬੇਲੀ) ਹੀ ਜੇਕਰ ਕਪਟ ਛਲ ਵਰਤਣ ਲਗ ਪਵੇ, ਅਤੇ ਗੁਰੂ ਮੁਕਤ ਨਾ ਕਰਨ (ਸਗੋਂ ਉਲਟਾ ਭਰਮ ਪਸਾਰਨ) ਤਾਂ ਕਿਸ ਦੇ ਪਾਸੋਂ ਮੁਰਾਦ ਮੰਗਣ ਜਾਈਏ ?੨੨੧।

***ਭਾਵਾਰਥ :*** ਭਾਈ ਸਾਹਿਬ ਨੇ ਚਿੱਤ ਨੂੰ ਵਹਿਣੀਂ ਵਗਦਾ ਤੱਕ ਕੇ ਗੁਰੂ ਮਹਾਰਾਜ ਅਗੇ ਮਨੇ ਮਨ ਉਨ੍ਹਾਂ ਨੂੰ ਅਨੇਕ ਦ੍ਰਿਸ਼ਟਾਂਤਾਂ ਰਾਹੀਂ ਉਲਾਂਭੇ ਦਿੰਦਿਆਂ ਅੰਤ ਵਿਚਦਾ ਦ੍ਰਿਸ਼ਟਾਂਤ ਦ੍ਵਾਰੇ ਆਪਣੇ ਭਾਵ ਨੂੰ ਸਪਸ਼ਟ ਕਰਕੇ ਚਿੱਤ ਨੂੰ ਝੁਰਨੋਂ ਸਾਵਧਾਨ ਬਣਾਇਆ ਹੈ ਤੇ ਅਗੇ ਫਿਰ ਪਿਛਲੇ ਹੀ ਪ੍ਰਕਰਣ ਵਲ ਮੁੜੇ ਹਨ।

ਕਈ ਬੁਧੀ-ਜੀਵੀਆਂ ਦਾ ਖ਼ਿਆਲ ਹੈ ਕਿ ਇਹ ਕਬਿੱਤ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਗੁਰੂ ਕੀ ਹਜ਼ੂਰੀ ਵਿਚ ਉਚਾਰਿਆ ਹੋਇਆ ਹੈ, ਪਰ ਐਸਾ ਹੋਣਾ ਅਸੰਭਵ ਜਾਪਦਾ ਹੈ। ਕਿਉਂਕਿ ਅਗਲੇ ਕਬਿੱਤ ਸ੍ਵਯੇ ਜੋ ਅਜੇ ਕਾਂਸ਼ੀ ਵਿਚ ਹੀ ਉਚਾਰਣ ਹੋਏ ਸਨ, ਇਸ ਬਾਤ ਨੂੰ ਸਾਬਤ ਕਰਦੇ ਹਨ,

ਤੇ ਕਾਬਲੋਂ ਭੱਜ ਕੇ ਕਾਸ਼ੀ ਪੁਜਨੋਂ ਪਹਿਲੇ ਭਾਈ ਜੀ ਨੂੰ ਇਸ ਕਬਿੱਤ ਦੇ ਉਚਾਰਣ ਦੀ ਲੋੜ ਵਾਲੀ ਸੱਟ ਬਿਰਹੇ ਦੀ ਵੱਜੀ ਹੀ ਨਹੀਂ ਸੀ। ਹਾਂ! ਬਿਰਹੇ ਦੀ ਤਰੰਗ ਨੂੰ ਅੰਦਰੋਂ ਰੋਕਣ ਖ਼ਾਤਰ ਇਉਂ ਹੋ ਸਕਦਾ ਹੈ ਕਿ ਇਕ ਸਮੇਂ ਕਾਸ਼ੀ ਅੰਦਰ ਇਸਨੂੰ ਉਚਾਰਿਆ, ਮੁੜ ਹਜ਼ੂਰੀ ਵਿਚ ਉਸੇ ਰਾਹੀਂ ਆਪਣੇ ਪਿਆਰੇ ਸਤਿਗੁਰਾਂ ਨੂੰ ਸਨਮੁਖ ਭੀ ਉਲਾਂਭੇ ਸੁਣਾ ਦਿਤੇ ਗਏ ਹੋਣ।

ਇਹ ਭੀ ਖ਼ਿਆਲ ਦਿੱਤਾ ਜਾਂਦਾ ਹੈ ਕਿ ਜਦੋਂ ਭਾਈ ਸਾਹਿਬ ਬਿਧੀ ਚੰਦ ਜੀ ਨਾਲ ਅੰਮ੍ਰਿਤਸਰ ਪੁੱਜੇ, ਬੱਧੇ ਹੋਏ ਹੱਥੀਂ ਸ੍ਰੀ ਗੁਰੂ ਜੀ ਦੇ ਸਨਮੁਖ ਹਾਜ਼ਰ ਹੋਏ ਤਾਂ ਛੇਵੇਂ ਸਤਿਗੁਰੂ ਮੀਰੀ ਪੀਰੀ ਸੁਲਤਾਨ ਅਕਾਲ ਤਖ਼ਤ ਦੀਵਾਨ ਸਜਾਈ ਬੈਠੇ ਸਨ, ਭਾਈ ਜੀ ਨੂੰ ਸਾਹਮਣੇ ਖੜੋਤਾ ਵੇਖ ਕੇ ਹਜ਼ੂਰ ਨੇ ਫ਼ੁਰਮਾਇਆ :

ਹਾਂ ਭਾਈ ਗੁਰਦਾਸ!

ਜੇ ਮਾਂ ਹੋਵੈ ਯਾਰਨੀ ਇਕ ਵਾਰ ਫੇਰ ਸੁਣਾਓ ਨਾ। ਇਸ ਭੇਦ-ਭਰੀ ਗੱਲ ਨੂੰ ਸੁਣ ਕੇ ਭਾਈ ਜੀ ਨੇ ਇਕ ਇਹ ਕਬਿੱਤ ਤੇ ਪਉੜੀ ਹੋਰ ਉਚਾਰੀਆਂ, ਜੋ ਕਿ ਵਾਰਾਂ ਵਿਚ ਹੈ ਅਤੇ ਉਸ ਭਾਵ ਨੂੰ ਸਪਸ਼ਟ ਕਰਨ ਲਈ ਇਹ ਕਬਿੱਤ ਸੁਣਾਇਆ ਸੀ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਹਮੇਸ਼ਾਂ ਸੰਗਤ ਵਿਚ ਆਉਣ ਦਾ ਭੀ ਉੱਦਮ ਕਰਦੇ ਹਾਂ, ਬਾਣੀ ਦਾ ਨਿਤਨੇਮ ਕਰਦੇ ਅਤੇ ਕਥਾ ਕੀਰਤਨ ਸੁਣਦੇ ਰਹਿਣ ਦਾ ਭੀ ਉਪਰਾਲਾ ਕਰਦੇ ਹਾਂ, ਪਰ ਇਹ ਸਭੋ ਕੁਝ ਕਰਦਿਆਂ ਭੀ ਮਨ ਭਟਕਦਾ ਹੀ ਰਹਿੰਦਾ ਹੈ, ਇਸਦੇ ਟਿਕਾਅ ਲਈ ਕੋਈ ਸਾਧਨ ਦੱਸੋ, ਜਿਸਦਾ ਸਦਕਾ ਸਾਨੂੰ ਪਰਮ ਪਦ ਪ੍ਰਾਪਤ ਹੋ ਸਕੇ?

**ਉ:** ਹੇ ਭਾਈਓ! ਇਸ ਮਨ ਦੀ ਭਟਕਣਾ ਦੇ ਸੰਬੰਧ ਵਿਚ ਗੁਰੂ ਗ੍ਰੰਥ ਸਾਹਿਬ ਜੀ ਨੇ ਭੀ ਕਈ ਥਾਵਾਂ 'ਤੇ ਜਾਣਕਾਰੀ ਦਿੱਤੀ ਹੈ, ਜਿਵੇਂ ਕਿ :

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥
*(ਬਿਲਾਵਲੁ ਮ: ੫, ਪੰਨਾ ੮੧੫)*

ਮਨੁ ਚੰਚਲੁ ਧਾਵਤੁ ਫੁਨਿ ਧਾਵੈ॥
ਸਾਚੇ ਸੂਚੇ ਮੈਲੁ ਨ ਭਾਵੈ॥ *(ਗਉੜੀ ਮ: ੧, ਪੰਨਾ ੨੨੨)*

ਪਾਪੀ ਹੀਐ ਮੈ ਕਾਮੁ ਬਸਾਇ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥
*(ਬਸੰਤੁ ਮ: ੯, ਪੰਨਾ ੧੧੮੬)*

ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥੧੦॥
*(ਸਲੋਕੁ, ਪੰਨਾ ੨੯੮)*

ਮਨੁ ਭੂਲੋ ਬਹੁ ਚਿਤੈ ਵਿਕਾਰੁ॥
ਮਨੁ ਭੂਲੋ ਸਿਰਿ ਆਵੈ ਭਾਰੁ॥.....
ਮਨੁ ਭੂਲੋ ਮਾਇਆ ਘਰਿ ਜਾਇ॥
ਕਾਮਿ ਬਿਰੂਧਉ ਰਹੈ ਨ ਠਾਇ॥
*(ਗਉੜੀ ਮ: ੧, ਪੰਨਾ ੨੨੨)*

ਇਸ ਤਰ੍ਹਾਂ ਬਾਣੀ ਦੁਆਰਾ ਸਾਨੂੰ ਮਨ ਦੀ ਭਟਕਣਾ ਦਾ ਹੋਰ ਭੀ ਬਹੁਤ ਬੋਧ ਮਿਲਦਾ ਹੈ, ਜਿਸ ਕਰਕੇ ਸਾਨੂੰ ਕਥਾ ਕੀਰਤਨ ਤੇ ਬਾਣੀ ਦਾ ਪਾਠ ਕਰਨ ਸਮੇਂ ਟਿਕਾਅ ਨਹੀਂ ਮਿਲ ਸਕਦਾ, ਪਰ ਇਸਦੇ ਟਿਕਾਅ ਹੋਣ ਦਾ ਸਾਧਨ ਕੇਵਲ ਇਕੋ ਹੀ ਇਕ ਗੁਰੂ ਦੀ ਪੂਰਨ ਕ੍ਰਿਪਾ ਦ੍ਰਿਸ਼ਟੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਮਨ ਮਧੁਕਰ ਗਤਿ ਭ੍ਰਮਤ ਚਤੁਰ ਕੁੰਟ,**
**ਚਰਨ ਕਮਲ ਸੁਖ ਸੰਪਟ ਸਮਾਈਐ॥**

*ਅਰਥ :*

(ਜਦੋਂ ਭੀ ਅੰਦਰ ਝਾਤ ਮਾਰ ਕੇ ਤੱਕਦੇ ਹਾਂ ਤਾਂ ਇਹ) ਮਨ ਭੌਰੇ ਵਾਂਗੂੰ ਚਾਰੇ ਕੁੰਟਾਂ ਵਿਚ ਭਟਕਦਾ ਹੀ ਰਹਿੰਦਾ ਹੈ (ਜਦੋਂ ਭੀ ਹੋਵੇ, ਇਕ) ਤਾਂ ਸਤਿਗੁਰਾਂ ਦਿਆਂ ਕਮਲ ਰੂਪ ਚਰਨਾਂ ਨੂੰ ਪ੍ਰਾਪਤ ਹੋ ਕੇ ਹੀ ਸੁਖ ਸੰਪਟ ਵਿਚ ਸਮਾਈ ਪਾਇਆ ਕਰਦਾ ਹੈ—ਭਾਵ ਤਦੋਂ ਇਸਨੂੰ ਸੁਖ ਪਦ ਵਿਚ ਢੋਈ ਨਹੀਂ ਮਿਲ ਸਕਿਆ ਕਰਦੀ।

**ਸੀਤਲ ਸੁਗੰਧ ਅਤਿ ਕੋਮਲ ਅਨੂਪ ਰੂਪ,**
**ਮਧੁ ਮਕਰੰਦ ਰਸ, ਅਨਤ ਨ ਧਾਈਐ॥**

*ਅਰਥ :*

**ਪ੍ਰ:** ਗੁਰੂ ਦੀ ਚਰਨ ਧੂੜ ਵਿਚ ਮਗਨ ਹੋਏ ਮਨ ਦੀ ਪਛਾਣ ਕੀ ਹੈ?

**ਉ:** ਜਦੋਂ ਮਨ ਸੀਤਲ (ਸ਼ਾਂਤੀ ਪ੍ਰਦਾਤੀ) ਸੁਗੰਧ (ਸੁਕੀਰਤੀ ਸੰਪੰਨ) ਅਤੀ ਕੋਮਲ ਤੇ ਅਨੂਪਮ (ਮਨੋਹਰ) ਰੂਪ ਵਾਲੀ, ਮਧੁ—ਮਿੱਠੀ ਮਿੱਠੀ ਮਕਰੰਦ ਰਸ ਰੂਪ (ਚਰਨ ਧੂੜੀ) ਰਜ ਨੂੰ ਪ੍ਰਾਪਤ ਹੋ ਜਾਂਦਾ ਹੈ, ਫੇਰ ਉਹ ਹੋਰ ਦਰਾਂ 'ਤੇ ਨਹੀਂ ਧਾਇਆ (ਭਟਕਿਆ ਕਰਦਾ)।

**ਸਹਜ ਸਮਾਧਿ ਉਨਮਨ ਜਗਮਗ ਜੋਤਿ,**
**ਅਨਹਦ ਧੁਨਿ ਰੁਨ ਝੁਨਿ ਲਿਵ ਲਾਈਐ ॥**

***ਅਰਥ :***

(ਇਥੇ ਪੁੱਜਾ ਹੋਇਆ ਮਨ) ਸਹਿਜੇ ਹੀ ਟਿਕਿਆ ਹੋਇਆ ਜਗਮਗ ਜਗਮਗ ਪ੍ਰਕਾਸ਼ ਕਰ ਰਹੀ ਜੋਤੀ ਵਿਚ 'ਉਨਮਨ' ਮਗਨ ਹੋਇਆ ਰੁਣ ਝੁਣੀ ਅਨਹਦ ਧੁਨੀ ਵਿਚ ਲਿਵ ਲਗਾਈ (ਪਰਚਿਆ) ਰਹਿੰਦਾ ਹੈ।

**ਗੁਰਮੁਖਿ ਬੀਸ ਇਕ ਈਸ ਸੋਹੰ ਸੋਈ ਜਾਨੈ,**
**ਆਪਾ ਅਪਰੰਪਰ ਪਰਮ ਪਦੁ ਪਾਈਐ ॥੨੨੨॥**

***ਅਰਥ :***

ਪ੍ਰ: ਇਸ ਭੇਦ ਨੂੰ ਕੌਣ ਜਾਣ ਸਕਦਾ ਹੈ, ਇਹ ਭੀ ਦੱਸ ਦਿਓ ?

ਉ: ਇਸ ਅਵਸਥਾ ਦੇ ਭੇਦ ਨੂੰ ਕੇਵਲ ਉਹੀ ਗੁਰਮੁਖ ਜਾਣਦਾ ਹੈ, ਜਿਸਨੂੰ ਬੀਸ (ਜਗਤ) ਇਕੀਸ (ਈਸ਼੍ਵਰ) ਤਥਾ ਸੋ (ਪਰਮਾਤਮਾ) ਅਤੇ ਹੰ (ਜੀਵਾਤਮਾ) ਸਭ ਕੁਝ 'ਆਪ ਅਪਰੰਪਰ' ਸਰੂਪ ਹੀ ਹੈ, ਇਸ ਤਰ੍ਹਾਂ ਦੇ ਸਾਮਰਤੱਖ ਗਿਆਨ ਰੂਪ ਪਰਮ ਪਦ ਦੀ ਪ੍ਰਾਪਤੀ ਹੋ ਆਇਆ ਕਰਦੀ ਹੈ।੨੨੨।

***ਭਾਵਾਰਥ :*** ਜਿਸਨੇ ਗੁਰਮੁਖ ਹੋ ਕੇ ਸੋਹੰ ਹੰਸੋ ਅਜਪਾ ਜਾਪ ਨੂੰ ਜਪਦੇ ਜਪਦੇ ਬੀਸ ਨਿਸਚੇ ਪੂਰਵਕ ਇਕ ਈਸ਼ਰ ਨੂੰ ਸਰਬ ਰੂਪ ਕਰਕੇ ਹੀ ਜਾਣਿਆ ਹੈ, ਉਸਨੇ ਆਪ ਹੀ (ਅਪਰੰ) ਬ੍ਰਹਮਾਦਿਕ ਤੋਂ ਪਰੇ ਜੋ ਪਰਮ ਪਦ ਹੈ ਉਸਨੂੰ ਪਾ ਲਿਆ ਹੈ।

ਪ੍ਰ: ਭਾਈ ਸਾਹਿਬ ਜੀਉ! ਜਿਸ ਪਰਮ ਪਦ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਇਸਦੀ ਪ੍ਰਾਪਤੀ ਲਈ ਤਾਂ ਬਹੁਤ ਲੋਕ ਅਨੇਕ ਤਰ੍ਹਾਂ ਦਾ ਭੇਖ ਧਾਰ ਕੇ ਕਈ ਪ੍ਰਕਾਰ ਦੇ ਸਾਧਨ ਕਰਦੇ ਹੋਏ ਜੰਗਲਾਂ ਵਿਚ ਭਰਮਦੇ ਵੇਖਣ ਵਿਚ ਆਉਂਦੇ ਹਨ, ਪਰ ਗੁਰਮਤ ਅਨੁਸਾਰ ਏਨ੍ਹਾਂ ਜੰਗਲਾਂ ਵਿਚ ਭਟਕ ਰਹੇ ਲੋਕਾਂ ਬਾਰੇ ਤੁਸੀਂ ਆਪਣੇ ਵੀਚਾਰ ਕਿਵੇਂ ਰਖਦੇ ਹੋ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਬੋਧ ਮਿਲ ਸਕੇ ?

ਉ: ਹੇ ਭਾਈਓ ! ਇਸ ਸੰਬੰਧ ਵਿਚ ਜੋ ਮੈਨੂੰ ਗੁਰਮਤ ਦੀ ਰੋਸ਼ਨੀ ਵਿਚ ਦਿੱਸ ਆਇਆ ਹੈ ਉਹ ਇਉਂ ਹੀ ਹੈ ਕਿ ਜਿਤਨਾ ਚਿਰ ਹਿਰਦੇ ਵਿਚ ਵੱਸ ਰਹੇ ਪਰੀਪੂਰਨ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਸੱਚ ਦੇ ਧਾਰਨੀ ਨਹੀਂ ਹੋਇਆ ਜਾਂਦਾ ਉਤਨਾ ਚਿਰ ਉਸ ਮ੍ਰਿਗ ਵਾਂਗ ਹੀ ਜੰਗਲ ਵਿਚ ਭਟਕਣਾ ਹੈ, ਜੋ ਕਸਤੂਰੀ ਦੇ ਅੰਦਰ ਹੁੰਦਿਆਂ ਹੀ ਦਿਨੇ ਰਾਤ ਭਟਕਦਾ ਫਿਰਦਾ ਹੈ। ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਵੇਂ ਕਿ :

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ
ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

*(ਸਲੋਕ ਫਰੀਦ ਜੀ, ਪੰਨਾ ੧੩੭੮)*

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ
ਤੋਹੀ ਸੰਗਿ ਸਮਾਈ ॥੧॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ
ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ
ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ
ਮਿਟੈ ਨ ਭ੍ਰਮ ਕੀ ਕਾਈ ॥੨॥੧॥

*(ਧਨਾਸਰੀ ਮ : ੯, ਪੰਨਾ ੬੮੪)*

ਕਤ ਜਾਈਐ ਰੇ ਘਰ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥.....
ਪੂਜਨ ਚਾਲੀ ਬ੍ਰਹਮ ਠਾਇ ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥
ਜਹਾ ਜਾਈਐ ਤਹ ਜਲ ਪਖਾਨ ॥
ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥

*(ਰਾਮਾਨੰਦ ਜੀ, ਪੰਨਾ ੧੧੯੫)*

ਇਸ ਤਰ੍ਹਾਂ ਬਾਣੀ ਵਿੱਚੋਂ ਸਾਨੂੰ ਹੋਰ ਭੀ ਅਨੇਕਾਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਅੰਦਰ ਹੀ ਵੱਸ ਰਹੇ ਪ੍ਰਭੂ ਨੂੰ ਪਾਣ ਲਈ ਘਰ ਬਾਰ ਛੱਡ ਕੇ ਬਾਹਰ ਜੰਗਲਾਂ ਵਿਚ ਭਟਕਣਾ, ਇਸਨੂੰ ਗੁਰਮਤ ਨੇ ਕਬੂਲ ਨਹੀਂ ਕੀਤਾ। ਸੋ, ਮੈਂ ਭੀ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਪੰਗਤੀਆਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਮਨ-ਮ੍ਰਿਗ ਮ੍ਰਿਗ-ਮਦ ਅਛਤ ਅੰਤਰਗਤਿ,**
**ਭੂਲਿਓ ਭ੍ਰਮ ਖੋਜਤ ਫਿਰਤ ਬਨ ਮਾਹੀ ਜੀ ॥**

***ਅਰਥ :***

(ਜਦੋਂ ਵੀਚਾਰ ਦ੍ਰਿਸ਼ਟੀ ਰਾਹੀਂ ਤੱਕਿਆ ਜਾਏ ਤਾਂ ਉਹ ਪ੍ਰਮੇਸ਼ਰ ਅੰਦਰ ਹੀ ਹੈ ਭਾਵ ਉਸ) ਬ੍ਰਹਮਾਨੰਦ ਸਰੂਪੀ ਕਸਤੂਰੀ ਦੇ ਅੰਦਰ ਪ੍ਰਾਪਤ ਹੁੰਦਿਆਂ ਹੋਇਆਂ ਭੀ (ਇਹ ਮਨ ਮਿਰਗ) ਇਸਦੇ ਬਾਹਰ ਹੋਣ ਦੇ—ਵਿਸ਼ਿਆਂ ਵਿਚ ਸੁਖ ਹੋਣ ਦੇ ਭੁਲੇਖੇ ਕਾਰਨ ਭੁਲਿਆ ਹੋਇਆ ਸੰਸਾਰ ਰੂਪ ਜੰਗਲ ਅੰਦਰ ਖੋਜਦਾ (ਭਾਲਦਾ) ਫਿਰਿਆ ਕਰਦਾ ਹੈ, ਜੀ ਭਾਈ ਜਨੋ!

**ਦਾਦਰ ਸਰੋਜ ਗਤਿ ਏਕੈ ਸਰਵਰ ਬਿਖੈ,**
**ਅੰਤਰਿ ਦਿਸੰਤਰਿ ਹੁਇ ਸਮਝਤ ਨਾਹੀ ਜੀ॥**

***ਅਰਥ :***

(ਦੂਜਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਇਕੋ ਹੀ ਸਰੋਵਰ (ਤਲਾਉ) ਅੰਦਰ ਡੱਡੂ ਅਤੇ ਸਰੋਜ (ਕੌਲ ਫੁੱਲ) ਦੀ ਗਤਿ—ਪ੍ਰਵਿਰਤੀ (ਵਰਤਮਾਨਤਾ) ਵਾ ਨਿਵਾਸ ਹੁੰਦਾ ਹੈ। ਪਰ ਉਸ ਕੌਲ ਫੁੱਲ ਦੇ ਅੰਦਰ ਹੁੰਦਿਆਂ ਭੀ ਉਸ ਡੱਡੂ ਦੇ ਭਾਣੇ ਕਿਤੇ ਦੂਰ ਟਿਕਾਣੇ ਹੁੰਦਾ ਹੈ, ਉਸਨੂੰ ਸੂਝ ਨਹੀਂ ਪੈਂਦੀ ਜੀ (ਆਪਣੇ) ਅੰਦਰ ਕਿਉਂਕਿ ਕੌਲ ਫੁੱਲ ਦੀਆਂ ਕੋਮਲ ਪਤੀਆਂ ਵਾ ਉਸਦੇ ਫਲ ਆਦਿ ਤਿਆਗ ਕੇ ਜਾਲਾ ਭਖਦਾ ਫਿਰਿਆ ਕਰਦਾ ਹੈ।

ਇਸੇ ਤਰ੍ਹਾਂ ਜੀਵਾਤਮਾ ਪਰਮਾਤਮਾ ਦਾ ਸਦੀਵ ਸਮੀਪੀ ਹੋਣ 'ਤੇ ਭੀ ਪ੍ਰੇਮ-ਰਸ ਨੂੰ ਤਿਆਗ ਕਰਕੇ ਜਗਤ ਦਿਆਂ ਜੰਗਲਾਂ ਵਿਚ ਹੀ ਅਨੰਦ ਨੂੰ ਭਾਲਦਾ ਰਹਿੰਦਾ ਹੈ।

**ਜੈਸੇ ਬਿਖਿਆ-ਧਰ ਤਜੈ ਨ ਬਿਖੁ ਬਿਖਮ ਕਉ,**
**ਅਹਿਨਿਸ ਬਾਵਨ ਬਿਰਖ ਲਪਟਾਹੀ ਜੀ॥**

***ਅਰਥ :***

(ਹੋਰ ਸੁਣੋ) ਜਿਸ ਪ੍ਰਕਾਰ ਸਰਪ ਰਾਤ ਦਿਨ ਬਾਵਨ ਚੰਦਨ ਦੇ ਬੂਟੇ ਨੂੰ ਲਪਟਿਆ ਰਹਿ ਕੇ ਭੀ ਦੁਖਦਾਈ (ਭਿਆਨਕ) ਵਿਹੁ ਨੂੰ ਨਹੀਂ ਤਿਆਗ ਸਕਿਆ ਕਰਦਾ (ਇਹ ਉਸਦੀ ਧੁਰ ਦੀ ਬਾਣ—ਵਾਦੀ ਹੀ ਹੈ) ਐਸਾ ਹੀ ਮਨਮੁਖ ਜੀਵ ਸਭ ਤਰ੍ਹਾਂ ਦੀ ਪ੍ਰਵਿਰਤੀ ਵਿਚ ਹੀ ਬ੍ਰਹਮਾਨੰਦ ਰਸ ਦੇ ਝਲਕੇ ਨੂੰ ਮਾਣਦਾ ਹੋਇਆ ਭੀ ਇਸ ਗੱਲ ਤੋਂ ਅਗਿਆਤ ਰਹਿ ਕੇ ਵਿਸ਼ੇ ਵਾਸ਼ਨਾ ਨੂੰ ਅੰਦਰੋਂ ਤਿਆਗ ਨਹੀਂ ਕਰ ਸਕਿਆ ਕਰਦਾ।

**ਜੈਸੇ ਨਰਪਤਿ ਸੁਪਨੰਤਰਿ ਭੇਖਾਰੀ ਹੋਇ,**
**ਗੁਰਮੁਖਿ ਜਗਤ ਮੈ ਭਰਮ ਮਿਟਾਹੀ ਜੀ॥੨੨੩॥**

***ਅਰਥ :***

(ਇਸੇ ਤਰ੍ਹਾਂ ਹੀ ਅਬਿਨਾਸ਼ੀ ਨਿਧੀ ਦਾ ਮਾਲਕ ਹੁੰਦਿਆਂ ਭੀ ਵਾਸਤਵ ਵਿਚ ਇਸ ਜੀਵ ਦੀ ਦਸ਼ਾ ਬਿਲਕੁਲ ਐਸੀ ਹੀ ਹੋ ਰਹੀ ਹੈ) ਜੈਸਾ ਕਿ ਸੁਪਨ ਅਵਸਥਾ ਦੇ ਅੰਦਰ ਵਰਤਦੇ ਰਾਜੇ ਦੀ ਭਿਖਾਰੀ ਬਣ ਫਿਰਨ ਦੀ ਹੁੰਦੀ ਹੈ। (ਭਾਵ ਹੈ ਕਿ) ਗੁਰਮੁਖ ਬਣ ਕੇ ਹੀ ਜਗਤ ਅੰਦਰਲਾ ਭਰਮ ਇਸ ਜੀਵ ਦਾ ਮਿਟ ਸਕਦਾ ਹੈ। ਇਸ ਲਈ ਅਵਿਦਿਆ ਦੀ ਨੀਂਦ ਨਿਵਾਰਣ ਤਥਾ ਭਰਮ ਭੁਲੇਖਿਓਂ ਬਚਨ ਵਾਸਤੇ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਕੇ ਗੁਰਮੁਖਤਾ ਧਾਰਨ ਕਰੇ।੨੨੩।

***ਭਾਵਾਰਥ :*** ਉਸ ਬ੍ਰਹਮ ਸਰੂਪ ਦੀ ਵਿਆਪਕਤਾ ਦਾ ਗਿਆਨ ਗੁਰੂ ਸ਼ਰਨ ਵਿਚ ਆਉਣ ਨਾਲ ਹੀ ਹਾਸਲ ਹੁੰਦਾ ਹੈ, ਕਿਉਂਕਿ ਗੁਰੂ ਜੀ ਬਾਰ ਬਾਰ ਸੰਬੋਧਨ ਕਰਦੇ ਹਨ ਕਿ ਹੇ ਭਾਈਓ! ਉਸ ਪਰੀਪੂਰਨ ਪ੍ਰਭੂ ਨੂੰ ਇਉਂ ਹੀ ਅਨੁਭਵ ਕਰੋ ਕਿ ਜਿਵੇਂ :

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ॥

*(ਸੋਰਠਿ ਮ: ੫, ਪੰਨਾ ੬੧੭)*

ਪ੍ਰ: ਭਾਈ ਸਾਹਿਬ ਜੀਉ! ਜਦੋਂ ਅਸੀਂ ਸਾਰੇ ਸੰਸਾਰ ਭਰ ਦੇ ਮਨੁੱਖਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਹਰ ਮਨੁੱਖ ਹੀ ਸਦੀਵੀ ਸੁਖ ਪ੍ਰਾਪਤੀ ਦੀ ਚਾਹਤ ਕਰਦਾ ਹੈ, ਇਸੇ ਚਾਹਤ ਨੂੰ ਪੂਰੀ ਕਰਨ ਲਈ ਵੱਡੇ ਵੱਡੇ ਕਾਰੋਬਾਰਾਂ ਦੀ ਅਰੰਭਤਾ ਕਰਦਾ ਹੈ ਕਿ ਮੈਨੂੰ ਇਸ ਲੋਕ ਦੇ ਵਧੇਰੇ ਮਾਇਕੀ ਸੁਖਾਂ ਦੀ ਪ੍ਰਾਪਤੀ ਹੋਵੇ, ਇਨ੍ਹਾਂ ਵਿਚੋਂ ਹੀ ਦੂਜੀ ਸ਼ਰੇਣੀ ਦੇ ਉਹ ਭੀ ਲੋਕ ਹਨ ਜੋ ਇਸ ਲੋਕ ਤੋਂ ਉਪ੍ਰੰਤ ਪ੍ਰਲੋਕ ਦੇ ਸੁਖਾਂ ਨੂੰ ਭੀ ਹਾਸਲ ਕਰਨ ਲਈ ਅਨੇਕਾਂ ਤਰ੍ਹਾਂ ਦੇ ਕਠਨ ਤੋਂ ਕਠਨ ਸਾਧਨ ਕਰਦੇ ਹਨ, ਜਿਵੇਂ ਕੋਈ ਪੌਣਾਹਾਰੀ ਹੈ, ਕੋਈ ਜੋਗੀ, ਯੋਗਾ ਅਭਿਆਸ ਕਰਦਾ ਹੈ, ਕੋਈ ਗੁਫਾ ਵਿਚ ਬੈਠ ਕੇ ਕਈ ਤਰ੍ਹਾਂ ਦੇ ਮੰਤਰਾਂ ਦਾ ਜਾਪ ਕਰਦਾ ਹੈ, ਇਨ੍ਹਾਂ ਮੰਤਰਾਂ ਦੁਆਰੇ ਕਈ ਤਰ੍ਹਾਂ ਦੀਆਂ ਰਿਧੀਆਂ ਸਿਧੀਆਂ ਪ੍ਰਾਪਤ ਕਰਕੇ ਸੁੱਖਾਂ ਦੀ ਭਾਲ ਕਰਦਾ ਹੈ, ਕਿਉਂ ਜੀ! ਤੁਸੀਂ ਦੱਸੋਗੇ ਕਿ ਇਨ੍ਹਾਂ ਸਾਧਨਾ ਕਰਨ ਵਾਲੇ ਲੋਕਾਂ ਨੂੰ ਸਦੀਵੀ ਸੁਖ ਪ੍ਰਾਪਤ ਹੋ ਜਾਇਆ ਕਰਦਾ ਹੈ? ਜਾਂ ਕਿ ਇਨ੍ਹਾਂ ਸਾਧਨਾਂ ਤੋਂ ਕੋਈ ਹੋਰ ਭੀ ਵੱਖਰਾ ਸਾਧਨ

ਹੈ ਜਿਸ ਦੁਆਰੇ ਮਨੁੱਖ ਨੂੰ ਸਦੀਵੀ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੋਵੇ। ਇਸ ਸੰਬੰਧੀ ਤੁਸੀਂ ਆਪਣੇ ਵੀਚਾਰ ਦਿਓ ਤਾਕਿ ਅਸੀਂ ਭੀ ਅਸਲੀਅਤ ਤੋਂ ਜਾਣੂੰ ਹੋ ਸਕੀਏ ?

ਉ: ਹੇ ਭਾਈਓ! ਇਸ ਬਾਰੇ ਮੇਰੇ ਆਪਣੇ ਤਾਂ ਕੋਈ ਵੀਚਾਰ ਨਹੀਂ, ਪਰ ਹਾਂ! ਜੋ ਮੈਨੂੰ ਗੁਰਬਾਣੀ ਦੁਆਰਾ ਬੋਧ ਮਿਲਿਆ ਹੈ, ਉਹ ਇਹੋ ਹੈ ਕਿ ਮਨੁੱਖ ਨੂੰ ਇਸ ਲੋਕ ਦਾ ਸੁਖ ਵਧੇਰੇ ਧਨ, ਦੌਲਤ ਰਾਹੀਂ ਨਹੀਂ ਮਿਲ ਸਕਦਾ ਅਤੇ ਨਾ ਹੀ ਰਿਧੀਆਂ ਅਤੇ ਸਿਧੀਆਂ ਦੁਆਰੇ ਸਦੀਵੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ, ਇਸ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ, ਜਿਵੇਂ ਕਿ :

ਸੁਖੁ ਨਾਹੀ ਬਹੁਤੈ ਧਨਿ ਖਾਟੇ ॥
ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥
ਸੁਖੁ ਨਾਹੀ ਬਹੁ ਦੇਸ ਕਮਾਏ ॥
ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥

*(ਭੈਰਉ ਮ : ੫, ਪੰਨਾ ੧੧੪੭)*

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ
ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ
ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ ਕਰਪਾਤੀ ਰਹਿਓ
ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ
ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ
ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ
ਜੇ ਲਖ ਜਤਨ ਕਰਾਏ ॥....
ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ ॥੬॥

*(ਸੋਰਠਿ ਮ : ੫, ਪੰਨਾ ੬੪੧)*

ਮਨ ਕਾਮਨਾ ਤੀਰਥ ਦੇਹ ਛੁਟੈ ॥
ਗਰਬੁ ਗੁਮਾਨੁ ਨ ਮਨ ਤੇ ਹੁਟੈ ॥
ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲਿ ਧੋਵੈ ਬਹੁ ਦੇਹ ਅਨੀਤਿ ॥
ਸੁਧ ਕਹਾ ਹੋਇ ਕਾਚੀ ਭੀਤਿ ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥
ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥

*(ਸੁਖਮਨੀ ਸਾਹਿਬ, ਪੰਨਾ ੨੬੫)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹੋ ਸੋਝੀ ਮਿਲਦੀ ਹੈ ਕਿ (ਸੁਖੁ ਨਾਹੀ ਰੇ ਹਰਿ ਭਗਤਿ ਬਿਨਾ) ਭਾਵ ਸਦਾ ਸੁਖੀ ਰਹਿਣ ਦਾ ਜੀਵਨ ਗੁਜ਼ਾਰਨ ਲਈ ਕੇਵਲ ਸੱਚੇ ਨਾਮ ਦਾ ਹੀ ਸਿਮਰਨ ਹੈ, ਜਿਸਨੂੰ ਕੇਵਲ ਗੁਰਮੁਖ ਹੀ ਪ੍ਰਾਪਤ ਕਰ ਸਕਦਾ ਹੈ। ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਤੁੱਛ ਜਿਹਾ ਉਪਰਾਲਾ ਕੀਤਾ ਹੈ :

**ਬਾਇ ਹੁਇ ਬਘੂਲਾ**
**ਬਾਇ-ਮੰਡਲ ਫਿਰੈ ਤਉ ਕਹਾ,**
**ਬਾਸਨਾ ਕੀ ਆਗਿ**
**ਜਾਗਿ ਜੁਗਤਿ ਨ ਜਾਨੀਐ ॥**

***ਅਰਥ :***

(ਭਗਤੀ ਤੋਂ ਸੱਖਣਾ ਜੇ ਕੋਈ) ਪਵਣ ਅਹਾਰੀ ਹੋ ਕੇ (ਪੌਣ ਦੇ ਅਧਾਰ) ਵਾ ਪੌਣ ਵਾਂਗੂੰ ਵਾਯੂਮੰਡਲ ਵਿਚ ਜੇ ਸਦਾ ਗੇੜਾ ਲਾਉਂਦਾ ਰਹੇ ਤਾਂ ਕੀ ਬਣ ਜਾਏਗਾ, ਜਦ ਕਿ ਸੁਖਾਂ ਦੀ ਪ੍ਰਾਪਤੀ ਦੀ ਬਾਸਨਾ (ਇਛਿਆ) ਦੀ ਅੱਗ ਅੰਦਰ ਜਾਗਿ (ਬਲ) ਰਹੀ ਹੋਵੇ (ਉਸ ਨੂੰ ਦੂਰ ਕਰਨ ਦੀ) ਜੁਗਤੀ ਨਹੀਂ ਜਾਣਦਾ, ਇਸ ਲਈ (ਸੱਚਾ ਸੁਖ ਕਦੇ ਭੀ ਨਹੀਂ ਪ੍ਰਾਪਤ ਹੋਣਾ)।

**ਕੂਪ ਜਲੁ ਗਰੇ ਬਾਧੇ ਨਿਕਸੈ ਨ ਹੁਇ ਸਮੁੰਦ੍ਰ,**
**ਚੀਲ ਹੁਇ ਉਡੈ ਨ ਖਗਪਤਿ ਉਨਮਾਨੀਐ ॥**

***ਅਰਥ :***

ਜੇਕਰ (ਅੰਗਾਂ ਨੂੰ) ਬੰਨ੍ਹ ਕੇ ਖੂਹ ਦੇ ਜਲ ਵਿਚ ਲਟਕ ਗਲੇ (ਭਾਵ—ਐਸਾ ਕਠਿਨ ਤਪ ਤਪੇ ਤਾਂ ਐਡਾ ਜ਼ਫ਼ਰ

ਜਾਲ ਕੇ ਭੀ)—ਬਾਹਰ ਨਿਕਲਿਆਂ ਕੋਈ ਰਤਨ ਆਦਿ ਸਮੂੰਹ ਨਿਧੀਆਂ ਦਾ ਮਾਲਕ ਸਮੁੰਦਰ ਰੂਪ ਤਾਂ ਨਹੀਂ ਬਣ ਜਾਏਗਾ, ਭਾਵ ਅਪਾਰ ਸੁਖ ਦੀ ਪ੍ਰਾਪਤੀ ਕੋਈ ਨਹੀਂ ਹੋ ਜਾਂਦੀ। ਅਰੁ ਜੇ ਚੀਲ ਵਾਂਗੂੰ ਅਕਾਸ਼ਚਾਰੀ ਭੀ ਬਣ ਉਡਾਰੀਆਂ ਲਾਣ ਲੱਗ ਪਵੇ, ਤਾਂ ਸਮਝ ਲਵੋ ਕਿ (ਮੈਲੀਆਂ ਵਾਸ਼ਨਾ ਕਾਰਨ ਵਿਸ਼ਿਆਂ ਦੇ ਸੁਖਾਂ ਦਾ ਚਾਹਵੰਦ, ਚੀਲ ਰੂਪ, ਹੁੰਦਾ ਹੋਇਆ) ਗਰੁੜ ਸਮਾਨ ਵੈਸ਼ਨਵੀ ਵਿਭੂਤੀ ਦਾ ਆਧਾਰ ਤਾਂ ਨਹੀਂ ਹੀ ਬਣ ਸਕਣਾ।

**ਮੂਸਾ ਬਿਲ ਖੋਦਿ ਨ ਜੋਗੀਸੁਰ ਗੁਫਾ ਕਹਾਵੈ,**
**ਸਰਪ ਹੁਇ ਚਿਰੰਜੀਵ ਬਿਖੁ ਨ ਬਿਲਾਨੀਐ ॥**

***ਅਰਥ :***

(ਇਸੇ ਹੀ ਤਰ੍ਹਾਂ) ਚੂਹੇ ਵਾਂਗੂੰ ਖੁੱਡ ਪੁੱਟ ਕੇ ਜੇ ਗੁਫਾ ਬਾਸੀ ਕਹਾਉਣ ਲੱਗ ਜਾਵੇ ਤਾਂ ਇਤਨੇ ਮਾਤ੍ਰ ਨਾਲ ਕੋਈ ਈਸ਼੍ਵਰ ਵਿਚ ਜੁੜਿਆ ਜੋਗੀ ਨਹੀਂ ਬਣ ਸਕਦਾ—ਭਾਵ ਸਰਬ ਸਮਰੱਥਾਵਾਨ ਨਹੀਂ ਬਣ ਸਕੀਦਾ। ਭਾਵ ਚਿਰਜੀਵਤਾ ਦੇ ਸਾਧਨ ਸਾਧ ਕੇ ਸੱਪ ਵਾਂਗੂੰ ਚਿਰੰਜੀਵੀ ਭੀ ਬਣ ਬੈਠੀਏ, ਤਾਂ ਉਸ ਵਾਂਗੂੰ ਅੰਦਰਲੀ ਵਿਹੁ (ਵਿਸ਼ਿਆਂ ਦੀ ਵਾਸ਼ਨਾ) ਤਾਂ ਕਿਸੇ ਪ੍ਰਕਾਰ ਭੀ ਦੂਰ ਨਹੀਂ ਹੋ ਸਕਣੀ।

**ਗੁਰਮੁਖਿ ਤ੍ਰਿਗੁਨ ਅਤੀਤ,**
**ਚੀਤ ਹੁਇ ਅਤੀਤ,**
**ਹਉਮੈ ਖੋਇ ਹੋਇ ਰੇਨੁ**
**ਕਾਮਧੇਨੁ ਮਾਨੀਐ ॥੨੨੪॥**

ਪ੍ਰ: ਸਦੀਵੀ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਦਾ ਸਹੀ ਸਾਧਨ ਕੌਣ ਹੈ ?

***ਅਰਥ :***

ਉ: ਜੇਕਰ (ਗੁਰ ਦੀਖਯਾ ਧਾਰੀ) ਗੁਰਮੁਖ ਬਣ ਜਾਵੇ ਤੇ ਰਜੋ, ਸਤੋ, ਤਮੋ ਰੂਪ ਤਿੰਨਾਂ ਗੁਣਾਂ ਦੇ ਵੇਗ ਤੋਂ ਅਤੀਤ ਹੋ ਜਾਵੇ। ਜਿਸਦਾ ਚਿੱਤ ਭੀ ਚਾਹਨਾਂ ਆਦਿ ਵੱਲੋਂ ਅਤੀਤ ਹੋ ਜਾਂਦਾ ਹੈ, ਭਾਵ (ਉਪ੍ਰਾਮ) ਹੋ ਜਾਂਦਾ ਹੈ, ਐਸਾ ਗੁਰਮੁਖ ਹੀ ਹਉਮੈਂ (ਆਪੇ ਦਾ ਮਾਨ) ਗਵਾ ਕੇ ਗੁਰੂ ਅਰੁ ਗੁਰਸਿੱਖਾਂ ਦੇ ਚਰਨਾਂ ਦੀ ਧੂੜੀ ਸਮਾਨ ਗ਼ਰੀਬੀ ਧਾਰ ਕੇ ਸਮੂੰਹ ਕਾਮਨਾ ਦੇ ਧਾਰਨ ਵਾਲਾ ਕਾਮਧੇਨੁ ਸਰੂਪ ਹੋ ਗਿਆ ਮੰਨੀਦਾ ਹੈ। ਭਾਵ ਉਸੇ ਦੀਆਂ ਹੀ ਮੁਰਾਦਾਂ ਆਪਣੀਆਂ ਪੂਰੀਆਂ ਹੋਇਆ ਕਰਦੀਆਂ ਹਨ ਤੇ ਓਹੀ ਹੋਰਨਾਂ ਨੂੰ ਭੀ ਮੁਰਾਦਵੰਦ ਬਣਾ ਸਕਦਾ ਹੈ, ਨਿਸਚੇ ਕਰਕੇ।੨੨੪।

***ਭਾਵਾਰਥ :*** ਜਿਹੜਾ ਗੁਰਮੁਖ ਹੋ ਕੇ ਤਿੰਨਾਂ ਗੁਣਾਂ ਤੋਂ ਅਤੀਤ ਹੋਵੇਗਾ, ਅਤੇ ਜਿਸਦਾ ਚਿਤ ਹਉਮੈ ਤੋਂ ਅਤੀਤ ਹੋਵੇਗਾ, ਉਹੀ ਆਪਾ-ਭਾਵ ਨਾਸ ਕਰਕੇ ਧੂੜੀ ਸਮਾਨ ਨਿਰਮਾਨ ਹੋਵੇਗਾ, ਉਸੇ ਨੂੰ ਕਾਮਧੇਨ ਮੰਨਿਆ ਜਾਵੇਗਾ ਅਰਥਾਤ ਉਸਦੀਆਂ ਕਾਮਨਾ ਪੂਰਨ ਹੋਣਗੀਆਂ ਉਹ (ਆਪਿ ਮੁਕਤੁ ਮੁਕਤੁ ਕਰੈ ਸੰਸਾਰੁ) ਦੀ ਪਦਵੀ ਪ੍ਰਾਪਤ ਕਰ ਲਵੇਗਾ। ਭਾਵ ਉਸਨੂੰ ਲੋਕ ਪ੍ਰਲੋਕ ਦਾ ਅਬਿਨਾਸ਼ੀ ਸੁਖ ਹਾਸਲ ਹੋ ਜਾਵੇਗਾ।

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਨੇ ਪਿਛੇ ਗੁਰਮੁਖ ਨੂੰ ਸੱਚੇ ਸੁਖ ਦੀ ਪ੍ਰਾਪਤੀ ਹੋਣ ਦਾ ਜ਼ਿਕਰ ਕੀਤਾ ਹੈ, ਪਰ ਉਹ ਸੱਚੇ ਸੁਖ ਨੂੰ ਪ੍ਰਾਪਤ ਕਰਨ ਦਾ ਪ੍ਰਕਾਰ ਕੀ ਹੈ, ਇਹ ਭੀ ਜਾਣਕਾਰੀ ਦੇਣ ਦੀ ਕ੍ਰਿਪਾ ਕਰ ਦਿਓ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ ! ਇਸ ਪੱਖ ਸੰਬੰਧੀ ਜੋ ਮੈਨੂੰ ਬਾਣੀ ਦ੍ਵਾਰੇ ਬੋਧ ਮਿਲਿਆ ਹੈ ਉਹ ਸਾਰੇ ਦਾ ਸਾਰਾ ਤਾਂ ਭਾਵੇਂ ਮੇਰੀ ਚਿਤਵਨੀ ਵਿਚ ਨਹੀਂ ਰਹਿ ਸਕਿਆ, ਪਰ ਹਾਂ ! ਜਿਤਨਾ ਕੁ ਮੇਰੀ ਸਿੰਮ੍ਰਤੀ ਵਿਚ ਹੈ, ਉਸਨੂੰ ਮੈਂ ਦਰਸਾਉਣ ਲਈ ਚੰਦ ਸਤਰਾਂ ਉੱਕਰਨ ਦਾ ਇਕ ਤੁੱਛ-ਮਾਤ੍ਰ ਜਤਨ ਕੀਤਾ ਹੈ, ਜਿਵੇਂ ਕਿ :

**ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ,**
**ਆਤਮ ਅਵੇਸ ਪ੍ਰਮਾਤਮ ਪ੍ਰਬੀਨ ਹੈ ॥**

***ਅਰਥ :***

(ਗੁਰਸਿੱਖ ਤੇ ਗੁਰੂ ਦੀ ਅਭੇਦਤਾ ਨੂੰ ਦਰਸਾਉਂਦੇ ਹੋਏ ਕੁਝ ਪ੍ਰਤੱਖ ਉਦਾਹਰਣਾਂ ਰਾਹੀਂ ਪ੍ਰਗਟ ਕਰਦੇ ਹਨ, ਜਿਵੇਂ ਕਿ ਗੁਰੂ ਅਰੁ ਸਿੱਖ ਦੇ ਰੂਪ ਵਿਚ ਜਦ) ਗੁਰੂ ਅਤੇ ਸਿੱਖ ਦੀ ਸੰਧੀ (ਮੇਲ) ਮਿਲ ਪਵੇ, ਤਾਂ ਸ਼ਬਦ ਵਿਚ ਸੁਰਤ ਦੀ ਲਿਵ ਦਾ ਪਰਚਾ ਪੈ ਜਾਂਦਾ ਹੈ, ਜਿਸ ਕਰਕੇ ਆਤਮੇ (ਆਪੇ) ਦਾ ਪਰਮਾਤਮਾ ਵਿਚ ਅਵੇਸ (ਪ੍ਰਵੇਸ਼ ਪਾਏ) ਹੋਣ ਦੀ (ਇਕ-ਰੂਪਤਾ ਵਾਲੀ) ਅਵਸਥਾ ਨੂੰ ਪ੍ਰਬੀਨ—ਭਲੀ ਪ੍ਰਕਾਰ (ਜਿਉਂ ਕੀ ਤਿਉਂ) ਉਹ ਤੱਕ ਲਿਆ (ਅਨੁਭਵ) ਕਰ ਲਿਆ ਕਰਦਾ ਹੈ।

**ਤਤੈ ਮਿਲਿ ਤਤ ਸ੍ਵਾਂਤ ਬੂੰਦ ਮੁਕਤਾਹਲ ਹੋਇ,**
**ਪਾਰਸ ਕੈ ਪਾਰਸ ਪਰਸਪਰ ਕੀਨ ਹੈ ॥**

***ਅਰਥ :***

ਪ੍ਰ: ਇਸ ਦੇ ਸੰਬੰਧ ਵਿਚ ਕੋਈ ਉਦਾਹਰਣ ਦਿਓ ?

ਉ: ਜਿਸ ਤਰ੍ਹਾਂ ਸ੍ਵਾਂਤੀ ਬੂੰਦ (ਸਿੱਪ) ਵਿਚ ਪੈਣ 'ਤੇ ਮੋਤੀ

ਬਣ ਜਾਇਆ ਕਰਦੀ ਹੈ। ਇਸੇ ਹੀ ਤਰ੍ਹਾਂ ਇਸ ਸਰੀਰ ਦੇ ਅੰਦਰਲੀ ਤੱਤ ਰੂਪ ਸੁਰਤ ਵਿਚ ਗੁਰੂ ਦੇ ਤੱਤ ਰੂਪ ਸ਼ਬਦ ਦੇ ਪ੍ਰਵੇਸ਼ ਪਾਉਣ ਸਾਰ (ਗੁਰਮੁਖ) ਮੁਕਤ+ਆਹਲ—ਮੁਕਤ+ਆਹਰ ਸਭ ਪ੍ਰਕਾਰ ਦਿਆਂ ਆਹਰਾਂ ਕਰਤੱਬ ਰੂਪ ਬੰਧਨਾਂ ਤੋਂ ਮੁਕਤ ਹੋਇਆ ਹੋਇਆ ਨਿਰਬਾਣ ਸਰੂਪ ਹੋ ਜਾਇਆ ਕਰਦਾ ਹੈ। ਅਥਵਾ ਪਾਰਸ ਨੂੰ (ਸਤਿਗੁਰਾਂ ਨੂੰ ਸਿੱਖ ਮਾਤ੍ਰ ਹੋ) ਪਰਸਨ ਕਰਕੇ, ਪਰ—ਭਲੀ ਪ੍ਰਕਾਰ ਪਾਰਸ (ਸਤਿਗੁਰੂ) ਸਰੂਪ, ਅਗੇ ਲੋਕਾਂ ਨੂੰ ਉਪਦੇਸ਼ ਦੇ ਕੇ ਗੁਰਸਿੱਖੀ ਅੰਦਰ ਆਪ ਰੂਪ ਬਣਾ ਮਿਲਾਣਹਾਰਾ ਬਣਾ ਲਿਆ ਜਾਂਦਾ ਹੈ।

**ਜੋਤੀ ਮਿਲਿ ਜੋਤਿ ਜੈਸੇ ਦੀਪਕੈ ਦਿਪਤ ਦੀਪ,**
**ਹੀਰੈ ਹੀਰਾ ਬੇਧੀਅਤਿ ਆਪੈ ਆਪਾ ਚੀਨ ਹੈ ॥**

***ਅਰਥ :***

(ਹੋਰ ਉਦਾਹਰਣ ਦੇਂਦੇ ਹਨ ਕਿ) ਜਿਵੇਂ ਦੀਵੇ ਦੇ ਨਾਲ ਦੀਵਾ ਜਗਾ ਲਈਦਾ ਹੈ, ਤਿਵੇਂ ਹੀ ਜੋਤੀ ਸਰੂਪ ਸਤਿਗੁਰਾਂ ਨੂੰ ਮਿਲ ਕੇ ਸਿੱਖ ਭੀ ਜੋਤ ਸਰੂਪ ਹੀ ਹੋ ਪ੍ਰਗਟਿਆ ਕਰਦਾ ਹੈ ਭਾਵ, ਗੁਰੂਆਂ ਵਾਲਾ ਹੀ ਗਿਆਨ-ਮਈ ਪ੍ਰਕਾਸ਼ ਗੁਰਮੁਖ ਅੰਦਰ ਲਟ ਲਟ ਕਰ ਆਇਆ ਕਰਦਾ ਹੈ। ਸੱਚਮੁੱਚ ਜਿਵੇਂ ਹੀਰੇ ਨਾਲ ਬੇਧਨ ਕਰ ਕਰ (ਰਗੜਦਿਆਂ ਰਗੜਦਿਆਂ) ਖਾਣਾਂ ਅੰਦਰੋਂ ਨਿਕਲੀ ਬਜਰੀ ਹੀਰਾ ਰੂਪ ਹੋ ਦਮਕਦੀ ਹੈ। ਤਿਵੇਂ ਸਤਿਗੁਰਾਂ ਦੇ ਸ਼ਬਦ ਕਮਾਈ ਦੀ ਰਗੜ ਤੋਂ ਗੁਰਮੁਖ ਨੂੰ ਆਪਾ ਹੀ ਆਪਾ ਜਿਉਂ ਕਾ ਤਿਉਂ ਪਛਾਣ ਹੋ ਆਉਂਦਾ ਹੈ, ਭਾਵ ਗੁਰਾਂ ਵਾਲੇ ਬ੍ਰਹਮ ਗਿਆਨ ਸੰਪੰਨ ਹੀ ਹੋ ਜਾਂਦਾ ਹੈ।

**ਚੰਦਨ ਬਨਾਸਪਤੀ ਬਾਸਨਾ ਸੁਬਾਸ ਗਤਿ,**
**ਚਤੁਰ ਬਰਨ ਜਨ ਕੁਲ ਅਕੁਲੀਨ ਹੈ ॥੨੨੫॥**

***ਅਰਥ :***

(ਸਤਿਗੁਰਾਂ ਦੇ ਘਰ ਵਿਚ ਜਾਤ ਗੋਤ ਦਾ ਕੋਈ ਲਿਹਾਜ਼ ਨਹੀਂ ਹੁੰਦਾ) ਜਿਸ ਤਰ੍ਹਾਂ ਚੰਦਨ ਦੇ ਸਮੀਪ ਆਈ ਸਭ ਭਾਂਤ ਦੀ ਹੀ ਬਨਾਸਪਤੀ ਉਸਦੀ ਸੁਗੰਧੀ ਕਰਕੇ ਸ੍ਰੇਸ਼ਟ ਬਾਸਨਾ ਨੂੰ (ਗਤਿ) ਪ੍ਰਾਪਤ ਹੋ ਜਾਂਦੀ ਹੈ, ਇਸੇ ਤਰ੍ਹਾਂ ਚਾਰੋਂ ਵਰਨਾਂ ਦੇ ਜਨ (ਲੋਕ) ਹੀ ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਕੁਲੋਂ ਅਕੁਲੀਨ—ਬ੍ਰਹਮ ਸਰੂਪ ਹੋ ਜਾਇਆ ਕਰਦੇ ਹਨ।੨੨੫।

ਗੁਰੂ ਦਾ ਫ਼ੁਰਮਾਨ ਭੀ ਇਹੋ ਹੈ, ਜਿਵੇਂ ਕਿ :

ਖਤ੍ਰੀ ਬ੍ਰਾਹਮਣ ਸੂਦ ਵੈਸ
ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ
ਘਟਿ ਘਟਿ ਨਾਨਕ ਮਾਝਾ ॥੪॥੩॥੫੦॥

*(ਸੂਹੀ ਮ : ੫, ਪੰਨਾ ੭੪੭)*

***ਭਾਵਾਰਥ :*** ਸੰਸਾਰੀ ਗੁਰੂਆਂ ਤੇ ਨਿਰੰਕਾਰੀ ਗੁਰੂ ਨਾਨਕ ਦੇਵ ਜੀ ਵਿਚ ਖੋਜ ਕਰਨ ਤੋਂ ਅੰਤਰੇ ਦੀ ਸੋਝੀ ਮਿਲਦੀ ਹੈ, ਕਿ ਜਦੋਂ ਸੰਸਾਰਕ ਗੁਰੂ ਮਛਿੰਦ੍ਰ ਗੋਰਖ ਪਰ ਪ੍ਰਸੰਨ ਹੁੰਦਾ ਹੈ ਤਾਂ ਉਹ ਉਸ ਗੋਰਖ ਨੂੰ ਮਹਾਰਾਜੇ ਤੋਂ ਭਿਖਾਰੀ ਬਣਾ ਉਸਦੇ ਹੱਥ ਵਿਚ ਖੱਪਰ ਪਕੜਾ ਕੇ ਦਰ-ਬ-ਦਰ ਦਾ ਮੰਗਤਾ ਬਣਾਉਂਦਾ ਹੈ, ਪਰ ਜੇ ਸੱਚਾ ਨਿਰੰਕਾਰੀ ਗੁਰੂ ਅਮਰ ਦਾਸ ਜੀ ਕਿਸੇ ਗ਼ਰੀਬੜੇ ਬੱਚੇ ਨੂੰ ਜੋ ਕਿ ਦਰ-ਦਰ ਦੋ ਦੋ ਪੈਸੇ ਦੀਆਂ ਘੁੰਘਣੀਆਂ ਵੇਚਣ ਵਾਲਾ ਜੇਠਾ ਹੈ, ਉਸਨੂੰ ਗੁਰਤਾ ਗੱਦੀ ਦੇ ਤਖ਼ਤ ਪਰ ਬਿਠਾ ਕੇ ਸੱਚਾ, ਸਾਰੇਮਈ ਜਗਤ ਦਾ ਪਾਤਸ਼ਾਹ ਬਣਾਉਂਦੇ ਹਨ। ਇਹੋ ਸੱਚੇ ਸਤਿਗੁਰੂ ਦੀ ਸੱਚੀ ਪਛਾਣ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਨੂੰ ਸੱਚੇ ਸੁਖ ਦੀ ਗੁਰੂ ਦਵਾਰੇ ਪ੍ਰਾਪਤੀ ਹੋ ਆਈ ਹੈ, ਉਨ੍ਹਾਂ ਦੇ ਸਰੀਰਕ ਇੰਦ੍ਰਿਆਂ ਵਿਚ ਬਾਕੀ ਦੇ ਲੋਕਾਂ ਨਾਲੋਂ ਕੀ ਬਦਲ ਆ ਜਾਇਆ ਕਰਦੀ ਹੈ, ਉਨ੍ਹਾਂ ਦੇ ਪ੍ਰਤੱਖ ਵਰਤਣ ਜਾਂ ਬਾਹਰਲੀ ਕ੍ਰਿਆ ਬਾਰੇ ਕੁਝ ਜਾਣਕਾਰੀ ਦਿਓ, ਤਾਕਿ ਉਨ੍ਹਾਂ ਦੀ ਪਛਾਣ ਹੋ ਸਕੇ ?

**ਉ:** ਹੇ ਭਾਈਓ! ਉਨ੍ਹਾਂ ਦੀ ਅੰਦਰੂਨੀ ਅਤੇ ਬਾਹਰਲੇ ਸਰੀਰਕ ਇੰਦ੍ਰਿਆਂ ਦੀ ਕਰਮ ਕ੍ਰਿਆ ਭੀ ਗੁਰਮਤ ਅਨਕੂਲ ਵਰਤਿਆ ਕਰਦੀ ਹੈ, ਇਹ ਜਾਣਕਾਰੀ ਭੀ ਸਾਨੂੰ ਗੁਰਬਾਣੀ ਦੁਾਰੇ ਹੀ ਮਿਲਦੀ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਆਇਆ ਹੈ ਕਿ ਉਹ ਗੁਰਮੁਖ ਸਦਾ ਹੀ :

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥

*(ਗੂਜਰੀ ਮ : ੫, ਪੰਨਾ ੫੧੭)*

ਧੰਨੁ ਧੰਨੁ ਸੋ ਗੁਰਸਿਖੁ ਕਹੀਐ
ਜੋ ਸਤਿਗੁਰ ਚਰਣੀ ਜਾਇ ਪਇਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ
ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ
ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ
ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥

ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ
ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥

*(ਪਉੜੀ, ਪੰਨਾ ੫੯੩)*

ਅੰਤਰਿ ਗਾਵਉ ਬਾਹਰਿ ਗਾਵਉ
ਗਾਵਉ ਜਾਗਿ ਸਵਾਰੀ ॥....
ਦੂਖਨਿ ਗਾਵਉ ਸੁਖਿ ਭੀ ਗਾਵਉ
ਮਾਰਗਿ ਪੰਥਿ ਸਮ੍ਾਰੀ ॥...
ਦਿਨੁ ਭੀ ਗਾਵਉ ਰੈਨੀ ਗਾਵਉ
ਸਾਸਿ ਸਾਸਿ ਰਸਨਾਰੀ ॥...
ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ
ਪਾਵਉ ਸੰਤ ਰੇਨ ਉਰਿ ਧਾਰੀ ॥
ਸ੍ਰਵਨੀ ਕਥਾ ਨੈਨ ਦਰਸੁ ਪੇਖਉ
ਮਸਤਕੁ ਗੁਰ ਚਰਨਾਰੀ ॥੪॥੨॥੧੨੨॥

*(ਆਸਾ ਮ : ੫, ਪੰਨਾ ੪੦੧)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਉਨ੍ਹਾਂ ਗੁਰਮੁਖਾਂ ਦੀ ਅੰਦਰੂਨੀ ਅਤੇ ਬੈਰੂੰਨੀ ਧਾਰਨਾ ਦੀ ਜਾਣਕਾਰੀ ਮਿਲਦੀ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਗੁਰਮੁਖਾਂ ਦੀ ਧਾਰਨਾ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ :

**ਗੁਰਮਤਿ ਸਤਿ ਰਿਦੈ, ਸਤਿ ਰੂਪ ਦੇਖੇ ਦ੍ਰਿਗ,**
**ਸਤਿ-ਨਾਮ ਜਿਹਬਾ ਕੈ, ਪ੍ਰੇਮ ਰਸ ਪਾਏ ਹੈ ॥**

***ਅਰਥ :***

ਜਿਨ੍ਹਾਂ ਪੁਰਖਾਂ ਦੇ ਹਿਰਦੇ ਅੰਦਰ ਗੁਰਮਤਿ 'ਸਤਿ' ਵਾਸਤੂ ਦਸ਼ਾ ਵਿਚ ਵੱਸ ਗਈ ਹੈ, ਉਹ ਪ੍ਰਤੱਖ 'ਦ੍ਰਿਗ' ਨੇਤ੍ਰਾਂ ਦੁਆਰੇ ਜਿਧਰ ਕਿਧਰ ਸਤਿ ਸਰੂਪ (ਪਰਮਾਤਮਾ) ਨੂੰ ਹੀ ਦੇਖਿਆ ਕਰਦੇ ਹਨ ਤੇ ਜਿਹਵਾ—ਰਸਨਾ ਦੁਾਰੇ ਜੋ ਉਚਾਰਦੇ ਅਥਵਾ ਰਸ (ਸ੍ਵਾਦ) ਲੈਂਦੇ ਹਨ, ਉਹ ਭੀ ਸਭ ਸਤਿ ਹੀ (ਵਾਹਿਗੁਰੂ ਦਾ) ਨਾਮ ਸਰੂਪ ਤਥਾ ਪ੍ਰੇਮ-ਰਸ ਦੀ ਪ੍ਰਾਪਤੀ ਰੂਪ ਹੁੰਦਾ ਹੈ।

**ਸਬਦ ਬਿਬੇਕ ਸਤਿ, ਸ੍ਰਵਨ ਸੁਰਤਿ ਨਾਦ,**
**ਨਾਸਿਕਾ ਸੁਗੰਧਿ ਸਤਿ, ਆਘ੍ਰਨ ਅਘਾਏ ਹੈ ॥**

***ਅਰਥ :***

(ਉਹ) ਸ੍ਰਵਨ—(ਕੰਨਾਂ ਦੁਾਰੇ) ਸੁਰਤਿ—ਸੁਣਦੇ ਹਨ, ਜੋ ਨਾਦ (ਧੁਨੀ—ਅਵਾਜ਼ ਆਦਿ) ਉਹ ਸਤਿ ਸ਼ਬਦ (ਪ੍ਰਤੱਖ ਉਚਾਰਣ ਦੀ ਗੰਮਤਾ ਤੋਂ ਪਾਰ ਪਰਾ ਰੂਪ) ਵਾ ਰੱਬੀ ਧੁਨੀ ਰੂਪ ਹੀ ਬਿਬੇਕ ਵੀਚਾਰਿਆ ਵਾ ਸਮਝਿਆ ਕਰਦੇ ਹਨ ਤੇ ਨਾਸਾਂ ਥਾਨੀਂ ਸੁੰਘੀ ਜਾ ਰਹੀ ਸੁਗੰਧੀ ਨੂੰ ਭੀ ਸਤਿ ਸਰੂਪ ਸੁੰਘਨੀ ਨਾਲ ਹੀ ਤ੍ਰਿਪਤ ਮੰਨਿਆ ਕਰਦੇ ਹਨ।

**ਸੰਤ ਚਰਨਾਮ੍ਰਿਤ ਹਸਤ ਅਵਿਲੰਬ ਸਤਿ,**
**ਪਾਰਸ ਪਰਸਿ ਹੋਇ ਪਾਰਸ ਦਿਖਾਏ ਹੈ ॥**

***ਅਰਥ :***

ਸੰਤਾਂ (ਸਤਿਗੁਰਾਂ) ਦੇ ਚਰਨਾਂ ਦੇ ਅੰਮ੍ਰਿਤ ਪਾਨ ਕਰਨ ਕਰਕੇ (ਗੁਰਮੁਖ ਸਜਨ ਮਾਤ੍ਰ 'ਤੇ ਹੀ) ਜੋ ਕੁਝ ਭੀ ਉਨ੍ਹਾਂ ਦੇ ਹੱਥਾਂ ਦੇ ਸਹਾਰੇ ਨੂੰ ਪ੍ਰਾਪਤ ਹੋ ਜਾਵੇ—ਭਾਵ ਉਨ੍ਹਾਂ ਦੇ ਹੱਥ ਜਿਸ ਕਿਸੇ ਨੂੰ ਲੱਗ ਜਾਂਦੇ ਹਨ, ਉਹ ਪਾਰਸ ਵਾਂਗੂੰ ਪਰਸਨ ਵਾਲੇ—ਪਾਰਸ ਹੀ ਸਾਖਯਾਤ ਬਣ ਵਿਖਾਲਦੇ ਹਨ, (ਉਸਨੂੰ ਸਵਾਰ ਦੇਣ ਵਾਲੇ ਹਨ)।

**ਸਤਿ ਰੂਪ ਸਤਿ-ਨਾਮੁ**
**ਸਤਿਗੁਰ ਗਿਆਨ ਧਿਆਨ,**
**ਗੁਰ ਸਿਖ ਸੰਧਿ ਮਿਲੇ**
**ਅਲਖ ਲਖਾਏ ਹੈ ॥੨੨੬॥**

***ਅਰਥ :***

(ਸਿਧਾਂਤਕ ਵੀਚਾਰ ਇਹੋ ਹੈ ਕਿ) ਸਤਿਗੁਰਾਂ ਦੇ ਉਪਦੇਸ਼ੇ ਸਤਿਨਾਮੁ ਦੇ ਬਲ ਕਰਕੇ ਜੋ ਮਨੁੱਖ ਨੂੰ ਗਿਆਨ ਹੁੰਦਾ ਹੈ, ਤਥਾ ਉਸ ਜਾਣੇ ਹੋਏ 'ਪਰਮ ਤੱਤ' ਵਿਖੇ ਬੱਝਦਾ ਹੈ ਜੋ ਧਿਆਨ, ਉਹ ਸਤਿ ਸਰੂਪ ਹੀ ਹੁੰਦਾ ਹੈ—(ਤੇ ਬੱਸ ਏਹੋ ਹੀ) ਗੁਰਸਿੱਖ ਸੰਧੀ ਦੇ ਮਿਲਣ ਪੁਰ ਅਲਖ ਪਦਾਰਥ ਦਾ ਲਖਤਾ ਵਿਚ ਆਉਣਾ ਹੈ।੨੨੬।

***ਭਾਵਾਰਥ :*** ਗੁਰੂ ਦੀ ਸੰਧੀ ਵਿਚ ਮਿਲੇ ਹੋਏ ਸਿੱਖ ਨੇ ਸਤਿਗੁਰੂ ਦੇ ਗਿਆਨ ਧਿਆਨ ਕਰਕੇ ਜਿਸਦਾ ਰੂਪ ਸਤਿ ਹੈ, ਨਾਮ ਸਤਿ ਹੈ, ਉਸ ਅਲਖ ਨੂੰ ਲਖ ਲਿਆ ਹੈ। ਬੱਸ, ਇਹੋ ਉਨ੍ਹਾਂ ਦੀ ਬਾਕੀ ਦੇ ਲੋਕਾਂ ਨਾਲੋਂ ਵੱਖਰੀ ਪਛਾਣ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਧਾਰਮਿਕ ਅਸਥਾਨਾਂ ਵਿਚ ਆਉਣ ਵਾਲੇ ਤੇ ਗੁਰੂ ਉਪਦੇਸ਼ ਸੁਣਨ ਦੇ ਨੇਮੀ ਲੋਕ ਤਾਂ ਬਹੁਤ ਤੱਕਣ ਵਿਚ ਆਉਂਦੇ ਹਨ, ਪਰ ਸਾਰੇ ਹੀ ਲੋਕਾਂ ਦੀ ਜੀਵਨ ਸ਼ੈਲੀ ਵਿਚ ਬਦਲ ਕਿਉਂ ਨਹੀਂ ਆਉਂਦੀ। ਇਸਦਾ ਸਹੀ ਕਾਰਨ ਤੁਸੀਂ ਕੀ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਸਤਿਗੁਰੂ ਤਾਂ ਸਾਰਿਆਂ ਦਾ ਹੀ ਭਲਾ ਮਨਾਉਂਦਾ ਹੈ ਭਾਵ ਉਨ੍ਹਾਂ ਦਾ ਗੁਰ ਉਪਦੇਸ਼ ਸਾਰਿਆਂ

ਲਈ ਹੀ ਸਾਂਝਾ ਹੈ, ਪਰ ਉਸ ਉਪਦੇਸ਼ ਨੂੰ ਸੁਣਨ ਵਾਲਿਆਂ ਵਿਚ ਅੰਤਰਾ ਹੋ ਸਕਦਾ, ਕਿਉਂਕਿ ਜਿਵੇਂ ਸੂਰਜ ਦਾ ਪ੍ਰਕਾਸ਼ ਤਾਂ ਸਾਰਿਆਂ ਲਈ ਹੀ ਸਮਾਨ ਹੈ, ਪਰ ਜਿਸਨੇ ਆਪਣੇ ਮਕਾਨ ਦੇ ਸਾਰੇ ਦਰਵਾਜ਼ੇ ਤੇ ਬਾਰੀਆਂ ਬੰਦ ਕਰ ਰੱਖੀਆਂ ਹਨ, ਉਸਦੇ ਅੰਦਰ ਤਾਂ ਅੰਧੇਰਾ ਸਦਾ ਹੀ ਬਣਿਆ ਰਹਿੰਦਾ ਹੈ, ਇਸ ਵਿਚ ਸੂਰਜ ਦਾ ਕੋਈ ਦੋਸ਼ ਨਹੀਂ ਹੈ, ਇਸ ਸੰਬੰਧੀ ਗੁਰੂ ਬਾਣੀ ਦਾ ਸੰਕੇਤ ਭੀ ਇਹੋ ਹੈ ਕਿ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰੁ ॥੨॥
*(ਮ : ੨, ਪੰਨਾ ੪੬੩)*

ਜਾਂ ਇਉਂ ਕਹਿ ਲਵੋ ਕਿ ਅਕਾਸ਼ ਵਿਚੋਂ ਤਾਂ ਬੱਦਲਾਂ ਰਾਹੀਂ ਸਮਾਨ ਹੀ ਮੂਹਲੇ ਧਾਰ ਬਾਰਸ਼ ਪੈ ਰਹੀ ਹੈ, ਪਰ ਜਿਸ ਮਨੁੱਖ ਨੇ ਆਪਣੇ ਘੜੇ ਦਾ ਉਪਰਲਾ ਦਰ ਬੰਦ ਕਰ ਰੱਖਿਆ ਹੈ ਉਸਦਾ ਘੜਾ ਬਾਰਸ਼ ਦੇ ਪਾਣੀ ਤੋਂ ਸੱਖਣਾ ਹੀ ਰਹਿ ਜਾਇਆ ਕਰਦਾ ਹੈ, ਇਸੇ ਹੀ ਤਰ੍ਹਾਂ ਗੁਰੂ ਦੇ ਦਰਸ਼ਨ ਕਰਨ ਵਾਲੇ ਤੇ ਉਪਦੇਸ਼ ਸੁਣਨ ਵਾਲੇ ਧਾਰਨਾ ਤੋਂ ਸੱਖਣੇ ਖ਼ਾਲੀ ਹੀ ਰਹਿ ਜਾਇਆ ਕਰਦੇ ਹਨ, ਇਸੇ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਖੁਲਾਸੇ ਰੂਪ ਵਿਚ ਪ੍ਰਗਟ ਕੀਤਾ ਹੈ, ਜਿਵੇਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
*(ਸਲੋਕੁ ਮ : ੩, ਪੰਨਾ ੫੯੪)*

ਭਾਵ ਹੈ, ਕਿ ਸਤਿਗੁਰੂ ਨੂੰ ਤਾਂ ਸਾਰੇ ਜਗਤ ਦੇ ਲੋਕ ਹੀ ਵੇਖਦੇ ਹਨ ਅਤੇ ਉਪਦੇਸ਼ ਭੀ ਸੁਣਦੇ ਹਨ, ਪਰ ਜਿਤਨਾ ਚਿਰ ਤਕ ਗੁਰੂ ਜੀ ਵੱਲੋਂ ਦਿੱਤੀ ਜਾ ਰਹੀ ਸ਼ਬਦ ਦੀ ਵੀਚਾਰ ਨੂੰ ਧਾਰਨ ਨਹੀਂ ਕੀਤਾ ਜਾਂਦਾ, ਉਤਨਾ ਚਿਰ ਸੁਣਨ ਵਾਲੇ ਦੇ ਅੰਦਰੋਂ ਹਉਮੈਂ ਦੀ ਮਲੀਨਤਾ ਦੂਰ ਨਹੀਂ ਹੋਵੇਗੀ ਅਤੇ ਨਾ ਹੀ ਉਸਦੇ ਅੰਦਰ ਨਾਮ ਦਾ ਨਿਵਾਸ ਹੋ ਸਕੇਗਾ। ਇਸ ਲਈ ਉਸਦਾ ਹਰ ਰੋਜ਼ ਦਾ ਗੁਰੂ ਦੇ ਦਰ 'ਤੇ ਆਉਣਾ ਨਿਸਫਲ ਹੀ ਜਾਂਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਤੁੱਛ ਜਿਹਾ ਜਤਨ ਕੀਤਾ ਹੈ, ਜਿਵੇਂ ਕਿ :

**ਆਤਮ ਤ੍ਰਿਬਿਧੀ ਜਤ੍ਰ ਕਤ੍ਰ ਸੈ ਇਕਤ੍ਰ ਭਏ,**
**ਗੁਰਮਤਿ ਸਤਿ ਨਿਹਚਲ ਮਨ ਮਾਨੇ ਹੈ ॥**

***ਅਰਥ :***

ਪ੍ਰ: ਗੁਰੂ ਕਾ ਉਪਦੇਸ਼ ਹਿਰਦੇ ਵਿਚ ਕਿਵੇਂ ਪਿਆਰਾ ਲੱਗਦਾ ਹੈ ? ਇਸ ਭਾਵ ਨੂੰ ਭੀ ਦਰਸਾਉਣ ਦੀ ਕਿਰਪਾ ਕਰੋ ?

ਉ: (ਹੇ ਭਾਈ ! ਜਦੋਂ) ਆਤਮਾ—ਮਨ, ਤਿੰਨ ਪ੍ਰਕਾਰ ਕਰਕੇ, ਭਾਵ—ਮਨਸਾ, ਬਾਚਾ, ਕਰਮਨਾ ਕਰਕੇ ਇਕ ਠੌਰ ਆ ਜਾਵੇ—ਅਰਥਾਤ ਜੋ ਕੁਝ ਮਨ ਵਿਚ ਫੁਰ ਰਿਹਾ ਹੋਵੇ, ਉਹੋ ਕੁਝ ਰਸਨਾ ਵਿਚੋਂ ਬਾਣੀ ਨਿਕਲੇ ਤੇ ਜਿਹੋ ਜਿਹਾ ਅੰਦਰੋਂ ਬਾਹਰੋਂ ਆਪ ਨੂੰ ਦੱਸ ਰਿਹਾ ਹੈ, ਉਹੋ ਜਿਹੀ ਹੀ ਵਰਤਣ ਵਰਤੇ—ਭਾਵ ਅੰਦਰੋਂ ਹੋਰ ਤੇ ਬਾਹਰੋਂ ਹੋਰ ਅਰੁ ਵਰਤਣ ਹੋਰ ਭਾਂਤ ਦੀ ਹੀ ਕਰਨ ਵਾਲਾ ਨ ਹੋਵੇ, ਤਾਂ ਜਾ ਕੇ ਗੁਰਮਤਿ (ਗੁਰੂ ਕਾ ਉਪਦੇਸ਼) ਸਤਿ ਹੋ ਕੇ ਅੰਦਰ ਧਾਰਨ ਹੁੰਦਾ ਹੈ, ਤੇ ਇਉਂ ਵਰਤਿਆਂ ਹੀ ਮਨ ਅਡੋਲ ਹੋ ਕੇ ਮੰਨਿਆ—ਕਾਬੂ ਵਿਚ ਆਇਆ ਕਰਦਾ ਹੈ।

**ਜਗਜੀਵਨ ਜਗ, ਜਗ ਜਗਜੀਵਨ ਮੈ,**
**ਪੂਰਨ ਬ੍ਰਹਮ ਗਿਆਨ ਧਿਆਨ, ਉਰ ਆਨੇ ਹੈ ॥**

***ਅਰਥ :***

ਜਦ ਕਿ ਜਗਤ, ਜਗ ਜੀਵਨ (ਜਗਤ ਦੀ ਜਾਨ ਰੂਪ) ਪਰਮਾਤਮਾ ਵਿਚ ਅਰੁ ਪਰਮਾਤਮਾ ਜਗਤ ਵਿਖੈ 'ਪੂਰਨ' ਪੂਰਿਆ ਹੋਇਆ (ਇਕ ਮਾਤ੍ਰ) ਬ੍ਰਹਮ ਹੀ 'ਉਰ' ਆਪਣੇ ਅੰਦਰ ਜਾਨਣ ਤੇ ਧਿਆਨ ਵਿਚ ਲਿਆਇਆ ਕਰਦਾ ਹੈ।

**ਸੂਖਮ ਸਥੂਲ ਮੂਲ ਏਕ ਹੀ ਅਨੇਕ ਮੇਕ,**
**ਗੋਰਸ ਗੋਬੰਸ ਗਤਿ ਪ੍ਰੇਮ ਪਹਿਚਾਨੇ ਹੈ ॥**

***ਅਰਥ :***

(ਉਹ) ਸਭ ਸੂਖਮ ਸਥੂਲ ਦਾ ਮੁੱਢ (ਕਾਰਨ) ਇਕ ਹੀ ਅਨੇਕਾਂ ਵਿਚ ਮਿਲਿਆ ਹੋਇਆ, ਇਸ ਤਰ੍ਹਾਂ ਪ੍ਰੇਮ-ਪੂਰਵਕ ਪਛਾਣਿਆ ਕਰਦਾ ਹੈ, ਜਿਸ ਤਰ੍ਹਾਂ ਕਿ ਗੋਬੰਸ—ਗਊ ਜਾਤੀ ਅੰਦਰ ਗੋਰਸ (ਦੁੱਧ ਜਾਂ ਘਿਉ) ਗਤਿ (ਰਮਿਆ) ਹੁੰਦਾ ਹੈ।

**ਕਾਰਨ ਮੈ ਕਾਰਨ-ਕਰਨ, ਚਿਤ੍ਰ ਮੈ ਚਿਤੇਰੋ,**
**ਜੰਤ੍ਰ ਧੁਨਿ ਜੰਤ੍ਰੀ,**
**ਜਨ ਕੈ ਜਨਕ ਜਾਨੇ ਹੈ ॥੨੨੭॥**

**ਅਰਥ :**

(ਜਿਸ ਪ੍ਰਕਾਰ) ਚਿਤ੍ਰ (ਮੂਰਤੀ) ਵਿਚ, ਚਿਤੇਰੇ (ਮੂਰਤੀ ਖਿੱਚਣ ਵਾਲੇ) ਦੀ ਸੱਤਾ ਭਰਪੂਰ ਹੁੰਦੀ ਹੈ, ਅਰੁ ਜੰਤ੍ਰ (ਵਾਜੇ) ਦੀ ਧੁਨਿ (ਨਾਦ) ਵਿਖੇ ਜੰਤ੍ਰੀ (ਵਾਜਾ ਵਜਾਉਣ ਵਾਲੇ) ਦੀ ਸੱਤਿਆ, ਤਥਾ ਜਨ ਕੈ (ਉਤਪੰਨੇ) ਪਦਾਰਥ ਪੁਤ੍ਰ ਆਦਿ ਨੂੰ ਜਨਕ (ਰਚਨਹਾਰ) ਪਿਤਾ ਆਦਿ ਕਰਕੇ, ਅਰਥਾਤ ਉਨ੍ਹਾਂ ਦਾ ਰੂਪ ਕਰਕੇ ਜਾਣੀਦਾ ਹੈ, ਇਸੀ ਪ੍ਰਕਾਰ ਕਾਰਨ (ਸਮੂੰਹ) ਕਾਰਜ ਰੂਪ ਪ੍ਰਪੰਚ ਵਿਚ ਇਸ ਕਾਰਨ ਦਾ ਕਰਨਹਾਰਾ (ਕਰਤਾ) ਕਰਤਾਰ ਰਮਿਆ ਹੋਇਆ ਜਾਨਣ ਵਿਚ ਆਉਂਦਾ ਹੈ।

ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ
ਹਰਿ ਰੂਪੁ ਨਦਰੀ ਆਇਆ ॥ *(ਅਨੰਦੁ, ਪੰਨਾ ੯੨੨)*

ਇਸ ਅਵਸਥਾ ਵਿਚ ਸਾਮਰਤੱਖ ਅਨਭਉ ਹੋਣ ਲਗ ਪਿਆ ਕਰਦਾ ਹੈ।੨੨੭।

***ਭਾਵਾਰਥ :*** (ਕਾਰਨ—ਨਮਿੱਤ ਕਾਰਨ) ਤੇ ਉਪਾਦਾਨ ਕਾਰਨ (ਦੋ ਤਰ੍ਹਾਂ ਦਾ ਮੰਨਿਆ ਹੈ) ਜਿਵੇਂ ਮਿੱਟੀ ਘੜੇ ਦਾ ਉਪਾਦਾਨ ਕਾਰਨ ਤੇ ਘੁਮਿਆਰ, ਚੱਕ, ਪਾਣੀ ਆਦਿਕ ਸਹਾਇਕ ਵਸਤਾਂ ਨਮਿੱਤ ਕਾਰਨ ਹਨ। ਕਾਰਨ—ਕਾਰਜ ਕਾਰਨ ਤੋਂ ਪੈਦਾ ਹੋਈ ਵਸਤੂ, ਜਿਵੇਂ ਮਿੱਟੀ ਤੋਂ ਘੜਾ। ਕਾਰਨ—ਵਿਆਪਾਰ ਜੋ ਕਾਰਨ ਤੋਂ ਪੈਦਾ ਹੋ ਕੇ ਕਾਰਜ ਨੂੰ ਪੈਦਾ ਕਰਨ ਵਿਚ ਸਹਾਇਕ ਹੋਵੇ, ਜਿਸ ਤਰ੍ਹਾਂ ਘੜੇ ਦਾ ਨਮਿੱਤ ਕਾਰਨ ਡੰਡਾ, ਚੱਕ ਤੇ ਘੁਮਿਆਰ ਹੈ। ਇਨ੍ਹਾਂ ਤੋਂ ਪੈਦਾ ਹੋਈ ਚੱਕ ਦੀ ਭੌਣ ਰੂਪ ਕ੍ਰਿਆ, ਜਿਸਦੇ ਰਾਹੀਂ ਘੜਾ ਪੈਦਾ ਹੋਣਾ ਹੈ, ਇਸ ਲਈ ਇਹ ਭੌਣ ਰੂਪ ਕ੍ਰਿਆ ਕਰਨ ਹੈ। ਦੂਜੇ ਪਾਸੇ ਜਗਤ ਕਾਰਜ ਹੈ ਪੰਜ ਤੱਤ ਤੇ ਈਸ਼੍ਵਰੀ ਇੱਛਾ ਕਾਰਨ ਹਨ, ਪੰਜ ਤੱਤ ਉਪਾਦਾਨ ਕਾਰਨ ਤੇ ਈਸ਼੍ਵਰੀ ਇੱਛਾ ਤੇ ਕਾਲ ਨਮਿੱਤ ਕਾਰਨ ਹਨ ਤੇ ਪੰਜਾਂ ਤੱਤਾਂ ਦੀ ਸੰਜੋਗ ਆਦਿਕ ਕਿਰਿਆ 'ਕਰਨ' ਹੈ।

ਇਸ ਕਬਿੱਤ ਦੀ ਅੰਤਲੀ ਤੁੱਕ ਵਿਚ ਕਾਰਨ ਨਾਮ ਸਬੱਬ ਦਾ ਜਾਂ ਨਮਿੱਤ ਦਾ ਹੈ। ਤੇ ਸਬੱਬ ਯਾ ਨਮਿਤ, (ਕਰਮ ਅਥਵਾ ਦੈਵੀ ਇੱਛਾ ਦਾ ਪਾ ਕੇ) ਇਸ ਸਬੱਬ ਤੋਂ ਹੀ ਇਹ ਸਬੱਬ ਆਣ ਵਰਤਿਆ ਹੈ, ਜਗਤ ਰੂਪ ਹੋ ਕੇ—ਜਿਸ ਕਰਕੇ ਕਾਰਨ ਦੇ ਅਰਥ ਕੀਤੇ ਜਾਂਦੇ ਹਨ 'ਜਗਤ'—ਸੋ ਇਸ ਕਾਰਨ ਦੇ ਕਰਨਹਾਰਾ ਕਰਤਾਰ ਕਾਰਨ ਸਰੂਪ, ਕਾਰਜ—ਕਾਰਨ ਰੂਪ ਜਗਤ ਵਿਚ ਅਭੇਦ ਹੋ ਗਿਆ ਹੈ। ਸਾਰ ਇਹ ਕਿ 'ਕਾਰਨ' ਸ਼ਬਦ ਐਸੇ ਮੌਕਿਆਂ ਉਪਰ ਅਸਲ ਵਿਚ 'ਕਾਰਜ' ਭਾਵ ਵਿਖੇ ਵਰਤਿਆ ਜਾਂਦਾ ਹੈ। ਕਿਉਂਕਿ ਕਾਰਨ ਪਾ ਕੇ ਹੀ ਇਹ ਆਪ ਪ੍ਰਗਟਿਆ ਤੇ ਕਾਰਨ ਪਾ ਕੇ ਹੀ ਸਮੂੰਹ ਪ੍ਰਵਿਰਤੀਆਂ ਦਾ ਮੂਲ ਹੁੰਦਾ ਹੋਇਆ, ਕਾਰਨ ਵਸਜ 'ਤੇ ਹੀ ਓੜਕ ਨੂੰ ਪ੍ਰਲਯ ਹੋਇਆ ਕਰਦਾ ਹੈ। ਬਾਣੀ ਦਾ ਤਾਂ ਇਹੋ ਫ਼ੁਰਮਾਨ ਹੈ ਕਿ :

ਕਰਣ ਕਾਰਣ ਪ੍ਰਭੁ ਏਕੁ ਹੈ
ਦੂਸਰ ਨਾਹੀ ਕੋਇ॥
ਨਾਨਕ ਤਿਸੁ ਬਲਿਹਾਰਣੈ
ਜਲਿ ਥਲਿ ਮਹੀਅਲਿ ਸੋਇ॥੧॥

*(ਸੁਖਮਨੀ, ਪੰਨਾ ੨੭੬)*

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਸਾਨੂੰ ਹਮੇਸ਼ਾ ਹੀ ਭਿੰਨ ਭਿੰਨ ਪੱਖਾਂ ਦੀ ਜਾਣਕਾਰੀ ਦੇਂਦੇ ਆ ਰਹੇ ਹੋ, ਪਰ ਇਸ ਮਨ ਬਾਰੇ ਖ਼ੁਲਾਸੇ ਰੂਪ ਵਿਚ ਸਮਝਾਉਣ ਦੀ ਕਿਰਪਾ ਕਰੋ ਕਿ ਇਸਦੀ ਸਹੀ ਰੂਪ-ਰੇਖਾ ਕਿਸ ਪ੍ਰਕਾਰ ਦੀ ਹੈ, ਕਿਉਂਕਿ ਅਸੀਂ ਤਾਂ ਇਸ ਮਨ ਨੂੰ ਸਮਝਣ ਤੇ ਸਮਝਾਉਣ ਦਾ ਬੜਾ ਉਪਰਾਲਾ ਕਰਦੇ ਹਾਂ, ਪਰ ਇਸ ਨੂੰ ਸਮਝਣ ਬਾਰੇ ਸਾਡੇ ਸਾਰੇ ਹੀ ਉਪਰਾਲੇ ਨਿਸਫਲ ਜਾਂਦੇ ਹਨ, ਇਸ ਲਈ ਆਪ ਜੀ ਸਾਨੂੰ ਕੁਝ ਸੂਝ ਬੂਝ ਦਿਓ?

ਉ: ਹੇ ਭਾਈਓ! ਇਸ ਮਨ ਬਾਰੇ ਮੈਨੂੰ ਭੀ ਵਧੇਰੇ ਤਾਂ ਕੋਈ ਬੋਧ ਨਹੀਂ ਹੈ, ਪਰ ਇਸ ਮਨ ਦੇ ਵਗ ਰਹੇ ਵੇਗ ਦੀ ਜੋ ਮੈਂ ਬਾਣੀ ਦੁਆਰੇ ਜਾਣਕਾਰੀ ਹਾਸਲ ਕੀਤੀ ਹੈ, ਉਹ ਸਾਰੀ ਤਾਂ ਮੇਰੇ ਚੇਤੇ ਨਹੀਂ, ਪਰ ਜਿਤਨੀ ਮੇਰੀ ਸਿੰਮ੍ਰਤੀ ਵਿਚ ਹੈ ਉਹ ਤੁੱਛ ਮਾਤ੍ਰ ਤੁਹਾਡੇ ਭੇਟ ਕਰਦਾ ਹਾਂ ਕਿ ਬਾਣੀ ਵਿਚ ਇਸ ਮਨ ਦੀ ਇਤਨੀ ਤੇਜ਼ ਰਫ਼ਤਾਰ ਦਰਸਾਈ ਹੈ ਕਿ ਇਹ ਇਕ ਨਿਮਖ ਵਿਚ ਦਸੋਂ ਦਿਸ਼ਾ ਅੰਦਰ ਭਟਕ ਕੇ ਫਿਰ ਮੁੜ ਆਉਂਦਾ ਹੈ, ਇਸ ਮਨ ਦੀ ਚੰਚਲਤਾ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਦਰਸਾਇਆ ਹੈ, ਜਿਵੇਂ ਕਿ :

ਮਨੂਆ ਦਹਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ॥
ਇੰਦ੍ਰੀ ਵਿਆਪਿ ਰਹੀ ਅਧਿਕਾਈ
ਕਾਮੁ ਕ੍ਰੋਧੁ ਨਿਤ ਸੰਤਾਵੈ॥੧॥

*(ਵਡਹੰਸੁ ਮ : ੩, ਪੰਨਾ ੫੬੫)*

ਮਨੂਆ ਡੋਲੈ ਦਹਦਿਸ ਧਾਵੈ
ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥

*(ਮਾਰੂ ਮ : ੧, ਪੰਨਾ ੧੦੧੩)*

ਮਨੂਆ ਚਲੈ ਚਲੈ ਬਹੁ ਬਹੁ ਬਿਧਿ
ਮਿਲਿ ਸਾਧੂ ਵਸਗਤਿ ਕਰਿਆ ॥
*(ਕਾਨੜਾ ਮ : ੪, ਪੰਨਾ ੧੨੯੪)*

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ਰਹਾਉ॥
ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥
*(ਬਿਲਾਵਲੁ ਮ : ੫, ਪੰਨਾ ੮੧੫)*

ਹਉਮੈ ਆਵੈ ਜਾਈ ॥
ਮਨੁ ਟਿਕਣੁ ਨ ਪਾਵੈ ਰਾਈ ॥ *(ਮਾਰੂ ਮ : ੫, ਪੰਨਾ ੧੦੦੩)*

ਮਨੁ ਅਸਾਧੁ ਸਾਧੈ ਜਨੁ ਕੋਈ ॥
ਅਚਰੁ ਚਰੈ ਤਾ ਨਿਰਮਲੁ ਹੋਈ ॥
*(ਧਨਾਸਰੀ ਮ : ੩, ਪੰਨਾ ੬੬੫)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਸਾਨੂੰ ਬਹੁਤ ਉਦਾਹਰਣ ਮਿਲਦੇ ਹਨ ਕਿ ਇਹ ਮਨ ਪਾਰੇ ਦੀ ਤਰ੍ਹਾਂ ਚੰਚਲ ਹੈ, ਜਿਸਨੂੰ ਵੱਸ ਕਰਨ ਲਈ ਪੁਰਾਤਨ ਬੜੇ ਬੜੇ ਰਿਖੀ, ਮੁਨੀ, ਜਪੀ, ਤਪੀ ਸਾਧਨ ਕਰਦੇ ਕਰਦੇ ਹਾਰ ਗਏ। ਆਖ਼ਰ ਇਨ੍ਹਾਂ ਨੂੰ ਭੀ ਇਹੋ ਕਹਿਣ ਲਈ ਮਜਬੂਰ ਹੋਣਾ ਪਿਆ ਕਿ (ਇਹ ਮਨ ਵਸ ਨ ਆਵਈ)। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਮਨ ਦੀ ਰੂਪ-ਰੇਖਾ ਨੂੰ ਸੰਪੂਰਨ ਤਾਂ ਨਹੀਂ ਪਰ ਤੁੱਛ-ਮਾਤ੍ਰ, ਚੰਦ ਪੰਗਤੀਆਂ ਅੰਦਰ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉੱਦਮ ਕੀਤਾ ਹੈ, ਜਿਵੇਂ ਕਿ :

**ਨਾਇਕੁ ਹੈ ਏਕੁ ਅਰੁ ਨਾਇਕਾ ਅਸਟ ਤਾ ਕੈ,**
**ਏਕ ਏਕ ਨਾਇਕਾ ਕੇ ਪਾਂਚ ਪਾਂਚ ਪੂਤ ਹੈ ॥**

*ਅਰਥ :*

(ਇਕ ਮਾਲਕ ਦੇ ਪ੍ਰਤੱਖ ਪ੍ਰਵਾਰ ਦਾ ਪਸਾਰਾ ਦਰਸਾ ਕੇ ਇਸ ਮਨ ਦੇ ਸੂਖਮ ਪ੍ਰਵਾਰ ਦੀ ਰੂਪ-ਰੇਖਾ ਅੰਕਤ ਕਰਦੇ ਹੋਏ ਵੀਚਾਰ ਅੰਕਤ ਕਰਦੇ ਹਨ ਜਿਵੇਂ ਕਿ) ਇਕ ਤਾਂ (ਨਾਇਕ) ਸੁਆਮੀ ਹੈ (ਆਪ) ਤੇ ਅੱਠ ਹਨ ਤਿਸ ਦੀਆਂ ਔਰਤਾਂ ਅਰੁ ਫੇਰ 'ਇਕ ਇਕ' ਹਰ ਇਕ ਇਸਤ੍ਰੀ ਦੇ ਪੰਜ ਪੰਜ ਪੁੱਤਰ ਹਨ।

**ਏਕ ਏਕ ਪੂਤ ਗ੍ਰਿਹ ਚਾਰਿ ਚਾਰਿ ਨਾਤੀ,**
**ਏਕੈ ਏਕੈ ਨਾਤੀ ਦੋਇ ਪਤਨੀ ਪ੍ਰਸੂਤ ਹੈ ॥**

*ਅਰਥ :*

ਉਸ ਇਕ ਇਕ ਪੁੱਤਰ ਦੇ ਘਰ (ਅਗੇ) ਚਾਰ ਚਾਰ (ਉਸਦੇ) ਪੋਤ੍ਰੇ ਹੋਏ ਅਤੇ ਹਰ ਇਕ ਪੋਤ੍ਰੇ ਦੀਆਂ ਦੋ ਦੋ ਵਹੁਟੀਆਂ (ਫੇਰ) ਵਿਆਹੀਆਂ ਹੋਈਆਂ ਹਨ।

**ਤਾਹੂ ਤੇ ਅਨੇਕ ਪੁਨਿ, ਏਕੈ ਏਕੈ ਪਾਂਚ ਪਾਂਚ,**
**ਤਾ ਤੈ ਚਾਰਿ ਚਾਰਿ ਸੁਤ ਸੰਤਤਿ ਸਭੂਤ ਹੈ ॥**

*ਅਰਥ :*

'ਪੁਨਿ' ਬਹੁੜੇ (ਮੁੜ) ਤਿਨ੍ਹਾਂ ਇਸਤ੍ਰੀਆਂ ਤੋਂ ਅਣਗਿਣਤੀ ਹੀ (ਬੱਚੇ) ਉਪਜੇ : ਪਹਿਲੋਂ ਤਾਂ ਇਕ ਇਕ ਤੋਂ ਪੰਜ ਪੰਜ ਹੋਏ, ਅਰੁ ਫੇਰ ਉਨ੍ਹਾਂ ਤੋਂ ਚਾਰ ਚਾਰ ਪੁੱਤਰਾਂ ਦੀ ਸੰਤਾਨ 'ਸਭੂਤ' ਉਪਜੀ ਹੋਈ ਹੈ।

**ਤਾ ਤੇ ਆਠ ਆਠ ਸੁਤਾ,**
**ਸੁਤਾ ਸੁਤਾ ਆਠ ਸੁਤ,**
**ਐਸੋ ਪਰਵਾਰੁ ਕੈਸੇ ਹੋਇ ਏਕ ਸੂਤ ਹੈ ॥੨੨੮॥**

*ਅਰਥ :*

'ਤਾਂ' ਤਿਨ੍ਹਾਂ ਪੁੱਤਰਾਂ ਤੋਂ ਹੋਈਆਂ ਅੱਠ ਅੱਠ ਧੀਆਂ, ਤੇ ਉਨ੍ਹਾਂ 'ਸੁਤਾ' ਧੀਆਂ ਨੇ 'ਸੁਤਾ' (ਸੂਤਯਾ) (ਪ੍ਰਸੂਤਿਆ) ਅੱਠਾਂ ਪੁੱਤਰਾਂ ਨੂੰ, ਅਥਵਾ 'ਸੁਤਾ ਸੁਤਾ' ਉਨ੍ਹਾਂ ਅੱਠਾਂ ਧੀਆਂ ਦੀਆਂ ਅੱਠ ਦੋਹਤੀਆਂ ਤੇ ਅੱਠ ਪੁੱਤਰ ਹੋਏ। ਸੋ 'ਐਸੋ' ਇਤਨਾ ਵੱਡਾ ਪਰਵਾਰੁ—ਕੋੜਮਾ ਹੋਵੇ ਜਿਸਦਾ ਉਹ ਕਿਸ ਤਰ੍ਹਾਂ ਇਕ ਸੂਤ ਇਕ ਤਾਰ (ਇਕਾਗਰ) ਹੋ ਸਕਦਾ ਹੈ ? (ਵੀਚਾਰ ਕੇ ਤੱਕੋ)।੨੨੮।

ਪਿਛਲੇ ਦ੍ਰਿਸ਼ਟਾਂਤ ਰੂਪ ਕਥਨ ਨੂੰ ਆਪ ਹੀ ਦ੍ਰਿਸ਼ਟਾਂਤ ਇੰਨ-ਬਿੰਨ ਨਿਰਣੇ ਦੇ ਰੂਪ ਵਿਚ ਵਰਣਨ ਕਰਦੇ ਹਨ :

**ਏਕ ਮਨੁ ਆਠ ਖੰਡ, ਖੰਡ ਖੰਡ ਪਾਂਚ ਟੂਕ**
**ਟੂਕ ਟੂਕ ਚਾਰਿ ਫਾਰਿ, ਫਾਰਿ ਦੋਇ ਫਾਰ ਹੈ ॥**

*ਅਰਥ :*

ਇਕ ਮਨ ਦੇ ਪਹਿਲੇ ਹੋਏ ਅੱਠ ਭਾਗ (ਜਿਸਨੂੰ ਨਾਇਕ ਤੇ ਨਾਇਕਾ ਦੇ ਰੂਪ ਵਿਚ ਦੱਸਿਆ ਹੈ) ਭਾਵ, ਅੱਠ ਪੰਸੇਰੀਆਂ ਤੇ ਓਸ 'ਖੰਡ ਖੰਡਾਂ ਹਰ ਇਕ ਪੰਜ ਸੇਰ ਰੂਪ ਹਿੱਸੇ ਦੇ ਪੰਜ ਪੰਜ ਟੁਕੜੇ (ਜਿਨ੍ਹਾਂ ਨੂੰ ਪੰਜ ਪੰਜ ਪੁੱਤਰ' ਦੇ ਨਾਮ ਨਾਲ ਉਚਾਰਿਆ ਗਿਆ ਹੈ) ਅਰੁ ਓਹੀ ਟੁਕੜੇ (ਨਿਆਰੇ ਨਿਆਰੇ) ਫਾਰਿਆਂ (ਪਾੜਿਆਂ) ਹੋਏ ਫੇਰ ਸਵਾ ਸਵਾ ਸੇਰ ਦੇ ਚਾਰ ਹਿੱਸੇ (ਜਿਨ੍ਹਾਂ ਨੂੰ ਪੋਤੇ ਰੂਪ ਵਰਣਨ ਕੀਤਾ ਗਿਆ ਹੈ) ਤੇ ਅਗੇ ਉਨ੍ਹਾਂ ਦੀਆਂ ਫੇਰ ਦੋ ਦੋ ਫਾਂਕਾਂ (ਹਿੱਸੇ) ਕੀਤੇ, ਜੋ ਢਾਈ ਢਾਈ ਪਾਈਆਂ ਦੀਆਂ ਨਾਤੀ—ਪਤਨੀਆਂ ਦੇ ਦੋ ਦੋ (ਪੋਤਿਓਂ ਨੂੰਹਾਂ) ਆਖੀਆਂ ਗਈਆਂ।

**ਤਾਹੂ ਤੇ ਪਈਸੇ, ਅਉ ਪਈਸਾ ਏਕ ਪਾਂਚ ਟਾਂਕ**
**ਟਾਂਕ ਟਾਂਕ ਮਾਸੇ ਚਾਰਿ, ਅਨਿਕ ਪ੍ਰਕਾਰ ਹੈ॥**

*ਅਰਥ :*

ਤਿਨ੍ਹਾਂ ਢਾਈ ਢਾਈ ਪਾਈਆਂ ਦੇ ਅਗੇ ਬਣੇ ਫੇਰ 'ਪਈਸੇ' ਪਾਈਏ, ਅਰੁ 'ਪਈਸਾ'—ਇਕ ਇਕ ਪਾਈਆ ਪੰਜ ਪੰਜ 'ਟਾਂਕ' (ਟੁਕੜੇ) ਦੀ (ਸਿਰਸਾਹੀ) ਬਣਿਆਂ ਇਕ ਇਕ ਸਿਰਸਾਹੀ ਰੂਪ ਟਾਂਕ ਟਾਂਕ (ਟੁਕੜੇ ਟੁਕੜੇ) ਨੂੰ ਜਦ ਪਸਾਰਿਆ ਉਸਨੇ ਮਾਸਿਆਂ ਵਿਚ ਤਾਂ ਚਾਰ ਚਾਰ ਮਾਸੇ ਦੇ ਉਹ ਟੁਕੜੇ ਬਣ ਗਏ ਅਨੇਕ ਪ੍ਰਕਾਰ ਦੇ (ਬੇਅੰਤ ਹੀ)।

**ਮਾਸਾ ਏਕ ਆਠ ਰਤੀ, ਰਤੀ ਆਠ ਚਾਵਰ ਕੀ,**
**ਹਾਟ ਹਾਟ ਕਨੁ ਕਨੁ ਤੋਲ ਤੁਲਾਧਾਰ ਹੈ॥**

*ਅਰਥ :*

ਉਹ ਇਕ ਇਕ ਮਾਸਾ ਹੋਇਆ ਅੱਠ ਅੱਠ ਰੱਤੀ ਦਾ, ਤੇ ਰੱਤੀ ਅੱਗੇ ਮੁੜ ਪਸਰੀ ਅੱਠਾਂ ਚੌਲਾਂ ਵਿਚ, ਅਤੇ ਉਹ ਚੌਲ ਅੱਠ ਦਾਣੇ ਖ਼ਸਖ਼ਸ ਦੇ (ਇਸ ਤਰ੍ਹਾਂ ਪੋਤਿਆਂ ਦੀਆਂ ਧੀਆਂ ਦੁਹਿਤੀਆਂ ਤੇ ਉਨ੍ਹਾਂ ਦੀ ਸੰਤਾਨ ਰੂਪ ਪਸਾਰਾ ਹੋ ਕੇ) ਹੱਟੀ ਹੱਟੀ ਉਪਰ ਤੁਲੀਂਦਾ ਪਿਆ ਹੈ 'ਤੁਲਾਧਾਰ'—ਬਣੀਆਂ ਲੋਕਾਂ ਦੁਆਰੇ।

**ਪੁਰ ਪੁਰ ਪੂਰਿ ਰਹੇ ਸਕਲ ਸੰਸਾਰ ਬਿਖੈ,**
**ਬਸਿ ਆਵੈ ਕੈਸੇ ਜਾ ਕੋ**
**ਏਤੋ ਬਿਸਥਾਰ ਹੈ॥੨੨੯॥**

*ਅਰਥ :*

(ਇਸੇ ਹੀ ਤਰ੍ਹਾਂ) ਸਮੂੰਹ ਸੰਸਾਰ ਵਿਚ ਸ਼ਹਿਰ ਸ਼ਹਿਰ 'ਨਗਰ ਨਗਰ' ਅੰਦਰ 'ਪੂਰ ਰਿਹਾ'—ਪਸਰ ਰਿਹਾ ਹੈ ਇਸੇ ਦਾ ਹੀ ਪ੍ਰਪੰਚ। ਸੋ, ਜਿਸਦਾ ਇਤਨਾ ਵਿਸਥਾਰ (ਪਸਾਰਾ) ਹੈ, ਸੋ ਐਸਾ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪ ਬਿਰਤੀਆਂ ਵਾ ਆਸਾ ਤ੍ਰਿਸ਼ਨਾ ਹਿੰਸਾ ਮਤਸਰ ਦੰਡ ਦਰਪ ਆਦਿ ਅਨੰਤ ਰੂਪ ਹੋ ਸਰਬਤ੍ਰ ਪਸਰਿਆ ਮਨ ਕਿਸ ਪ੍ਰਕਾਰ ਵੱਸ ਆਵੇ। ਭਾਵ, ਇਕ ਮਾਤ੍ਰ ਗੁਰਮੁਖੀ ਟਕਸਾਲ ਅੰਦਰ ਹੀ ਘਾੜਤ ਪਾ ਕੇ ਇਹ ਇਕ (ਇਕਾਗਰ) ਰੂਪ ਵਿਚ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ।੨੨੯।

***ਭਾਵਾਰਥ :*** ਮਣ ਹੋਇ ਅਠ ਪੰਜ ਸੇਰੀਆਂ ਪੰਜ ਆਠੇ ਚਾਲੀ ਭਾਈ (ਸਤਵੀਂ ਵਾਰ ਵਿਚ ਭੀ) ਭਾਈ ਸਾਹਿਬ ਜੀ ਨੇ ਕਿਹਾ ਹੈ। ਜਿਵੇਂ ਉਥੇ ਮਣ ਦੇ ਵੱਟੇ ਨਾਲ ਮਨ ਨੂੰ ਉਪਮਾ ਦਿੱਤੀ ਹੈ, ਇਸੇ ਤਰ੍ਹਾਂ ਇਥੇ ਦੱਸਿਆ ਹੈ, ਸਰੀਰ ਅੰਦਰਲੇ ਮਨ ਦੀਆਂ ਅੱਠ ਪੰਜ ਸੇਰੀਆਂ ਇਉਂ ਹਨ :

ਪੰਜ ਸਥੂਲ ਤੱਤ, ਪੰਜ ਸੂਖਮ ਤੱਤ, ਪੰਜ ਕਾਮਾਦਿਕ ਗੁਣ ਪੰਜ ਸੰਤੋਖਾਦਿਕ ਗੁਣ, ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਪੰਜ ਪ੍ਰਾਣਾਦਿਕ ਪੁਰਾਣ, ਪੰਜ ਨਾਗਾਦਿਕ ਪੁਰਾਣ।

ਇਨ੍ਹਾਂ ਅੱਠਾਂ ਦਾ ਸਮੁੱਚਾ ਇਕ ਮਨ ਹੈ, ਇਨ੍ਹਾਂ ਵਿਚੋਂ ਇਕ ਭੀ ਕਾਬੂ ਕਰ ਲਿਆ ਜਾਏ ਤਾਂ ਫਿਰ ਮਨ ਸਹਿਜੇ ਹੀ ਵਸੀ-ਭੂਤ ਹੋ ਜਾਂਦਾ ਹੈ।

***ਨੋਟ :*** ਇਸ ਕਬਿੱਤ ਵਿਚ ਪਈਸੇ ਤੋਂ ਵਜ਼ਨ ਦਾ ਕੁਝ ਫ਼ਰਕ ਜਾਪਦਾ ਹੈ, ਇਸ ਤੋਂ ਪਹਿਲੇ ਅਧਪਾਈ ਤਕ ਤਾਂ ਪੂਰਾ ਉਤਰਦਾ ਹੈ। ਜੇ ਪਈਸਾ ਨੂੰ ਛਟਾਂਕ ਮੰਨੀਏ ਤਾਂ ਛਟਾਂਕ ਦੇ ਪੰਜ ਤੋਲੇ ਹੁੰਦੇ ਹਨ, ਅੱਗੇ ਤੋਲੇ ਦੇ ਬਾਰਾਂ ਮਾਸੇ ਹੁੰਦੇ ਹਨ, ਪਰ ਭਾਈ ਸਾਹਿਬ ਜੀ ਨੇ ਪੰਜ ਟਾਂਕ ਕਿਹਾ ਹੈ ਅਤੇ ਫਿਰ ਟਾਂਕ ਨੂੰ ਚਾਰ ਮਾਸੇ ਕਹਿ ਦਿੱਤਾ ਹੈ, ਹੋ ਸਕਦਾ ਹੈ ਇਥੇ ਕਾਬਲੀ 'ਛਾਰਕ' ਦਾ ਵਰਣਨ ਹੋਵੇ, ਕਿਉਂਕਿ ਉਸਦਾ ਜੋੜ ਠੀਕ ਉਤਰਦਾ ਹੈ ਅਤੇ ਉਦੋਂ ਇਧਰ ਵੱਟਾ ਪ੍ਰਚਲਤ ਭੀ ਓਹੀ ਸੀ।

ਇਸ ਚੰਚਲ ਮਨ ਦੇ ਖੇਰੂ ਖੇਰੂ ਹੁੰਦੇ ਰਹਿਣ ਦੇ ਚੰਚਲ ਵੇਗ ਨੂੰ ਅੱਗੇ ਹੋਰ ਸਪਸ਼ਟ ਰੂਪ ਵਿਚ ਕਥਨ ਕਰਦੇ ਹਨ :

**ਖਗਪਤਿ ਪ੍ਰਬਲ ਪਰਾਕ੍ਰਮੀ ਪਰਮ-ਹੰਸ,**
**ਚਾਤੁਰ ਚਤੁਰ-ਮੁਖ ਚੰਚਲਾ ਚਪਲ ਹੈ॥**

*ਅਰਥ :*

**ਪ੍ਰ:** ਇਸ ਮਨ ਦੀ ਚੰਚਲਤਾ ਬਾਰੇ ਕੋਈ ਉਦਾਹਰਣ ਦਿਓ ?

**ਉ:** (ਇਹ ਮਨ) ਅਕਾਸ਼ਾਂ ਵਿਚ ਉੱਡਣ ਲਈ (ਖਗਪਤਿ) ਗਰੁੜ ਪੰਛੀ ਨਾਲੋਂ ਭੀ ਇਹ ਬਹੁਤ ਬਲ ਵਾਲਾ ਹੈ, ਤੇ ਪਰਾਕ੍ਰਮੀ—ਪ੍ਰਭਾਵ ਵਾਨ ਰਾਜਹੰਸ ਤੋਂ ਭੀ ਵਧ ਕੇ ਹੈ—ਭਾਵ, ਸਾਗਰਾਂ ਨੂੰ ਤਰ ਜਾਣਾ ਵਾ ਉਨ੍ਹਾਂ ਦੀ ਤਹਿ ਉਪਰ ਪੁੱਜਣ ਲਈ ਸਭ ਤਰ੍ਹਾਂ ਸਮਰੱਥ ਹੈ। ਅਰੁ ਚਤੁਰਾ—ਗਿਆਨੀ ਤਾਂ ਬ੍ਰਹਮਾ ਨਾਲੋਂ ਭੀ ਵਧ ਕੇ ਹੈ ਤਥਾ ਚੰਚਲ ਚਪਲ—ਵਾਕਚਾਲ (ਭਾਰਾ) ਬਤੰਗੜ ਅਥਵਾ ਚੰਚਲ—ਚੰਚਲਾ (ਲੱਛਮੀ ਸਮਾਨ) ਅਰੁ ਚਪਲ (ਚਾਲੂ) ਚਪਲਾ—ਬਿਜਲੀ ਵਰਗਾ ਹੈ। (ਭਾਵ ਐਸਾ ਹੀ ਬਲਵਾਨ ਮਨ ਹੈ, ਜਿਸਦੀ ਚੰਚਲਤਾ ਅਥਾਹ ਮੰਨੀ ਗਈ ਹੈ)।

**ਭੁਜ-ਬਲੀ ਅਸਟ-ਭੁਜਾ, ਤਾ ਕੇ ਚਾਲੀਸ ਕਰ,**
**ਏਕ ਸਉ ਸਾਠ ਪਾਉ, ਚਾਲ ਚਲਾਚਲ ਹੈ॥**

*ਅਰਥ :*

(ਫਿਰ) ਅੱਠ ਭੁਜੀ ਪੰਸੇਰੀਆਂ ਵਾਲਾ, ਚਾਲੀ ਸੇਰ ਹਨ ਹੱਥ ਜਿਸਦੇ, ਅਤੇ ਇਕ ਸੌ ਸੱਠ ਪਾਉ—ਪੈਰਾਂ ਵਾਲਾ ਜੋ ਹੈ (ਸੋ ਉਹ ਮਨ) ਸਭ ਨੂੰ ਆਪਣੀ ਚਲਾਚਲੀ ਚਾਲ ਨਾਲ ਹਾੜ ਸਿੱਟਦਾ ਹੈ। ਭਾਵ, ਸਭ ਕੁਝ ਹੀ ਆਪਣੇ ਫੁਰਨੇ ਅੰਦਰ ਫੇਰਨ ਲਈ ਇਹ ਸਭ ਤਰ੍ਹਾਂ (ਗ੍ਰਹਿਣ ਤਿਆਗ ਕਰਨ ਨੂੰ) ਸਮਰੱਥ ਹੈ।

**ਜਾਗ੍ਰਤ ਸੁਪਨ ਅਹਿਨਿਸਿ ਦਹਦਿਸ ਧਾਵੈ,**
**ਤ੍ਰਿਭਵਨ ਪ੍ਰਤਿ ਹੋਇ ਆਵੈ ਏਕ ਪਲ ਹੈ॥**

*ਅਰਥ :*

(ਇਥੇ ਹੀ ਬੱਸ ਨਹੀਂ ਇਹ) ਜਾਗਦਿਆਂ ਹੋਇਆਂ ਸੰਕਲਪਾਂ ਰਾਹੀਂ ਵਾ ਸੁਪਨ ਅਵਸਥਾ ਵਿਚ ਸੁਪਨਿਆਂ ਰਸਤੇ, ਰਾਤ ਦਿਨ ਦਸੋ ਦਿਸ਼ਾਂ ਅੰਦਰ ਧੌਂਵਾ (ਦੌੜਦਾ) ਭਟਕਦਾ ਰਹਿੰਦਾ ਹੈ—(ਅਸਲ ਗੱਲ ਹੈ ਕਿ) ਇਕ ਪਲ—ਪਲਕਾਰ ਵਾ (ਘੜੀ) ਅੰਦਰ ਤ੍ਰਿਲੋਕੀ ਤਾਂਈ ਹੀ ਫਿਰ ਕੇ ਮੁੜ ਆਉਂਦਾ ਹੈ।

**ਪਿੰਜਰੀ ਮੈ ਅਛਤ ਉਡਤ ਪਹੁੰਚੈ ਨ ਕੋਊ,**
**ਪੁਰ ਪੁਰ ਪੂਰ ਗਿਰ ਤਰ ਥਲ ਜਲ ਹੈ ॥੨੩੦॥**

*ਅਰਥ :*

(ਅਸਚਰਜਤਾ ਇਹ ਹੈ ਕਿ) ਸਰੀਰ ਰੂਪ ਪਿੰਜਰੇ ਅੰਦਰ 'ਅਛਤ' ਮੌਜੂਦ (ਬੰਦ) ਰਹਿੰਦਿਆਂ ਹੋਇਆਂ ਭੀ ਇਤਨਾ ਉੱਡ ਜਾਂਦਾ ਹੈ ਕਿ ਕੋਈ ਇਸ ਤਕ ਪੁਗ ਨਹੀਂ ਸਕਦਾ (ਅਰੁ ਫੇਰ ਉਡਦਾ ਐਡੇ ਵੇਗ ਨਾਲ ਹੈ ਕਿ) ਨਗਰ ਨਗਰ ਤਥਾ ਪਰਬਤਾਂ, ਬਿਰਛਾਂ ਅਰੁ ਜਲਾਂ ਥਲਾਂ ਵਿਚ 'ਪੂਰ' ਫੈਲ ਜਾਂਦਾ ਹੈ।੨੩੦।

***ਭਾਵਾਰਥ :*** ਜਿਵੇਂ ਅਸੀਂ ਆਮ ਹੀ ਤੱਕਦੇ ਹਾਂ ਕਿ ਪਿੰਜਰੇ ਵਿਚ ਬੰਦ ਹੁੰਦਿਆਂ ਕੋਈ ਭੀ ਪੰਛੀ ਉਡ ਨਹੀਂ ਸਕਦਾ, ਪਰ ਇਹ ਮਨ ਰੂਪ ਪੰਛੀ ਸਰੀਰ ਰੂਪ ਪਿੰਜਰੇ ਵਿਚ ਹੁੰਦਾ ਹੋਇਆ ਹੀ ਸ਼ਹਿਰ ਸ਼ਹਿਰ, ਪਿੰਡ ਪਿੰਡ, ਪਹਾੜਾਂ ਧਰਤੀਆਂ, ਜਲਾਂ ਥਲਾਂ ਵਿਚ ਪਹੁੰਚ ਜਾਂਦਾ ਹੈ।

ਇਸ ਮਨ ਦੀ ਚੰਚਲਤਾ ਦੀ ਰੂਪ-ਰੇਖਾ ਨੂੰ ਕਬੀਰ ਜੀ ਨੇ ਭੀ ਆਪਣੇ ਸ਼ਬਦਾਂ ਵਿਚ ਇਉਂ ਦਰਸਾਇਆ ਹੈ, ਜਿਵੇਂ ਕਿ :

ਕਬੀਰ ਮਨੁ ਪੰਖੀ ਭਇਓ
ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥
*(ਸਲੋਕ ਕਬੀਰ ਜੀ, ਪੰਨਾ ੧੩੬੯)*

ਗੁਰੂ ਨਾਨਕ ਦੇਵ ਜੀ ਨੇ ਇਸ ਮਨ ਨੂੰ ਵੱਸ ਕਰਨ ਦਾ ਇਕੋ ਹੀ ਇਕ ਸਾਧਨ ਦਰਸਾਇਆ ਹੈ, ਉਹ ਹੈ ਪਰੀਪੂਰਨ ਪ੍ਰਮੇਸ਼ਰ ਦੀ ਪੂਰਨ ਕ੍ਰਿਪਾ-ਦ੍ਰਿਸ਼ਟੀ, ਆਪ ਦਾ ਫ਼ੁਰਮਾਨ ਹੈ ਕਿ :

ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥੧੦॥
*(ਸਲੋਕੁ, ਪੰਨਾ ੨੯੮)*

ਪ੍ਰ: ਭਾਈ ਸਾਹਿਬ ਜੀਉ! ਦਸੋ ਦਿਸ਼ਾ ਵਿਚ ਭਟਕ ਰਹੇ ਮਨ ਨੂੰ ਸਥਿਰ ਕਰਨ ਲਈ ਤੁਸੀਂ ਸਹੀ ਸਾਧਨ ਕਿਹੜਾ ਮੰਨਦੇ ਹੋ, ਦੱਸਣ ਦੀ ਕ੍ਰਿਪਾ ਕਰੋ?

ਉ: ਹੇ ਭਾਈਓ! ਜਦੋਂ ਪੁਰਾਤਨ ਸ਼ਾਸਤ੍ਰ-ਕਾਰਾਂ ਦੇ ਵੀਚਾਰ ਪੜ੍ਹਦੇ ਸੁਣਦੇ ਹਾਂ ਤਾਂ ਉਨ੍ਹਾਂ ਭਿੰਨ ਭਿੰਨ ਬੁਧੀ-ਜੀਵੀਆਂ ਦੇ ਵੱਖੋ ਵੱਖ ਖ਼ਿਆਲ ਹਨ, ਜਿਨ੍ਹਾਂ ਦਾ ਇਕ ਦੂਜੇ ਨਾਲ ਤਾਲ-ਮੇਲ ਨਹੀਂ ਪੜ੍ਹਨ ਵਿਚ ਆਉਂਦਾ। ਪਰ ਜਦੋਂ ਅਸੀਂ ਗੁਰੂ ਦੇ ਦਰਸਾਏ ਹੋਇ ਸਿਧਾਂਤ ਵੱਲ ਨਜ਼ਰ ਮਾਰਦੇ ਹਾਂ ਤਾਂ ਗੁਰਮਤ ਦਾ ਸਿਧਾਂਤ ਹੀ ਸਾਨੂੰ ਸਾਰਿਆਂ ਦੇ ਵੀਚਾਰਾਂ ਤੋਂ ਉਚੇਰਾ ਨਜ਼ਰ ਆਉਂਦਾ ਹੈ, ਜਾਂ ਇਸ ਤਰ੍ਹਾਂ ਕਹਿ ਦੇਣਾ ਭੀ ਕੋਈ ਅਤਿ ਕਥਨੀ ਨਹੀਂ ਹੋਵੇਗੀ ਕਿ ਜਿਥੇ ਸਾਰੇ ਹੀ ਪੁਰਾਤਨ ਮੱਤ ਜਾ ਕੇ ਖਲੋ ਜਾਂਦੇ ਹਨ, ਉਥੋਂ ਅਗੇ ਗੁਰਮਤ ਦਾ ਸਹੀ ਸਿਧਾਂਤ ਅਰੰਭ ਹੁੰਦਾ ਹੈ ਜੋ ਗੁਰਮਤ ਮਾਰਗ 'ਤੇ ਸਫ਼ਰ ਕਰਨ ਵਾਲੇ ਪਾਂਧੀਆਂ ਨੂੰ ਸਿਖ਼ਰਾਂ 'ਤੇ ਪੁਚਾਉਣ ਦੀ ਸਮਰੱਥਾ ਰੱਖਦਾ ਹੈ। ਸੋ, ਮੈਂ ਭੀ ਇਸ ਚੰਚਲ ਮਨ ਦੀ ਭਟਕਣਾ ਨੂੰ ਰੋਕਣ ਲਈ ਇਕੋ ਹੀ ਇਕ ਸ਼੍ਰੋਮਣੀ ਸਾਧਨ ਗੁਰੂ ਦੇ ਦਿੱਤੇ ਹੋਏ ਉਪਦੇਸ਼ ਦੀ ਕਮਾਈ ਕਰਨਾ ਨਿਸਚਾ ਕੀਤਾ ਹੈ। ਸੋ, ਮੈਨੂੰ ਗੁਰਬਾਣੀ ਵਿਚੋਂ ਜੋ ਪ੍ਰੇਰਨਾ ਮਿਲੀ ਹੈ, ਉਸੇ ਤੋਂ ਪ੍ਰੇਰਤ ਹੋ ਕੇ ਮੈਂ ਮਨ ਨੂੰ ਕਾਬੂ ਕਰਨ ਦੇ ਸਿਧਾਂਤ ਨੂੰ ਚੰਦ ਸਤਰਾਂ ਵਿਚ ਉੱਕਰਨ ਦਾ ਤੁੱਛ ਜਿਹਾ ਯਤਨ ਕੀਤਾ ਹੈ :

**ਜੈਸੇ ਪੰਛੀ ਉਡਤ ਫਿਰਤ ਹੈ ਅਕਾਸਚਾਰੀ,**
**ਜਾਰੀ ਡਾਰਿ ਪਿੰਜਰੀ ਮੈ ਰਾਖੀਅਤਿ ਆਨਿ ਕੈ॥**

*ਅਰਥ :*

(ਤਿੰਨ ਉਦਾਹਰਣਾਂ ਦੁਆਰੇ ਇਸ ਭਾਵ ਨੂੰ ਪ੍ਰਗਟ ਕਰਦੇ ਹਨ ਕਿ) ਜਿਸ ਤਰ੍ਹਾਂ ਅਕਾਸ਼ ਵਿਚ ਵਿਚਰਦਾ ਹੋਇਆ,

ਉਡਦਾ ਫਿਰਦਾ ਪੰਛੀ ਜਾਲੀ ਤਾਣ ਕੇ ਫੜ ਲਈਦਾ ਹੈ ਤੇ ਪਿੰਜਰੇ ਵਿਚ ਪਾ ਰੱਖੀਦਾ ਹੈ।

**ਜੈਸੇ ਗਜਰਾਜ ਗਹਿਬਰ ਬਨ ਮੈ ਮਦੋਨ,**
**ਬਸਿ ਹੁਇ ਮਹਾਵਤ ਕੇ ਅੰਕੁਸਹਿ ਮਾਨਿ ਕੈ॥**

***ਅਰਥ :***

(ਦੂਜਾ ਪ੍ਰਮਾਣ ਹੈ ਕਿ) ਜਿਸ ਤਰ੍ਹਾਂ ਗਹਿਬਰ ਬਨ (ਘਣੇ ਜੰਗਲ) ਅੰਦਰ-ਹਾਥੀਆਂ ਦਾ ਮਦਮਤ ਸਰਦਾਰ (ਹਾਥੀ) ਮਹਾਵਤ ਦੇ ਅੰਕੁਸ਼ (ਕੁੰਡੇ) ਨੂੰ ਮੰਨ ਕੇ (ਪ੍ਰਵਾਣ ਕਰਕੇ) ਉਸਦੇ ਅਧੀਨ ਹੋ ਜਾਂਦਾ ਹੈ।

**ਜੈਸੇ ਬਿਖਿਆਧਰ ਬਿਖਮ ਬਿਲ ਮੈ ਪਾਤਾਲ,**
**ਗਹੇ ਸਾਪਹੇਰਾ ਤਾਹਿ ਮੰਤ੍ਰਨ ਕੀ ਕਾਨਿ ਕੈ॥**

***ਅਰਥ :***

(ਤੀਜਾ ਦ੍ਰਿਸ਼ਟਾਂਤ ਹੈ ਕਿ) ਜਿਸ ਤਰ੍ਹਾਂ ਬਿਖਿਆਧਰ— ਸਰਪ ਬਿਖਮ (ਦੁਰਗਮ—ਬਿਖੜੀ—ਵਿੰਗ ਤੜਿੰਗੀ) ਬਿਲ (ਖੁੱਡ) ਵਿਚ ਕਿਤੇ ਪਾਤਾਲ ਅੰਦਰ ਬੈਠਾ ਹੋਇਆ ਹੁੰਦਾ ਹੈ। ਤਿਸਨੂੰ ਸਪੇਲਾ (ਸੱਪ ਫੜਨ ਵਾਲਾ ਬੰਗਾਲੀ) ਬੀਨ ਦੁਆਰੇ ਮੰਤ੍ਰਾਂ ਦੀ ਕਾਨਿ (ਸੁਗੰਧ) ਪਾ ਪਾ ਕੇ ਫੜ ਲੈਂਦਾ ਹੈ।

**ਤੈਸੇ ਤ੍ਰਿਭਵਨ ਪ੍ਰਤਿ ਭ੍ਰਮਤ ਚੰਚਲ ਚਿਤ,**
**ਨਿਹਚਲ ਹੋਤ ਮਤਿ**
**ਸਤਿਗੁਰ ਗਿਆਨ ਕੈ॥੨੩੧॥**

***ਅਰਥ :***

ਤਿਸੀ ਪ੍ਰਕਾਰ ਤਿੰਨਾਂ ਭਵਨਾਂ ਪ੍ਰਯੰਤ ਭਟਕਦਾ ਹੋਇਆ ਚੰਚਲ ਚਿੱਤ ਸਤਿਗੁਰਾਂ ਦੇ ਗਿਆਨ ਉਪਦੇਸ਼ ਨੂੰ ਸੁਣਨ ਸਾਰ ਅਚਲ (ਇਕਾਗਰ) ਹੋ ਜਾਇਆ ਕਰਦਾ ਹੈ। (ਇਸ ਲਈ ਮਨੁੱਖ ਨੂੰ ਸ਼ੀਘਰ ਹੀ) ਗੁਰਮਤ ਦਾ ਧਾਰਨੀ ਹੋਣਾ ਚਾਹੀਦਾ ਹੈ।੨੩੧।

***ਭਾਵਾਰਥ :*** ਇਸ ਚੰਚਲ ਮਨ ਦੀ ਚੰਚਲਤਾ ਨੂੰ ਪੁਰਾਤਨ ਪੁਸਤਕਾਂ ਦੇ ਕਰਤਿਆਂ ਬੁਧੀ-ਜੀਵੀਆਂ ਨੇ ਭੀ ਕਈ ਉਦਾਹਰਣ ਦੇ ਕੇ ਦਰਸਾਇਆ ਹੈ, ਜਿਵੇਂ ਕਿ ਵੀਚਾਰ ਮਾਲਾ ਦੇ ਕਰਤਾ ਆਪਣੇ ਵੀਚਾਰ ਅੰਕਤ ਕਰਦੇ ਹਨ ਕਿ :

ਕਬਹੂੰ ਨ ਮਨ ਥਿਰਤਾ ਗਹੀ ਸਮਝਾਇਓ ਸੌ ਪੋਤ॥
ਜੈਸੇ ਮਰਕਟ ਪੇਡ ਪਰ ਕਬਹੂੰ ਨ ਠਾਢੋ ਹੋਤ॥

ਭਾਵ ਜਿਸ ਤਰ੍ਹਾਂ ਬਾਂਦਰ ਦਰੱਖ਼ਤ ਪਰ ਕਦੀ ਭੀ ਨਿਹਚਲ ਹੋ ਕੇ ਨਹੀਂ ਬੈਠਦਾ, ਇਸੇ ਤਰ੍ਹਾਂ ਮਨ ਭੀ ਇਕ ਥਾਂ ਕਦੇ ਭੀ ਅਚੱਲ ਹੋ ਕੇ ਨਹੀਂ ਬੈਠਦਾ।

ਜਾਂ ਇਉਂ ਭੀ ਸਮਝੋ ਕਿ :

ਚਲਦਲ ਪੱਤ੍ਰ ਪਟਾਕ ਪੱਟ ਦਾਮਨ ਕੱਛਪ ਮਾਥ॥
ਭੂਤ ਦੀਪ ਦੀਪਕ ਸਿਖਾ ਇਹ ਮਨ ਬ੍ਰਿਤ ਅਨਾਥ॥

ਭਾਵ ਜਿਵੇਂ ਪਿੱਪਲ ਦਾ ਪੱਤਾ, ਝੰਡੇ ਦਾ ਬਸਤ੍ਰ, ਬਿਜਲੀ, ਕਛੂ ਦੀ ਸਿਰੀ, ਭੂਤਾਂ ਦੀ ਅਗਨ, ਦੀਵੇ ਦੀ ਲਾਟ, ਇਹ ਕਦੇ ਭੀ ਨਹੀਂ ਟਿਕਦੀਆਂ, ਮਨ ਭੀ ਇਸੇ ਤਰ੍ਹਾਂ ਦਾ ਚੰਚਲ ਹੈ, ਜੋ ਕਦੀ ਭੀ ਸਥਿਰ ਨਹੀਂ ਹੁੰਦਾ।

ਬੱਸ ਇਕੋ ਗੁਰੂ ਦੀ ਰਹਿਮਤ ਹੈ, ਜਿਸਦਾ ਸਦਕਾ ਇਹ ਸਥਿਰ ਹੋ ਸਕਦਾ ਹੈ। ਨਹੀਂ ਤਾਂ ਇਹ 'ਮਨ ਬਸ ਨ ਆਵਈ ਥਕੇ ਕਰਮ ਕਮਾਇ॥'

**ਪ੍ਰ:** ਭਾਈ ਸਾਹਿਬ ਜੀਉ ! ਜਿਸ ਮਨ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਕੀ ਇਹ ਭੀ ਦੱਸਣ ਦੀ ਕਿਰਪਾ ਕਰੋਗੇ ਕਿ ਇਸ ਮਨ ਵਿਚ ਇਤਨੀ ਵੱਡੀ ਸਮਰੱਥਾ ਆਈ ਕਿਥੋਂ ਜੋ ਕਿ ਇਹ ਇਕ ਖਿਨ ਵਿਚ ਦਸੋ ਦਿਸ਼ਾ ਅੰਦਰ ਭਰਮਣ ਕਰ ਆਉਂਦਾ ਹੈ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ ?

**ਉ:** ਹੇ ਭਾਈਓ ! ਇਸ ਮਨ ਬਾਰੇ ਕੁਝ ਕਹਿਣ ਦੀ ਮੇਰੇ ਵਿਚ ਤਾਂ ਸਮਰੱਥਾ ਨਹੀਂ, ਪਰ ਮੈਂ ਅਨੁਭਵ ਕਰਦਾ ਹਾਂ ਕਿ ਹੋਰ ਭੀ ਇਸ ਮਨ ਦੇ ਸੰਬੰਧੀ ਕੋਈ ਕੁਝ ਭੀ ਨਹੀਂ ਕਹਿ ਸਕਦਾ। ਪਰ ਹਾਂ ! ਜੋ ਇਸ ਮਨ ਬਾਰੇ ਮੈਨੂੰ ਗੁਰਬਾਣੀ ਦੁਆਰੇ ਸੋਝੀ ਮਿਲੀ ਹੈ ਉਹ ਮੇਰੇ ਪੜ੍ਹਨ ਤੇ ਲਿਖਣ ਵਿਚ ਇਉਂ ਹੀ ਆਈ ਹੈ ਕਿ ਇਸ ਮਨ ਦੀ ਆਪਣੀ ਕੋਈ ਸ਼ਕਤੀ ਨਹੀਂ, ਇਹ ਤਾਂ ਉਸ ਕਰਤੇ ਦੀ ਪ੍ਰੇਰਨਾ ਦਾ ਸਦਕਾ ਹੀ ਕ੍ਰਿਆ ਕਰਦਾ ਵੇਖਣ ਵਿਚ ਆਉਂਦਾ ਹੈ, ਜਿਵੇਂ ਕਿ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਨਿਰਤਿ ਕਰੇ ਬਹੁ ਵਾਜੇ ਵਜਾਏ॥
ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ॥
*(ਆਸਾ ਮ : ੩, ਪੰਨਾ ੩੬੪)*

ਭਾਵ ਹੈ ਕਿ ਇਹ ਜੋ ਮਨ ਅਨੇਕ ਤਰ੍ਹਾਂ ਦੀ ਨਿਰਤਕਾਰੀ ਕਰਦਾ ਅਤੇ ਵਾਜੇ ਵਜਾ ਰਿਹਾ ਹੈ, ਇਹ ਇਸ ਦੀ ਆਪਣੀ ਸ਼ਕਤੀ ਨਹੀਂ ਕਿਉਂਕਿ ਇਹ ਤਾਂ ਆਪਣੇ ਆਪ ਵਿਚ ਅੰਧਾ ਤੇ ਬੋਲਾ ਹੀ ਹੈ, ਇਸਦਾ ਪ੍ਰੇਰਕ ਤਾਂ ਕਾਦਰ ਹੀ ਹੈ ਜੋ ਕਿ ਸਰੀਰ ਦੇ ਹਰ ਇੰਦ੍ਰੇ ਨੂੰ ਕ੍ਰਿਆ ਕਰਨ ਦੀ ਸ਼ਕਤੀ ਦੇ ਰਿਹਾ

ਹੈ। ਮਨ ਬਾਰੇ ਗੁਰਬਾਣੀ ਵਿਚ ਇਉਂ ਭੀ ਫ਼ੁਰਮਾਨ ਆਇਆ ਹੈ ਕਿ:

ਇਹੁ ਮਨੁ ਖੇਲੈ ਹੁਕਮ ਕਾ ਬਾਧਾ
ਇਕ ਖਿਨ ਮਹਿ ਦਹਦਿਸਿ ਫਿਰਿ ਆਵੈ॥
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ
ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥੩॥

*(ਮਾਰੂ ਮ: ੩, ਪੰਨਾ ੧੦੬੦)*

ਇਸ ਤਰ੍ਹਾਂ ਜਿਉਂ ਜਿਉਂ ਬਾਣੀ ਦੀ ਅਗੇ ਤੋਂ ਅਗੇ ਖੋਜ ਕਰੀਏ ਤਾਂ ਸੋਝੀ ਮਿਲਦੀ ਹੈ ਕਿ ਉਸ ਰਚਨਹਾਰ ਕਰਤਾਰ ਨੇ ਇਸ ਸਰੀਰ ਦੇ ਹਰ ਇਕ ਇੰਦ੍ਰੇ ਨੂੰ ਵੱਖੋ ਵੱਖ ਕ੍ਰਿਆ ਕਰਨ ਦੀ ਸਮਰੱਥਾ ਦੇ ਰੱਖੀ ਹੈ।

ਸੋ, ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਨ ਦਾ ਤੁੱਛ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ:

**ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ,**
**ਏਕ ਮੈ ਅਨੇਕ ਭਾਂਤਿ ਅਨਿਕ ਪ੍ਰਕਾਰ ਹੈ॥**

***ਅਰਥ :***

(ਹੇ ਭਾਈਓ! ਕੀ ਦੱਸੀਏ, ਜਿਵੇਂ ਅਸੀਂ ਪ੍ਰਤੱਖ ਹੀ ਤੱਕਦੇ ਹਾਂ ਕਿ) ਇਸ ਸ੍ਰਿਸ਼ਟੀ ਰਚਨਾ ਦੇ ਚਰਿਤ੍ਰ (ਕੌਤਕ) ਦਾ ਚਿੱਤ੍ਰ (ਬੁੱਤ) ਨਕਸ਼ਾ (ਜੋ ਸਾਮ੍ਹਣੇ ਦਿਖਾਈ ਦੇ ਰਿਹਾ ਹੈ) ਇਸਦਾ 'ਬਚਿਤ੍ਰਪਨ' ਅਦਭੁਤ (ਅਨੋਖਾ) ਪਣਾ 'ਬਿਸਮ' ਹੈਰਾਨ ਕਰਨਹਾਰਾ ਹੈ—(ਕਿਉਂਕਿ ਦੇਖੋ! ਕਿਸ ਤਰ੍ਹਾਂ ਦੀ) ਇਕ ਦੇ ਅੰਦਰ ਅਨੇਕ ਪ੍ਰਕਾਰ ਦੀ ਅਨੇਕਾ ਅਨੰਤਤਾਈ (ਉਸ ਕਰਤਾਰ ਨੇ) ਵਰਤਾਈ ਹੋਈ ਹੈ। (ਜਿਵੇਂ ਕਿ ਅਸੀਂ ਵੇਖ ਰਹੇ ਹਾਂ)।

**ਲੋਚਨ ਮੈ ਦ੍ਰਿਸਟਿ, ਸ੍ਰਵਨ ਮੈ ਸੁਰਤਿ ਰਾਖੀ,**
**ਨਾਸਕਾ ਸੁਬਾਸ, ਰਸ ਰਸਨਾ ਉਚਾਰ ਹੈ॥**

***ਅਰਥ :***

(ਉਸ ਕਰਤੇ ਨੇ) ਨੇਤਰਾਂ ਅੰਦਰ ਤਾਂ ਦ੍ਰਿਸਟਿ (ਤੱਕਣ ਦੀ ਸ਼ਕਤੀ) ਪਾ ਰੱਖੀ ਹੈ ਤੇ ਕੰਨਾਂ ਅੰਦਰ ਸੁਣਨ ਦੀ ਸ਼ਕਤੀ ਹੈ, ਇਸੇ ਤਰ੍ਹਾਂ ਨਾਸਾਂ ਵਿਚ ਸੁਗੰਧੀ ਤਥਾ ਰਸਨਾ ਵਿਚ ਰਸ (ਸੁਾਦ ਗ੍ਰਹਿਣ ਕਰਨ) ਅਤੇ ਉਚਾਰਨ ਦੀ ਸ਼ਕਤੀ ਟਿਕਾਈ ਹੋਈ ਹੈ।

**ਅੰਤਰ ਹੀ ਅੰਤਰ ਨਿਰੰਤਰੀਨ ਸ੍ਰੋਤਨ ਮੈ,**
**ਕਾਹੂ ਕੀ ਨ ਕੋਊ ਜਾਨੈ, ਬਿਖਮ ਬੀਚਾਰ ਹੈ॥**

***ਅਰਥ :***

ਇਨ੍ਹਾਂ ਸ੍ਰੋਤਨ ਮੈ ਨਿਰੰਤਰ ਅੰਤਰ ਹੀ ਅੰਤਰ—ਭਾਵ ਇਨ੍ਹਾਂ ਸ੍ਰੋਤਾਂ (ਇੰਦ੍ਰੀਆਂ) ਦੇ ਅੰਦਰ ਹੀ ਅੰਦਰ ਲਗਾਤਾਰ ਅੰਤਰਾ ਪਾ ਰੱਖਿਆ ਹੈ। ਵਾ ਅੰਤ੍ਰਾਯ ਤੋਂ (ਪੜਦੇ ਤੋਂ) ਰਹਤ (ਕੋਈ ਇਕੋ ਹੀ ਇਕ ਰਸ ਸਮਾਨ ਸੱਤਾ) ਰਮੀ ਹੋਈ ਸ਼ਕਤੀ, ਨਿਰੰਤਰ ਕੰਮ ਕਰ ਰਹੀ ਹੈ। ਪਰ ਵੀਚਾਰ ਉਸਦਾ ਬਿਖੜਾ (ਦੁਰਗਮ) ਹੈ ਕਿ ਕਿਸ ਤਰ੍ਹਾਂ ਉਹ ਇਕ ਹੁੰਦੀ ਭੀ ਅਨੇਕਾਂ ਹੋ ਰਹੀ ਹੈ, ਕਿਉਂਕਿ ਕਿਸੇ ਨੂੰ ਕੋਈ ਦੂਜਾ ਨਹੀਂ ਜਾਣ ਰਿਹਾ—ਭਾਵ ਇਕੋ ਦੇ ਹੀ ਬਲ ਨਾਲ ਕੰਮ ਕਰਦੇ ਹੋਏ ਇੰਦ੍ਰੇ ਆਪੋ ਵਿਚ ਇਕ ਦੂਜੇ ਦਾ ਬ੍ਰਿਤਾਂਤ ਨਹੀਂ ਜਾਣ ਸਕਦੇ। ਅਥਵਾ (ਐਉਂ ਕਿ) ਇਨ੍ਹਾਂ ਸ੍ਰੋਤਨ ਇੰਦ੍ਰਿਆਂ ਦੇ ਅੰਤਰ—ਅੰਦਰ ਨਿਰੰਤਰ ਸਮਾਈ ਹੋਈ ਭੀ (ਉਹ ਸਮਾਨ ਸੱਤਾ) ਹੈ ਪਰ (ਸਭ ਵਿਚ) ਅੰਤਰ—ਪੜਦਾ ਪਾ ਰੱਖਿਆ ਹੈ ਜਿਸ ਕਰਕੇ ਕੋਈ ਇੰਦ੍ਰੀ ਕਿਸੇ ਦੂਜੇ ਦੀ ਵਿਥਿਆ ਨੂੰ ਨਹੀਂ ਜਾਣ ਰਹੀ। ਸੋ, ਕਿੱਡਾ ਔਖਾ ਹੈ ਇਸਨੂੰ ਸਮਝਣਾ।

**ਅਗਮ ਚਰਿਤ੍ਰ ਚਿਤ੍ਰ, ਜਾਨੀਐ ਚਿਤੇਰੋ ਕੈਸੋ,**
**ਨੇਤਿ ਨੇਤਿ ਨੇਤਿ**
**ਨਮੋ ਨਮੋ ਨਮਸਕਾਰ ਹੈ॥੨੩੨॥**

***ਅਰਥ :***

ਸੋ, ਇਸ ਚਿਤ੍ਰ-ਮਈ ਚਲਿਤ੍ਰ ਦਾ ਜਾਨਣਾ ਹੀ ਜਦ ਅਗੰਮ—ਪਹੁੰਚੋਂ-ਸਮਝੋਂ ਦੂਰ ਹੈ ਤਾਂ ਇਸਦੇ ਚਿਤੇਰੇ—ਚਿਤਰਨਹਾਰੇ ਨੂੰ ਕੋਈ ਕਿਸ ਤਰ੍ਹਾਂ ਜਾਣ ਸਕੇ। ਇਸ ਲਈ ਮਨ, ਬਾਣੀ, ਸਰੀਰ ਕਰਕੇ ਨੇਤਿ ਨੇਤਿ ਨੇਤਿ ਆਖਦਾ ਹੋਇਆ ਤਿਸਦੇ ਤਾਈਂ ਨਮਸਕਾਰ ਹੀ ਕਰਦਾ ਹਾਂ।੨੩੨।

***ਭਾਵਾਰਥ :*** ਉਪ੍ਰੋਕਤ ਪੰਗਤੀਆਂ ਵਿਚ ਮਨ ਨੂੰ ਹੀ ਦਰਸਾਇਆ ਹੈ, ਕਿਉਂਕਿ ਮਨ ਦੀ ਮੂਲ ਮਨਸ਼ਾ ਨੇ ਹੀ ਆਪਣੇ ਤੋਂ ਮਨ ਉਤਪੰਨ ਕਰਕੇ ਇਸ ਦ੍ਵਾਰੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੋਈ ਹੈ ਤੇ ਇਸ ਤਰ੍ਹਾਂ ਮਨਸਾ ਹੀ ਸਭ ਦੇ ਅੰਦਰ ਮਨ ਰੂਪ ਵਿਚ ਵਰਤ ਰਹੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਦਸੋ ਦਿਸ਼ਾ ਵਿਚ ਭਟਕ ਰਹੇ ਮਨ ਦੀ ਆਪ ਜੀ ਦਸ਼ਾ ਦਰਸਾਉਂਦੇ ਆ ਰਹੇ ਹੋ, ਕੀ ਇਸਨੂੰ ਤੁਸੀਂ ਸੁਤੰਤਰ ਅਨੁਭਵ ਕਰਦੇ ਹੋ ਜਾਂ ਕਿ ਪਤੰਤਰ ਭਾਵ ਇਹ ਹਰ ਕ੍ਰਿਆ ਆਪਣੇ ਆਪ ਵਿਚ ਕਰਨ ਦੀ ਸਮਰਥਾ ਰਖਦਾ ਹੈ ਜਾਂ ਕਿ ਇਸਨੂੰ ਭੀ ਕਿਸੇ ਦੀ ਪ੍ਰੇਰਨਾ ਹੈ?

**ਉ:** ਹੇ ਭਾਈਓ! ਇਸ ਭਾਵ ਨੂੰ ਪਿਛੇ ਭੀ ਬਾਣੀ ਦ੍ਵਾਰੇ ਕਈ ਵਾਰ ਦਰਸਾਉਣ ਦਾ ਜਤਨ ਕੀਤਾ ਗਿਆ ਹੈ

ਕਿ ਇਹ ਮਨ ਜੜ੍ਹ ਹੈ ਭਾਵ ਪਰਾਧੀਨ ਹੈ ਆਪਣੇ ਆਪ ਵਿਚ ਕੁਝ ਭੀ ਕਰਨ ਦੀ ਸਮਰੱਥਾ ਨਹੀਂ ਰਖਦਾ, ਇਸ ਨੂੰ ਭੀ ਇਸਦੇ ਰਚਨਹਾਰ ਕਰਤਾਰ ਦੀ ਪ੍ਰੇਰਨਾ ਦੀ ਲੋੜ ਹੈ, ਜਿਵੇਂ ਕਿ ਅਸੀਂ ਵੇਖਦੇ ਹਾਂ ਕਿ ਸਾਡੇ ਸਾਹਮਣੇ ਪੁਤਲੀਆਂ ਨਿਰਤਕਾਰੀ ਕਰਦੀਆਂ ਹਨ, ਪਰ ਉਹ ਖ਼ੁਦ ਨਿਰਤ ਕਰਨ ਦੀ ਸਮਰੱਥਾ ਨਹੀਂ ਰਖਦੀਆਂ ਉਸਦੀ ਡੋਰ ਕਿਸੇ ਛੁਪ ਕੇ ਬੈਠੇ ਹੋਏ ਨਾਟਕਕਾਰ ਦੇ ਹੱਥ ਵਿਚ ਹੋਇਆ ਕਰਦੀ ਹੈ, ਇਸ ਲਈ ਜਿਵੇਂ ਜਿਵੇਂ ਉਹ ਪ੍ਰੇਰਨਾ ਕਰਦਾ ਹੈ, ਉਸੇ ਤਰ੍ਹਾਂ ਹੀ ਉਹ ਨਿਰਤ ਹੋਇਆ ਕਰਦੀ ਹੈ। ਮਨ ਦੇ ਸਮੇਤ ਜਿਤਨੇ ਭੀ ਸਰੀਰ ਦੇ ਇੰਦ੍ਰੇ ਹਨ ਉਹ ਸਾਰੇ ਹੀ ਉਸ ਸਿਰਜਨਹਾਰ ਦੇ ਅਧੀਨ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਮਾਇਆ ਛਾਇਆ ਪੰਚ ਦੂਤ**
**ਭੂਤ ਉਦਮਾਦ ਠਟ,**
**ਘਟ ਘਟ ਘਟਿਕਾ ਮੈ ਸਾਗਰ ਅਨੇਕ ਹੈ ॥**

***ਅਰਥ :***

(ਅਸੀਂ ਵੇਖ ਹੀ ਰਹੇ ਹਾਂ ਕਿ) ਮਾਇਆ ਦੀ ਛਾਇਆ (ਪਰਛਾਵੇਂ—ਅੰਧਕਾਰ-ਮਈ ਪਰਤੋ) ਅੰਦਰ ਕਾਮ ਕ੍ਰੋਧ ਆਦਿ ਪੰਜੇ ਦੁਸ਼ਟ, ਭੂਤਨਿਆਂ ਵਾਂਗ ਉਦਮਾਦ (ਕਮਲਾਪਨ—ਉੱਦਮ) ਠਟਿਆ ਰਹੇ—ਮਚਾ ਰਹੇ ਹਨ। (ਜਿਸਦੇ ਅਧੀਨ) ਘਟ ਘਟ—ਸਰੀਰ ਸਰੀਰ ਵਿਚ, ਘਟਕਾ ਮੈਂ ਘੜੀ (ਝੱਜਰ) ਵਿਚਾਲੇ ਮਾਨੋਂ ਅਨੇਕ ਸਮੁੰਦਰਾਂ ਨੂੰ ਬੰਦ ਕੀਤਾ ਜਾ ਰਿਹਾ ਹੈ।

**ਅਉਧ ਪਲ ਘਟਿਕਾ ਜੁਗਾਦਿ ਪਰਜੰਤ ਆਸਾ,**
**ਲਹਿਰ ਤਰੰਗ ਮੈ ਨ ਤ੍ਰਿਸਨਾ ਕੀ ਟੇਕ ਹੈ ॥**

***ਅਰਥ :***

(ਇਸੇ ਕਰਕੇ) ਪਲ ਘੜੀਆਂ ਅਰੁ ਜੁਗਾਂ ਜੁਗਾਂਤ੍ਰਾਂ ਪ੍ਰਯੰਤ ਉਮਰਾਂ ਅੰਦਰਲੀਆਂ ਆਸਾਂ—ਉਮੀਦਾਂ ਦੇ ਸਰੂਪ ਵਿਚ ਤ੍ਰਿਸ਼ਨਾ, ਲਹਿਰਾਂ ਤਰੰਗਾਂ ਮਈ ਹੋ ਕੇ (ਉਛਾਲੇ ਮਾਰ) ਰਹੀ ਹੈ, ਤੇ ਇਸਨੂੰ ਟੇਕ (ਸਹਾਰਾ—ਢਾਰਸ) ਨਹੀਂ ਮਿਲਦੀ—ਭਾਵ ਵੱਸ ਹੋਣ ਵਿਚ ਨਹੀਂ ਆਉਂਦੀ।

**ਮਨ ਮਨਸਾ ਪ੍ਰਸੰਗ ਧਾਵਤ ਚਤੁਰ ਕੁੰਟ,**
**ਛਿਨਕ ਮੈ ਖੰਡ ਬ੍ਰਹਮੰਡ ਜਾਵਦੇਕ ਹੈ ॥**

***ਅਰਥ :***

ਸੋ 'ਜਾਵਦੇਕ ਹੈ'—ਜਦੋਂ ਤਕ ਇਹ ਇਕ (ਤ੍ਰਿਸ਼ਨਾ—ਮਾਇਆ) ਹੈ ਤਦੋਂ ਤਕ ਇਹ ਮਨ ਮਨਸਾ ਦੇ ਪ੍ਰਸੰਗ (ਸਾਥ) ਵਿਚ ਚੌਹੀਂ 'ਕੁੰਟੀ' ਇਕ ਛਿਨ ਭਰ ਅੰਦਰ ਖੰਡਾਂ ਬ੍ਰਹਮੰਡਾਂ ਵਿਚਾਲੇ ਭੌਂਦਾ ਭਟਕਦਾ ਹੀ ਰਹੇਗਾ।

**ਆਧਿ ਕੈ ਬਿਆਧਿ ਕੈ ਉਪਾਧਿ ਕੈ ਅਸਾਧ ਮਨ,**
**ਸਾਧਬੇ ਕਉ ਚਰਨ ਸਰਨਿ**
**ਗੁਰ ਏਕ ਹੈ ॥੨੩੩॥**

***ਅਰਥ :***

ਬੱਸ ਇਸੇ ਕਰਕੇ ਹੀ, ਮਨ ਆਧੀਆਂ—ਮਾਨਸ ਕੀ ਦੁਖਾਂ ਕਰਕੇ ਬਿਆਧਿ ਕੈ (ਸਰੀਰਕ ਰੋਗਾਂ ਕਰਕੇ) ਤਥਾ ਉਪਾਧਿਕੈ (ਲੌਕਿਕ ਬਖੇੜਿਆਂ ਕਰਕੇ) ਕਸ਼ਟਾਤੁਰ (ਦੁਖੀ) ਰਹਿਣੋਂ 'ਅਸਾਧ' ਹੈ—ਨਹੀਂ ਸਾਧਿਆ (ਬਚਾਇਆ) ਜਾ ਸਕਦਾ। ਇਸਦੇ ਸਾਧਨ ਲਈ (ਭਟਕਣੋਂ—ਭਰਮਨੋਂ ਬਚਾਣ ਵਾਸਤੇ) ਇਕੋ ਹੀ ਉਪਾਵ ਹੈ, ਉਹ ਕੇਵਲ ਗੁਰੂ ਮਹਾਰਾਜ ਦੇ ਚਰਨਾਂ ਦੀ ਸ਼ਰਨ।੨੩੩।

***ਭਾਵਾਰਥ :*** ਜੋ ਸੇਵਕ ਗੁਰੂ ਦੀ ਚਰਨ ਸ਼ਰਨ ਵਿਚ ਰਹਿਣ ਵਾਲਾ ਹੈ, ਉਸਦੇ ਲਈ ਭੀ ਇਹ ਸੰਕੇਤ ਹੈ ਜੋ ਗੁਰੂ ਜੀ ਨੇ ਆਪ ਹੀ ਫ਼ੁਰਮਾਇਆ ਹੈ ਕਿ :

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥
ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥

*(ਸੁਖਮਨੀ ਸਾਹਿਬ, ਪੰਨਾ ੨੮੬)*

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਸਾਰੇ ਹੀ ਜੋ ਹਮੇਸ਼ਾਂ ਸੰਗਤ ਵਿਚ ਆ ਕੇ ਗੁਰੂ ਦੇ ਦਰਸ਼ਨ ਕਰਦੇ ਤੇ ਬਾਣੀ ਦਾ ਪਾਠ ਭੀ ਕਰਦੇ ਹਾਂ, ਅਸੀਂ ਸਾਰੇ ਹੀ ਪ੍ਰਵਾਰਕ ਜੀਵਨ ਗੁਜ਼ਾਰਨ ਵਾਲੇ ਗ੍ਰਿਹਸਤੀ ਲੋਕ ਹਾਂ, ਇਨ੍ਹਾਂ ਪ੍ਰਵਾਰਾਂ ਦੀ ਪਾਲਣਾ ਕਰਨ ਲਈ ਸਾਨੂੰ ਸੰਸਾਰ ਦੇ ਵੱਖੋ ਵੱਖ ਕਾਰੋਬਾਰ ਭੀ ਕਰਨੇ ਪੈਂਦੇ ਹਨ, ਜਿਵੇਂ ਕੋਈ

ਵਪਾਰਕ ਲਿਖਾ ਪੜ੍ਹੀ ਦੀ ਕਾਰ ਕਰਦਾ ਹੈ, ਕੋਈ ਹੋਰ ਵਣਜ ਵਿਉਹਾਰ ਵਿਚ ਸਮਾਂ ਗੁਜ਼ਾਰਦਾ ਹੈ, ਕੋਈ ਪ੍ਰਵਾਰ ਦੇ ਮੋਹ-ਪਿਆਰ ਵਿਚ ਦਿਨੇ ਰਾਤ ਗ਼ਲਤਾਨ ਰਹਿੰਦਾ ਹੈ, ਅਸੀਂ ਸਾਰੇ ਹੀ ਆਪੋ ਆਪਣੇ ਕਾਰੋਬਾਰਾਂ ਵਿਚ ਵਧ ਤੋਂ ਵਧ ਕਾਮਯਾਬੀ ਹਾਸਲ ਕਰਨ ਵਿਚ ਸਫਲ ਭੀ ਹੁੰਦੇ ਹਾਂ, ਪਰ ਜਦੋਂ ਅਸੀਂ ਦੂਜਾ ਸੰਗਤ ਵਿਚ ਹਮੇਸ਼ਾਂ ਆ ਕੇ ਬਾਣੀ ਦੇ ਪੜ੍ਹਨ ਸੁਣਨ ਦੇ ਪੱਖ ਵੱਲ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਸਫਲਤਾ ਨਜ਼ਰ ਨਹੀਂ ਆਉਂਦੀ ਭਾਵ ਜਿਵੇਂ ਅਸੀਂ ਸੰਸਾਰਕ ਕਾਰੋਬਾਰਾਂ ਵਿਚ ਕਾਮਯਾਬੀ ਹਾਸਲ ਕਰਦੇ ਹਾਂ, ਉਸ ਤਰ੍ਹਾਂ ਸਾਨੂੰ ਬਾਣੀ ਦੇ ਪੜ੍ਹਨ ਸੁਣਨ ਸਮੇਂ ਮਨ ਨੂੰ ਟਿਕਾਉਣ ਵਿਚ ਸਫਲਤਾ ਹਾਸਲ ਨਹੀਂ ਹੁੰਦੀ, ਅਸੀਂ ਤਾਂ ਸਮਝ ਨਹੀਂ ਸਕਦੇ, ਪਰ ਇਸਦਾ ਸਹੀ ਕਾਰਨ ਆਪ ਜੀ ਸਾਨੂੰ ਸਮਝਾਉਣ ਦਾ ਯਤਨ ਕਰੋ ? ਤਾਕਿ ਅਸੀਂ ਭੀ ਉਸੇ ਸਾਧਨ ਨੂੰ ਅਪਣਾਉਣ ਦਾ ਉਪਰਾਲਾ ਕਰੀਏ ?

ਉ: ਹੇ ਭਾਈਓ ! ਜਦੋਂ ਅਸੀਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕੀਏ ਤਾਂ ਇਸ ਪ੍ਰਸ਼ਨ ਦਾ ਉੱਤਰ ਸਾਨੂੰ ਆਪਣੇ ਹੀ ਮਨ ਤੋਂ ਚੰਗੀ ਤਰ੍ਹਾਂ ਮਿਲ ਸਕਦਾ ਹੈ, ਕਿਉਂਕਿ ਹਰ ਮਨੁੱਖ ਦੇ ਮਨ ਦੀ ਮਾਨਸਕ ਦਸ਼ਾ ਦਾ ਜਿਤਨਾ ਕੁ ਆਪਣੇ ਆਪ ਨੂੰ ਗਿਆਨ ਹੁੰਦਾ ਹੈ, ਉਹ ਹੋਰ ਕਿਸੇ ਨੂੰ ਨਹੀਂ ਹੋਇਆ ਕਰਦਾ, ਇਹ ਇਕ ਆਮ ਮੁਹਾਵਰਾ ਭੀ ਵਰਤਿਆ ਜਾਂਦਾ ਹੈ ਕਿ :

(ਦਿਲ ਦਰਿਆਓਂ ਸਮੁੰਦਰੋਂ ਡੂੰਘੇ ਕੌਣ ਦਿਲਾਂ ਦੀਆਂ ਜਾਣੇ)। ਜਦੋਂ ਅਸੀਂ ਆਪਣੇ ਹੀ ਅੰਦਰ ਝਾਤ ਮਾਰ ਕੇ ਤੱਕੀਏ ਕਿ ਜਿਵੇਂ ਸਾਡਾ ਮਨ ਸੰਸਾਰ ਦੇ ਕਾਰੋਬਾਰ ਕਰਨ ਵੇਲੇ ਇਕਾਗਰਤਾ ਵਿਚ ਹੋਇਆ ਕਰਦਾ ਹੈ, ਕੀ ਗੁਰਬਾਣੀ ਪੜ੍ਹਨ ਸੁਣਨ ਸਮੇਂ ਭੀ ਉਸੇ ਤਰ੍ਹਾਂ ਟਿਕਾਅ ਵਿਚ ਹੁੰਦਾ ਹੈ ਤਾਂ ਉੱਤਰ ਮਿਲੇਗਾ ਕਿ ਉਹ ਕਾਰੋਬਾਰ ਕਰਨ ਵਾਲੀ ਇਕਾਗ੍ਰਤਾ ਨਹੀਂ ਹੋਇਆ ਕਰਦੀ। ਪਰ ਜੇ ਸਾਡਾ ਮਨ ਉਸ ਨਵਾਬ ਤੇ ਮੌਲਵੀ ਵਾਂਗ ਮਸੀਤ ਵਿਚ ਨਿਮਾਜ਼ ਪੜ੍ਹਦਾ ਹੋਇਆ ਭੀ ਕਾਬਲ ਵਿਚ ਘੋੜੇ ਖ਼ਰੀਦ ਰਿਹਾ ਹੈ ਤਾਂ ਉਹ ਨਿਮਾਜ਼ ਤਾਂ ਇਕ ਲੋਕ-ਵਿਖਾਵਾ ਹੀ ਹੋ ਸਕਦੀ ਹੈ, ਕਿਉਂਕਿ ਮਨ ਤਾਂ ਇਕੋ ਹੈ ਤੇ ਉਸਨੇ ਇਕ ਸਮੇਂ ਇਕੋ ਹੀ ਕੰਮ ਕਰਨਾ ਹੈ, ਇਸ ਭਾਵ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਹੈ :

ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ॥

*(ਮ: ੪, ਪੰਨਾ ੩੦੨)*

ਸੋ, ਜਦੋਂ ਅਸੀਂ ਨਿਰਪੱਖ ਹੋ ਕੇ ਵੀਚਾਰ ਕਰਾਂਗੇ ਤਾਂ ਸਾਨੂੰ ਇਹੋ ਬੋਧ ਮਿਲੇਗਾ ਕਿ ਜਿਵੇਂ ਸਾਡਾ ਮਨ ਕਿਸੇ ਸੰਸਾਰਕ ਕਾਰੋਬਾਰ ਕਰਨ ਸਮੇਂ ਟਿਕਿਆ ਹੁੰਦਾ ਹੈ, ਉਤਨਾ ਬਾਣੀ ਦੇ ਨਿਤਨੇਮ ਕਰਨ ਸਮੇਂ ਇਕਾਗਰ ਨਹੀਂ ਹੁੰਦਾ, ਇਸੇ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੋ ਮਨੁ ਲਾਗਤ ਹੈ ਲੇਖਕ ਕੋ ਲੇਖੈ ਬਿਖੈ,**
**ਹਰਿ ਜਸੁ ਲਿਖਤ ਨ ਤੈਸੋ ਠਹਿਰਾਵਈ॥**

*ਅਰਥ :*

(ਇਸ ਭਾਵ ਨੂੰ ਦੋ ਤਿੰਨ ਉਦਾਹਰਣਾਂ ਦੁਆਰਾ ਪ੍ਰਗਟ ਕਰਦੇ ਹਨ) ਕਿ ਜਿਸ ਤਰ੍ਹਾਂ ਲਿਖਾਰੀ ਦਾ ਮਨ ਲਿਖਣੇ ਵਿਚ ਪਰਚਦਾ ਹੈ, ਉਹੋ ਜਿਹਾ ਹਰਿ ਜਸ (ਵਾਹਿਗੁਰੂ ਦੇ ਗੁਣ ਗਾਉਣ ਸਮੇਂ) ਜਾਂ ਹਰਿ ਚਰਚਾ ਸੰਬੰਧੀ (ਲੇਖ) ਲਿਖਦਿਆਂ ਹੋਇਆਂ ਨਹੀਂ ਟਿਕਦਾ।

**ਜੈਸੋ ਮਨੁ ਬਨਜ ਬਿਉਹਾਰ ਕੇ ਬਿਥਾਰ ਬਿਖੈ,**
**ਸਬਦ ਸੁਰਤਿ ਅਵਗਾਹਨ ਨ ਭਾਵਈ॥**

*ਅਰਥ :*

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਪ੍ਰਕਾਰ (ਮਨ) ਵਣਜ ਵਪਾਰ (ਸੌਦੇ) ਲੈਣ ਦੇਣ ਦੇ ਪਸਾਰੇ ਵਿਚ (ਪਸਰਦਾ) ਹੈ (ਉਹੋ ਜਿਹਾ) ਸ਼ਬਦ ਸੁਰਤਿ ਦਾ ਅਵਗਾਹਨ— ਅਭਿਆਸ ਇਸਨੂੰ ਨਹੀਂ ਭੌਂਦਾ (ਭਾਵ ਪਸੰਦ ਨਹੀਂ ਆਉਂਦਾ)।

**ਜੈਸੋ ਮਨੁ ਕਨਿਕ ਅਉ ਕਾਮਨੀ ਸਨੇਹ ਬਿਖੈ,**
**ਸਾਧ ਸੰਗਿ ਤੈਸੋ ਨੇਹੁ ਪਲ ਨ ਲਗਾਵਈ॥**

*ਅਰਥ :*

(ਇਸੇ ਤਰ੍ਹਾਂ) ਜਿਸ ਪ੍ਰਕਾਰ ਮਨ ਕਨਿਕ—ਸੋਨੇ ਅਤੇ ਕਾਮਨੀ—ਇਸਤ੍ਰੀ ਦੇ ਸਨੇਹ ਪਿਆਰ ਵਿਚ (ਮਗਨ ਹੁੰਦਾ ਹੈ) ਉਸ ਤਰ੍ਹਾਂ ਦਾ ਸਾਧ ਸੰਗਤਿ (ਗੁਰੂਆਂ ਸੰਤਾਂ ਦੇ ਸਤਿਸੰਗ) ਵਿਚ ਪਲ ਭਰ ਭੀ ਪ੍ਰੇਮ ਨਹੀਂ ਲਾਉਂਦਾ।

**ਮਾਇਆ ਬੰਧ ਧੰਧ ਬਿਖੈ ਆਵਧ ਬਿਹਾਇ ਜਾਇ,**
**ਗੁਰ-ਉਪਦੇਸ ਹੀਨ ਪਾਛੇ ਪਛੁਤਾਵਈ॥੨੩੪॥**

*ਅਰਥ :*

(ਸਿਧਾਂਤਕ ਗੱਲ ਹੈ) ਕਿ ਮਾਇਆ ਦਿਆਂ ਧੰਦਿਆਂ (ਕਾਰਾਂ ਵਿਹਾਰਾਂ ਜੰਜਾਲਾਂ) ਵਿਚ ਬੰਧ—ਫਸਿਆਂ ਹੋਇਆਂ ਇਸੇ ਤਰ੍ਹਾਂ ਹੀ) ਆਵਧ—ਆਯੂ (ਅਕਾਰਥ) ਹੀ ਬਿਤੀਤ

ਹੋ ਜਾਵੇਗੀ (ਤਾਂ ਵਿਹਲ ਹਥੋਂ ਵੰਜਿਆ) ਗੁਰ ਉਪਦੇਸ਼ ਦੀ ਪ੍ਰਾਪਤੀ ਬਿਨਾਂ ਪਿਛੋਂ ਫੇਰ ਪਛਤਾਵੇਂਗਾ।੨੩੪।

ਇਸੇ ਭਾਵ ਨੂੰ ਕਬੀਰ ਜੀ ਨੇ ਆਪਣੀ ਬਾਣੀ ਦੁਆਰੇ ਪ੍ਰਗਟ ਕੀਤਾ ਹੈ, ਕਿ ਰਾਮ ਦੇ ਨਾਮ ਦੀ ਇਸ ਕਲਿਜੁਗ ਦੇ ਸਮੇਂ ਵਿਚ ਸੁਖੈਨ ਹੀ ਲੁਟ ਮਚ ਰਹੀ ਹੈ, ਇਸ ਲੁੱਟ ਵਿਚੋਂ ਲਾਭ ਲੈ ਲਵੋ:

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥੪੧॥

*(ਪੰਨਾ ੧੩੬੬)*

(ਉਪਰਲੇ ਭਾਵ ਨੂੰ ਹੀ ਅਗੇ ਦ੍ਰਿੜ੍ਹ ਕਰਾਉਂਦੇ ਹਨ)

**ਜੈਸੋ ਮਨੁ ਧਾਵੈ ਪਰ-ਤਨ ਧਨ ਦੂਖਨ ਲਉ,**
**ਸ੍ਰੀ ਗੁਰ ਸਰਨਿ ਸਾਧ ਸੰਗਿ ਲਉ ਨ ਆਵਈ॥**

***ਅਰਥ :***

ਜਿਸ ਤਰ੍ਹਾਂ ਨਾਲ ਮਨ ਦੌੜਦਾ ਹੈ, ਪਰ ਤ੍ਰਿਯਾ ਪਰ ਧਨ ਤਥਾ ਪਰਾਏ ਔਗੁਣਾਂ ਦੇ ਤੱਕਣ ਵੱਲ (ਉਸ ਤਰ੍ਹਾਂ ਦੀ ਖਿੱਚ ਨਾਲ) ਗੁਰੂ ਮਹਾਰਾਜ ਦੀ ਸ਼ਰਨ ਵਾ ਸਾਧ ਸੰਗਤ ਵੱਲ ਨਹੀਂ (ਦੌੜਿਆ) ਆਉਂਦਾ।

**ਜੈਸੋ ਮਨੁ ਲਾਗੈ ਪਰਾਧੀਨ ਹੀਨ ਦੀਨਤਾ ਮੈ,**
**ਸਾਧ ਸੰਗਿ ਸਤਿਗੁਰ ਸੇਵਾ ਨ ਲਗਾਵਈ॥**

***ਅਰਥ :***

ਜਿਸ ਤਰ੍ਹਾਂ ਨਾਲ ਮਨ ਲਗਦਾ ਹੈ ਪਰਾਈ ਅਧੀਨਗੀ (ਦੂਸਰੇ ਦੀ ਤਾਬਿਆ ਦਾਰੀ-ਸੇਵਾ) ਅਰੁ ਹਾਲਤ ਵਾਲੀ (ਕਮੀਨੀ ਕਾਰ) ਵਿਚ ਤਥਾ ਦੀਨਤਾ (ਖੁਸ਼ਾਮਦ ਕਰਨ ਯਾ ਲੋਕਾਂ ਦੀਆਂ ਬੁਤੀਆਂ ਕਰਨ) ਵਿਚ। (ਉਹੋ ਜਿਹਾ ਇਹ) ਸਾਧ ਸੰਗਤ ਵਾ ਸਤਿਗੁਰਾਂ ਦੀ ਸੇਵਾ ਟਹਿਲ ਵਿਖੇ ਨਹੀਂ (ਆਪਣੇ ਆਪ ਨੂੰ) ਲਗਾਉਂਦਾ।

**ਜੈਸੋ ਮਨੁ ਕਿਰਤਿ ਬਿਰਤਿ ਮੈ ਮਗਨ ਹੋਇ,**
**ਸਾਧ ਸੰਗਿ ਕੀਰਤਨ ਮੈ ਨ ਠਹਿਰਾਵਈ॥**

***ਅਰਥ :***

ਜਿਸ ਤਰ੍ਹਾਂ ਮਨ ਬਿਰਤਿ—ਉਪਜੀਵਕਾ (ਪਾਲਣ ਪੋਸ਼ਣ—ਜ਼ਿੰਦਗੀ ਬਿਤੀਤ ਕਰਨ ਵਾਲੀ) ਕਿਰਤ ਕਮਾਈ ਵਿਚ ਮਗਨ ਹੁੰਦਾ (ਭਿੱਜਦਾ ਰੁਝਦਾ ਹੈ) ਸਾਧਸੰਗਤ ਅੰਦਰ ਵਾਹਿਗੁਰੂ ਦੇ ਭਜਨ ਕੀਰਤਨ ਕਰਨ ਵਿਚ ਉਸ ਤਰ੍ਹਾਂ ਨਹੀਂ ਟਿਕਿਆ ਕਰਦਾ।

**ਕੂਕਰ ਜਿਉ ਚਉਚ ਕਾਢਿ,**
**ਚਾਕੀ ਚਾਟਿਬੇ ਕਉ ਜਾਇ,**
**ਜਾ ਕੇ ਮੀਠੀ ਲਾਗੀ ਦੇਖੈ,**
**ਤਾਹੀ ਪਾਛੇ ਧਾਵਈ॥੨੩੫॥**

***ਅਰਥ :***

(ਸੱਚਮੁੱਚ) ਜਿਵੇਂ ਕੁੱਤਾ (ਲਬ ਮਾਰਿਆ) ਬੂਥੀ ਕੱਢੀ ਚੱਕੀ ਚੱਟਨ ਵਾਸਤੇ ਦੌੜਿਆ ਜਾਂਦਾ ਹੈ, ਤਿਵੇਂ ਹੀ ਇਹ ਭੀ (ਲਾਲਚ ਦਾ ਮਾਰਿਆ) ਜਿਸਦੇ ਪਾਸ ਮੀਠੀ—ਮਾਇਆ, ਲਾਗੀ ਦੇਖੈ—ਦੇਖਣ ਲਗਦਾ—ਦੇਖ ਪਾਉਂਦਾ ਹੈ, ਉਸਦੇ ਪਿਛੇ ਹੀ ਦੌੜ ਤੁਰਦਾ ਹੈ।੨੩੫।

***ਭਾਵਾਰਥ :*** ਇਸ ਭਾਵ ਨੂੰ ਗੁਰੂ ਤੇਗ ਬਹਾਦਰ ਸਾਹਿਬ ਜੀ ਸਪਸ਼ਟ ਕਰਦੇ ਹਨ:

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ
ਆਸਾ ਲਾਗਿਓ ਧਨ ਕੀ॥੧॥ ਰਹਾਉ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ॥੧॥
ਮਾਨਸ ਜਨਮ ਅਕਾਰਥ ਖੋਵਤ
ਲਾਜ ਨ ਲੋਕ ਹਸਨ ਕੀ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ
ਕੁਮਤਿ ਬਿਨਾਸੈ ਤਨ ਕੀ॥੨॥੧॥੨੩੩॥

*(ਆਸਾ ਮ: ੯, ਪੰਨਾ ੪੧੧)*

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਕਈ ਵਾਰ ਇਹ ਭੀ ਸੰਗਤ ਵਿਚ ਖ਼ਿਆਲ ਦਿਆ ਕਰਦੇ ਹੋ ਕਿ ਉਹ ਪਰੀ-ਪੂਰਨ ਪ੍ਰਮੇਸ਼ਰ ਸਰਬੱਤ 'ਥਾਵਾਂ' ਵਿਚ ਹੀ ਵਿਆਪਕ ਹੈ, ਪਰ ਉਹ ਦਿੱਸਣ ਵਿਚ ਨਹੀਂ ਆਉਂਦਾ ਇਸਦਾ ਸਹੀ ਕਾਰਨ ਕੀ ਹੈ? ਇਸ ਪੱਖ ਨੂੰ ਖੁਲਾਸੇ ਰੂਪ ਵਿਚ ਸਮਝਾਉਣ ਦੀ ਕਿਰਪਾ ਕਰੋ ਤਾਕਿ ਅਸੀਂ ਭੀ ਇਸ ਗੁੱਝੇ ਭੇਦ ਤੋਂ ਜਾਣੂੰ ਹੋ ਸਕੀਏ?

ਉ: ਹੇ ਭਾਈਓ! ਸੱਚ ਤਾਂ ਇਹੋ ਹੈ ਕਿ ਜੋ ਮੈਂ ਸੰਗਤ ਵਿਚ ਕੋਈ ਭੀ ਖ਼ਿਆਲ ਦਿਆ ਕਰਦਾ ਹਾਂ, ਉਹ ਮੇਰਾ ਆਪਣਾ ਨਹੀਂ ਹੁੰਦਾ। ਉਹ ਤਾਂ ਜੋ ਮੈਨੂੰ ਬਾਣੀ ਤੋਂ ਪ੍ਰੇਰਨਾ ਮਿਲਦੀ ਰਹੀ ਹੈ, ਉਸੇ ਦਾ ਹੀ ਪ੍ਰਗਟਾਵਾ ਕਰਿਆ ਕਰਦਾ ਹਾਂ, ਇਸ ਭਾਵ ਨੂੰ ਗੁਰਬਾਣੀ ਵਿਚ

ਕਈ ਥਾਵਾਂ 'ਤੇ ਦਰਸਾਇਆ ਹੈ ਕਿ ਉਹ ਪ੍ਰਭੂ ਸਾਰੇ ਬ੍ਰਹਮੰਡਾਂ ਵਿਚ ਵਿਆਪਕ ਹੈ :

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ
ਸਤਿਗੁਰ ਹੋਇ ਲਖਾਵੈ ॥੨॥੩॥

*(ਧਨਾਸਰੀ, ਪੀਪਾ ਜੀ, ਪੰਨਾ ੬੯੫)*

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ
ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

*(ਆਸਾ, ਪੰਨਾ ੪੮੫)*

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ ॥

*(ਸੋਰਠਿ ਮ : ੫, ਪੰਨਾ ੬੧੭)*

ਜੇ ਕੋ ਮੂੰ ਉਪਦੇਸੁ ਕਰਤੁ ਹੈ
ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥

*(ਸ੍ਰੀਰਾਗੁ, ਪੰਨਾ ੮੨)*

ਇਸ ਤਰ੍ਹਾਂ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਉਹ ਸੁਆਮੀ ਸਿਰਜਣਹਾਰ ਸਾਰਿਆਂ ਜਲਾਂ ਥਲਾਂ ਵਿਚ ਅਨੇਕਾਂ ਰੂਪ ਧਾਰ ਕੇ ਵਿਆਪਕ ਹੋ ਰਿਹਾ ਹੈ, ਪਰ ਉਸਨੂੰ ਤੱਕਣ ਲਈ ਸਤਿਗੁਰਾਂ ਦੁਆਰੇ ਖੋਜ ਕਰਨ ਦੀ ਲੋੜ ਹੈ, ਜਿਵੇਂ ਕਿ ਅਸੀਂ ਤੱਕਦੇ ਹਾਂ ਕਿ ਕਈ ਸ਼ੈਆਂ ਨੂੰ ਆਪਣੇ ਅੰਦਰ ਵੱਸਣ ਵਾਲੀਆਂ ਵਸਤੂਆਂ ਦਾ ਭੀ ਕੋਈ ਗਿਆਨ ਨਹੀਂ ਹੁੰਦਾ। ਇਸ ਭਾਵ ਨੂੰ ਭੀ ਬਾਣੀ ਵਿਚ ਕਈ ਉਦਾਹਰਣਾਂ ਰਾਹੀਂ ਦਰਸਾਇਆ ਗਿਆ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਸਰਵਰ ਮੈ ਨ ਜਾਨੀ ਦਾਦਰ ਕਮਲ ਗਤਿ,**
**ਮ੍ਰਿਗ ਮ੍ਰਿਗ-ਮਦ ਗਤਿ ਅੰਤਰਿ ਨ ਜਾਨੀ ਹੈ ॥**

*ਅਰਥ :*

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਦਾਦਰ—ਡੱਡੂ ਨੇ ਸਰੋਵਰ ਵਿਚ (ਹੁੰਦਿਆਂ ਭੀ) ਕਮਲ ਦੀ ਗਤੀ (ਕੌਲ ਫੁੱਲ ਦੀ ਮਹਿਮਾ ਨੂੰ) ਨਹੀਂ ਜਾਣਿਆ ਤੇ ਮ੍ਰਿਗ (ਹਰਣ ਨੇ) ਆਪਣੇ ਅੰਦਰ (ਨਾਭੀ ਵਿਚ) ਮ੍ਰਿਗਮਦ (ਕਸਤੂਰੀ) ਦੀ ਗਤੀ (ਪ੍ਰਾਪਤੀ—ਹੋਂਦਗੀ) ਨਹੀਂ ਜਾਣੀ।

**ਮਣਿ ਮਹਿਮਾ ਨ ਜਾਨੀ ਅਹਿ ਬਿਖੁ ਬਿਖਮ ਕੈ,**
**ਸਾਗਰ ਮੈ ਸੰਖ ਨਿਧਿ ਹੀਨ ਬਕ ਬਾਨੀ ਹੈ ॥**

*ਅਰਥ :*

(ਇਸੇ ਤਰ੍ਹਾਂ ਹੀ ਜਿਸ ਤਰ੍ਹਾਂ) ਮਣੀ (ਰਤਨ—ਸੱਪ ਦੇ ਮਣਕੇ) ਦੀ ਮਹਿਮਾ, ਅਹਿ—ਸਰਪ, ਬਿਖੁ ਬਿਖਮ—ਭਿਆਨਕ ਬਿਖ ਦੇ (ਵੇਗ) ਕਾਰਨ ਨਹੀਂ ਜਾਣੀ (ਜਾਣ ਸਕਦਾ), ਅਤੇ ਸੰਖ ਸਮੁੰਦਰ ਅੰਦਰ ਹੁੰਦਿਆਂ ਭੀ (ਨਿਧੀ) (ਉਸਦੇ ਰਤਨ ਆਦਿ ਖ਼ਜ਼ਾਨਿਆਂ ਤੋਂ) ਹੀਨ (ਛੂਛਾ) ਰਹਿੰਦਾ ਹੈ ਤੇ ਬਕਬਾਨੀ—ਬਕਵਾਸ ਕਰਦਾ (ਢਾਹਾਂ ਮਾਰਦਾ) ਰਹਿੰਦਾ ਹੈ।

**ਚੰਦਨ ਸਮੀਪ ਜੈਸੇ ਬਾਂਸ ਨਿਰਗੰਧ ਕੰਧ,**
**ਉਲੂਐ ਅਲਖ ਦਿਨ ਦਿਨਕਰ ਧਿਆਨੀ ਹੈ ॥**

*ਅਰਥ :*

(ਅਤੇ ਜਿਸ ਤਰ੍ਹਾਂ) ਚੰਦਨ ਦੇ ਸਮੀਪ (ਨੇੜੇ) ਹੁੰਦਿਆਂ ਹੋਇਆਂ ਭੀ ਬਾਂਸ ਨਿਰਗੰਧ (ਸੁਗੰਧੀ-ਰਹਿਤ) ਕੰਧ (ਸਾਖਾ—ਟਾਹਣੀ ਮਾਤ੍ਰ ਹੀ ਰਹਿੰਦਾ ਹੈ) ਅਤੇ ਉੱਲੂ ਲਈ ਦਿਨ ਵੇਲੇ ਭੀ ਦਿਨਕਰ—ਸੂਰਜ, ਅਲਖ (ਲਖਤਾ ਵਿਚ ਨਾ ਆ ਸਕਣ ਵਾਲਾ) ਹੀ ਬਣਿਆ ਰਹਿੰਦਾ ਹੈ, ਜਿਸ ਕਰਕੇ ਉਹ 'ਧਿਆਨੀ' ਹੋਇਆ (ਅੱਖੀਆਂ ਮੀਟੀ ਰਖਿਆ) ਕਰਦਾ ਹੈ।

**ਤੈਸੇ ਬਾਂਝ ਬਧੂ ਮਮ, ਸ੍ਰੀ ਗੁਰ ਪੁਰਖ ਭੇਟਿ,**
**ਨਿਹਫਲ ਸੇਬਲ ਜਿਉ**
**ਹਉਮੈ ਅਭਿਮਾਨੀ ਹੈ ॥੨੩੬॥**

*ਅਰਥ :*

ਤਿਸੇ ਪ੍ਰਕਾਰ 'ਮਮ' ਮੈਂ, ਪੂਰਨ ਪੁਰਖ ਗੁਰੂ ਮਹਾਰਾਜ ਨੂੰ ਭੇਟ ਕੇ (ਮਿਲ ਕੇ) ਬੰਧਯਾ (ਸੰਢ) ਇਸਤ੍ਰੀ ਸਮਾਨ ਹੀ ਅਫਲ ਰਿਹਾ ਵਾ ਸਿੰਬਲ ਬਿਰਛ ਵਾਂਗੂੰ ਉੱਚਾ ਤੇ ਪਸਾਰੇ ਵਾਲਾ ਅਭਿਮਾਨੀ (ਹੰਕਾਰੀ) ਪ੍ਰਪੰਚੀ ਬਣ ਕੇ, ਹਉਮੈ ਦੇ ਕਾਰਨ ਗੁਰੂ ਮਹਾਰਾਜ ਦੀ ਸੰਗਤ ਵਿਚੋਂ ਲਾਭ ਨਹੀਂ ਉਠਾ ਸਕਿਆ।੨੩੬।

***ਭਾਵਾਰਥ :*** ਪਿਛਲੇ ਕਬਿੱਤ ਵਿਚ ਚਾਰ ਪੰਜ ਉਦਾਹਰਣ ਦੇ ਕੇ ਭਾਈ ਸਾਹਿਬ ਜੀ ਇਹੋ ਭਾਵ ਦਰਸਾ

ਰਹੇ ਹਨ ਕਿ ਜੋ ਲੋਕ ਹਮੇਸ਼ਾ ਹੀ ਗੁਰੂ ਦੀ ਸੰਗਤ ਵਿਚ ਰਹਿੰਦੇ ਹੋਏ ਧਾਰਨਾ ਤੋਂ ਸੱਖਣੇ ਸਮਾਂ ਗੁਜ਼ਾਰ ਰਹੇ ਹਨ ਉਨ੍ਹਾਂ ਦਾ ਜੀਵਨ ਭੀ ਨਿਸਫਲ ਹੀ ਹੋਇਆ ਕਰਦਾ ਹੈ, ਉਹ ਭਾਵੇਂ ਸੇਵਕ ਰੂਪ ਵਿਚ ਹਮੇਸ਼ਾਂ ਹੀ ਗੁਰੂ ਦੇ ਦਰ 'ਤੇ ਆਉਂਦੇ ਹਨ, ਪਰ ਗੁਰੂ ਦੇ ਦਿੱਤੇ ਉਪਦੇਸ਼ ਨੂੰ ਧਾਰਨ ਵਿਚ ਨਹੀਂ ਲਿਆਉਂਦੇ, ਉਹ ਭੀ ਚੰਦਨ ਕੋਲ ਵੱਸਦੇ ਹੋਏ ਬਾਂਸ ਦੀ ਨਿਆਈਂ ਨਿਸਫਲ ਹੀ ਜੀਵਨ ਗੁਜ਼ਾਰ ਜਾਂਦੇ ਹਨ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਵੇਂ ਕਿ:

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ॥੧॥

*(ਧਨਾਸਰੀ ਮ: ੪, ਪੰਨਾ ੬੬੯)*

**ਪ੍ਰ:** ਭਾਈ ਸਾਹਿਬ ਜੀਉ! ਜੋ ਮਨੁੱਖ ਹਮੇਸ਼ਾ ਗੁਰੂ ਦੀ ਸੰਗਤ ਵਿਚ ਹੀ ਵੱਸਦੇ ਹਨ, ਉਨ੍ਹਾਂ ਨੂੰ ਗੁਰੂ ਦਾ ਕਲਿਆਣਕਾਰੀ ਸੱਚਾ ਤੇ ਸੁੱਚਾ ਉਪਦੇਸ਼ ਸੁਣਦੇ ਰਹਿੰਦਿਆਂ ਭੀ ਧਾਰਨ ਕਰਨ ਵੱਲੋਂ ਕਿਉਂ ਆਲਸ ਰਹਿੰਦੀ ਹੈ, ਇਸਦਾ ਅਸਲ ਕਾਰਨ ਕੀ ਹੈ?

**ਉ:** ਹੇ ਭਾਈਓ! ਇਸ ਸੰਬੰਧ ਵਿਚ ਮੇਰੀ ਸੋਚਣੀ ਕੋਈ ਕੰਮ ਨਹੀਂ ਕਰਦੀ, ਕਿਉਂਕਿ ਇਸ ਸਾਰੇ ਸੰਸਾਰ ਦੀ ਜੋ ਕ੍ਰਿਆ ਹੋ ਰਹੀ ਹੈ ਇਸ ਦਾ ਬੰਧਾਨ ਕਾਦਰ ਨੇ ਆਪਣੇ ਅਧੀਨ ਹੀ ਰੱਖਿਆ ਹੋਇਆ ਹੈ, ਕਿਉਂਕਿ ਉਸ ਕਰਤਾਰ ਨੇ ਜਦੋਂ ਇਸ ਰਚਨਾ ਦਾ ਬੰਧਾਨ ਰਚਿਆ ਹੈ ਤਾਂ ਉਸ ਵੇਲੇ ਕਿਸੇ ਦਾ ਕੋਈ ਸਲਾਹ ਮਸ਼ਵਰਾ ਨਹੀਂ ਲਿਆ, ਕਿਉਂਕਿ ਉਸ ਵੇਲੇ ਉਸ ਕਾਦਰ ਤੋਂ ਭਿੰਨ ਦੂਸਰਾ ਕੋਈ ਹੈ ਨਹੀਂ ਸੀ, ਗੁਰਬਾਣੀ ਦਾ ਭੀ ਇਹੋ ਫ਼ੁਰਮਾਨ ਹੈ ਕਿ:

ਜਦਹੁ ਆਪੇ ਥਾਟੁ ਕੀਆ ਬਹਿ ਕਰਤੈ
ਤਦਹੁ ਪੁਛਿ ਨ ਸੇਵਕੁ ਬੀਆ॥
ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ
ਜਾਂ ਅਵਰੁ ਨ ਦੂਜਾ ਕੀਆ॥ *(ਪਉੜੀ, ਪੰਨਾ ੫੫੧)*

ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ॥੪॥

*(ਸ੍ਰੀ ਰਾਗੁ ਮ: ੧, ਪੰਨਾ ੫੩)*

ਇਸ ਭਾਵ ਦੇ ਸਾਨੂੰ ਬਾਣੀ ਵਿਚੋਂ ਹੋਰ ਭੀ ਕਈ ਪ੍ਰਮਾਣ ਮਿਲਦੇ ਹੈਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਉਸ ਕਾਦਰ ਨੇ ਆਪਣੀ ਕੁਦਰਤ ਦੁਆਰੇ ਜੋ ਨਿਯਮ ਕਾਇਮ ਕਰ ਦਿੱਤਾ ਹੈ ਉਹ ਕਿਸੇ ਦੀ ਰੋਕ ਟੋਕ ਤੋਂ ਬਿਨਾਂ ਹੀ ਇਕ ਰਸ ਚਲ ਰਿਹਾ ਹੈ, ਜਿਵੇਂ ਅਸੀਂ ਬਨਾਸਪਤੀ ਵੱਲ ਨਜ਼ਰ ਮਾਰਦੇ ਹਾਂ ਤਾਂ ਇਸਦੀ ਸਾਰੀ ਦੀ ਸਾਰੀ ਕ੍ਰਿਆ ਨਿਯਮ-ਬਧ ਹੈ, ਮੈਂ ਭੀ ਉਸਦੀ ਨਿਯਮ ਧਾਰਾ ਨੂੰ ਤੱਕ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਬਰਖਾ ਚਤੁਰ-ਮਾਸ ਭਿਦੈ ਨ ਪਖਾਨ ਸਿਲਾ,**
**ਨਿਪਜੈ ਨ ਧਾਨ ਪਾਨ ਅਨਿਕ ਉਪਾਵ ਕੈ॥**

*ਅਰਥ:*

ਅਸੀਂ ਪ੍ਰਤੱਖ ਵੇਖਦੇ ਹਾਂ ਕਿ ਚਤਰ ਮਾਸੇ ਦੀ (ਮੋਹਲੇ ਧਾਰ) ਬਰਖਾ ਹੋਣ ਨਾਲ ਭੀ ਜਿਸ ਪ੍ਰਕਾਰ 'ਪਖਾਨ ਸਿਲਾ'—ਪੱਥਰ ਦੀ ਚਟਾਨ ਕਿਸੇ ਪ੍ਰਕਾਰ ਭੀ ਨਹੀਂ ਭਿੱਜਿਆ ਕਰਦੀ। (ਅਰੁ ਇਸ ਤੋਂ ਛੁਟ ਹੋਰ ਭੀ ਧਰਤੀ ਨੂੰ ਵਾਹੁਣ ਗਾਹੁਣ ਆਦਿ) ਅਨੇਕਾਂ ਉਪਾਵ ਕੀਤਿਆਂ ਉਸ ਵਿਚੋਂ 'ਧਾਨ ਪਾਨ'—ਅੰਨ ਦਾ ਪੱਤਾ ਮਾਤ੍ਰ ਨਹੀਂ ਉਪਜਿਆ ਕਰਦਾ।

**ਉਦਿਤ ਬਸੰਤ ਪਰਫੁਲਿਤ ਬਨਾਸਪਤੀ,**
**ਮਉਲੈ ਨ ਕਰੀਰੁ ਆਦਿ ਬੰਸ ਕੇ ਸੁਭਾਵ ਕੈ॥**

*ਅਰਥ:*

(ਇਸੇ ਤਰ੍ਹਾਂ) ਬਸੰਤ ਰੁੱਤ ਦੇ ਉਦੇ (ਪ੍ਰਗਟ) ਹੋਇਆਂ ਸਾਰੀ ਹੀ ਬਨਾਸਪਤੀ (ਹਰਿਆਵਲ) ਖਿੜ ਮਉਲ ਆਇਆ ਕਰਦੀ ਹੈ। ਪਰ 'ਆਦਿ'—ਧੁਰੋਂ ਹੀ ਬੰਸ ਦੇ ਸੁਭਾਵ ਕਾਰਨ ਕਰੀਰ ਦਾ ਬੂਟਾ ਨਹੀਂ ਮੌਲਿਆ (ਖਿੜਿਆ) ਕਰਦਾ।

**ਸਿਹਜਾ ਸੰਜੋਗ ਭੋਗ ਨਿਸਫਲ ਬਾਂਝ ਬਧੂ,**
**ਹੋਇ ਨ ਅਧਾਨ, ਦੁਖੋ ਦੁਬਿਧਾ ਦੁਰਾਵ ਕੈ॥**

*ਅਰਥ:*

(ਜਿਵੇਂ) ਸਿਹਜਾ ਸਮੇਂ ਪਤੀ ਦਾ ਸੰਜੋਗ (ਮੇਲ) ਪਾ ਕੇ (ਉਸਨੂੰ) ਬੰਧਯ ਇਸਤ੍ਰੀ ਭੋਗਦੀ (ਮਾਣਦੀ) ਭੀ ਹੈ, ਪਰ ਉਸਦੇ ਅਧਾਨ (ਪੇਟ ਦਾ ਉਮੇਦਵਾਰੀ ਵਿਚ ਫੁਲਨਾ) ਨਹੀਂ ਹੋਇਆ ਕਰਦਾ, ਜਿਸ ਕਰਕੇ ਉਹ ਆਪਣੇ ਦੁਖ ਅਰੁ ਦੁਬਿਧਾ (ਦੁਚਿਤਾਈ) ਨੂੰ ਦੁਰਾਯਾ (ਛਪਾਯਾ) ਕਰਦੀ ਹੈ।

**ਤੈਸੇ ਮਮ ਕਾਗ ਸਾਧ ਸੰਗਤਿ ਮਰਾਲ-ਸਭਾ,**
**ਰਹਿਓ ਨਿਰਾਹਾਰ ਮੁਕਤਾਹਲ**
**ਅਪਿਆਵ ਕੈ॥੨੩੭॥**

**ਅਰਥ :**

ਤਿਸੀ ਪ੍ਰਕਾਰ ਮੈ (ਕਾਮਨਾ—ਕਲਪਨਾ ਦਾ ਮਾਰਿਆ ਹੋਇਆ ਕੂੜ ਰੂਪ ਗੰਦ ਕੂੜੇ ਨਾਲ ਪਿਆਰ ਕਰਨਹਾਰਾ) 'ਕਾਂ' ਮਰਾਲ ਸਭਾ (ਹੰਸਾਂ-ਬਿਬੇਕੀਆਂ ਦੀ ਸਭਾ) ਸਾਧ ਸੰਗਤ ਅੰਦਰ ਬੈਠ ਕੇ ਭੀ ਨਿਰਾਹਾਰ (ਭੁੱਖਾ) ਹੀ ਰਿਹਾ, 'ਮੁਕਤਾਹਲ'—ਮੋਤੀਆਂ ਦੇ (ਮੇਰੇ ਲਈ) ਅਪਿਆਵ (ਅਪੇਯ) ਪੀਨੋਂ ਛਕਨੋਂ ਅਜੋਗ ਹੋਣ ਕਰਕੇ। ਭਾਵ ਕਾਂ ਲਈ ਤਾਂ ਮਲ ਅਹਾਰ ਹੀ ਢੁਕਦਾ ਹੈ ਤੇ ਮੋਤੀਆਂ ਦਾ ਅਧਿਕਾਰ ਉਸ ਲਈ ਨਾ ਹੋਣ ਕਰਕੇ ਮਾਨੋ ਨਖਿੱਧ ਹੈ, ਜਿਸ ਵਾਸਤੇ ਉਹ ਭੁੱਖਾ ਰਿਹਾ। ਬਿਬੇਕੀਆਂ ਵਾਲੇ ਗੁਣ ਅਰੁ ਲਾਭ ਸਤਿਸੰਗ ਵਿਚੋਂ ਨਾ ਪ੍ਰਾਪਤ ਕਰ ਸਕਿਆ।੨੩੭।

***ਭਾਵਾਰਥ :*** ਧਰਮਸਾਲ ਮਾਨ ਸਰੋਵਰ ਹੈ, ਗੁਰਸਿੱਖ ਸਾਧ ਸੰਗਤ ਹੰਸਾਂ ਦੀ ਸਭਾ ਹੈ, ਗੁਰਬਾਣੀ ਮੋਤੀਆਂ ਦੀ ਖ਼ੁਰਾਕ ਹੈ ਅਤੇ ਕੀਰਤਨ ਕਰਨਾ ਉਸ ਖ਼ੁਰਾਕ ਦਾ ਖਾਣਾ ਹੈ। ਇਥੇ ਭਾਈ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਕਾਂ ਸਮਾਨ ਰਿਹਾ ਹਾਂ ਤੇ ਗੁਰ ਸ਼ਬਦ ਰੂਪ ਮੋਤੀਆਂ ਦੇ ਭੋਜਨ ਨੂੰ ਖਾਧਾ ਨਹੀਂ ਹੈ, ਸਗੋਂ ਖ਼ੁਰਾਕ ਦੇ ਹੁੰਦਿਆਂ ਭੀ ਭੁੱਖਾ ਰਿਹਾ ਹਾਂ। ਇਸ ਤਰ੍ਹਾਂ ਬਹੁਤ ਲੋਕ ਹਨ ਜੋ ਸੰਗਤ ਵਿਚ ਰਹਿੰਦੇ ਹੋਏ ਭੀ ਜੀਵਨ ਦਾ ਬਹੁਤ ਹਿੱਸਾ ਗੁਜ਼ਾਰਦੇ ਹੋਏ ਭੀ ਨਾਮ ਦੀ ਅਮੋਲਕ ਦਾਤ ਦੀ ਧਾਰਨਾ ਵਲੋਂ ਸੱਖਣੇ ਹੀ ਰਹਿ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਸੰਗਤ ਵਿਚ ਆਉਣ ਵਾਲੇ ਬਹੁਤ ਲੋਕ ਐਸੇ ਭੀ ਵੇਖਣ ਵਿਚ ਆਉਂਦੇ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਹੋ ਬਾਰ ਬਾਰ ਸਿਰ ਨਿਵਾਉਂਦੇ ਹੋਏ ਨਮਸਕਾਰਾਂ ਕਰਦੇ ਹਨ, ਉਨ੍ਹਾਂ ਦੀ ਇਸ ਕਰਨੀ ਨੂੰ ਵੇਖ ਕੇ ਸੂਧੇ ਸਾਧੇ ਲੋਕ ਉਨ੍ਹਾਂ ਪਰ ਸ਼ਰਧਾ ਤੇ ਭਾਵਨਾ ਭੀ ਰਖਦੇ ਨਜ਼ਰ ਆਉਂਦੇ ਹਨ, ਪਰ ਜਦੋਂ ਉਨ੍ਹਾਂ ਲੋਕਾਂ ਨੂੰ ਉਹ ਨੇੜੇ ਹੋ ਕੇ ਤੱਕਦੇ ਹਨ ਤਾਂ ਉਨ੍ਹਾਂ ਦੇ ਅੰਦਰ ਕਪਟ, ਛਲ ਤੇ ਅਨੇਕ ਤਰ੍ਹਾਂ ਦੇ ਅਪਰਾਧ ਹੀ ਨਜ਼ਰ ਆਉਂਦੇ ਹਨ, ਉਹ ਨਿਸਕਪਟ ਲੋਕ ਉਨ੍ਹਾਂ ਕਪਟੀਆਂ ਦੀ ਕਪਟ ਭਰੀ ਕਰਤੂਤ ਨੂੰ ਤੱਕ ਕੇ ਐਸੇ ਨਿਸ਼ਰਧਕ ਹੁੰਦੇ ਹਨ ਕਿ ਉਨ੍ਹਾਂ ਨੂੰ ਜਦੋਂ ਕੋਈ ਰੱਬੀ ਰੰਗ ਵਿਚ ਰੱਤਾ ਹੋਇਆ ਪੂਰਨ ਸੰਤ ਭੀ ਦਿੱਸ ਆਵੇ ਤਾਂ ਉਹ ਉਸਦੇ ਨੇੜੇ ਹੋਣ ਤੋਂ ਭੀ ਸੰਕੋਚ ਕਰਦੇ ਹਨ, ਕਿਉਂ ਜੀ! ਜੋ ਲੋਕ ਰੋਜ਼ ਰੋਜ਼ ਗੁਰੂ ਅੱਗੇ ਮੱਥਾ ਟੇਕਣ ਦੇ ਆਦੀ ਹਨ ਕੀ ਉਨ੍ਹਾਂ ਨੂੰ ਭੀ ਗੁਰੂ ਦੇ ਦਰੋਂ ਕੋਈ ਲਾਭ ਪ੍ਰਾਪਤ ਹੋਵੇਗਾ, ਉਨ੍ਹਾਂ ਐਸੇ ਲੋਕਾਂ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ, ਦੱਸਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਕੁਝ ਬੋਧ ਮਿਲ ਸਕੇ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਐਸੇ ਦੰਭੀ ਲੋਕਾਂ ਬਾਰੇ ਮੈਂ ਤਾਂ ਕੁਝ ਭੀ ਕਹਿਣ ਨੂੰ ਤਿਆਰ ਨਹੀਂ, ਕਿਉਂਕਿ ਉਨ੍ਹਾਂ ਦੇ ਸੰਬੰਧ ਵਿਚ ਤਾਂ ਸਤਿਗੁਰੂ ਜੀ ਨੇ ਆਪ ਹੀ ਬਾਣੀ ਦੁਆਰੇ ਸਪਸ਼ਟ ਕਰ ਦਿੱਤਾ ਹੈ, ਜੋ ਗੁਰੂ ਦਾ ਰੱਬੀ ਫ਼ੁਰਮਾਨ ਇਸ ਤਰ੍ਹਾਂ ਪੜ੍ਹਨ ਵਿਚ ਆਉਂਦਾ ਹੈ, ਜਿਵੇਂ ਕਿ :

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ
ਜਾ ਰਿਦੈ ਕੁਸੁਧੇ ਜਾਹਿ ॥੧॥ *(ਸਲੋਕੁ ਮ : ੧, ਪੰਨਾ ੪੭੦)*

ਭਾਵ ਹੈ ਕਿ ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ ਅਪਰਾਧੀ ਲੋਕ ਆਮ ਲੋਕਾਂ ਨਾਲੋਂ ਵਧੇਰੇ ਨਿਉਂ ਨਿਉਂ ਕੇ ਮੱਥੇ ਟੇਕਦਾ ਹੈ, ਉਸਦਾ ਪ੍ਰੇਮ-ਭਾਵਨਾ ਤੋਂ ਸੱਖਣਾ ਮੱਥਾ ਟੇਕਣਾ ਇਉਂ ਹੀ ਮੰਨਿਆ ਜਾ ਸਕਦਾ ਹੈ ਜਿਵੇਂ ਇਕ ਮ੍ਰਿਗ ਦਾ ਸ਼ਿਕਾਰੀ ਉਸ ਮ੍ਰਿਗ ਨੂੰ ਮਾਰਨ ਵਾਸਤੇ ਉਸਦੇ ਅੱਗੇ ਲੁਕ ਲੁਕ ਕੇ ਬਾਰ ਬਾਰ ਨਿਉਂਦਾ ਹੈ, ਉਹ ਸ਼ਿਕਾਰੀ ਉਸ ਮ੍ਰਿਗ ਨੂੰ ਨਮਸਕਾਰ ਨਹੀਂ ਕਰਦਾ, ਕਿਉਂਕਿ ਉਹ ਤਾਂ ਉਸ ਮ੍ਰਿਗ ਦਾ ਘਾਤਕ ਹੈ, ਇਸੇ ਤਰ੍ਹਾਂ ਜੋ ਲੋਕ ਉਸ ਮ੍ਰਿਗ ਦੇ ਘਾਤਕ ਵਾਂਗ ਹੀ ਨਿਉਂਦੇ ਹਨ, ਉਨ੍ਹਾਂ ਅਪਰਾਧੀਆਂ ਦਾ ਸੀਸ ਨਿਵਾਉਣਾ ਗੁਰੂ ਦੇ ਦਰ 'ਤੇ ਕਬੂਲ ਨਹੀਂ ਹੋਇਆ ਕਰਦਾ, ਉਹ ਭਾਵੇਂ ਹਮੇਸ਼ਾਂ ਹੀ ਸਾਰੀ ਜ਼ਿੰਦਗੀ ਨਿਉਂਦੇ ਰਹਿਣ। ਇਹ ਤਾਂ ਹੋ ਸਕਦਾ ਹੈ ਕਿ ਸਰਲ-ਚਿਤ ਲੋਕ ਭਾਵੇਂ ਉਨ੍ਹਾਂ ਦੇ ਨਿਊਣ ਨੂੰ ਤੱਕ ਕੇ ਪਤੀਜ ਜਾਣ ਪਰ ਉਹ ਅੰਤਰਜਾਮੀ ਉਨ੍ਹਾਂ 'ਤੇ ਪ੍ਰਸੰਨ ਨਹੀਂ ਹੋਵੇਗਾ, ਕਿਉਂਕਿ ਗੁਰੂ ਦਾ ਬਾਣੀ ਵਿਚ ਫ਼ੁਰਮਾਨ ਹੈ :

ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥
*(ਆਸਾ, ਪੰਨਾ ੪੮੪)*

ਇਸੇ ਭਾਵ ਨੂੰ ਬਾਣੀ ਵਿਚ ਹੋਰ ਭੀ ਕਈ ਥਾਵਾਂ 'ਤੇ ਦਰਸਾਇਆ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਕੁਝ ਉਦਾਹਰਣਾਂ ਰਾਹੀਂ ਇਸੇ ਸਿਧਾਂਤ ਨੂੰ ਕੁਝ ਕੁ ਪੰਗਤੀਆਂ ਅੰਦਰ ਅੰਕਤ ਕਰਨ ਦਾ ਤੁੱਛ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ :

**ਕਪਟ ਸਨੇਹ ਜੈਸੇ ਢੇਕੁਲੀ ਨਿਵਾਵੈ ਸੀਸ,**
**ਤਾ ਕੈ ਬਸਿ ਹੋਇ ਜਲੁ ਬੰਧਨ ਮੈ ਆਵਈ॥**

**ਅਰਥ :**

(ਚਿੱਤ ਵਿਚ ਕਪਟ ਧਾਰਨ ਕਰਨ ਵਾਲਿਆਂ ਲੋਕਾਂ ਦੀ ਦਸ਼ਾ ਦਿਖਾਲਦੇ ਹਨ) ਵੇਖੋ! ਜਿਸ ਤਰ੍ਹਾਂ ਚਿੱਤ ਅੰਦਰ ਕਪਟ ਦਾ ਪਿਆਰ ਧਾਰ ਕੇ ਢੀਂਗਲੀ (ਪਾਣੀ ਵੱਲ) ਸਿਰ ਨੂੰ ਝੁਕਾਇਆ ਕਰਦੀ ਹੈ ਤੇ ਪਾਣੀ (ਉਸਦਾ ਸਵਾਗਤ—ਆਉ ਭਗਤ ਕਰਨ ਲਗਾ ਹੀ) ਉਸਦੇ (ਧੋਖੇ) ਅਧੀਨ ਹੋ ਕੇ (ਡੋਲ ਦੇ) ਬੰਨ੍ਹਣ ਵਿਚ ਪੈ ਜਾਇਆ ਕਰਦਾ ਹੈ। ਭਾਵ—ਭੈੜੀ ਅਸਗਾਹ ਸੋਮੇਂ ਦੀ ਸੰਗਤ ਵਿਚ ਜਾ ਕੇ ਭੀ ਅਪਰਾਧ ਹੀ ਕਮਾਉਂਦੀ ਹੈ।

**ਡਾਰਿ ਦੇਤ ਖੇਤ,**
**ਹੁਇ ਪ੍ਰਫੁਲਿਤ ਸਫਲ ਤਾ ਤੇ,**
**ਆਪਿ ਨਿਹਫਲ ਪਾਛੈ ਬੋਝ ਉਕਤਾਵਈ॥**

**ਅਰਥ :**

(ਉਹ ਢੀਂਗਲੀ ਏਥੇ ਹੀ ਬੱਸ ਨਹੀਂ ਕਰਦੀ, ਉਸ ਪਾਣੀ ਨਾਲ ਭਰਪੂਰ ਹੋ ਕੇ ਭੀ) ਫੇਰ ਉਸ ਪਾਣੀ ਨੂੰ ਬਾਹਰ ਖੇਤ ਵਿਚ ਸੁੱਟ ਮਾਰਦੀ ਹੈ, (ਉਹ ਭਲੇ ਸੁਭਾਵ ਕਾਰਨ) ਤਾ ਤੇ (ਤਿਸ ਤੋਂ) ਨਿਰਾਦਰ (ਪਾ ਕੇ ਭੀ) ਆਪਣੇ ਨਾਲ ਉਸ ਖੇਤ ਨੂੰ 'ਪ੍ਰਫੁਲਿਤ' ਹਰਿਆ ਤੇ ਸਫਲਾ ਬਣਾ ਦਿੰਦਾ ਹੈ ਤੇ ਢਿੰਗਲੀ (ਭੈੜੀ) ਪਿਛੋਂ ਨਿਹਫਲ (ਛੂਛੀ) ਰਹਿ ਕੇ ਬੋਝ ਹੀ ਚੁੱਕਣ ਜੋਗੀ ਰਹਿ ਜਾਇਆ ਕਰਦੀ ਹੈ।

**ਅਰਧ ਉਰਧ ਹੁਇ ਅਨੁਕ੍ਰਮ ਕੈ,**
**ਪਰਉਪਕਾਰ ਅਬਿਕਾਰ ਨ ਮਿਟਾਵਈ॥**

**ਅਰਥ :**

ਅਨੁਕ੍ਰਮ—ਆਨਪੁਰਬ—ਪਹਿਲੀ ਵਾਂਗੂੰ ਹੀ ਮੁੜ ਮੁੜ (ਯਥਾਕ੍ਰਮ) ਉਪ੍ਰੋਥਲੀ ਹੇਠਾਂ ਉਤਾਹਾਂ ਦੇ ਗੇੜਾਂ ਵਿਚ (ਜਲ ਵਿਚਾਰਾ ਤਾਂ) ਪਰ-ਉਪਕਾਰ (ਵਾਲੇ ਸੁਭਾਵ) ਨੂੰ ਨਹੀਂ ਤਿਆਗਿਆ ਕਰਦਾ, (ਤੇ ਢੀਂਗਲੀ ਉਪ੍ਰੋਥਲੀ) ਅਬਿਕਾਰ (ਅਪਕਾਰ) ਵਾਲੀ ਭੈੜੀ ਕਾਰ (ਭੈੜੀ ਚਾਲੀ) ਨਹੀਂ ਛੱਡਿਆ ਕਰਦੀ।

**ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਸੁਖ ਦੁਖ ਪਾਵਈ॥੨੩੮॥**

**ਅਰਥ :**

ਤਿਸੇ ਤਰ੍ਹਾਂ ਨਾਲ ਹੀ 'ਅਸਾਧ' (ਆਪਣੇ) ਸੁਭਾਵ ਦੀ ਗਤੀ (ਦਸ਼ਾ-ਹਾਲਤ) ਅਨੁਸਾਰ ਸੰਗਤ ਵਿਚੋਂ ਦੁਰਮਤ ਦੇ (ਪਿਆਰਣ) ਕਾਰਨ ਦੁਖ ਪਾਉਂਦੇ ਹਨ ਅਤੇ 'ਸਾਧ' (ਆਪਣੇ ਸ੍ਰੇਸ਼ਟ) ਸੁਭਾਵ ਅਨੁਸਾਰ ਹੀ ਸੰਗਤ ਵਿਚੋਂ ਗੁਰਮਤਿ (ਗ੍ਰਹਿਣ ਕਰਨ) ਕਰਕੇ ਸੁਖ ਪ੍ਰਾਪਤ ਕਰਦੇ ਹਨ।੨੩੮।

ਪ੍ਰ: ਭਾਈ ਸਾਹਿਬ ਜੀਉ! ਵੇਖਣ ਵਿਚ ਆਉਂਦਾ ਹੈ ਕਿ ਕਈ ਲੋਕ ਅਨਅਧਿਕਾਰੀ ਕਪਟ ਤੇ ਛਲੀਏ ਭੀ ਬਦੋ ਬਦੀ ਸੰਗਤ ਵਿਚ ਆਨ ਬੈਠਿਆ ਕਰਦੇ ਹਨ, ਉਹ ਰੋਕਿਆਂ ਭੀ ਨਹੀਂ ਰੁਕਦੇ, ਉਹ ਮੁਖੋਂ ਤੇ ਬਹੁਤ ਮਿੱਠੀ ਬੋਲੀ ਬੋਲਦੇ ਹਨ, ਪਰ ਉਨ੍ਹਾਂ ਦੇ ਮਨ ਵਿਚ ਹੋਰ ਦੂਜੀ ਦ੍ਵੈਤ-ਭਾਵਨਾ ਹੀ ਹੁੰਦੀ ਹੈ, ਉਨ੍ਹਾਂ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ ?

ਉ: ਹੇ ਭਾਈਓ! ਉਨ੍ਹਾਂ ਐਸੇ ਲੋਕਾਂ ਦੇ ਸੰਬੰਧ ਵਿਚ ਭੀ ਬਾਣੀ ਦਾ ਫ਼ੁਰਮਾਨ ਹੈ, ਕਿ ਉਨ੍ਹਾਂ ਲੋਕਾਂ ਨੂੰ ਸਤਿਸੰਗੀ ਨਹੀਂ ਸਗੋਂ ਕੱਚਿਆਂ ਦੀ ਗਿਣਤੀ ਵਿਚ ਗਿਣਿਆ ਜਾਵੇਗਾ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ :

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥
*(ਆਸਾ ਸੇਖ ਫਰੀਦ ਜੀ, ਪੰਨਾ ੪੮੮)*

ਝੜਿ ਝੜਿ ਪਵਦੇ ਕਚੇ ਬਿਰਹੀ
ਜਿਨ੍ਹਾ ਕਾਰਿ ਨ ਆਈ॥੧॥ *(ਸਲੋਕ ਮ: ੫, ਪੰਨਾ ੧੪੨੫)*

ਅਜਿਹੇ ਭਗਤੀ ਤੋਂ ਹੀਣੇ ਲੋਕਾਂ ਨੂੰ ਬਾਣੀ ਵਿਚ ਕੱਚਿਆਂ ਦੀ ਲਿਸਟ ਵਿਚ ਗਿਣਿਆਂ ਹੈ ਜਿਨ੍ਹਾਂ ਦੇ ਮਨ ਵਿਚ ਕਪਟ ਤੇ ਮੁਖੋਂ ਸਦਾ ਕੂੜ ਹੀ ਬੋਲਣ ਦੇ ਆਦੀ ਹਨ, ਇਸ ਤਰ੍ਹਾਂ ਦੇ ਸਾਨੂੰ ਬਹੁਤ ਪ੍ਰਮਾਣ ਬਾਣੀ ਦੁਆਰਾ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਚੰਦ ਪੰਗਤੀਆਂ ਅੰਕਤ ਕਰੀਆਂ ਹਨ, ਜਿਵੇਂ ਕਿ :

**ਜੈਸੇ ਤਉ ਕੁਚੀਲ ਪਵਿਤ੍ਰਤਾ-ਅਤੀਤ ਮਾਖੀ,**
**ਰਾਖੀ ਨ ਰਹਿਤ, ਜਾਇ ਬੈਠੇ ਇਛਾਚਾਰੀ ਹੈ॥**

**ਅਰਥ :**

(ਐਸੇ ਲੋਕਾਂ ਨੂੰ ਉਸ ਅਪਵਿੱਤ੍ਰ ਤੇ ਕੁਚੀਲ ਮੱਖੀ ਦੀ ਤੁਲਨਾ ਦਿੱਤੀ ਹੈ) 'ਤਉ'—ਫੇਰ ਜਿਵੇਂ ਮੱਖੀ ਪਵਿੱਤ੍ਰਤਾ ਤੋਂ ਰਹਿਤ ਕੁਚੀਲ (ਗੰਦੀ) ਹੁੰਦੀ ਹੈ, ਅਤੇ ਹਟਾਈ ਹੋਈ ਭੀ ਨਹੀਂ (ਹਟਕੀ) ਰਹਿੰਦੀ (ਸਗੋਂ) ਇਛਾ-ਚਾਰੀ (ਆਪ-ਹੁਦਰੀ ਹੋਈ)—ਬਦੋ ਬਦੀ ਹੀ (ਉਥੇ) ਜਾ ਬੈਠਿਆ ਕਰਦੀ ਹੈ (ਇਸੇ ਤਰ੍ਹਾਂ ਹੀ) ਕਪਟ ਚਾਲੀਏ ਲੋਕ ਭੀ ਬਦੋ ਬਦੀ ਹੀ ਸਤਿਸੰਗ ਅੰਦਰ ਆਨ ਘੁਸਿਆ ਕਰਦੇ ਹਨ (ਤੇ ਰੋਕੇ ਹੋਏ ਭੀ ਨਹੀਂ ਰੁਕਿਆ ਕਰਦੇ)।

**ਪੁਨਿ ਜਉ ਅਹਾਰ ਸਨਬੰਧ ਪਰਵੇਸੁ ਕਰੈ,**
**ਜਰੈ ਨ ਅਜਰ ਉਕਲੇਦੁ ਖੇਦੁ ਭਾਰੀ ਹੈ॥**

*ਅਰਥ :*

(ਉਹ ਮੱਖੀ) ਜੇਕਰ ਭੋਜਨ ਨਾਲ (ਕਿਤੇ ਅੰਦਰ) ਪ੍ਰਵੇਸ਼ ਕਰ ਜਾਵੇ (ਲੰਘ ਜਾਏ) ਤਾਂ ਅਜਰ (ਅਪਚ) ਹੋਣ ਕਾਰਨ 'ਜਰੈ ਨ' ਪਚ ਨਹੀਂ ਸਕਿਆ ਕਰਦੀ (ਸਗੋਂ ਉਲਟਾ ਉਸ ਖਾਧੇ ਪੀਤੇ ਨੂੰ ਭੀ) ਉਕਲੇਦੁ—ਬਾਹਰ ਉਛਾਲ ਕੇ ਭਾਰੀ ਖੇਦ ਦਿੱਤਾ ਕਰਦੀ ਹੈ। (ਸੋ, ਕਪਟੀ ਸਤਿਸੰਗੀ ਭੀ ਸਤਿਸੰਗ ਵਿਚੋਂ ਉਪਦੇਸ਼ ਸੁਣ ਕਦਾਚਿਤ ਕਿਰਪਾ ਪਾਤਰ ਅਧਿਕਾਰੀਆਂ ਅੰਦਰ ਆ ਧਸਨ, ਤਾਂ ਈਰਖਾ, ਬਖੀਲੀ ਆਦਿ ਕਰਦਿਆਂ ਗੜਬੜ ਹੀ ਮਚਾ ਦਿੱਤਾ ਕਰਦੇ ਹਨ)।

**ਬਧਿਕ ਬਿਧਾਨ ਜਿਉ**
**ਉਦਿਆਨ ਮੈ ਟਾਟੀ ਦਿਖਾਇ,**
**ਕਰੈ ਜੀਵ-ਘਾਤ ਅਪਰਾਧ ਅਧਿਕਾਰੀ ਹੈ॥**

*ਅਰਥ :*

(ਜਿਵੇਂ) ਬਧਿਕ (ਫੰਧਕ-ਸ਼ਿਕਾਰੀ) (ਸ਼ਿਕਾਰ ਸੰਬੰਧੀ) ਬਿਧਾਨ ਵਾ ਮਰਯਾਦਾ ਵਾਲੇ ਵਾਂਗੂੰ ਉਜਾੜ ਵਿਚ ਧੋਖੇ ਦੀ ਟੱਟੀ ਦਿਖਾਲ ਕੇ ਉਹ ਜੀਵ ਘਾਤ ਕਰਿਆ ਕਰਦਾ ਹੈ ਤੇ ਅਪਰਾਧ ਦਾ ਭਾਗੀ ਹੁੰਦਾ ਹੈ। (ਤਿਵੇਂ ਹੀ ਐਸੇ ਸਾਂਗਧਾਰੀ ਆਪਣੇ ਆਪ ਨੂੰ ਗੁਰਸਿੱਖ ਵਾ ਸਾਧ ਦਿਖਾਲ ਕੇ, ਕੇਵਲ ਲੋਕਾਂ ਨੂੰ ਠੱਗਿਆ ਹੀ ਕਰਦੇ ਹਨ ਅਰੁ ਉਸੇ ਤਰ੍ਹਾਂ ਅਪਰਾਧ ਕਾਰਨ ਜਮ ਡੰਡ ਰੂਪ ਸਜ਼ਾ ਦੇ ਭਾਗੀ ਹੁੰਦੇ ਹਨ)।

**ਹਿਰਦੈ ਬਿਲਾਉ ਅਰੁ ਨੈਨ ਬਗ ਧਿਆਨੀ ਪ੍ਰਾਨੀ,**
**ਕਪਟ ਸਨੇਹੀ ਦੇਹੀ**
**ਅੰਤਿ ਹੁਇ ਦੁਖਾਰੀ ਹੈ॥੨੩੯॥**

*ਅਰਥ :*

(ਭਾਵ ਹੈ ਕਿ) ਇਨ੍ਹਾਂ ਕਪਟ ਸਨੇਹੀਆਂ (ਦਿਖਾਵੇ ਦੇ ਪ੍ਰੇਮੀ) ਪ੍ਰਾਣੀਆਂ (ਮਨੁੱਖਾਂ) ਦੇ ਹਿਰਦੇ ਤਾਂ ਚੂਹੇ ਲੋਚਾ ਵਾਲੀਆਂ ਬਿੱਲੀਆਂ ਵਾਲੇ ਗ਼ਰੀਬੀ ਸੁਭਾਵ ਵਾਲੇ ਹੁੰਦੇ ਹਨ ਤੇ ਨੇਤਰ ਇਨ੍ਹਾਂ ਬਗਲ ਸਮਾਧੀਏ—ਐਹੋ ਜਿਹਾ ਦੇਹੀ—ਦੇਹ ਧਾਰੀਆਂ ਦੀ ਦੇਹ ਅੰਤ ਨੂੰ (ਜਦ ਕਦ) ਦੁਖਦਾਈ ਹੀ ਹੋਵੇਗੀ—ਭਾਵ ਓੜਕ ਨੂੰ ਅਜਿਹੇ ਲੋਕਾਂ ਨੂੰ ਕਸ਼ਟ ਹੀ ਭੋਗਣਾ ਪਵੇਗਾ।੨੩੯।

***ਭਾਵਾਰਥ :*** ਜਿਸ ਤਰ੍ਹਾਂ ਮੱਖੀ ਮੋੜਿਆਂ ਮੁੜਦੀ ਨਹੀਂ ਹੈ, ਇਸੇ ਤਰ੍ਹਾਂ ਮਨਮੁਖ ਲੋਕ ਬਦੋ-ਬਦੀ ਸਾਧਸੰਗਤ ਵਿਚ ਕਿਸੇ ਲਿਹਾਜ਼ ਮੁਲਾਜ਼ੇ ਨਾਲ ਚਲੇ ਤਾਂ ਜਾਂਦੇ ਹਨ ਪਰ ਉਹ ਉਥੇ ਸਮਾਈ ਨਹੀਂ ਕਰ ਸਕਦੇ, ਸਗੋਂ ਆਪਣੇ ਕੋਲ ਬੈਠੇ ਹੋਏ ਸਤਸੰਗੀਆਂ ਨੂੰ ਭੀ ਗੱਲੀਂ ਲਾ ਕੇ ਪਾਪ ਦਾ ਭਾਗੀ ਬਣਾਉਂਦੇ ਹਨ।

ਦੂਜੇ ਜਿਹੜੇ ਸ਼ਿਕਾਰੀ ਲੋਕਾਂ ਵਾਂਗੂੰ ਆਪਣਾ ਮਤਲਬ ਕੱਢਣ ਲਈ ਸਿੱਖੀ ਦਾ ਸਾਂਗ ਧਾਰ ਲੈਂਦੇ ਹਨ ਤੇ ਭੋਲੇ ਭਾਲੇ ਸ਼ਰਧਾਲੂ ਸਿੱਖਾਂ ਨੂੰ ਠੱਗਦੇ ਹਨ, ਉਹ ਬਗਲ ਧਿਆਨੀ ਪੁਰਸ਼ ਭੀ ਅੰਤ ਸਮੇਂ ਨਰਕਾਂ ਦੇ ਦੁਖ ਹੀ ਭੋਗਦੇ ਹਨ ਕਿਉਂਕ ਇਹ ਗੁਰਮਤ ਦਾ ਅਟੱਲ ਫ਼ੈਸਲਾ ਹੈ, ਜਿਵੇਂ ਕਿ :

ਭੇਖ ਦਿਖਾਇਓ ਜਗਤ ਕਉ ਲੋਗਨ ਕਉ ਵਸ ਕੀਨ॥
ਅੰਤ ਕਾਲ ਕਾਤੀ ਕਟੈ ਬਾਸ ਨਰਕ ਮੋ ਲੀਨ॥

*(ਦਸਮ ਗ੍ਰੰਥ)*

**ਪ੍ਰ:** ਭਾਈ ਸਾਹਿਬ ਜੀਉ! ਇਹ ਤਾਂ ਆਪ ਜੀ ਭੀ ਤੱਕ ਹੀ ਰਹੇ ਹੋ ਕਿ ਕਈ ਲੋਕ ਮਿਲੇ ਤਾਂ ਰਹਿੰਦੇ ਹਨ ਹਮੇਸ਼ਾ ਸਾਧ ਸੰਗਤ ਦੇ ਇਕੱਠ ਵਿਚ ਹੀ ਤੇ ਉਨ੍ਹਾਂ ਦਾ ਸਰੀਰਕ ਨਿਵਾਸ ਭੀ ਪ੍ਰੇਮੀਆਂ ਦਾ ਪਹਿਨਿਆਂ ਹੋਇਆ ਦਿੱਸਦਾ ਹੈ, ਪਰ ਉਹ ਮਨ ਵਿਚ ਹਮੇਸ਼ਾ ਹੀ ਛਲ ਅਤੇ ਕਪਟ ਦੇ ਧਾਰਨੀ ਰਹਿੰਦੇ ਹਨ, ਉਨ੍ਹਾਂ ਬਾਰੇ ਆਪ ਜੀ ਕੀ ਕਹਿਣਾ ਚਾਹੁੰਦੇ ਹੋ ਭਾਵ ਉਨ੍ਹਾਂ ਨੂੰ ਤੁਸੀਂ ਕਿਨ੍ਹਾਂ ਲੋਕਾਂ ਦੀ ਗਿਣਤੀ ਵਿਚ ਗਿਣਦੇ ਹੋ, ਦੱਸਣ ਦੀ ਕਿਰਪਾ ਕਰੋ ਤਾਕਿ ਅਸੀਂ ਭੀ ਜਾਣੂੰ ਹੋ ਸਕੀਏ?

**ਉ:** ਹੇ ਭਾਈਓ! ਉਨ੍ਹਾਂ ਲੋਕਾਂ ਨੂੰ ਤਾਂ ਬਾਣੀ ਅਨੁਸਾਰ ਪਾਖੰਡੀ ਤੇ ਕਪਟੀ ਨਾਮ ਨਾਲ ਹੀ ਉਚਾਰਨਾ ਯੋਗ ਹੈ, ਕਿਉਂਕਿ ਅਜਿਹੇ ਲੋਕਾਂ ਨੂੰ ਇਸ ਪਾਖੰਡ ਦੇ ਤਿਆਗ ਕਰਾਉਣ ਲਈ ਪਾਖੰਡੀ ਨਾਮ ਨਾਲ ਹੀ ਸੰਬੋਧਨ ਕੀਤਾ ਗਿਆ ਹੈ, ਜਿਵੇਂ ਕਿ :

ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥

*(ਰਾਮਕਲੀ ਘਰੁ ੨, ਪੰਨਾ ੯੭੩)*

ਛੋਡੀਲੇ ਪਾਖੰਡਾ॥
ਨਾਮਿ ਲਇਐ ਜਾਹਿ ਤਰੰਦਾ॥੧॥

*(ਸਲੋਕ ਮ: ੧, ਪੰਨਾ ੪੭੧)*

ਮਨ ਮੇਰੇ ਭੂਲੇ ਕਪਟੁ ਨ ਕੀਜੈ॥
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥

*(ਸੋਰਠਿ, ਪੰਨਾ ੬੫੬)*

ਹਿਰਦੈ ਕਪਟੁ ਨਿਤ ਕਪਟੁ ਕਮਾਵਹਿ
ਮੁਖਹੁ ਹਰਿ ਹਰਿ ਸੁਣਾਇ॥
ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ॥੪॥
*(ਸਾਰਗ ਮਹਲਾ ੪, ਪੰਨਾ ੧੧੯੯)*

ਹ੍ਰਿਦੈ ਕਪਟੁ ਮੁਖ ਗਿਆਨੀ॥
ਝੂਠੇ ਕਹਾ ਬਿਲੋਵਸਿ ਪਾਨੀ॥੧॥
ਕਾਂਇਆ ਮਾਂਜਸਿ ਕਉਨ ਗੁਨਾਂ॥
ਜਉ ਘਟ ਭੀਤਰਿ ਹੈ ਮਲਨਾਂ॥ *(ਸੋਰਠਿ, ਪੰਨਾ ੬੫੬)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਸਤਿਗੁਰੂ ਜੀ ਨੇ ਸਰੀਰ ਪਰ ਪਾਖੰਡ ਦਾ ਲਿਬਾਸ ਧਾਰਨ ਕਰਨ ਵਾਲੇ ਲੋਕਾਂ ਨੂੰ ਪਾਖੰਡੀਆਂ ਦਾ ਹੀ ਦਰਜਾ ਦਿੱਤਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਇਸੇ ਭਾਵ ਨੂੰ ਦਰਸਾਇਆ ਹੈ, ਜਿਵੇਂ ਕਿ:

**ਗਊ ਮੁਖ ਬਾਘੁ ਜੈਸੇ ਬਸੇ ਮ੍ਰਿਗ-ਮਾਲ ਬਿਖੈ,**
**ਕੰਗਨਾ ਪਹਿਰਿ ਜਿਉ**
**ਬਿਲਈਆ ਖਗ ਮੋਹਈ॥**

**ਅਰਥ :**

(ਕਪਟੀ ਦੇ ਪਾਖੰਡ ਨੂੰ ਚਾਰ ਪੰਜ ਉਦਾਹਰਣਾਂ ਰਾਹੀਂ ਪ੍ਰਗਟ ਕਰਦੇ ਹਨ) ਜਿਵੇਂ ਜੋ ਲੋਕ ਮੂੰਹ ਦੇ ਮਿੱਠੇ ਤੇ ਗ਼ਰੀਬ ਗਊ ਵਰਗੇ ਹੋਣ ਤੇ ਉਂਝ 'ਬਾਘ' ਸ਼ੇਰ (ਸ਼ਿਕਾਰ ਦੀ ਖ਼ਾਤਰ) ਮਿਰਗਾਂ ਦੀ ਡਾਰ ਵਿਚ ਵੱਸਦੇ ਹੋਣ, ਅਥਵਾ (ਸੰਜਮ ਧਾਰ ਲੈਣ ਦੀ ਪ੍ਰਤਿਗਿਆ ਦਾ) ਗਾਨਾ ਬੰਨ੍ਹ ਕੇ ਬਿੱਲੀ ਜਿਵੇਂ ਪੰਛੀਆਂ (ਜਨੌਰਾਂ) ਨੂੰ ਭਰਮਾਵੇ। (ਉਹ ਕਪਟੀ ਲੋਕ ਭੀ ਇਸੇ ਤਰ੍ਹਾਂ ਦੇ ਹੋਇਆ ਕਰਦੇ ਹਨ)।

**ਜੈਸੇ ਬਗ ਧਿਆਨ ਧਾਰਿ ਕਰਤ ਅਹਾਰ ਮੀਨ,**
**ਗਨਿਕਾ ਸਿੰਗਾਰ ਸਾਜਿ, ਬਿਭਚਾਰ ਜੋਹਈ॥**

**ਅਰਥ :**

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਬਗਲਾ ਅੱਖੀਆਂ ਮੀਟ ਮੀਟ ਕੇ ਮੱਛੀਆਂ ਨੂੰ ਠੱਗ ਠੱਗ ਭਛਿਆ ਕਰਦਾ ਹੈ। ਅਥਵਾ ਵੇਸਵਾ (ਸਤਵੰਤੀਆਂ ਵਾਲੇ) ਸ਼ਿੰਗਾਰ ਨੂੰ (ਬਦਨ 'ਤੇ) ਸਜਾ ਸਜਾ ਕੇ ਪਾਪ ਕਰਮ ਨੂੰ ਹੀ 'ਜੋਹਈ'—ਤਾਂਘਿਆ ਕਰਦੀ ਹੈ।

**ਪੰਚ ਬਟਵਾਰੋ ਭੇਖਧਾਰੀ ਜਿਉ ਸਘਾਤੀ ਹੋਇ,**
**ਅੰਤਿ ਫਾਸੀ ਡਾਰਿ ਮਾਰੈ ਦ੍ਰੋਹ ਕਰ ਦ੍ਰੋਹਈ॥**

**ਅਰਥ :**

(ਹੋਰ ਵੇਖੋ ਜਿਵੇਂ) 'ਪੰਚ'—ਪੈਂਚ ਹੋਵੇ ਭੇਖਧਾਰੀ ਸਾਂਗੀ—ਕੇਵਲ ਬਣਾਉਟੀ ਤੇ ਹੋਵੇ (ਅਸਲ ਵਿਚ) ਬਟਵਾਰੋ—ਰਾਹ ਮਾਰ, ਧਾੜਵੀ, ਜਿਵੇਂ ਉਹ ਦ੍ਰੋਹੀ (ਕਪਟੀ) ਛਲ ਕਪਟ ਕਰਕੇ ਸਘਾਤੀ—ਹਤਿਆਰਾ 'ਅੰਤਿ' ਓੜਕ ਨੂੰ ਗਲ ਵਿਚ ਫਾਹਾ ਪਾ ਕੇ ਮਾਰ ਸਿੱਟਦਾ ਹੈ।

**ਕਪਟ ਸਨੇਹ ਕੈ ਮਿਲਤ ਸਾਧ ਸੰਗਤਿ ਮੈ,**
**ਚੰਦਨ ਸੁਗੰਧ ਬਾਂਸੁ ਗਠੀਲੋ ਨ ਬੋਹਈ॥੨੪੦॥**

**ਅਰਥ :**

ਇਸੇ ਤਰ੍ਹਾਂ ਕਪਟ ਦਾ ਪ੍ਰੇਮ ਧਾਰ ਕੇ ਜੋ ਭੀ ਕੋਈ ਸਾਧ ਸੰਗਤ ਵਿਚ ਆਣ ਕੇ ਰਲਿਆ ਕਰਦਾ ਹੈ, ਉਹ ਅੰਦਰਲੀਆਂ ਪਾਪ ਵਾਸ਼ਨਾ ਮਈ ਗੰਢਾਂ ਨਾਲ ਗ੍ਰਸਿਆ ਹੋਣ ਕਰਕੇ ਵਿਨਾਹ ਕਰਨ ਵਾਲਾ ਹੀ ਰਹਿੰਦਾ ਹੈ, ਉਸ ਵਿਚ ਕੋਈ ਚੰਦਨ ਵਾਲੀ ਸੁਗੰਧੀ ਨਹੀਂ ਮਹਿਕਣ ਲਗ ਪੈਂਦੀ—ਭਾਵ ਸਾਧ ਸੰਗਤ ਦਾ ਪਾਹ ਉਨ੍ਹਾਂ ਨੂੰ ਨਹੀਂ ਲਗਿਆ ਕਰਦਾ ਹੈ।੨੪੦।

***ਭਾਵਾਰਥ :*** ਇਸ ਭਾਵ ਨੂੰ ਕਬੀਰ ਸਾਹਿਬ ਜੀ ਨੇ ਭੀ ਆਪਣੀ ਬਾਣੀ ਦੁਆਰੇ ਕਲਮ ਬੰਦ ਕੀਤਾ ਹੈ:

ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੈ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥
*(ਸਲੋਕ ਕਬੀਰ ਜੀ, ਪੰਨਾ ੧੩੬੫)*

ਭਾਵ ਹੈ ਕਿ ਕਬੀਰ ਜੀ ਭੀ ਇਹੋ ਵੀਚਾਰ ਦੇਂਦੇ ਹਨ ਕਿ ਬਾਂਸ ਆਪਣੇ ਵੱਡਾ ਹੋਣ ਦੇ ਵੱਡਪੁਣੇ ਵਿਚ ਹੀ ਡੁੱਬ ਗਿਆ ਹੈ, ਜਿਸ ਕਰਕੇ ਉਸਦੇ ਅੰਦਰ ਚੰਦਨ ਦੀ ਸੁਗੰਧੀ ਨਹੀਂ ਨਿਵਾਸ ਕਰਦੀ।

ਇਸੇ ਤਰ੍ਹਾਂ ਕੋਈ ਭੀ ਸਜਨ ਸੰਗਤ ਵਿਚ ਆਪਣੇ ਆਪ ਨੂੰ ਵੱਡਾ ਹੋਣ ਦੀ ਹੰਗਤਾ ਸਹਿਤ ਨਾ ਆਵੇ, ਕਿਉਂਕਿ ਹਉਮੈਂ ਦੇ ਰੋਗ ਗ੍ਰਸੇ ਹੋਏ ਮਨੁੱਖ ਅੰਦਰ ਭਗਤੀ ਦੀ ਸੁਗੰਧੀ ਦਾ ਨਿਵਾਸ ਨਹੀਂ ਹੋਇਆ ਕਰਦਾ, ਗੁਰੂ ਫ਼ੁਰਮਾਨ ਹੈ:

(ਹਉਮੈ ਦੀਰਘ ਰੋਗੁ ਹੈ) ਇਸ ਤੋਂ ਸਦਾ ਹੀ ਬਚ ਕੇ ਰਹੋ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਸੰਗਤ ਵਿਚ ਗੁਰਮਤ ਦੀਆਂ ਵੀਚਾਰਾਂ ਸੁਣਾਉਂਦੇ ਹੋਏ ਕਈ ਵਾਰ ਵਧੇਰੇ ਇਸ ਪੱਖ 'ਤੇ ਜ਼ੋਰ ਦਿਆ ਕਰਦੇ ਹੋ ਕਿ ਚੌਰਾਸੀ ਲੱਖ ਜੂਨਾਂ ਵਿਚੋਂ ਇਹ ਮਨੁੱਖਾ-ਜਨਮ ਵਧੇਰੇ ਨਿਰਮੋਲਕ ਤੇ ਉੱਤਮ ਹੈ, ਪਰ ਕੀ ਦੱਸੋਗੇ ਕਿ ਇਸ

ਮਨੁੱਖਤਾ ਵਿਚ ਬਾਕੀ ਦੀਆਂ ਜੂਨਾਂ ਨਾਲੋਂ ਵਧੇਰੇ ਕਿਹੜੀ ਵਿਸ਼ੇਸ਼ਤਾ ਹੈ, ਤਾਕਿ ਅਸੀਂ ਭੀ ਇਸ ਭੇਦ ਤੋਂ ਜਾਣੂੰ ਹੋ ਸਕੀਏ ?

**ਉ:** ਹੇ ਭਾਈਓ ! ਜਦੋਂ ਅਸੀਂ ਗੁਰਬਾਣੀ ਦੁਆਰੇ ਪੜਚੋਲ ਕਰੀਏ ਤਾਂ ਸਾਨੂੰ ਬਾਰ ਬਾਰ ਇਸ ਮਨੁੱਖ-ਜਾਮੇ ਦੀ ਅਮੋਲਕਤਾ ਦੇ ਸੰਬੰਧ ਵਿਚ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ
ਬਹੁਰਿ ਨ ਲਾਗਹਿ ਡਾਰ ॥੩੦॥

*(ਸਲੋਕ ਕਬੀਰ ਜੀ, ਪੰਨਾ ੧੩੬੬)*

ਮਾਨਸ ਜਨਮੁ ਅਮੋਲਕੁ ਪਾਇਓ
ਬਿਰਥਾ ਕਾਹਿ ਗਵਾਵਉ ॥ *(ਗਉੜੀ ਮ : ੯, ਪੰਨਾ ੨੧੯)*

ਮਾਨਸ ਜਨਮਿ ਸਤਿਗੁਰੂ ਨ ਸੇਵਿਆ
ਬਿਰਥਾ ਜਨਮੁ ਗਵਾਇਆ ॥

*(ਪ੍ਰਭਾਤੀ ਮ : ੩, ਪੰਨਾ ੧੩੩੪)*

ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ ॥੧॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥
ਮਾਨਸ ਜਨਮ ਕਾ ਏਹੀ ਲਾਹੁ ॥

*(ਭੈਰਉ, ਪੰਨਾ ੧੧੫੯)*

ਲਖ ਚਉਰਾਸੀਹ ਆਪਿ ਉਪਾਏ ॥
ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥

*(ਮਾਰੂ ਮ: ੩, ਪੰਨਾ ੧੦੬੧)*

ਮਾਨਸੁ ਜਨਮੁ ਦੀਓ ਜਿਹ ਠਾਕੁਰਿ
ਸੋ ਤੈ ਕਿਉ ਬਿਸਾਰਿਓ ॥ *(ਰਾਮਕਲੀ ਮ: ੯, ਪੰਨਾ ੯੦੨)*

ਮਾਨਸ ਦੇਹ ਪਾਇ ਪਦ ਹਰਿ ਭਜੁ
ਨਾਨਕ ਬਾਤ ਬਤਾਈ ॥੩॥੩॥

*(ਸੋਰਠਿ ਮ : ੯, ਪੰਨਾ ੬੩੨)*

ਮਾਨਸ ਦੇਹ ਬਹੁਰਿ ਨਹ ਪਾਵੈ
ਕਛੂ ਉਪਾਉ ਮੁਕਤਿ ਕਾ ਕਰੁ ਰੇ ॥

*(ਗਉੜੀ ਮ : ੯, ਪੰਨਾ ੨੨੦)*

ਇਸ ਤਰ੍ਹਾਂ ਬਾਣੀ ਵਿਚ ਇਸ ਮਨੁੱਖ-ਜਾਮੇ ਨੂੰ ਬਾਕੀ ਦੀਆਂ ਜੂਨਾਂ ਵਿਚੋਂ ਉੱਤਮ ਦਰਸਾਇਆ ਹੈ, ਕਿਉਂਕਿ ਜਿਸ ਪ੍ਰਭੂ ਤੋਂ ਇਹ ਮਨੁੱਖ ਵਿਛੁੜਿਆ ਹੈ, ਉਸਦੇ ਨਾਲ ਮੁੜ ਮਿਲਾਪ ਕਰਾਉਣ ਦਾ ਕੇਵਲ ਇਹ ਇਕ ਮਨੁੱਖਾ-ਸਰੀਰ ਹੀ ਉੱਤਮ ਸਾਧਨ ਹੈ, ਕਿਉਂਕਿ ਖਾਣਾ, ਪੀਣਾ ਤੇ ਸੌਣਾ ਤੇ ਹੋਰ ਤਰ੍ਹਾਂ ਤਰ੍ਹਾਂ ਦੇ ਭੋਗ ਭੋਗਣੇ (ਅਵਰ ਜੋਨ ਮੈ ਮਿਲਤ ਨਿਹਾਰੀ) ਹੋਰਨਾਂ ਜੂਨਾਂ ਵਿਚ ਭੀ ਮਿਲਦੇ ਵੇਖੀਦੇ ਹਨ, ਪਰ ਉਨ੍ਹਾਂ ਵਿਚ ਪ੍ਰਭੂ ਦੀ ਬੰਦਗੀ ਨਹੀਂ ਹੋ ਸਕਦੀ, ਬੰਦਗੀ ਤੋਂ ਸੱਖਣਾ ਮਨੁੱਖ ਸਦਾ ਹੀ ਆਵਾਗਵਨ ਦੇ ਚੱਕ੍ਰ ਵਿਚ ਆਉਂਦਾ ਜਾਂਦਾ ਹੀ ਰਹਿੰਦਾ ਹੈ। ਗੁਰੂ ਫ਼ੁਰਮਾਨ ਤਾਂ ਆਦਿ ਤੋਂ, ਭਾਵ ਜਨਮ-ਕਾਲ ਤੋਂ ਹੀ ਸਿਮਰਨ ਕਰਨ ਦਾ ਹੈ, ਪਰ ਇਹ ਜੀਵ ਜਨਮ ਤੋਂ ਲੈ ਕੇ ਮਰਨ ਪ੍ਰਯੰਤ ਇਸ ਜਗਤ ਦੇ ਜੰਜਾਲਾਂ ਵਿਚ ਉਲਝਿਆ ਹੋਇਆ ਗੁਜ਼ਾਰ ਜਾਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਏਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਰੰਚਕ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ :

**ਆਦਿ ਹੀ ਅਧਾਨ ਬਿਖੈ ਹੋਇ ਨਿਰਮਾਨ ਪ੍ਰਾਣੀ,**
**ਮਾਸ ਦਸ ਗਨਤ ਹੀ ਗਨਤ ਬਿਹਾਤ ਹੈ ॥**

***ਅਰਥ :***

(ਜਦੋਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕਦੇ ਹਾਂ ਤਾਂ) ਪ੍ਰਾਣੀ—ਜੀਵ 'ਅਧਾਨ'—ਗਰਭ ਅੰਦਰ (ਆਉਣ ਸਾਰ) 'ਆਦਿ ਹੀ'—ਅਰੰਭ ਤੋਂ ਹੀ 'ਹੋਇ ਨਿਰਮਾਨ'—ਦੀਨ (ਆਜਜ਼) ਬਣ ਕੇ (ਇਕ ਇਕ ਦਿਨ) ਗਿਣਦਿਆਂ ਗਿਣਦਿਆਂ, ਦਸ ਮਹੀਨੇ (ਇਸੇ ਤਰ੍ਹਾਂ) ਬਿਤਾ ਲੈਂਦਾ ਹੈ।

**ਜਨਮਤ ਸੁਤ ਸਭ ਕੁਟੰਬ ਅਨੰਦ-ਮਈ,**
**ਬਾਲ ਬੁਧਿ ਗਨਤ ਬਿਤੀਤ ਨਿਸਿ ਪ੍ਰਾਤ ਹੈ ॥**

***ਅਰਥ :***

(ਫਿਰ ਜਦ ਉਹ) ਪੁੱਤਰ ਰੂਪ ਹੋ ਕੇ ਜੰਮ ਪੈਂਦਾ ਹੈ ਤਾਂ ਸਾਰਾ ਪਰਵਾਰ ਹੀ 'ਅਨੰਦ-ਮਈ' ਅਨੰਦ ਰੂਪ (ਖ਼ੁਸ਼ ਪ੍ਰਸੰਨ) ਹੋ ਜਾਂਦਾ ਹੈ, (ਅਰੁ ਇਸੇ ਤਰ੍ਹਾਂ ਨਾਲ) ਰਾਤ, 'ਪ੍ਰਾਤ'—ਦਿਨ ਗਿਣਦਿਆਂ 'ਬਾਲ ਬੁਧਿ'—ਬਾਲਪੁਣਾ ਭੀ ਬਿਤਾ ਲਿਆ ਕਰਦਾ ਹੈ।

**ਪਢਤ ਬਿਵਾਹੀਅਤ ਜੋਬਨ ਮੈ ਭੋਗ ਬਿਖੈ,**
**ਬਨਜ ਬਿਉਹਾਰ ਕੇ ਬਿਥਾਰ ਲਪਟਾਤ ਹੈ ॥**

***ਅਰਥ :***

ਫਿਰ ਪੜ੍ਹਨ ਉਪਰੰਤ ਵਿਆਹੀਦਾ ਹੈ, ਜਦ ਕਿ ਜੋਬਨ ਅਵਸਥਾ ਵਿਖੇ ਭੋਗਾਂ ਦੇ ਅਤੇ ਵਣਜ ਵਪਾਰ ਦੇ ਪਸਾਰੇ ਵਿਚ ਲੰਪਟ ਹੋਇਆ ਰਹਿੰਦਾ ਹੈ।

**ਬਢਤਾ ਬਿਆਜ ਕਾਜ ਗਨਤ ਅਵਧ ਬੀਤੀ,**
**ਗੁਰ-ਉਪਦੇਸ ਬਿਨੁ ਜਮਪੁਰ ਜਾਤ ਹੈ ॥੨੪੧॥**

***ਅਰਥ :***

(ਇਸੇ ਤਰ੍ਹਾਂ) 'ਕਾਜ'—ਕਾਰਜਾਂ-ਕੰਮਾਂ ਧੰਦਿਆਂ ਨੂੰ ਗਿਣਦਿਆਂ (ਚਿਤਾਰਦਿਆਂ ਚਿਤਾਰਦਿਆਂ) ਆਯੂ ਹੀ ਬੀਤ ਜਾਂਦੀ ਹੈ (ਤੇ ਪਿਛਲੇ ਜਨਮ-ਜਨਮਾਤ੍ਰਾਂ ਦੇ ਕੀਤਿਆਂ ਹੋਇਆਂ ਸੰਚਤ ਕਰਮਾਂ ਦੇ ਮੂਲ ਵਿਚ, ਇਸ ਜਨਮ ਦੇ ਕੀਤੇ ਹੋਏ ਕ੍ਰਿਆਮਾਨ ਕਰਮਾਂ ਦਾ) ਬਿਆਜ (ਫਲ ਭੁਗਤਨਾ) ਹੋਰ ਵਾਧਾ ਹੋ ਜਾਂਦਾ ਹੈ। ਬੱਸ ਇਕ ਗੁਰੂ ਉਪਦੇਸ਼ ਧਾਰੇ ਤੋਂ ਬਿਨਾਂ ਨਰਕ ਵਿਚ ਪੁਜ ਕੇ (ਪਿਆ ਓੜਕ ਨੂੰ) ਪਛਤਾਇਆ ਕਰਦਾ ਹੈ।੨੪੧।

***ਭਾਵਾਰਥ :*** ਇਸੇ ਭਾਵ ਨੂੰ ਸਤਿਗੁਰੂ ਜੀ ਨੇ ਬਾਣੀ ਵਿਚ ਜੀਵ ਨੂੰ ਬਾਰ ਬਾਰ ਸੰਬੋਧਨ ਕੀਤਾ ਹੈ, ਕਿ ਹੇ ਜੀਵ! ਚੇਤੇ ਰੱਖ ਤੇਰਾ ਆਖ਼ਰ ਦਾ ਸਮਾਂ ਬੜਾ ਛੇਤੀ ਛੇਤੀ ਆ ਰਿਹਾ ਹੈ, ਜਿਵੇਂ ਕਿ :

ਦਿਨ ਤੇ ਪਹਰ ਪਹਰ ਤੇ ਘਰੀਆਂ
ਆਵ ਘਟੈ ਤਨੁ ਛੀਜੈ ॥
ਕਾਲੁ ਅਹੇਰੀ ਫਿਰੈ ਬਧਿਕ ਜਿਉ
ਕਹਹੁ ਕਵਨ ਬਿਧਿ ਕੀਜੈ ॥੧॥
ਸੋ ਦਿਨੁ ਆਵਨ ਲਾਗਾ ॥ *(ਰਾਗੁ ਧਨਾਸਰੀ, ਪੰਨਾ ੬੯੨)*

ਬਾਰਹ ਬਰਸ ਬਾਲਪਨ ਬੀਤੇ
ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੁ ਦੇਵ ਨ ਪੂਜਾ
ਫਿਰਿ ਪਛੁਤਾਨਾ ਬਿਰਧਿ ਭਇਓ ॥੧॥
ਮੇਰੀ ਮੇਰੀ ਕਰਤੇ ਜਨਮੁ ਗਇਓ ॥ *(ਆਸਾ, ੪੭੯)*

ਇਸ ਲਈ ਗੁਰਦੇਵ ਜੀ ਅੰਤ ਦਾ ਸਮਾਂ ਆਉਣ ਤੋਂ ਪਹਿਲੇ ਪਹਿਲੇ ਮਨੁੱਖ ਨੂੰ ਨਾਮ ਸਿਮਰਨ ਦੀ ਪ੍ਰੇਰਨਾ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਦਾ ਹਰ ਬੰਦਾ ਹੀ ਸੁਖੀਆ ਰਹਿਣ ਦੀ ਚਾਹਤ ਕਰਦਾ ਹੈ, ਇਸ ਚਾਹਤ ਨੂੰ ਪੂਰੀ ਕਰਨ ਲਈ ਉਹ ਵੱਧ ਤੋਂ ਵੱਧ ਮਾਇਕੀ ਪਦਾਰਥਾਂ ਨੂੰ ਹਾਸਲ ਕਰਨ ਲਈ ਦਿਨੇ-ਰਾਤ ਅਨੇਕ ਤਰ੍ਹਾਂ ਦੇ ਉਪਰਾਲੇ ਕਰਦਾ ਹੈ, ਪਰ ਉਹ ਪਦਾਰਥ ਉਸ ਨੂੰ ਬਜਾਏ ਸੁਖ ਦੇ ਦੁਖ ਦਾ ਹੀ ਕਾਰਨ ਬਣ ਜਾਂਦੇ ਹਨ।

**ਉ:** ਹੇ ਭਾਈਓ! ਇਸ ਮਨੁੱਖ ਨੇ ਆਪਣੀ ਨੀਵੀਂ ਸੋਚਣੀ ਦੁਆਰੇ ਸੁਖ ਪ੍ਰਾਪਤੀ ਦੇ ਤਿੰਨ ਹੀ ਸਾਧਨ ਮੰਨੇ ਹਨ, ਜਿਵੇਂ ਕਿ ਪਹਿਲਾ ਸਾਧਨ ਉਸਨੇ ਵਧੇਰੇ ਧਨ ਨੂੰ ਇਕੱਠਾ ਕਰਨ ਵਿਚ ਮੰਨਿਆ ਹੈ, ਦੂਜਾ ਸੰਸਾਰ ਦੇ ਨਾਟਕ ਚੇਟਕ ਨਿਰਤਕਾਰੀਆਂ ਨੂੰ ਤੱਕਣ ਵਿਚ ਮੰਨਿਆ ਹੈ, ਤੀਸਰਾ ਸਾਧਨ ਉਹ ਸਾਰੇ ਦੇਸ ਦਾ ਚੱਕ੍ਰਵਰਤੀ ਰਾਜਾ ਹੋਣ ਨੂੰ ਮੰਨਦਾ ਹੈ, ਪਰ ਇਨ੍ਹਾਂ ਤਿੰਨਾਂ ਹੀ ਸਾਧਨਾਂ ਨੂੰ ਜੋ ਮਨੁੱਖ ਨੇ ਸੁਖ ਪ੍ਰਾਪਤੀ ਦੇ ਸਾਧਨ ਮੰਨੇ ਹਨ, ਸਤਿਗੁਰੂ ਨੇ ਇਨ੍ਹਾਂ ਸਾਧਨਾਂ ਨੂੰ ਦੁਖ ਦੇ ਕਾਰਨ ਮੰਨਿਆ ਹੈ। ਆਪ ਦਾ ਇਸਦੇ ਸੰਬੰਧ ਵਿਚ ਇਲਾਹੀ ਫ਼ੁਰਮਾਨ ਹੈ, ਜਿਵੇਂ ਕਿ :

ਸੁਖੁ ਨਾਹੀ ਬਹੁਤੈ ਧਨਿ ਖਾਟੇ ॥
ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥
ਸੁਖੁ ਨਾਹੀ ਬਹੁ ਦੇਸ ਕਮਾਏ ॥
ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥
*(ਭੈਰਉ ਮ : ੫, ਪੰਨਾ ੧੧੪੭)*

ਭਾਵ ਹੈ, ਵਧੇਰੇ ਧਨ ਇਕੱਠਾ ਕਰਨ ਵਿਚ ਭੀ ਸੁਖ ਨਹੀਂ ਹੈ ਅਤੇ ਨਾ ਹੀ ਰਾਗ ਰੰਗ ਤਰ੍ਹਾਂ ਤਰ੍ਹਾਂ ਦੀ ਨਿਰਤਕਾਰੀ ਵੇਖਣ ਵਿਚ ਸੁਖ ਹੈ, ਅਤੇ ਨਾ ਹੀ ਸਾਰੇ ਦੇਸ਼ ਦਾ ਚੱਕ੍ਰਵਰਤੀ ਹੋ ਕੇ ਰਾਜ ਕਰਨ ਵਿਚ ਸੁਖਾਂ ਦੀ ਪ੍ਰਾਪਤੀ ਹੈ, ਬੱਸ ਸੁਖ ਤਾਂ ਗੁਰੂ ਦੇ ਮਿਲਾਪ ਦੁਆਰੇ ਹਰੀ ਦੇ ਗੁਣ ਗਾਉਂਦੇ ਰਹਿਣ ਵਿਚ ਹੀ ਹੈ।

ਇਹ ਠੀਕ ਹੈ ਕਿ ਸੁਖ ਪ੍ਰਾਪਤੀ ਦੀ ਇੱਛਾ ਤਾਂ ਹਰ ਮਨੁੱਖ ਹੀ ਕਰਦਾ ਹੈ, ਪਰ ਉਸ ਇੱਛਾ ਦੀ ਪੂਰਤੀ ਦਾ ਸਾਧਨ ਨਹੀਂ ਕਰਦਾ, ਸਾਧਨ ਉਹ ਕਰਦਾ ਹੈ ਜਿਸ ਦੁਆਰੇ ਇਸ ਨੂੰ ਦੁਖ ਹੀ ਪ੍ਰਾਪਤ ਹੋਣ ਕਿਉਂਕਿ ਗੁਰੂ ਨੇ ਤਾਂ ਸੁਖ ਪ੍ਰਾਪਤੀ ਦਾ ਸੰਕੇਤ ਕਾਇਮ ਕਰ ਦਿੱਤਾ ਹੈ, ਜਿਵੇਂ ਕਿ :

ਸੁਖੁ ਨਾਹੀ ਬਿਨੁ ਨਾਮ ਧਿਆਏ ॥
ਨਾਮ ਨਿਧਾਨੁ ਬਡਭਾਗੀ ਪਾਏ ॥੨॥
*(ਭੈਰਉ ਮ : ੫, ਪੰਨਾ ੧੧੪੫)*

ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥
ਜੀਤਿ ਜਨਮੁ ਇਹੁ ਰਤਨੁ ਅਮੋਲਕੁ
ਸਾਧਸੰਗਤਿ ਜਪਿ ਇਕ ਖਿਨਾ ॥
*(ਗਉੜੀ ਮ : ੫, ਪੰਨਾ ੨੧੦)*

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥
*(ਸਲੋਕ ਮ : ੯, ਪੰਨਾ ੧੪੨੭)*

ਇਸ ਤਰ੍ਹਾਂ ਬਾਣੀ ਵਿਚ ਇਕ ਸੰਕੇਤ ਕਾਇਮ ਕਰ ਦਿੱਤਾ ਹੈ, ਕਿ ਜੋ ਭਗਤੀ ਤੇ ਨਾਮ ਸਿਮਰਨ ਤੋਂ ਸੱਖਣੇ ਰਹਿ ਕੇ ਕੇਵਲ ਪਦਾਰਥਾਂ ਵਿਚੋਂ ਹੀ ਸੁਖ ਹਾਸਲ ਕਰਨਾ ਚਾਹੁੰਦੇ ਹਨ, ਉਹ ਸਦਾ ਹੀ ਦੁਖੀਏ ਵੇਖੀਦੇ ਹਨ।

ਜਿਨ੍ਹਾਂ ਭਗਤ ਜਨਾਂ ਨੂੰ ਨਾਮ ਦਾ ਸਿਮਰਨ ਕਰਦੇ ਰਹਿਣ ਦਾ ਸਦਕਾ ਇਹ ਬੋਧ ਹੋ ਆਇਆ ਹੈ ਕਿ ਇਹ ਮਾਇਕੀ ਪਦਾਰਥਾਂ ਦਾ ਸੰਜੋਗ ਉਸ ਪਰੀਪੂਰਨ ਪ੍ਰਮੇਸ਼ਰ ਨਾਲੋਂ ਵਿਯੋਗ ਪਾਉਣ ਦਾ ਹੀ ਕਾਰਨ ਹੈ, ਉਹ ਫਿਰ ਕਦੀ ਇਨ੍ਹਾਂ ਪਦਾਰਥਾਂ ਦੇ ਅਲਪ-ਸੁਖਾਂ ਦੀ ਮੰਗ ਹੀ ਨਹੀਂ ਕਰਦੇ, ਕਿਉਂਕਿ ਉਨ੍ਹਾਂ ਨੂੰ ਸੋਝੀ ਮਿਲ ਗਈ ਹੈ ਕਿ ਇਹ ਸਾਰੇ ਹੀ ਪਦਾਰਥ ਜੋ ਸੁਖ ਰੂਪ ਦਿੱਸਦੇ ਹਨ, ਇਹ ਅੰਤ ਨੂੰ ਦੁੱਖਾਂ ਦਾ ਹੀ ਕਾਰਨ ਬਣਦੇ ਹਨ। ਇਸ ਲਈ ਰੱਬੀ ਮਾਰਗ ਪਰ ਸਫ਼ਰ ਕਰਨ ਵਾਲੇ ਪਾਂਧੀਆਂ ਨੂੰ ਭਗਤ ਕਬੀਰ ਜੀ ਨੇ ਇਹ ਸੱਚਾ ਸਿਧਾਂਤ ਇਉਂ ਕਲਮ ਬੰਦ ਕਰ ਦਿੱਤਾ ਹੈ ਕਿ ਹੇ ਭਾਈਓ! ਇਹ ਹਮੇਸ਼ਾਂ ਲਈ ਚੇਤੇ ਰਖਣਾ ਕਿ :

ਸੁਖੁ ਮਾਂਗਤ ਦੁਖੁ ਆਗੈ ਆਵੈ ॥
ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥
ਬਿਖਿਆ ਅਜਹੁ ਸੁਰਤਿ ਸੁਖ ਆਸਾ ॥
ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ ਰਹਾਉ ॥
ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥
ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥

*(ਗਉੜੀ ਕਬੀਰ ਜੀ, ਪੰਨਾ ੩੩੦)*

ਇਸ ਤੋਂ ਆਦਿ ਹੋਰ ਭੀ ਬਹੁਤ ਬਾਣੀ ਦੁਆਰਾ ਬੋਧ ਮਿਲਦਾ ਹੈ ਕਿ ਸੁਖ ਦੀ ਪ੍ਰਾਪਤੀ ਕੇਵਲ ਗੁਰੂ ਦੀ ਸੰਗਤ ਵਿਚ ਮਿਲ ਕੇ ਬੈਠਣ ਦੁਆਰਾ ਹੀ ਹਾਸਲ ਹੁੰਦੀ ਹੈ। ਸੋ, ਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਅੰਕਤ ਕਰਨ ਲਈ ਇਕ ਪ੍ਰਤੱਖ ਚਕਵੀ ਤੇ ਚਕਵੇ ਤੋਂ ਪ੍ਰੇਰਨਾ ਲਈ ਹੈ ਕਿ ਜਿਵੇਂ ਉਹ ਇਕ ਪਿੰਜਰੇ ਵਿਚ ਇਕੱਠੇ ਬੰਦ ਰਹਿ ਕੇ ਅਕਹਿ ਸੁਖ ਪ੍ਰਾਪਤ ਕਰਦੇ ਹਨ, ਇਸੇ ਤਰ੍ਹਾਂ ਜੋ ਭੀ ਗੁਰੂ ਦੀ ਸੰਗਤ ਵਿਚ ਰਹਿ ਕੇ ਸਮਾਂ ਗੁਜ਼ਾਰਦਾ ਹੈ ਉਸਨੂੰ ਸਦਾ ਹੀ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਹੈ। ਜਿਵੇਂ ਕਿ ਚਕਵੀ ਅਤੇ ਚਕਵੇ ਨੂੰ ਸੁਖ ਹੈ। ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਜੈਸੇ ਚਕਈ ਚਕਵਾ ਬੰਧਿਕ ਇਕਤ੍ਰ ਕੀਨੇ,**
**ਪਿੰਜਰੀ ਮੈ ਬਸੇ ਨਿਸਿ ਦੁਖ ਸੁਖ ਮਾਨੇ ਹੈ॥**

***ਅਰਥ :***

'ਬੰਧਿਕ' ਫੰਧਕ (ਚਿੜੀਮਾਰ) ਚਕਵੀ ਤੇ ਚਕਵੇ ਦੇ ਜੋੜੇ ਨੂੰ (ਫੜ ਕੇ) ਪਿੰਜਰੇ ਵਿਚ ਪਾ ਇਕੱਠਿਆਂ ਕਰ ਦੇਂਦਾ ਹੈ (ਤਾਂ ਉਹ ਦਿਨ ਭਰ ਦੀ ਫਸੌਤੀ ਦੇ ਦੁਖ ਨੂੰ ਰਾਤ ਇਕੱਠਿਆਂ) ਵਸਦੇ ਹੋਏ ਸੁਖ ਕਰਕੇ ਮੰਨਿਆ ਕਰਦੇ ਹਨ (ਕਿਉਂਕਿ ਜੁ ਹੁਣ ਰਾਤ ਦਾ ਵਿਛੋੜਾ ਉਨ੍ਹਾਂ ਨੂੰ ਨਹੀਂ ਵਾਪਰ ਸਕਿਆ ਕਰਦਾ)।

**ਕਹਤ ਪਰਸਪਰ ਕੋਟਿ ਸੁਰ-ਜਨ ਵਾਰਉ,**
**ਓਟ ਦੁਰਜਨ ਪਰ ਜਾਹਿ ਗਹਿ ਆਨੇ ਹੈ॥**

***ਅਰਥ :***

(ਉਹ ਦੋਵੇਂ ਚਕਵਾ ਤੇ ਚਕਵੀ) ਆਪੋ ਵਿਚ ਐਉਂ ਆਖਿਆ ਕਰਦੇ ਹਨ ਕਿ ਕਰੋੜਾਂ ਭਲਿਆਂ ਪੁਰਖਾਂ ਨੂੰ ਅਸੀਂ ਵਾਰਣੇ (ਕੁਰਬਾਨ) ਕਰ ਸਿੱਟਦੇ ਹਾਂ ਓਸ ਦੁਰਜਨ (ਬੁਰੇ ਸ਼ਿਕਾਰੀ) ਉਪਰੋਂ ਜਿਸਨੇ ਕਿ ਸਾਨੂੰ ਫੜ ਲਿਆਂਦਾ ਹੈ (ਤੇ ਇਸ ਤਰ੍ਹਾਂ ਇਕੱਠਿਆਂ ਵੱਸਣ ਦਾ ਅਉਸਰ ਦਿੱਤਾ ਹੈ)।

***ਨੋਟ :*** (ਪੰਜਾਬੀ ਭਾਸ਼ਾ ਵਿਚ ਇਸ 'ਓਟ' ਦੇ ਅਰਥ ਬਣਦੇ ਹਨ 'ਓਸ')।

**ਸਿਮਰਨ ਮਾਤ੍ਰ ਕੋਟਿ ਆਪਦਾ ਸੰਪਦਾ ਕੋਟਿ,**
**ਸੰਪਦਾ ਆਪਦਾ ਕੋਟਿ ਪ੍ਰਭੁ ਬਿਸਰਾਨੇ ਹੈ॥**

***ਅਰਥ :***

ਵਾਹਿਗੁਰੂ ਦਾ ਨਾਮ ਸਿਮਰਨ ਮਾਤ੍ਰ ਵਿਚ ਜੇਕਰ ਕਰੋੜਾਂ ਬਿਪਤਾਂ (ਕਸ਼ਟ) ਸਿਰ 'ਤੇ ਆਨ ਝੁੱਲਣ ਤਾਂ ਉਹ ਮਾਨੋਂ ਕਰੋੜਾਂ ਹੀ ਸੰਪਤਾ (ਸੁਖ ਸਰੂਪ) ਹਨ ਅਤੇ ਜੇਕਰ ਪ੍ਰਭੂ—ਪ੍ਰਮੇਸ਼ਰ ਬਿਸਰਦਾ ਹੈ ਤੇ ਕਰੋੜਾਂ ਸੰਪਦਾ (ਸੁਖ ਦੀਆਂ ਵਿਭੂਤੀਆਂ) ਪ੍ਰਾਪਤ ਹੁੰਦੀਆਂ ਹਨ, ਤਾਂ ਉਹ ਮਾਨੋਂ ਕਰੋੜਾਂ ਅਪਦਾ (ਮਹਾਨ ਦੁਖ ਰੂਪ ਹੀ) ਹਨ।

**ਸਤਿ-ਰੂਪ ਸਤਿ-ਨਾਮੁ**
**ਸਤਿਗੁਰ ਗਿਆਨ ਧਿਆਨ,**
**ਸਤਿਗੁਰ ਮਤਿ**
**ਸਤਿ ਸਤਿ ਕਰਿ ਜਾਨੇ ਹੈ ॥੨੪੨॥**

***ਅਰਥ :***

(ਸਤਿਗੁਰ ਦਾ ਸੰਜੋਗੀ ਬੱਸ) ਉਹ ਤਾਂ ਹੁਣ ਕੇਵਲ ਇਹੋ ਹੀ ਸਮਝਦਾ ਹੈ ਕਿ ਸਤਿ ਸਰੂਪ ਸਤਿਗੁਰਾਂ ਦਾ ਸਤਿਨਾਮ ਹੀ ਗੁਰੂ ਮਹਾਰਾਜ ਜੀ ਦਾ ਪਰਮ ਗਿਆਨ ਹੈ, ਅਰੁ ਸਤਿਗੁਰਾਂ ਦੀ ਮਤਿ—ਉਪਦੇਸ਼ ਦਾ ਧਾਰਨਾ ਹੀ ਸਤਯ ਸਤਯ ਕਰਕੇ ਉਨ੍ਹਾਂ ਦਾ ਪਰਮ ਧਿਆਨ ਹੈ।੨੪੨।

***ਭਾਵਾਰਥ :*** ਇਹ ਮਨ ਜਦੋਂ ਸੰਸਾਰਕ ਪਦਾਰਥਾਂ ਦੀ ਭਟਕਨਾ ਅੰਦਰ ਦਿਨ ਰਾਤ ਪਚ ਪਚ ਕੇ ਮਰਦਾ ਹੈ ਤਾਂ ਇਸਨੂੰ ਸ਼ਾਂਤ ਨਹੀਂ ਮਿਲਦੀ, ਪਰ ਇਹ ਜਦੋਂ ਨਾਮ ਸਿਮਰਨ ਦੇ ਪਰਮ ਅਨੰਦ ਨੂੰ ਮਾਣਿਆ ਕਰਦਾ ਹੈ ਤਾਂ ਸਿਮਰਨ ਦੇ ਸਹਾਈ ਸਾਧਨਾਂ ਦੇ ਸੰਜਮ ਆਦਿ ਵਿਖੇ ਜੋ ਕਲੇਸ਼ ਗੁਰਮੁਖ

ਨੂੰ ਸਹਿਣੇ ਪੈਂਦੇ ਹਨ, ਉਨ੍ਹਾਂ ਨੂੰ ਪਰਮ ਸੁਖ ਰੂਪ ਕਰਕੇ ਹੀ ਮੰਨਿਆ ਕਰਦਾ ਹੈ। ਅਰੁ ਆਪਣੇ ਵਿਚ ਪਰਚਾ ਕੇ ਜੋ ਵਾਹਿਗੁਰੂ ਨੂੰ ਭੁਲਾਣ ਦਾ ਕਾਰਨ ਹੋ ਕੇ ਉਸ ਰੱਬੀ ਸੁਖ ਦੀ ਪ੍ਰਾਪਤੀ ਤੋਂ ਵੰਚਿਤ ਰੱਖਣਹਾਰੀਆਂ ਜੋ ਸੰਸਾਰਕ ਸੁਖ ਵਿਭੂਤੀਆਂ ਹਨ ਉਨ੍ਹਾਂ ਨੂੰ ਦੁਖ ਰੂਪ ਅਤੇ ਤੁੱਛ ਮੰਨਿਆ ਕਰਦਾ ਹੈ। ਕਿਉਂਕਿ ਉਨ੍ਹਾਂ ਰੱਬੀ ਮਾਰਗ 'ਤੇ ਸਫ਼ਰ ਕਰਨ ਵਾਲੇ ਭਗਤ ਜਨਾਂ ਨੂੰ ਇਹ ਬਾਣੀ ਦੁਆਰੇ ਬੋਧ ਮਿਲ ਚੁੱਕਾ ਹੈ ਕਿ ਚਕਵੀ ਤੇ ਚਕਵੇ ਦਾ ਵਿਛੋੜਾ ਤਾਂ ਕੇਵਲ ਇਕ ਰਾਤ ਭਰ ਦਾ ਹੀ ਹੋਇਆ ਕਰਦਾ ਹੈ, ਦਿਨ ਚੜ੍ਹਨ ਸਾਰ ਹੀ ਉਨ੍ਹਾਂ ਦਾ ਮਿਲਾਪ ਹੋ ਜਾਂਦਾ ਹੈ। ਪਰ ਜੋ ਨਰ ਉਸ ਪ੍ਰਭੂ ਤੋਂ ਵਿਛੜ ਗਏ ਹਨ ਉਹ ਨਾ ਦਿਨੇ ਤੇ ਨਾਹੀ ਹੀ ਰਾਤ ਨੂੰ ਮਿਲਾਪ ਕਰ ਸਕਦੇ ਹਨ। ਇਸ ਲਈ ਉਹ ਪ੍ਰਭੂ ਦੇ ਸਨਮੁਖ ਹੋ ਸਦਾ ਇਉਂ ਹੀ ਜੋਦੜੀ ਕਰਦੇ ਹਨ ਕਿ ਹੇ ਪ੍ਰਭੂ! ਤੈਥੋਂ ਵਿਛੜਿਆਂ ਪਤਾ ਨਹੀਂ ਕਿਤਨੇ ਕੁ ਜਨਮਾਂ ਵਿਚ ਆਉਂਦੇ ਜਾਂਦੇ ਦੁਖ ਸਹਾਰਦੇ ਰਹੇ ਹਾਂ, ਇਸ ਲਈ ਕਿਰਪਾ ਕਰਕੇ ਇਸ ਜਨਮ ਵਿਚ ਆਪਣਾ ਮਿਲਾਪ ਬਖ਼ਸ਼ੋ ਤਾਕਿ ਸਾਡਾ ਇਹ ਜਨਮ ਸਫਲਾ ਹੋ ਸਕੇ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਸਾਰੇ ਹੀ ਆਪਣੇ ਆਪ ਨੂੰ ਸੁਭਾਗੇ ਅਨੁਭਵ ਕਰਦੇ ਹਾਂ, ਕਿਉਂਕਿ ਸਾਨੂੰ ਹਮੇਸ਼ਾਂ ਹੀ ਆਪ ਜੀ ਦੀ ਸੰਗਤ ਕਰਦੇ ਰਹਿਣ ਦਾ ਸੁਭਾਗ ਮਿਲਦਾ ਹੈ ਤੇ ਆਪ ਜੀ ਸਾਨੂੰ ਗੁਰਮਤ ਦੇ ਭਿੰਨ ਭਿੰਨ ਪੱਖਾਂ ਤੋਂ ਭੀ ਜਾਣੂ ਕਰਾਉਂਦੇ ਰਹਿੰਦੇ ਹੋ, ਪਰ ਜੋ ਆਪ ਜੀ ਸਾਨੂੰ ਵੱਧ ਤੋਂ ਵੱਧ ਨਾਮ ਸਿਮਰਨ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹੋ, ਇਸ ਪੱਖ ਨੂੰ ਅਸੀਂ ਵਧੇਰੇ ਨਹੀਂ ਅਪਨਾ ਸਕਦੇ ਕਿਉਂਕਿ ਗ੍ਰਿਹਸਤਾਸ਼੍ਰਮ ਵਿਚ ਅਜਿਹੀਆਂ ਜ਼ਿੰਮੇਵਾਰੀਆਂ ਹਨ, ਜਿਨ੍ਹਾਂ ਨੂੰ ਨਿਭਾਉਣਾ ਭੀ ਸਾਡਾ ਜ਼ਰੂਰੀ ਫ਼ਰਜ਼ ਬਣਦਾ ਹੈ, ਇਸ ਲਈ ਸਾਡੇ ਮਨਾਂ ਵਿਚ ਇਹ ਸੰਸਕਾਰ ਬਣਿਆ ਰਹਿੰਦਾ ਹੈ ਕਿ ਉਮਰ ਦੇ ਪਹਿਲੇ ਹਿੱਸੇ ਵਿਚ ਪ੍ਰਵਾਰਕ ਫ਼ਰਜ਼ਾਂ ਨੂੰ ਨਿਭਾ ਲਿਆ ਜਾਵੇ, ਪਿਛਲੀ ਉਮਰ ਦੇ ਹਿੱਸੇ ਵਿਚ ਵੱਧ ਤੋਂ ਵੱਧ ਨਾਮ ਸਿਮਰਨ ਦਾ ਫ਼ਰਜ਼ ਭੀ ਨਿਭਾ ਲਿਆ ਜਾਵੇਗਾ, ਕਿਉਂ ਜੀ! ਕੀ ਤੁਸੀਂ ਭੀ ਸਾਡੇ ਇਸ ਖ਼ਿਆਲ ਨਾਲ ਸਹਿਮਤ ਹੋ? ਇਸ ਪੱਖ ਵਿਚ ਤੁਸੀਂ ਆਪਣੇ ਵੀਚਾਰ ਦਿਓ, ਤਾਕਿ ਸਾਨੂੰ ਭੀ ਬੋਧ ਮਿਲ ਸਕੇ?

**ਉ:** ਹੇ ਭਾਈਓ! ਇਹ ਜੋ ਤੁਹਾਡੇ ਆਪਣੇ ਮਨ ਉਕਤ ਹਨ, ਜੇ ਮੈਂ ਗੁਰਮਤ ਨੂੰ ਨਜ਼ਰੋਂ ਓਹਲੇ ਕਰਕੇ ਤੁਹਾਡੀ ਫੋਕੀ ਪ੍ਰਸੰਨਤਾ ਲੈਣ ਲਈ ਸਹਿਮਤ ਭੀ ਹੋ ਜਾਵਾਂ, ਤਾਂ ਇਹ ਮੇਰੀ ਬਹੁਤ ਵੱਡੀ ਮਾਨਸਕ ਕਮਜ਼ੋਰੀ ਹੋਵੇਗੀ, ਕਿਉਂਕਿ ਤੁਹਾਡੇ ਮਨ ਉਕਤ ਕਮਜ਼ੋਰ ਖ਼ਿਆਲਾਂ ਨਾਲ ਗੁਰਮਤ ਸਹਿਮਤ ਨਹੀਂ, ਇਸ ਲਈ ਜੋ ਖ਼ਿਆਲ ਗੁਰਮਤ ਨੂੰ ਕਬੂਲ ਨਹੀਂ ਉਸ ਨਾਲ ਗੁਰੂ ਨਾਨਕ ਨਾਮ-ਲੇਵਾ ਗੁਰਸਿੱਖ ਦਾ ਸਹਿਮਤ ਹੋਣਾ ਭੀ ਕਦਾਚਿਤ ਨਹੀਂ ਬਣਦਾ, ਕਿਉਂਕਿ ਇਸ ਤੁਹਾਡੇ ਮਨ ਉਕਤ ਖ਼ਿਆਲ ਨੂੰ ਬਾਣੀ ਵਿਚ ਬਾਰ ਬਾਰ ਗ਼ਲਤ ਦਰਸਾਇਆ ਹੈ, ਜਿਵੇਂ ਕਿ:

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥
ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥
*(ਪਉੜੀ, ਪੰਨਾ ੨੫੪)*

ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥
ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥
ਜਾ ਹੋਆ ਹੁਕਮੁ ਕਿਰਸਾਣ ਦਾ
ਤਾ ਲੁਣਿ ਮਿਣਿਆ ਖੇਤਾਰੁ॥੨॥
*(ਸ੍ਰੀ ਰਾਗੁ ਮ: ੫, ਪੰਨਾ ੪੩)*

ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ॥
ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ॥
*(ਜੈਤਸਰੀ ਛੰਤ ਮ: ੫, ਪੰਨਾ ੭੦੫)*

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ
ਅਬ ਕਿਆ ਕਰਹਿ ਪਰਾਨੀ॥੧॥
*(ਸੋਰਠਿ ਬਾਣੀ ਭੀਖਨ ਕੀ, ਪੰਨਾ ੬੫੯)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਸਾਨੂੰ ਇਹ ਬੋਧ ਮਿਲਦਾ ਹੈ ਕਿ ਜੋ ਸਾਡਾ ਇਹ ਖ਼ਿਆਲ ਹੈ ਕਿ ਅਸੀਂ ਪਿਛਲੀ ਉਮਰੇ ਬੁਢਾਪੇ ਵਿਚ ਵਾਹਿਗੁਰੂ ਦਾ ਚਿੰਤਨ ਕਰ ਲਵਾਂਗੇ ਇਹ ਖ਼ਿਆਲ ਸਾਡਾ ਗ਼ਲਤ ਹੈ ਕਿਉਂਕਿ ਸਾਡੇ ਪਾਸ ਇਸ ਬਾਰੇ ਕੀ ਲਿਖਤ ਹੈ ਕਿ ਅਸੀਂ ਆਖ਼ਰ ਬ੍ਰਿਧ ਹੋ ਕੇ ਹੀ ਮਰਨਾ ਹੈ, ਕਿਉਂਕਿ ਅਸੀਂ ਪ੍ਰਤੱਖ ਵੇਖਦੇ ਹਾਂ ਕਿ ਮਰਨ ਦਾ ਸਮਾਂ ਤਾਂ ਕਈਆਂ ਦਾ ਬਾਲ-ਅਵਸਥਾ ਵਿਚ ਹੀ ਆ ਜਾਂਦਾ ਹੈ, ਕਈ ਲੋਕ ਜਵਾਨ ਉਮਰਾ ਵਿਚ ਹੀ ਤੁਰ ਜਾਂਦੇ ਹਨ, ਭਾਵ ਹੈ ਕਿ ਸਾਰੇ ਮਨੁੱਖ ਬ੍ਰਿਧ-ਅਵਸਥਾ ਤਕ ਨਹੀਂ ਪੁੱਜਦੇ, ਇਸ ਜੀਵਨ ਨੂੰ ਤਾਂ ਗੁਰਬਾਣੀ ਨੇ ਕਿਸੇ ਜ਼ਿਮੀਂਦਾਰ ਦੀ ਖੇਤੀ ਦੀ ਤੁਲਨਾ ਦਿੱਤੀ ਹੈ, ਕਿਉਂਕਿ ਉਹ ਜ਼ਿਮੀਦਾਰ ਉਸ ਪੈਲੀ ਦਾ ਮਾਲਕ ਸੁਤੰਤਰ ਹੈ, ਜਦੋਂ ਭੀ ਚਾਹੇ ਵੱਢ ਸਕਦਾ ਹੈ, ਇਸੇ ਤਰ੍ਹਾਂ ਕਾਲ ਭੀ ਉਸ ਅਕਾਲ ਪੁਰਖ ਦੇ ਹੁਕਮ ਅਨੁਸਾਰ ਨਿਯਮਬਧ ਹੈ। ਜਦੋਂ ਭੀ ਚਾਹੇ ਇਸਦਾ

ਸਮਾਂ ਪੂਰਾ ਹੋਣ ਪਰ ਲਿਜਾ ਸਕਦਾ, ਇਸ ਲਈ ਇਹ ਖ਼ਿਆਲ ਕਰਨਾ ਕਿ ਪਿਛਲੀ ਉਮਰ ਵਿਚ ਨਾਮ ਦਾ ਸਿਮਰਨ ਕਰ ਲਵਾਂਗੇ, ਇਹ ਸਾਡੀ ਕਪੋਲ ਕਲਪਨਾ ਹੈ, ਗੁਰਬਾਣੀ ਦੇ ਅਨੁਕੂਲ ਨਹੀਂ ਮੰਨੀ ਜਾ ਸਕਦੀ।

ਫ਼ਰਜ਼ ਕਰੋ ਜਦ ਕੋਈ ਬਿਰਧ-ਅਵਸਥਾ ਤਕ ਪੁਜ ਭੀ ਜਾਂਦਾ ਹੈ ਤਾਂ ਉਸ ਅਵਸਥਾ ਵਿਚ ਤਾਂ ਇਹ ਦਸ਼ਾ ਹੁੰਦੀ ਹੈ ਕਿ (ਥਾਕੇ ਨੈਨ ਸ੍ਰਵਨ ਸੁਨਿ ਥਾਕੀ ਸੁੰਦਰਿ ਕਾਇਆ) ਭਾਵ ਨੈਣਾਂ ਤੋਂ ਨੀਰ ਵਗਦਾ ਹੈ, ਸਰੀਰ ਸਾਰਾ ਸਿਥਲ ਹੋ ਜਾਂਦਾ ਹੈ, ਕੰਠ ਰੁੱਕ ਜਾਂਦਾ ਹੈ ਜੋ ਸ਼ਬਦ ਬੋਲਣਾ ਚਾਹੁੰਦਾ ਹੈ ਉਹ ਸਹੀ ਬੋਲ ਨਹੀਂ ਸਕਦਾ, ਭਾਵ ਆਪਣੀ ਜੀਵਨ-ਕ੍ਰਿਆ ਕਰਨ ਦੀ ਸਮਰੱਥਾ ਭੀ ਨਹੀਂ ਹੁੰਦੀ ਉਸ ਵੇਲੇ ਭਜਨ ਬੰਦਗੀ ਸਿਮਰਨ ਕਰਨ ਦਾ ਉੱਦਮ ਕਿਵੇਂ ਕੀਤਾ ਜਾ ਸਕਦਾ ਹੈ, ਇਸੇ ਲਈ ਮਨੁੱਖ ਨੂੰ ਬਾਣੀ ਵਿਚ ਬਾਰ ਬਾਰ ਪ੍ਰੇਰਨਾ ਕੀਤੀ ਗਈ ਹੈ ਕਿ ਹੇ ਭਾਈ! ਇਹ ਅਮੋਲਕ ਮਨੁੱਖ ਜਾਮਾ ਕੇਵਲ ਵਾਹਿਗੁਰੂ ਦਾ ਸਿਮਰਨ ਕਰਨ ਲਈ ਮਿਲਿਆ ਹੈ, ਪਤਾ ਨਹੀਂ ਇਸਦਾ ਅੰਤ ਕਦੋਂ ਹੋ ਜਾਵੇ, ਇਸ ਲਈ ਇਸ ਜੀਵਨ ਨੂੰ ਸਫਲ ਕਰਨ ਲਈ ਸ਼ੀਘਰ ਹੀ ਉੱਦਮ ਕਰਨਾ ਚਾਹੀਦਾ ਹੈ, ਕਿਉਂਕਿ ਇਹ ਅਮੋਲਕ ਮਨੁੱਖ-ਜਾਮਾ ਬਾਰ ਬਾਰ ਨਹੀਂ ਮਿਲਣਾ। ਇਸ ਤਰ੍ਹਾਂ ਦੀ ਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਚੰਦ ਸਤਰਾਂ ਵਿਚ ਇਸੇ ਭਾਵ ਨੂੰ ਉਲੀਕਿਆ ਹੈ, ਜਿਵੇਂ ਕਿ:

**ਪੁਨਿ ਕਤ ਪੰਚ ਤਤ ਮੇਲੁ ਖੇਲੁ ਹੋਇ ਕੈਸੇ,**
**ਭ੍ਰਮਤ ਅਨੇਕ ਜੋਨਿ ਕੁਟੰਬ ਸੰਜੋਗ ਹੈ॥**

***ਅਰਥ :***

(ਹੇ ਭਾਈਓ! ਯਾਦ ਰਖੋ ਕਿ) 'ਭ੍ਰਮਤ' (ਭਰਮਦਿਆਂ ਭਟਕਦਿਆਂ) ਅਨੇਕਾਂ ਜੂਨਾਂ ਅੰਦਰ ਭੀ 'ਕੁਟੰਬ'—ਕੋੜਮੇ ਦਾ ਸੰਜੋਗ 'ਹੈ'—ਹੋ ਹੀ ਜਾਵੇਗਾ, ਪਰ 'ਪੁਨਿ ਕਤ'—ਪੰਜਾਂ ਤੱਤਾਂ ਦਾ ਮੇਲ (ਇਸ ਪ੍ਰਕਾਰ—ਹੁਣ ਵਾਂਗੂੰ) ਫਿਰ ਕਦ ਹੋਵੇਗਾ ਤੇ ਕਿਸ ਪ੍ਰਕਾਰ ਇਹ ਖੇਲ (ਇਸ ਤਰ੍ਹਾਂ ਦੀ ਰਚਨਾ) ਵਰਤੇਗੀ? ਭਾਵ ਇਹ ਦੁਰਲਭ ਸਮਾਂ ਛਲ ਜਾਵੇਗਾ।

**ਪੁਨਿ ਕਤ ਮਾਨਸ ਜਨਮ ਨਿਰਮੋਲ ਹੋਇ,**
**ਦ੍ਰਿਸਟਿ ਸਬਦ ਸੁਰਤਿ ਰਸ ਕਸ ਭੋਗ ਹੈ॥**

***ਅਰਥ :***

(ਹੇ ਭਾਈਓ! ਜਦੋਂ ਅਸੀਂ ਵੀਚਾਰ ਕਰਾਂਗੇ ਕਿ) 'ਦ੍ਰਿਸਟਿ'—ਨੇਤਰਾਂ ਦਾ ਭੋਗ ਰੂਪ ਤੱਕਨਾ ਤੇ ਸ਼ਬਦ (ਰਾਗ ਰੰਗ ਆਦਿ) ਸੁਣਨਾ ਕੰਨਾਂ ਦਾ ਭੋਗ, ਸੁਰਤਿ (ਕਾਮ ਕ੍ਰੀੜਾ ਰੂਪ) ਤੁਚਾ ਦਾ ਭੋਗ, ਤਥਾ ਰਸ ਕਸ—ਆਪਣੀ ਵਲ ਖਿੱਚ ਲੈਣ ਵਾਲੇ (ਜੋ ਹੋਰ ਸ੍ਵਾਦ ਤੇ ਸੁਗੰਧੀ ਰੂਪ ਹਨ)। ਸੋ, ਰਚਨਾ ਨਾਸਾਂ ਆਦਿ ਦੇ ਭੋਗ ਹਨ। (ਇਹ ਸਭੇ ਹੋਰਨਾਂ ਜੂਨਾਂ ਵਿਚ ਭੀ ਹਨ) ਪਰ ਇਹ 'ਨਿਰਮੋਲ ਮਾਨਸ ਜਨਮ ਪੁਨਿ ਕਤ ਹੋਇ' ਅਰਥਾਤ ਅਮੋਲਕ ਮਨੁੱਖਾ-ਜਨਮ ਫਿਰ ਕਦ ਹੋਵੇ (ਮਿਲੇਗਾ)? ਭਾਵ ਇਹ ਅਮੋਲਕ ਮਨੁੱਖਾ-ਜਨਮ ਦਾ ਸਮਾਂ—ਖੁੰਜਿਆ ਪਤਾ ਨਹੀਂ ਕਦੇ ਹੱਥ ਆਵੇ ਕਿ ਨਾ?

**ਪੁਨਿ ਕਤ ਸਾਧ-ਸੰਗੁ ਚਰਨ ਸਰਨਿ ਗੁਰ,**
**ਗਿਆਨ ਧਿਆਨ ਸਿਮਰਨ ਪ੍ਰੇਮ ਮਧੁ ਪ੍ਰਜੋਗ ਹੈ॥**

***ਅਰਥ :***

(ਹੇ ਪਿਆਰੇ! ਜੇ ਸੋਚ ਕੇ ਵੇਖੀਏ ਕਿ) ਇਸਤੇ ਭੀ ਵਧ ਕੇ (ਜਦ ਕਿ ਇਸ ਵੇਲੇ) ਗੁਰੂ ਮਹਾਰਾਜ ਦੇ ਗਿਆਨ ਧਿਆਨ ਤਥਾ ਸਿਮਰਨ ਦੇ ਪ੍ਰੇਮ-ਰੂਪ ਅੰਮ੍ਰਿਤ ਦਾ 'ਪ੍ਰਜੋਗ'—ਸੰਜੋਗ (ਸਮਾਗਮ) ਬਣਿਆ ਹੋਇਆ ਹੋਵੇ ਤੇ ਸਾਧ ਸੰਗਤ ਦੀ ਚਰਨ ਸਰਨ ਦਾ (ਅਉਸਰ ਮਿਲਿਆ) ਹੋਵੇ—ਇਹ ਫਿਰ ਕਦ (ਮਿਲੇਗਾ)? ਭਾਵ ਜੇ ਇਹ ਅਉਸਰ ਛਲ ਗਿਆ ਤਾਂ ਹੱਥ ਨਹੀਂ ਆਵੇਗਾ।

**ਸਫਲ ਜਨਮੁ ਗੁਰਮੁਖਿ ਸੁਖ ਫਲ ਚਾਖਿ,**
**ਜੀਵਨ ਮੁਕਤਿ ਹੋਇ**
**ਲੋਗ ਮੈ ਅਲੋਗ ਹੈ॥੨੪੩॥**

***ਅਰਥ :***

(ਇਸ ਲਈ ਚੰਗਾ ਇਹੋ ਹੈ ਕਿ) ਸ਼ੀਘਰ ਹੀ 'ਗੁਰਮੁਖਿ ਸੁਖ ਫਲ ਚਾਖਿ'—ਗੁਰਮੁਖਤਾ ਦੇ ਸੁਖ ਰੂਪ ਫਲ ਨੂੰ ਚੱਖ ਕੇ (ਅਨੁਭਵ ਕਰਕੇ) ਆਪਣੇ ਜਨਮ ਨੂੰ ਸਫਲਾ ਕਰਦਿਆਂ ਜੀਵਨ ਮੁਕਤ ਹੋ ਕੇ 'ਲੋਗ ਮੈ ਅਲੋਗ ਹੈ'—ਸੰਸਾਰ ਵਿਚ (ਵੱਸਦੇ ਰਸਦੇ) ਭੀ ਅਸੰਸਾਰ ਹੋ ਵਰਤੋਂ, ਭਾਵ ਸੰਸਾਰ ਤੋਂ ਨਿਰਲੇਪ ਹੋ ਕੇ ਜੀਵਨ ਗੁਜ਼ਾਰੋ।੨੪੩।

***ਭਾਵਾਰਥ :*** ਇਸ ਭਰੋਸੇ 'ਤੇ ਰਹਿਣਾ ਕਿ ਪਿਛਲੀ ਉਮਰ ਵਿਚ ਜਾ ਕੇ ਬੰਦਗੀ ਕਰਦੇ ਰਵਾਂਗੇ, ਇਸ ਖ਼ਿਆਲ ਨਾਲ ਗੁਰਮਤ ਸਹਿਮਤ ਨਹੀਂ, ਕਿਉਂਕਿ ਸਾਨੂੰ ਇਹ ਕੀ ਭਰੋਸਾ ਹੈ, ਕਿ ਅਗਲਾ ਸ੍ਵਾਸ ਆਉਣਾ ਭੀ ਹੈ ਕਿ ਨਹੀਂ। ਇਸ ਲਈ ਸਾਨੂੰ ਸਤਿਗੁਰੂ ਜੀ ਨੇ ਬਾਣੀ ਦੁਆਰਾ ਬਾਰ ਬਾਰ ਇਹੋ ਹੀ ਪ੍ਰੇਰਨਾ ਦਿੱਤੀ ਹੈ ਕਿ:

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥
ਘਟ ਭੀਤਰਿ ਤੂ ਦੇਖੁ ਬਿਚਾਰਿ ॥ *(ਪੰਨਾ ੧੧੫੯)*

ਕਬੀਰ ਸਾਹਿਬ ਜੀ ਨੇ ਭੀ ਆਪਣੀ ਰਚਨਾ ਦੁਆਰੇ ਇਸੇ ਭਾਵ ਨੂੰ ਦਰਸਾਇਆ ਹੈ ਕਿ ਹੇ ਭਾਈ! ਜੋ ਤੂੰ ਬੰਦਗੀ ਕਰਨ ਦਾ ਇਹ ਖ਼ਿਆਲ ਕਰਦਾ ਹੈ ਕਿ ਕਲ ਨੂੰ ਭਾਵ ਪਿਛਲੀ ਉਮਰ ਵਿਚ ਸਿਮਰਨ ਕਰ ਲਵਾਂਗੇ ਤੇਰਾ ਇਹ ਖ਼ਿਆਲ ਗ਼ਲਤ ਹੈ, ਇਸ ਲਈ ਸਿਆਣਪ ਇਹੋ ਹੈ ਕਿ :

ਕਬੀਰ ਕਾਲਿ ਕਰੰਤਾ ਅਬਹਿ ਕਰੁ
ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ
ਜਉ ਸਿਰ ਪਰਿ ਆਵੈ ਕਾਲੁ ॥੧੩੮॥
*(ਸਲੋਕ ਕਬੀਰ ਜੀ, ਪੰਨਾ ੧੩੭੧)*

**ਪ੍ਰ:** ਭਾਈ ਸਾਹਿਬ ਜੀਉ ! ਸਾਨੂੰ ਤਾਂ ਆਪਣੀ ਅਸਥੂਲ ਦ੍ਰਿਸ਼ਟੀ ਰਾਹੀਂ ਸਾਰੇ ਸਰੀਰ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਜਿਨ੍ਹਾਂ ਜੀਵਨ-ਮੁਕਤ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਉਨ੍ਹਾਂ ਦੀ ਪਛਾਣ ਕਿਵੇਂ ਕੀਤੀ ਜਾਵੇ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਸਰੀਰ ਕਰਕੇ ਤਾਂ ਸਾਰੀਆਂ ਹੀ ਵਿਅਕਤੀਆਂ ਸਮਾਨ ਹੀ ਹੋਇਆ ਕਰਦੀਆਂ ਹਨ, ਪਰ ਜੀਵਨ-ਮੁਕਤਾਂ ਦੀ ਮਾਨਸਕ ਦ੍ਰਿਸ਼ਟੀ ਦਾ ਆਮ ਲੋਕਾਂ ਨਾਲੋਂ ਬਹੁਤ ਅੰਤਰਾ ਹੋਇਆ ਕਰਦਾ ਹੈ। ਕਿਉਂਕਿ ਉਨ੍ਹਾਂ ਨੇ ਗੁਰਮਤ ਦੀ ਧਾਰਨਾ ਦੁਆਰੇ ਆਪਣੀ ਸੁਰਤ ਨੂੰ ਇਤਨੀ ਉਚਾਣਾਂ 'ਤੇ ਜਾ ਟਿਕਾਇਆ ਹੈ ਕਿ ਉਹ ਜਿਧਰ ਭੀ ਨਜ਼ਰ ਮਾਰਦੇ ਹਨ, ਉਨ੍ਹਾਂ ਨੂੰ ਉਸ ਪਰੀਪੂਰਨ ਪ੍ਰਮੇਸ਼ਰ ਤੋਂ ਭਿੰਨ ਹੋਰ ਕੁਝ ਦਿੱਸਦਾ ਹੀ ਨਹੀਂ, ਕਿਉਂਕਿ ਉਨ੍ਹਾਂ ਨੂੰ ਗੁਰੂ ਦੀ ਸਾਧ ਸੰਗਤ ਦੁਆਰੇ ਇਹੋ ਗਿਆਨ ਦਾ ਪ੍ਰਕਾਸ਼ ਹੋ ਆਇਆ ਹੈ ਕਿ :

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
*(ਬਿਲਾਵਲੁ ਮ : ੫, ਪੰਨਾ ੮੪੬)*

ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥
ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ ॥੧੪॥
ਚਉਦਹਿ ਚਾਰਿ ਕੁੰਟ ਪ੍ਰਭ ਆਪ ॥
ਸਗਲ ਭਵਨ ਪੂਰਨ ਪਰਤਾਪ ॥
ਦਸੇ ਦਿਸਾ ਰਵਿਆ ਪ੍ਰਭੁ ਏਕੁ ॥
ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
ਜਲ ਥਲ ਬਨ ਪਰਬਤ ਪਾਤਾਲ ॥
ਪਰਮੇਸ੍ਵਰ ਤਹ ਬਸਹਿ ਦਇਆਲ ॥
ਸੂਖਮ ਅਸਥੂਲ ਸਗਲ ਭਗਵਾਨ ॥
ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥
*(ਪਉੜੀ, ਪੰਨਾ ੨੯੯)*

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥
*(ਗਉੜੀ ਮ : ੫, ਪੰਨਾ ੨੯੬)*

ਇਸ ਤਰ੍ਹਾਂ ਦੇ ਉਦਾਹਰਣ ਬਾਣੀ ਵਿਚ ਸਾਨੂੰ ਹੋਰ ਭੀ ਅਨੇਕਾਂ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਦੁਆਰੇ ਬੋਧ ਮਿਲਦਾ ਹੈ ਕਿ ਉਹ ਸਿਰਜਨਹਾਰ ਕਰਤਾਰ ਸਾਰਿਆਂ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ, ਇਸ ਲਈ ਜੀਵਨ ਮੁਕਤ ਗੁਰਮੁਖਾਂ ਨੇ ਆਪਣੀ ਸੁਰਤ ਨੂੰ ਅਭਿਆਸ ਦੁਆਰੇ ਇਸੇ ਅਵਸਥਾ ਵਿਚ ਟਿਕਾਅ ਲਿਆ ਹੈ, ਉਹ ਸਰੀਰ ਕਰਕੇ ਤਾਂ ਸਾਰੀ ਕ੍ਰਿਆ ਕਰਦੇ ਦਿੱਸਦੇ ਹਨ, ਪਰ ਉਨ੍ਹਾਂ ਦੀ ਮਾਨਸਕ ਕ੍ਰਿਆ ਕੇਵਲ ਉਸੇ ਕਰਤਾਰ ਦੇ ਸਿਮਰਨ ਵਿਚ ਜੁੜੀ ਰਹਿੰਦੀ ਹੈ, ਜਿਸਨੂੰ ਆਮ ਲੋਕੀ ਨਹੀਂ ਵੇਖ ਸਕਦੇ, ਪਰ ਹਾਂ ! ਜੋ ਰੱਬੀ ਮਾਰਗ 'ਤੇ ਸਫ਼ਰ ਕਰਨ ਵਾਲੇ ਲੋਕ ਹਨ ਉਹੀ ਉਨ੍ਹਾਂ ਦੀ ਇਸ ਗੁਪਤ ਕ੍ਰਿਆ ਨੂੰ ਅਨੁਭਵ ਕਰਿਆ ਕਰਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਜੀਵਨ-ਮੁਕਤਾਂ ਦੀ ਮਾਨਸਕ ਉਚਾਣ ਨੂੰ ਚੰਦ ਸਤਰਾਂ ਵਿਚ ਰੰਚਕ-ਮਾਤ੍ਰ ਉੱਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ,**
**ਚਿਤ੍ਰਹਿ ਚਿਤੈ ਚਿਤੈ ਚਿਤੇਰਾ ਉਰ ਆਨੀਐ ॥**

***ਅਰਥ :***

(ਉਨ੍ਹਾਂ ਦੀ ਮਾਨਸਕ ਦਸ਼ਾ ਐਸੀ ਹੋ ਗਈ ਹੈ ਕਿ) ਇਹ ਰਚਨਾ ਦਾ ਚਿਤਰ ਰੂਪ ਜੋ ਚਰਿਤ੍ਰ (ਚੇਸ਼ਟਾਕਾਰ) ਹੈ, ਸੋ 'ਬਿਸਮ'—ਹੈਰਾਨ ਕਰ ਦੇਣ ਵਾਲੇ ਬਚਿਤ੍ਰਪਨੇ (ਅਸਚਰਜ ਭਾਵ) ਵਾਲਾ ਹੈ। (ਇਸ ਤਰ੍ਹਾਂ) ਇਸ ਚਿੱਤ੍ਰ ਨੂੰ 'ਚਿਤੈ ਚਿਤੈ'—ਚਿੰਤਨ ਕਰਦਿਆਂ ਕਰਦਿਆਂ (ਤੱਕਦਿਆਂ ਤੱਕਦਿਆਂ) ਇਸਦੇ ਚਿਤੇਰੇ—ਚਿਤਰਨਹਾਰੇ (ਕੁਦਰਤ ਦੇ ਮਾਲਕ ਕਾਦਰ) ਨੂੰ ਹਿਰਦੇ ਵਿਚ ਲਿਆਉਂਦੇ (ਨਿਸਚਾ ਧਾਰਦੇ) ਹਨ। ਭਾਵ ਉਹ ਗੁਰਮੁਖ ਐਸੇ ਨਿਸਚੇ ਵਾਲੇ ਬਣ ਜਾਇਆ ਕਰਦੇ ਹਨ।

**ਬਚਨ ਬਿਬੇਕ ਟੇਕ ਏਕ ਹੀ ਅਨੇਕ ਮੇਕ,**
**ਸੁਨਿ ਧੁਨਿ ਜੰਤ੍ਰ ਜੰਤ੍ਰਧਾਰੀ ਉਨਮਾਨੀਐ ॥**

**ਅਰਥ :**

(ਫਿਰ ਉਹ) ਬਚਨ—ਬਾਣੀ ਦੇ ਬਿਬੇਕ (ਵੀਚਾਰ) ਦੀ ਟੇਕ (ਓਟ) ਵਿਚ ਇਕੋ ਸੂਯੰ ਸੱਤਾ ਮਾਤ੍ਰ ਸਭ ਵਿਚ ਮਿਲੀ (ਰਮੀ) ਹੋਈ ਜਾਣ ਕੇ ਹਰ ਧੁਨੀ (ਅਵਾਜ਼) ਨੂੰ ਸੁਣ ਕੇ ਇਸ ਤਰ੍ਹਾਂ ਇਕ ਰੂਪ ਉਨਮਾਨ ਕਰਦੇ (ਮੰਨਦੇ) ਹਨ, ਜਿਵੇਂ ਜੰਤ੍ਰ ਵਾਜੇ ਦੀ ਤੇ ਜੰਤ੍ਰਧਾਰੀ (ਵਾਜਾ ਵਜਾਉਣ ਵਾਲੇ) ਦੀ ਧੁਨ ਨੂੰ ਸੁਣ ਕੇ ਇਕ ਰੂਪ ਹੀ ਉਨਮਾਨ ਕਰੀਦਾ ਹੈ।

**ਅਸਨ ਬਸਨ ਧਨ ਸਰਬ ਨਿਧਾਨ ਦਾਨ,**
**ਕਰੁਨਾ-ਨਿਧਾਨ ਸੁਖਦਾਈ ਪਹਿਚਾਨੀਐ ॥**

**ਅਰਥ :**

(ਉਨ੍ਹਾਂ ਦੀ ਭਾਵਨਾ ਇਹੋ ਹੈ ਕਿ) ਭੋਜਨ, ਬਸਤ੍ਰ, ਧਨ ਤਥਾ ਸਮੂੰਹ ਨਿਧੀਆਂ (ਪਦਾਰਥਾਂ) ਦਾ ਦਾਨ ਕਰਨਹਾਰਾ ਦਾਤਾ, ਕਿਰਪਾ ਦੇ ਭੰਡਾਰ ਸੁਖਾਂ ਦੇ ਦਾਤੇ ਵਾਹਿਗੁਰੂ ਨੂੰ ਹੀ ਪਛਾਣਦੇ ਹਨ—ਭਾਵ ਵਾਹਿਗੁਰੂ ਬਿਨਾਂ ਹੋਰ ਕਿਸੇ ਦੀ ਓਟ ਅੰਦਰ ਨਹੀਂ ਧਾਰਦੇ, ਵਾ ਹੋਰ ਕਿਸੇ ਨੂੰ ਪਛਾਣਦੇ ਹੀ ਨਹੀਂ ਹਨ।

**ਕਥਤਾ ਬਕਤਾ ਸ੍ਰੋਤਾ ਦਾਤਾ ਭੁਗਤਾ ਸ੍ਰਬਗਿ,**
**ਪੂਰਨ ਬ੍ਰਹਮ ਗੁਰ ਸਾਧ ਸੰਗਿ ਜਾਨੀਐ ॥੨੪੪॥**

**ਅਰਥ :**

(ਉਨ੍ਹਾਂ ਦਾ ਤਾਤਪ੍ਰਯ ਇਹੋ ਹੈ ਕਿ) ਕਥਨਹਾਰਾ, ਵਖਿਆਨ ਕਰਤਾ (ਨਿਰਣਾ ਕਰਨ ਵਾਲਾ) ਸੁਣਨਹਾਰਾ (ਸ੍ਰੋਤਾ) ਵਾ ਦਾਤਾ ਭੁਗਤਾ (ਭੋਗਨਹਾਰਾ) ਸਰਬਗਤ (ਸਰਬ ਵਿਆਪੀ) ਪੂਰਨ ਬ੍ਰਹਮ ਗੁਰੂ ਨੂੰ ਹੀ ਸਾਧਸੰਗਤ ਵਿਚ ਮਿਲ ਕੇ (ਗੁਰਮੁਖ) ਜਾਣਿਆ ਕਰਦੇ ਹਨ।੨੪੪।

***ਭਾਵਾਰਥ :*** ਜੋ ਘਟਿ ਘਟਿ ਵਾਸੀ ਸਰਬ ਨਿਵਾਸੀ ਪਰੀ-ਪੂਰਨ-ਪਰਮੇਸ਼ਰ ਹੈ, ਉਸਨੂੰ ਕੇਵਲ ਸਾਧਸੰਗਤ ਦੁਆਰੇ ਹੀ ਜਾਣ ਸਕੀਦਾ ਹੈ।

(ਉਸੇ ਗੁਰਮੁਖ ਦ੍ਰਿਸ਼ਟੀ ਦਾ ਅਗੇ ਕਥਨ ਕਰਦੇ ਹਨ)

**ਲੋਚਨ ਸ੍ਰਵਨ ਮੁਖ ਨਾਸਿਕਾ ਹਸਤ ਪਗ,**
**ਚਿਹਨ ਅਨੇਕ, ਮਨ ਮੇਕ ਜੈਸੇ ਜਾਨੀਐ ॥**

**ਅਰਥ :**

(ਉਨ੍ਹਾਂ ਦਾ ਵਿਸ਼ਵਾਸ ਹੈ ਕਿ ਜਿਵੇਂ) ਨੇਤ੍ਰ, ਕੰਨ, ਮੂੰਹ (ਰਸਨਾ) ਨਾਸਾਂ, ਹੱਥ ਤਥਾ ਪੈਰ (ਆਦਿਕ) ਚਿਹਨ—ਅੰਗ ਅਨੇਕਾਂ ਹੀ ਹਨ (ਪਰ) ਮਨ ਇਨ੍ਹਾਂ (ਅਨੇਕਾਂ) ਵਿਚ ਜਿਵੇਂ ਇਕੋ ਹੀ ਮਿਲਿਆ ਹੋਇਆ ਜਾਣੀਦਾ ਹੈ।

**ਅੰਗ ਅੰਗ ਪੁਸ਼ਟ ਤੁਸ਼ਟਮਾਨ ਹੋਤ ਜੈਸੇ,**
**ਏਕ ਮੁਖ ਸ੍ਵਾਦ ਰਸ ਅਰਪਤਿ ਮਾਨੀਐ ॥**

**ਅਰਥ :**

(ਇਥੇ ਹੀ ਬੱਸ ਨਹੀਂ, ਉਹ) ਅੰਗ ਅੰਗ (ਹਰ ਇਕ ਅੰਗ ਹੀ ਸਰੀਰ ਦਾ) ਪੁਸ਼ਟ (ਪੀਡਾ—ਪੱਕਾ ਗੰਢਿਆ ਹੋਇਆ) ਬਣ ਜਾਂਦਾ ਅਤੇ ਤੁਸ਼ਟਮਾਨ (ਪ੍ਰਸੰਨ—ਪਰਫੁਲਿਤ—ਫੁਲਾਰਦਾਰ) ਹੋ ਜਾਂਦਾ ਹੈ। ਜਿਸ ਪ੍ਰਕਾਰ ਇਕੋ ਹੀ ਮੂੰਹ ਵਿਚ ਸ੍ਵਾਦੀਕ ਰਸਾਂ (ਪਦਾਰਥਾਂ) ਦੇ ਆਣ ਅਰਪਿਆਂ। (ਇਕ ਦੇ ਅਧੀਨ ਹੀ ਇਵੇਂ ਸਾਰਾ ਠਾਠ ਨਿਭ ਰਿਹਾ ਹੈ)।

**ਮੂਲ ਏਕ ਸਾਖਾ ਪਰ-ਸਾਖਾ ਜਲ ਜਿਉ ਅਨੇਕ,**
**ਬ੍ਰਹਮ ਬਿਬੇਕ ਜਾਵਦੇਕ ਉਰ ਆਨੀਐ ॥**

**ਅਰਥ :**

'ਜਿਉ' ਜਿਸ ਤਰ੍ਹਾਂ ਇਕ ਮੁੱਢ ਨੂੰ ਜਲ ਦਿੱਤਿਆਂ ਅਨੇਕਾਂ ਹੀ ਸਾਖਾ (ਟਾਹਣਾਂ) ਤੇ ਪਰਸਾਖਾਂ (ਟਾਹਣੀਆਂ) ਨੂੰ (ਸੁਤੇ ਹੀ) ਪੁਜ ਜਾਇਆ ਕਰਦਾ ਹੈ। ਇਸੇ ਤਰ੍ਹਾਂ ਹੀ 'ਜਾਵਦੇਕ'—ਜਿਥੋਂ ਪ੍ਰਯੰਤ ਭੀ ਕੁਛ (ਪਸਾਰਾ ਪ੍ਰਪੰਚ ਦਾ ਦ੍ਰਿਸ਼ਟੀ ਆ ਰਿਹਾ) ਹੈ, ਇਕ ਬ੍ਰਹਮ ਹੀ 'ਬਿਬੇਕ'—ਬਿਬ (ਦ੍ਵੈਤ ਅਨੇਕਤਾ) ਵਿਚ ਇਕ ਮਾਤ੍ਰ (ਪਰੀ-ਪੂਰਨ) ਹਿਰਦੇ ਅੰਦਰ ਸਮਝੋ।

**ਗੁਰਮੁਖਿ ਦਰਪਨ ਦੇਖੀਅਤ ਆਪਾ ਆਪੁ,**
**ਆਤਮ ਅਵੇਸ**
**ਪਰਮਾਤਮ ਗਿਆਨੀਐ ॥੨੪੫॥**

**ਅਰਥ :**

(ਉਹ) ਗੁਰਮੁਖਿ ਪੁਰਖ ਆਤਮੇ (ਆਪੇ) ਵਿਚ ਅਵੇਸ ਪਾ ਕੇ (ਲਿਵਲੀਨ ਹੈ) ਆਪੇ ਮਾਤ੍ਰ ਦਾ ਪਰਤੋ ਸ਼ੀਸ਼ੇ ਅੰਦਰ ਵੇਖਦਾ ਹੋਇਆ (ਜਿਉਂ ਕਾ ਤਿਉਂ) ਇਕ ਮਾਤ੍ਰ ਪਰਮਾਤਮਾ ਨੂੰ ਹੀ 'ਗਿਆਨੀਐ' ਜਾਣਿਆ ਤੱਕਿਆ ਕਰਦਾ ਹੈ।੨੪੫।

***ਭਾਵਾਰਥ :*** ਜਿਸ ਤਰ੍ਹਾਂ ਸ਼ੀਸ਼ੇ ਵਿਚੋਂ ਆਪਣਾ ਆਪ ਵੇਖੀਦਾ ਹੈ ਇਸੇ ਤਰ੍ਹਾਂ ਗੁਰਮੁਖ ਹੋ ਕੇ ਆਤਮਾ ਵਿਚ ਕਰੀਏ ਤਾਂ ਪਰਮਾਤਮਾ ਦਾ ਗਿਆਨੀ ਹੋਈਦਾ ਹੈ, ਅਰਥਾਤ ਗੁਰਸਿੱਖ ਹੋ ਕੇ ਮਨ ਦੇ ਰੂਪ ਨੂੰ ਜਾਣੀਏ ਤਾਂ ਪ੍ਰਮੇਸ਼ਰ ਦਾ ਗਿਆਨ ਹੋ ਜਾਂਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਜੀਵਨ-ਮੁਕਤ ਗੁਰਮੁਖਾਂ ਨੂੰ ਛਤ੍ਰਪਤੀ ਰਾਜੇ ਦੀ ਸਮਾਨਤਾ ਦਿਆ ਕਰਦੇ ਹੋ, ਪਰ ਇਸਦੇ ਸੰਬੰਧ ਵਿਚ ਸਾਨੂੰ ਜਾਣਕਾਰੀ ਦਿਓ, ਕਿ ਉਨ੍ਹਾਂ ਜੀਵਨ-ਮੁਕਤ ਲੋਕਾਂ ਪਾਸ ਰਾਜਿਆਂ ਵਾਲੀ ਵਿਭੂਤੀ ਤਾਂ ਨਜ਼ਰ ਨਹੀਂ ਆਇਆ ਕਰਦੀ ਫਿਰ ਆਪ ਜੀ ਉਨ੍ਹਾਂ ਨੂੰ ਛਤ੍ਰਪਤੀਆਂ ਦੇ ਸਮਾਨ ਕਿਵੇਂ ਅਨੁਭਵ ਕਰਦੇ ਹੋ, ਇਸ ਬਾਰੇ ਆਪ ਜੀ ਸਾਨੂੰ ਭੀ ਸੋਝੀ ਦਿਓ ਤਾਕਿ ਅਸੀਂ ਭੀ ਨਿਰਸੰਦੇਹ ਹੋ ਜਾਵੀਏ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ! ਜਦੋਂ ਅਸੀਂ ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੰਗ ਕਰੀਏ ਤਾਂ ਉਨ੍ਹਾਂ ਵੱਲੋਂ ਇਹੋ ਫ਼ੁਰਮਾਨ ਮਿਲਦਾ ਹੈ ਕਿ ਇਹ ਸੰਸਾਰ ਦੇ ਰਾਜੇ ਤਾਂ ਪ੍ਰਿਥਵੀ ਦੇ ਥੋੜ੍ਹੇ ਥੋੜ੍ਹੇ ਹਿੱਸੇ ਦੇ ਮਾਲਕ ਤੇ ਤੁੱਛ-ਮਾਤ੍ਰ ਰਾਜੇ ਹਨ, ਜਿਨ੍ਹਾਂ ਦਾ ਰਾਜ ਭਾਗ ਥੋੜ੍ਹੇ ਸਮੇਂ ਅੰਦਰ ਹੀ ਮੁੱਕ ਜਾਂਦਾ ਹੈ, ਪਰ ਜਿਨ੍ਹਾਂ ਜੀਵਨ-ਮੁਕਤਾਂ ਦਾ ਮਨ ਸਦਾ ਹੀ ਹਰੀ ਦੇ ਨਾਮ ਅੰਮ੍ਰਿਤ ਰਸ ਵਿਚ ਭਿੱਜਾ ਰਹਿੰਦਾ ਹੈ, ਉਹ ਸਾਰੀ ਸ੍ਰਿਸ਼ਟੀ ਦੇ ਹੀ ਛਤ੍ਰਪਤੀ ਰਾਜੇ ਮੰਨੇ ਜਾਂਦੇ ਹਨ, ਉਨ੍ਹਾਂ ਦਾ ਸਾਰੀ ਪ੍ਰਿਥਵੀ 'ਤੇ ਹੀ ਰਾਜ ਭਾਗ ਸਦਾ ਕਾਇਮ ਰਹਿੰਦਾ ਹੈ, ਗੁਰੂ ਫ਼ੁਰਮਾਨ ਹੈ :

ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥੭॥
*(ਪਉੜੀ, ਪੰਨਾ ੭੦੭)*

ਅਤੇ ਜੋ ਇਸ ਪ੍ਰਿਥਵੀ ਦੇ ਰਾਜੇ ਲੋਕ ਹਨ, ਉਨ੍ਹਾਂ ਬਾਰੇ ਤਾਂ ਇਹੋ ਫ਼ੁਰਮਾਨ ਹੈ :

ਕੋਊ ਹਰਿ ਸਮਾਨਿ ਨਹੀ ਰਾਜਾ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥
*(ਬਿਲਾਵਲੁ, ਪੰਨਾ ੮੫੬)*

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥
ਏਹਿ ਭੂਪਤਿ ਰਾਜੇ ਨ ਆਖੀਅਹਿ
ਦੂਜੈ ਭਾਇ ਦੁਖੁ ਹੋਈ॥ *(ਪਉੜੀ, ਪੰਨਾ ੧੦੮੮)*

ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥
*(ਪਉੜੀ, ਪੰਨਾ ੬੪੫)*

ਇਸ ਤਰ੍ਹਾਂ ਸਾਨੂੰ ਬਾਣੀ ਦੁਆਰੇ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਸੱਚਾ, ਸ਼੍ਰੋਮਣੀ, ਚੱਕ੍ਰਵਰਤੀ ਰਾਜਾ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ ਜੋ ਕਿ ਨਾਮ ਰਸ ਅੰਮ੍ਰਿਤ ਨੂੰ ਹਿਰਦੇ ਅੰਦਰ ਧਾਰ ਕੇ ਮਨ ਕਰਕੇ ਤ੍ਰਿਪਤ ਹੋ ਚੁਕਾ ਹੈ, ਉਹ ਨਾਮ ਦ੍ਵਾਰੇ ਤ੍ਰਿਪਤ ਹੋਣ ਵਾਲਾ ਸਦਾ ਹੀ ਉਸ ਰਾਜ਼ਕ ਦੀ ਰਜ਼ਾ ਵਿਚ ਪ੍ਰਸੰਨ ਰਹਿੰਦਾ ਹੈ, ਉਸੇ ਨੂੰ ਹੀ ਬਾਣੀ ਵਿਚ ਪਾਤਸ਼ਾਹਾਂ ਦਾ ਸ਼੍ਰੋਮਣੀ ਪਾਤਸ਼ਾਹ ਕਿਹਾ ਗਿਆ ਹੈ :

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ
ਨਾਨਕ ਰਹਣੁ ਰਜਾਈ॥ *(ਜਪੁਜੀ ਸਾਹਿਬ, ਪੰਨਾ ੬)*

ਪ੍ਰ: ਭਾਈ ਸਾਹਿਬ ਜੀਉ! ਪ੍ਰਤੱਖ ਰਾਜਿਆਂ ਪਾਸ ਤਾਂ ਨਾਨਾ ਪ੍ਰਕਾਰ ਦੀ ਸਾਮੱਗਰੀ ਵੇਖਣ ਵਿਚ ਆਉਂਦੀ ਹੈ, ਜਿਵੇਂ ਕਿ ਉਨ੍ਹਾਂ ਦੇ ਬੈਠਣ ਲਈ ਸਿੰਘਾਸਣ ਰਾਜ-ਤਖ਼ਤ ਹੈ, ਉਨ੍ਹਾਂ ਦੇ ਮੰਤਰੀ ਹਨ ਤੇ ਉਨ੍ਹਾਂ ਦੇ ਮਹਲਾਂ ਪਰ ਧੁਜਾ ਲਹਿਰਾਉਂਦੀਆਂ ਹਨ, ਇਸ ਤਰ੍ਹਾਂ ਉਨ੍ਹਾਂ ਦੇ ਰਾਜ ਨੂੰ ਅਬਿਚਲ ਰਾਜ ਮੰਨਿਆ ਜਾਂਦਾ ਹੈ, ਕੀ ਜਿਨ੍ਹਾਂ ਜੀਵਨ-ਮੁਕਤਾਂ ਨੂੰ ਤੁਸੀਂ ਸ਼੍ਰੋਮਣੀ ਛਤ੍ਰਪਤੀ ਹੋਣ ਦਾ ਦਰਜਾ ਦੇਂਦੇ ਹੋ, ਕੀ ਉਨ੍ਹਾਂ ਪਾਸ ਭੀ ਕੋਈ ਅਜਿਹੀ ਸਾਮੱਗਰੀ ਹੋਇਆ ਕਰਦੀ ਹੈ, ਕਿਉਂਕਿ ਸਾਡੇ ਤੱਕਣ ਵਿਚ ਤਾਂ ਉਹ ਨਹੀਂ ਆਉਂਦੀ, ਪਰ ਜੇਕਰ ਤੁਸੀਂ ਅਨੁਭਵ ਕਰਦੇ ਹੋ, ਉਸ ਬਾਰੇ ਸਾਨੂੰ ਭੀ ਜਾਣੂੰ ਕਰਵਾਓ ਤਾਕਿ ਅਸੀਂ ਭੀ ਲਾਭ ਉਠਾ ਸਕੀਏ ?

ਉ: ਹੇ ਭਾਈਓ! ਅਸਲ ਵਿਚ ਉਨ੍ਹਾਂ ਜੀਵਨ-ਮੁਕਤ ਛਤ੍ਰਪਤੀ ਸ਼੍ਰੋਮਣੀ ਪਾਤਸ਼ਾਹਾਂ ਪਾਸ ਰਾਜ ਸਾਮੱਗਰੀ ਤਾਂ ਬਹੁਤ ਅਮੋਲਕ ਹੁੰਦੀ ਹੈ, ਪਰ ਉਹ ਸਾਰਿਆਂ ਦੇ ਵੇਖਣ ਵਿਚ ਨਹੀਂ ਆਇਆ ਕਰਦੀ, ਕਿਉਂਕਿ ਉਹ ਅਤਿ ਸੂਖਮ ਹੈ, ਇਸ ਲਈ ਉਹ ਇਨ੍ਹਾਂ ਅਸਥੂਲ ਨੇਤਰਾਂ ਦਾ ਵਿਸ਼ਾ ਨਹੀਂ ਹੈ, ਉਸਨੂੰ ਤਾਂ ਦਿੱਬ-ਦ੍ਰਿਸ਼ਟੀ ਵਾਲੇ ਲੋਕ ਹੀ ਅਨੁਭਵ ਕਰ ਸਕਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਤੁਸੀਂ ਤਾਂ ਉਨ੍ਹਾਂ ਜੀਵਨ-ਮੁਕਤ ਗੁਰਮੁਖਾਂ ਦੀ ਸੂਖਮ ਰਾਜ ਸਾਮੱਗਰੀ ਅਵੱਸ਼ ਹੀ ਤੱਕੀ ਹੋਵੇਗੀ, ਉਸ ਬਾਰੇ ਸਾਨੂੰ ਭੀ ਕੁਝ ਸੋਝੀ ਦਿਓ ਤਾਕਿ ਅਸੀਂ ਭੀ ਲਾਭ ਉਠਾ ਸਕੀਏ ?

ਉ: ਹੇ ਭਾਈਓ! ਅਸਲ ਵਿਚ ਮੇਰੀ ਤਾਂ ਵਧੇਰੇ ਇਤਨੀ ਦਿੱਬ-ਦ੍ਰਿਸ਼ਟੀ ਨਹੀਂ, ਜਿਸਦਾ ਸਦਕਾ ਮੈਂ ਤੁਹਾਨੂੰ ਉਨ੍ਹਾਂ ਜੀਵਨ-ਮੁਕਤ ਮਹਾਂਪੁਰਸ਼ਾਂ ਦੀ ਅਤਿ ਸੂਖਮ ਸਾਮੱਗਰੀ ਬਾਰੇ ਵਧੇਰੇ ਜਾਣੂ ਕਰਾ ਸਕਾਂ ਪਰ ਹਾਂ, ਜੋ

ਮੈਨੂੰ ਗੁਰਬਾਣੀ ਦੇ ਪ੍ਰਕਾਸ਼ ਦੁਆਰੇ ਕੁਝ ਨਾਮ-ਮਾਤ੍ਰ ਸੋਝੀ ਮਿਲੀ ਹੈ, ਉਸੇ ਦੀ ਪ੍ਰੇਰਨਾ ਦਾ ਸਦਕਾ ਮੈਂ ਕੁਝ ਕਹਿਣ ਦਾ ਨਾਮ-ਮਾਤ੍ਰ ਉਪਰਾਲਾ ਕਰਦਾ ਹਾਂ, ਜਿਵੇਂ ਕਿ :

**ਜਤ ਸਤ ਸਿੰਘਾਸਨ, ਸਹਜ ਸੰਤੋਖ ਮੰਤ੍ਰੀ,**
**ਧਰਮ ਧੀਰਜ ਧੁਜਾ, ਅਬਿਚਲ ਰਾਜ ਹੈ ॥**

*ਅਰਥ :*

ਪ੍ਰ: ਕਿਉਂ ਜੀ! ਉਨ੍ਹਾਂ ਦਾ ਸਥਿਰ ਹੋਣ ਲਈ ਸਿੰਘਾਸਣ ਕਿਹੜਾ ਹੈ ?

ਉ: (ਉਨ੍ਹਾਂ ਦਾ) ਜਤ (ਬ੍ਰਹਮਚਰਜ) ਦ੍ਵਾਰੇ ਹੀ ਸਤ ਪਾਲਣ ਦਾ ਵਿਸ਼ਵਾਸ਼, ਅਥਵਾ, ਜਤ ਦੀ ਸੱਤਯ ਸਰੂਪੀ ਪ੍ਰਤੱਗਿਆ ਨਿਬਾਹੁਣੀ, ਇਹ ਉਨ੍ਹਾਂ ਦੀ ਇਸਥਿਤੀ ਦਾ ਸਥਾਨ ਰੂਪ ਸਿੰਘਾਸਣ ਹੁੰਦਾ ਹੈ ਅਤੇ ਸੰਤੋਖ ਦਾ ਸੁਭਾਵ ਹੀ ਧਾਰ ਲੈਣਾ ਵਾ ਸਹਿਜੇ ਹੀ ਸੰਤੋਖ ਵਿਚ ਵਰਤਣਾ ਇਹ ਉਨ੍ਹਾਂ ਦਾ ਮੰਤ੍ਰੀ (ਸਲਾਹਕਾਰ) ਬਣ ਜਾਂਦਾ ਹੈ। ਧਰਮ ਨੂੰ ਧਾਰੀ ਰੱਖਣ ਵਿਚ ਧੀਰਜ ਨਾ ਤਿਆਗਣੀ (ਇਹ ਉਨ੍ਹਾਂ ਦੇ ਦਿਬਯ ਰਾਜ ਦਾ ਨਿਸ਼ਾਨ) ਧੁਜਾ ਹੁੰਦੀ ਹੈ, ਐਸਾ ਉਨ੍ਹਾਂ ਗੁਰਮੁਖਾਂ ਦਾ ਅਬਿਚਲ ਰਾਜ ਹੁੰਦਾ ਹੈ।

**ਸਿਵ ਨਗਰੀ ਨਿਵਾਸ,**
**ਦਇਆ ਦੁਲਹਨੀ ਮਿਲੀ,**
**ਭਾਗ ਤਉ ਭੰਡਾਰੀ, ਭਾਉ ਭੋਜਨ ਸਕਾਜ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ, ਉਨ੍ਹਾਂ ਦਾ) ਸ਼ਿਵ ਸ਼ਕਤੀ ਦੇ ਵਾਸੇ ਦੀ ਠੌਰ-ਸੁਖਮਨਾ ਦਾ ਵਾ ਸਹਿਜ ਸੁੰਨ ਅਸਥਾਨ (ਅਨੰਦ ਦਾ ਮੰਡਲ) ਜਿਥੇ ਸੁਭਾਵਿਕ ਹੀ ਪੁਰਖ ਅਫੁਰ ਹੋ ਕੇ ਬੋਧ ਨੂੰ ਪ੍ਰਾਪਤ ਹੋ ਜਾਂਦਾ ਹੈ, ਐਸੀ ਸਿਵ ਨਗਰੀ ਵਿਚ ਉਨ੍ਹਾਂ ਦਾ ਵਾਸਾ ਹੋ ਆਉਂਦਾ ਹੈ। ਦਇਆ—ਪੁਰਖ ਦੀ ਅਰਧੰਗੀ ਸਮਾਨ ਸਦਾ ਮਿਲੀ ਰਹਿਣ ਵਾਲੀ ਉਨ੍ਹਾਂ ਦੀ ਖਾਸ਼ਾ ਅੰਗ ਬਣੀ ਰਹਿੰਦੀ ਹੈ। 'ਤਉ'—ਉਪਰੰਤ ਭਾਗ (ਪ੍ਰਾਰਬਧ ਕਰਮ) ਓਨ੍ਹਾਂ ਦਾ ਭੰਡਾਰੀ (ਖ਼ਜ਼ਾਨਚੀ—ਤੋਸ਼ੇ ਖਾਨੀਆਂ) ਅਤੇ ਭਾਉ (ਪ੍ਰੇਮ ਪ੍ਰੀਤ) ਉਸਦਾ ਭੋਜਨ 'ਸਕਾਜ'—ਸਕਾਰਥਾ ਹੁੰਦਾ ਹੈ।

**ਅਰਥ ਬੀਚਾਰ ਪਰਮਾਰਥ ਕੈ ਰਾਜਨੀਤਿ,**
**ਛਤ੍ਰਪਤਿ ਛਿਮਾ ਛਤ੍ਰ ਛਾਇਆ ਛਬਿ ਛਾਜ ਹੈ ॥**

*ਅਰਥ :*

(ਫਿਰ) ਪਰਮਾਰਥ ਦੇ ਅਰਥ (ਸਿਧਾਂਤ)—ਪ੍ਰਯੋਜਨ ਅਨੁਸਾਰ (ਬੀਚਾਰ—ਵਿਚਰਨਾ—ਵਰਤਣਾ) ਉਨ੍ਹਾਂ ਦੀ ਰਾਜਨੀਤੀ ਹੁੰਦੀ ਹੈ। ਐਸੇ ਉਹ ਛਤ੍ਰਪਤੀ (ਮਹਾਰਾਜੇ) ਛਿਮਾ (ਸਹਾਰੇ) ਦੇ ਛਤ੍ਰ ਦੀ ਸਾਇਆ ਹੇਠ 'ਛਬਿ' ਸੋਭਾ ਕਰਕੇ 'ਛਾਜੇ' ਸੋਭੇ ਹੋਏ (ਸੁਭਾਇਮਾਨ) ਹੋਇਆ ਕਰਦੇ ਹਨ।

**ਆਨਦ ਸਮੂਹ ਸੁਖ ਸਾਂਤਿ ਪਰਜਾ ਪ੍ਰਸੰਨ,**
**ਜਗਮਗ ਜੋਤਿ**
**ਅਨਹਦ-ਧੁਨਿ ਬਾਜ ਹੈ ॥੨੪੬॥**

*ਅਰਥ :*

'ਸਮੂਹ' ਸਰਬ ਠੌਰ ਜੜ੍ਹ ਜੰਗਮ ਵਿਚ ਅਨੰਦ ਰੂਪ ਰਮਿਆ ਹੋਣ ਦਾ ਨਿਸਚਾ, ਉਨ੍ਹਾਂ ਦਾ ਸੁਖ ਹੁੰਦਾ ਹੈ, ਅਰੁ ਸਰਣਾਗਤਾਂ (ਸਿੱਖਾਂ ਸੇਵਕਾਂ) ਨੂੰ ਪ੍ਰਸੰਨ ਰਖਣਾ, ਵਾ ਉਨ੍ਹਾਂ ਵਿਚ ਪ੍ਰਸੰਨ ਰਹਿਣਾ, ਇਹ ਉਨ੍ਹਾਂ ਦੀ ਸ਼ਾਂਤੀ ਹੁੰਦੀ ਹੈ। ਇਹ ਰੱਬੀ ਪ੍ਰਕਾਸ਼ ਦੀ ਜਗਮਗਾਹਟ ਉਨ੍ਹਾਂ ਦੇ ਘਰ ਜੋਤ ਜਗਿਆ ਕਰਦੀ (ਭਾਵ ਆਰਤੀ ਹੋਇਆ ਕਰਦੀ ਹੈ) ਅਰੁ ਅਨਹਦ ਧੁਨੀ ਦਾ ਜੈ ਜੈ ਕਾਰ ਇਹ ਉਨ੍ਹਾਂ ਦੇ ਸਨਮੁਖ ਵਾਜੇ ਵਜਿਆ ਕਰਦੇ ਹਨ। (ਐਸੇ ਪ੍ਰਤਾਪ ਸੰਯੁਕਤ ਉਹ ਸੱਚੇ ਮਹਾਰਾਜੇ ਹੋਇਆ ਕਰਦੇ ਹਨ)।੨੪੬।

***ਭਾਵਾਰਥ :*** ਐਸੇ ਜੀਵਨ-ਮੁਕਤ ਗੁਰਮੁਖ ਮਹਾਰਾਜਿਆਂ ਦੇ ਅੰਤਰ-ਆਤਮਾ ਵਿਚ ਸ਼ੁਭ ਗੁਣਾਂ ਦੀ ਸੂਖਮ ਸਾਮੱਗਰੀ ਦੇ ਅਮੋਲਕ ਭੰਡਾਰ ਭਰੇ ਹੁੰਦੇ ਹਨ ਜਿਨ੍ਹਾਂ ਦਾ ਸਦਕਾ ਉਨ੍ਹਾਂ ਦਾ ਪ੍ਰਤਾਪ ਸਦਾ ਹੀ ਕਾਇਮ ਰਹਿੰਦਾ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਹੋਰ ਅਨੇਕਾਂ ਹੀ ਅਧਿਕਾਰੀਆਂ ਨੂੰ ਰੱਬੀ-ਮਾਰਗ 'ਤੇ ਸਫ਼ਰ ਕਰਦੇ ਰਹਿਣ ਦੀ ਪ੍ਰੇਰਨਾ ਮਿਲਦੀ ਹੈ।

ਸਭ ਤਰ੍ਹਾਂ ਦਾ ਅਨੰਦ, ਸੁਖ ਸ਼ਾਂਤੀ ਇਸ ਜੀਵਨ-ਮੁਕਤ ਰਾਜੇ ਦੀ ਪਰਜਾ ਹੈ, ਜੋ ਹਰ ਸਮੇਂ ਪ੍ਰਸੰਨ ਰਹਿੰਦੀ ਹੈ ਅਤੇ ਜੋ ਜਗਮਗ ਕਰਦੀ ਜੋਤੀ ਪ੍ਰਗਟ ਹੋ ਰਹੀ ਹੈ, ਇਹ ਰਾਜੇ ਦੀ ਹਕੂਮਤ ਹੈ ਅਤੇ ਜੋ ਅਨਹਦ ਸ਼ਬਦ ਹੋ ਰਿਹਾ ਹੈ, ਇਹ ਰਾਜ ਭਵਨ ਉਤੇ ਨੌਬਤ ਵੱਜ ਰਹੀ ਹੈ।

ਪ੍ਰ: ਭਾਈ ਸਹਿਬ ਜੀਉ! ਇਹ ਜੋ ਪਿਛੇ ਆਪ ਜੀ ਜੀਵਨ-ਮੁਕਤਾ ਨੂੰ ਚੱਕ੍ਰਵਰਤੀ ਮਹਾਰਾਜਾ ਹੋਣ ਦਾ ਜ਼ਿਕਰ ਕਰ ਆਏ ਹੋ, ਪਰ ਇਹ ਦੱਸਣ ਦੀ ਕਿਰਪਾ ਕਰੋ ਕਿ ਇਹ ਪਦਵੀ ਪ੍ਰਾਪਤ ਕਿਵੇਂ ਹੁੰਦੀ ਹੈ, ਭਾਵ

ਇਸਦੀ ਪ੍ਰਾਪਤੀ ਕਰਨ ਲਈ ਕਿਹੜਾ ਕਿਹੜਾ ਸਾਧਨ ਕਰਨਾ ਪੈਂਦਾ ਹੈ ?

ਪ੍ਰ: ਹੇ ਭਾਈਓ ! ਇਸ ਪਦਵੀ ਨੂੰ ਪ੍ਰਾਪਤ ਕਰਨ ਲਈ ਅਭਿਆਸ ਕਰਨਾ ਪੈਂਦਾ ਹੈ, ਉਸ ਅਭਿਆਸ ਦੇ ਸੰਬੰਧੀ ਜੋ ਮੈਨੂੰ ਜਾਣਕਾਰੀ ਗੁਰਬਾਣੀ ਜਾਂ ਅਨਜਮਤ ਦੀਆਂ ਪੁਸਤਕਾਂ ਵਿਚੋਂ ਮਿਲੀ ਹੈ, ਉਹ ਭਾਵੇਂ ਸਾਰੀ ਤਾਂ ਮੇਰੇ ਚੇਤੇ ਨਹੀਂ, ਪਰ ਜਿਤਨੇ ਕੁ ਮੈਨੂੰ ਸੰਸਕਾਰ ਹਨ, ਉਤਨਾ ਕੁ ਮੈਂ ਤੁਹਾਨੂੰ ਦਰਸਾਉਣ ਦਾ ਨਿਮਾਣਾ ਜਿਹਾ ਯਤਨ ਕਰਦਾ ਹਾਂ, ਉਸ ਸਾਰੀ ਅੰਤਰੀਵ ਸੂਖਮ ਸਾਮੱਗਰੀ ਨੂੰ ਮੈਂ ਚੰਦ ਸਤਰਾਂ ਵਿਚ ਉਲੀਕਨ ਦਾ ਜਤਨ ਕੀਤਾ ਹੈ :

**ਪਾਂਚੋ ਮੁੰਦ੍ਰਾ ਚਕ੍ਰ ਖਟ ਭੇਦਿ ਚਕ੍ਰਵੈ ਕਹਾਏ,**
**ਉਲੰਘਿ ਤ੍ਰਿਬੇਨੀ ਤ੍ਰਿਕੁਟੀ ਤ੍ਰਿਕਾਲ ਜਾਨੇ ਹੈ ॥**

*ਅਰਥ :*

(ਹੇ ਭਾਈ ! ਇਸ ਚਕ੍ਰਵਰਤੀ ਮਹਾਰਾਜਾ ਪਦਵੀ ਨੂੰ ਪ੍ਰਾਪਤ ਕਰਨ ਲਈ ਪਹਿਲੋਂ) ਪਾਂਚੋ ਮੁੰਦ੍ਰਾ—ਭੂਚਰੀ, ਖੇਚਰੀ, ਚਾਚਰੀ-ਅਗੋਚਰੀ, ਉਨਮਨੀ ਇਨ੍ਹਾਂ ਪੰਜਾਂ ਮੁੰਦ੍ਰਾਂ ਨੂੰ ਸਾਧਨ ਦ੍ਵਾਰਾ (ਇਸ ਤੋਂ ਉਪਰੰਤ) (ਮੂਲਾਧਾਰ, ਸ੍ਵਾਧਿਸ੍ਹਾਨ, ਮਣੀ ਪੂਰ, ਅਨਾਹਤ, ਵਿਸੁੱਧ, ਅਰੁ ਆਗਿਆ, ਏਨ੍ਹਾਂ) ਛੇਆਂ ਚੱਕਰਾਂ ਨੂੰ 'ਭੇਦਿ'—ਭੇਦਨ ਕਰਕੇ ਗੁਰਮੁਖ ਚਕ੍ਰਵਰਤੀ ਮਹਾਰਾਜੇ ਵਤ ਅਟੱਲ ਪ੍ਰਤਾਪੀ (ਅਕੰਟਕ—ਸਰਬ ਪ੍ਰਕਾਰ ਕਰਕੇ ਅਜ਼ਾਦ—ਮੁਕਤ) ਕਹਾਉਂਦੇ ਹਨ। ਭਾਵ—ਸੰਤ ਪਦ ਨੂੰ ਐਸੇ ਪੁਰਖ ਹੀ ਪ੍ਰਾਪਤ ਹੋਇਆ ਕਰਦੇ ਹਨ। ਨਾਲ ਹੀ ਇੜਾ ਪਿੰਗਲਾ ਸੁਰ ਨੂੰ ਸਮੇਤ ਸੁਖਮਨਾ ਸੁਰ ਦੇ ਸਾਧ ਕੇ (ਇਨ੍ਹਾਂ ਤਿੰਨਾਂ ਦੇ ਸੰਗਮ ਸਥਾਨ ਰੂਪ) ਤ੍ਰਿਬੇਣੀ ਘਾਟ (ਸਹਿਜ ਸੁੰਨ ਘਾਟ) ਨੂੰ ਭੀ ਧਿਆਨ ਬਲ ਕਰਕੇ ਉਲੰਘ ਜਾਂਦੇ ਹਨ ਤੇ ਇਉਂ ਗੁਰਮੁਖ 'ਤ੍ਰਿਕੁਟੀ'— ਤਿਕੋਣੇ ਅਕਾਰ ਚੱਕ੍ਰ ਵਿਚ ਜਾ ਪੁੱਜਦਾ ਹੈ (ਉਤਪਤੀ, ਪਾਲਨਾ, ਤਥਾ ਸੰਘਾਰ ਕਾਰਣੀ ਸ਼ਕਤੀ ਦਾ ਇਹ ਟਿਕਾਣਾ ਹੋਣ ਕਾਰਨ ਇਥੇ ਗੁਰਮੁਖ) ਤਿੰਨ ਕਾਲਾਂ ਵਿਚ ਵਰਤਮਾਨ ਦਸ਼ਾ ਦਾ ਜਾਨਣਹਾਰਾ ਬਣ ਜਾਂਦਾ ਹੈ। ਇਸ ਤਰ੍ਹਾਂ ਗੁਰਮੁਖ ਚਕ੍ਰਵਰਤੀ ਰਾਜਾ ਕਹਾਇਆ ਕਰਦਾ ਹੈ।

**ਨਵ ਘਰ ਜੀਤਿ ਨਿਜ ਆਸਨ ਸਿੰਘਾਸਨ ਮੈ,**
**ਨਗਰ ਅਗਮ-ਪੁਰ ਜਾਇ ਠਹਿਰਾਨੇ ਹੈ ॥**

*ਅਰਥ :*

ਉਹ ਇਸ ਤਰ੍ਹਾਂ, ਸਰੀਰ ਅੰਦਰਲੇ ਬਾਹਰਮੁਖੀ ਪਾਸੇ ਸਰਨ ਦੇ ਸਾਧਨ—ਜੋ ਨੇਤਰ, ਨਾਸਾਂ, ਕੰਨ, ਮੁਖ ਤਥਾ ਮਲ ਮੂਤ੍ਰ ਦੇ ਦ੍ਵਾਰ ਰੂਪ ਨੌਂ ਗੋਲਕਾਂ ਹਨ, ਇਨ੍ਹਾਂ ਇੰਦ੍ਰੀਆਂ ਦੇ ਘਰਾਂ ਨੂੰ ਜਿੱਤ ਕੇ, 'ਨਿਜ' ਅਪਣਾ (ਆਪੇ ਦਾ) ਜੋ ਆਸਨ (ਇਸਥਿਤੀ ਦਾ ਟਿਕਾਣਾ ਹੈ) ਉਸ ਸਿੰਘਾਸਣ ਰੂਪ ਦਸਮ-ਦ੍ਵਾਰ ਵਿਚ ਜਿਸਨੂੰ ਸਹੰਸਰਦਲ ਕਮਲ ਆਖਦੇ ਹਨ—ਉਸ ਵਿਚ ਪਹੁਚਿਆ ਕਰਦਾ ਹੈ ਅਤੇ ਐਸਾ ਹੀ ਉਥੋਂ ਭੀ ਅਭਿਆਸ ਰੀਤੀ ਨਾਲ ਚੜ੍ਹਾਈ ਕਰਦਾ ਕਰਦਾ ਅਗੰਮ ਪੁਰ (ਬੇਗੰਮ ਸਥਾਨ) ਪਰਮਾਨੰਦ ਪਦ ਵਿਚ ਜਾ ਸਮਾਇਆ ਕਰਦਾ ਹੈ।

**ਆਨ ਸਰ ਤਿਆਗਿ ਮਾਨਸਰ ਨਿਹਚਲ ਹੰਸ,**
**ਪਰਮ ਨਿਧਾਨ ਬਿਸਮਾਹਿ ਬਿਸਮਾਨੇ ਹੈ ॥**

*ਅਰਥ :*

(ਇਥੋਂ ਅਗੇ ਉਹ) ਸਹੰਸਰਦਾਨ ਚੱਕਰ ਰੂਪ ਦਸਮ ਦ੍ਵਾਰੇ ਪੁਜ ਕੇ (ਸਰਨ ਦੇ ਸਥਾਨ ਰੂਪ) ਹੋਰਨਾਂ ਸਰਾਂ ਨੂੰ ਵਾ ਹੋਰ ਪਾਸੇ ਸਰਨਾਂ ਇੰਦ੍ਰੀਆਂ ਦੇ ਅਧੀਨ ਹੋ, ਮਨ ਦੀ ਵੇਗ ਨਾਲ ਚਲਾਇਮਾਨ ਹੋ ਵਰਤਨਾ ਤਿਆਗ ਕੇ, ਮਨ ਜਿਥੋਂ ਸਰਦਾ (ਪ੍ਰਗਟਦਾ) ਹੈ, ਉਸ ਮਾਨ ਸਰੋਵਰ (ਸੁੰਨ ਸਰੋਵਰ) ਦਾ ਨਿਹਚਲ (ਸਦੀਵ ਕਾਲ ਵਾਸੀ) ਹੰਸ (ਪੂਰਨ ਸਿੱਖ) ਬਣ ਜਾਇਆ ਕਰਦਾ ਹੈ, ਤੇ 'ਬਿਸਮਾਹਿ' ਬਿਸਮਾਨੇ—ਅਚਰਜਤਾ ਨੂੰ ਭੀ ਅਚਰਜ ਕਰਨਹਾਰੇ ਪਰਮ ਨਿਧਾਨ—ਪਰਮ ਤੱਤ ਨੂੰ ਪ੍ਰਾਪਤ ਹੋ ਜਾਂਦਾ ਹੈ।

**ਉਨਮਨ ਮਗਨ ਗਗਨ ਅਨਹਦ ਧੁਨਿ,**
**ਬਾਜਤ ਨੀਸਾਨ**
**ਗਿਆਨ ਧਿਆਨ ਬਿਸਰਾਨੇ ਹੈ ॥੨੪੭॥**

*ਅਰਥ :*

(ਇਸ ਤਰ੍ਹਾਂ) ਜਿਸ ਪਰਮ ਤੱਤ੍ਰ ਸਰੂਪ ਪਰਮ ਪਦ ਅਵਸਥਾ ਵਿਚ ਉਨਮੱਤ ਹੋਇਆ ਇਹ ਮਗਨ ਹੋ ਜਾਂਦਾ ਹੈ ਤੇ ਉਸ 'ਗਗਨ' ਪਰਮ ਅਕਾਸ਼ ਅਗੰਮ ਪੁਰ ਵਿਚ ਅਨਹਦ ਧੁਨੀ ਦੇ 'ਨੀਸਾਨ'-ਨਗਾਰੇ ਵੱਜਣ ਲਗ ਪੈਂਦੇ ਹਨ, ਜਿਨ੍ਹਾਂ ਦੀ ਧੁਨੀ ਅੱਗੇ ਸਭ ਗਿਆਨ ਧਿਆਨ ਮੂਲੋਂ ਹੀ ਵਿਸਰ ਜਾਂਦੇ ਹਨ।੨੪੭।

***ਭਾਵਾਰਥ :*** ਪੁਰਾਤਨ ਬੁਧੀ-ਜੀਵੀ ਲੋਕਾਂ ਨੇ ਇਹ ਖੋਜ ਕੀਤੀ ਹੈ ਕਿ ਹਰ ਇਕ ਮਨੁੱਖ ਦੇ ਅੰਦਰ ਸਰੀਰ ਵਿਚ ਪਿੰਡੀ

ਮੰਡਲ ਨਾਲ ਸੰਬੰਧ ਰਖਦੇ ਮੂਲਾਧਾਰ ਆਦਿ ਛੇ ਚੱਕਰ ਹੁੰਦੇ ਹਨ। ਇਹ ਹਰ ਇਕ ਪ੍ਰਕਾਰ ਦੀਆਂ ਸੂਖਮ ਭਾਵੀ ਮਾਂਸਲ ਕਿੰਗਰੇਦਾਰ ਮਾਸ ਪੇਸ਼ੀਆਂ ਹੀ ਹੁੰਦੀਆਂ ਹਨ, ਤੇ ਵਾਂਸ ਦੀਆਂ ਪੋਰੀਆਂ ਸਮਾਨ ਇਹ ਇਕ ਸੁਖਮਨਾ ਨਾਮੀ ਨਾੜੀ ਦੇ ਮੱਧ ਵਰਤੀ (ਮਾਨੋਂ) ਪੋਰ ਯਾ ਅੱਡੇ ਹਨ, ਅਰੁ ਇਨ੍ਹਾਂ ਟਿਕਾਣਿਆਂ ਉਪਰ (ਪਿੰਡੀ) ਕਾਰਜਾਂ ਨੂੰ ਸਾਧਨ ਲਈ ਸੁਰਤ ਦੌਰਾ ਕਰਦੀ ਰਹਿੰਦੀ ਹੈ, ਇਸੇ ਤਰ੍ਹਾਂ ਆਗਿਆ ਚੱਕਰ ਤੋਂ ਉੱਤੇ ਬ੍ਰਹਮਾਂਡੀ ਚੱਕਰ ਵੱਖ ਹੁੰਦੇ ਹਨ। ਫਿਰ ਹਰ ਇਕ ਚੱਕਰ ਦੀ ਧੁਨੀ 'ਤੇ ਉਥੋਂ ਦਾ ਤੇਜ ਨਿਆਰਾ ਨਿਆਰਾ ਹੁੰਦਾ ਹੈ, ਤੇ ਇਨ੍ਹਾਂ ਚੱਕਰਾਂ ਦੀਆਂ ਅਧਿਸ੍ਰਾਂਤਾਂ ਸ਼ਕਤੀਆਂ ਭੀ ਨਿਆਰੀਆਂ ਨਿਆਰੀਆਂ ਹੁੰਦੀਆਂ ਹਨ। ਸਰੀਰ ਭਰ ਦੇ ਅੰਦਰ ਇਹ ਗੇੜ ਪ੍ਰਾਣ ਕਲਾ ਦੇ ਅਧੀਨ ਸੁਰਤ ਲਗਾਇਆ ਕਰਦੀ ਹੈ। ਬਿਧੀ ਵਤ ਗੁਰਸਿੱਖ ਸਜਿਆਂ ਏਨ੍ਹਾਂ ਨੂੰ ਇਕੋ ਵਾਰ ਹੀ ਭੰਨ ਕੇ ਭਾਵ—ਨਿਜ ਘਰ ਵਿਚ ਪੁਜਣ ਦੀਆਂ ਇਨ੍ਹਾਂ ਮੰਜ਼ਲਾਂ ਨੂੰ ਇਕ ਸਾਰ ਚੀਰ ਕੇ ਵਾਹਿਗੁਰੂ ਦੇ ਦਰਬਾਰ ਪੁਜਣ ਦੀ ਜੁਗਤੀ ਪ੍ਰਾਪਤ ਹੋਇਆ ਕਰਦੀ ਹੈ। ਜਿਸ ਜੁਗਤੀ ਦੇ ਪਾਲਣ ਕਰਨ ਵਿਚ ਅਨੰਤ ਵਿਘਨ ਪਿਆ ਕਰਦੇ ਹਨ, ਜਿਨ੍ਹਾਂ ਵਿਘਨਾਂ ਦੀ ਨਵਿਰਤੀ ਖ਼ਾਤਰ ਨਾਲ ਹੀ ਨਾਲ ਮੁੰਦਰਾਂ ਸਾਧਨਾਂ ਸਾਧਨੀਆਂ ਪੈਂਦੀਆਂ ਹਨ। ਮੁੰਦਰਾਂ ਨਾਮ—ਮੋਹਰ ਦਾ ਵਾ ਮੁੰਦਨ ਦਾ ਹੁੰਦਾ ਹੈ, ਸੋ ਅਭਿਆਸ ਨੂੰ ਨਿਰਵਿਘਨ ਬਣਾਉਣ ਲਈ ਨੇਤ੍ਰ, ਨਾਸਿਕਾ, ਰਸਨਾ, ਅਰੁ ਉਂਗਲੀਆਂ ਆਦਿ ਅੰਗਾਂ ਦੀ ਖ਼ਾਸ ਦਸ਼ਾ ਬਣਾਈ ਜਾਂਦੀ ਹੈ, ਜਿਸ ਕਰਕੇ ਮਨ ਦਾ ਰੁਖ ਅੰਤਰਮੁਖ ਪਲਟਿਆ ਰਹਿੰਦਾ ਹੈ, ਤੇ ਸੁਰਤ ਉਕਤ ਟਿਕਾਣਿਆਂ ਨੂੰ ਚੀਰ ਕੇ ਪਹਿਲੋਂ ਪਿੰਡੀ ਮੰਡਲ (ਹੱਦ) ਨੂੰ ਤਿਆਗ ਕੇ 'ਸਹੰਸਰਦਲ'—ਰੂਪ ਖਟ ਚੱਕਰਾਂ ਦੇ ਪਾਰਲੇ ਪਦ ਬ੍ਰਹਮੰਡ ਵਿਚ ਪੁਜਦੀ ਹੈ ਅਰੁ ਫੇਰ ਓਸਨੂੰ ਭੀ (ਉਸੀ ਪ੍ਰਕਾਰ ਅਭਿਆਸਦੀ ਹੋਈ) ਤਿਆਗ ਕੇ ਉਸ ਤੋਂ ਪਾਰ ਪਦ—ਅਪਰੰਪਰ ਪਦ ਨੂੰ ਪ੍ਰਾਪਤ ਹੋਇਆ ਕਰਦੀ ਹੈ।

***ਨੋਟ :*** ਇਥੇ ਤਾਂ ਸੰਖੇਪ ਮਾਤ੍ਰ ਸੂਚਨਾ ਦਿੱਤੀ ਗਈ ਹੈ, ਪਰ ਇਸਦਾ ਵਿਸਥਾਰ 'ਪ੍ਰਾਣ ਸੰਗਲੀ' ਪੁਸਤਕ ਵਿਚ ਵਧੇਰੇ ਦਿੱਤਾ ਗਿਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਉਹ ਕਿਹੜੇ ਸਾਧਨ ਹਨ, ਜਿਨ੍ਹਾਂ ਨੂੰ ਸਾਧ ਕੇ ਗੁਰਮੁਖ ਜੀਵਨ-ਮੁਕਤਾਂ ਵਾਲੀ ਮਹਾਰਾਜ ਪਦਵੀ ਨੂੰ ਪ੍ਰਾਪਤ ਕਰਦਾ ਹੈ, ਇਸ ਬਾਰੇ ਭੀ ਸਾਨੂੰ ਜਾਣਕਾਰੀ ਦੇਣ ਦੀ ਕਿਰਪਾ ਕਰੋ, ਤਾਕਿ ਅਸੀਂ ਭੀ ਉਸ ਮਾਰਗ ਨੂੰ ਅਪਨਾ ਲਈਏ ?

**ਉ:** ਹੇ ਭਾਈਓ! ਇਸਦੇ ਸੰਬੰਧ ਵਿਚ ਜੋ ਮੈਨੂੰ ਬੋਧ ਮਿਲਿਆ ਹੈ, ਉਸਨੂੰ ਭੀ ਮੈਂ ਹੇਠ ਲਿਖੀਆਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਅਵਘਟ ਉਤਰਿ ਸਰੋਵਰਿ ਮਜਨੁ ਕਰੈ,**
**ਜਪਤ ਅਜਪਾ ਜਾਪੁ, ਅਨਭੈ ਅਭਿਆਸੀ ਹੈ॥**

***ਅਰਥ :***

ਹੇ ਭਾਈ! (ਜਦ ਕੋਈ ਕਾਮਾਦਿਕਾਂ ਰੂਪ) ਔਖੀ ਘਾਟੀ ਤੋਂ ਉਤਰ (ਸਾਧਸੰਗ ਰੂਪ) ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਅਤੇ ਅਜਪਾ ਜਾਪ ਨੂੰ ਜਪਦਾ ਹੈ, (ਤਾਂ) ਉਹ ਅਨਭੈ (ਅਨੁਭਵੀ ਅਵਸਥਾ) ਦਾ ਅਭਿਆਸੀ ਬਣ ਜਾਂਦਾ ਹੈ।

**ਨਿਝਰ ਅਪਾਰ ਧਾਰ ਬਰਖਾ ਅਕਾਸ ਬਾਸ,**
**ਜਗਮਗ ਜੋਤਿ, ਅਨਹਦ ਅਬਿਨਾਸੀ ਹੈ॥**

***ਅਰਥ :***

(ਫਿਰ ਉਸਨੂੰ) ਇਕ ਰਸ ਅਪਾਰ ਧਾਰਾ (ਨਾਮ ਅੰਮ੍ਰਿਤ ਵਾ ਪ੍ਰੇਮ ਰਸ ਦੀ) ਧਾਰਾ ਬਰਸਨ ਲਗ ਪਿਆ ਕਰਦੀ ਹੈ, (ਤੇ ਉਹ ਗੁਰਮੁਖ (ਪ੍ਰਾਣ ਪਿੰਡ ਰੂਪ ਧਰਤੀ ਦੇ ਨਿਵਾਸ ਨੂੰ ਤਿਆਗ ਕੇ) ਅਕਾਸ਼ (ਬ੍ਰਹਮਾਂਡੀ ਮੰਡਲਾਂ ਦਾ) ਵਾਸੀ ਹੋ ਜਾਂਦਾ ਹੈ, ਅਥਵਾ ਇਸ ਸਰੀਰ ਵਾ ਇਸ ਲੋਕ ਦੀਆਂ ਵਾਸ਼ਨਾਂ ਨੂੰ ਤਿਆਗ ਕੇ ਪਰਲੋਕ ਸੰਬੰਧੀ (ਪਰਮਾਤਮਾ ਪਰਾਇਣੀ) ਵਾਸ਼ਨਾ (ਉਤਕੰਠਾ) ਵਾਲਾ ਬਣ ਜਾਇਆ ਕਰਦਾ ਹੈ, ਜਿਥੇ ਕਿ ਰੱਬੀ ਪ੍ਰਕਾਸ਼ ਜੋਤ ਜਗਮਗ ਕਰਦੀ ਰਹਿੰਦੀ ਹੈ, ਅਤੇ ਅਗੰਮੀ ਦਿਬਯ ਧੁਨੀ ਦਾ 'ਅਬਿਨਾਸੀ' ਇਕ ਰਸ ਨਾਦ ਹੁੰਦਾ ਰਹਿੰਦਾ ਹੈ।

**ਆਤਮ ਅਵੇਸ ਪਰਮਾਤਮ ਪ੍ਰਵੇਸ ਕੈ,**
**ਅਧਿਆਤਮ ਗਿਆਨ ਧਿਆਨ**
**ਰਿਧਿ ਸਿਧਿ ਨਿਧਿ ਦਾਸੀ ਹੈ॥**

***ਅਰਥ :***

(ਉਹ) ਜਿਸਦੇ ਸਹਾਰੇ (ਪਹਿਲੇ) ਆਪੇ ਵਿਚ ਅਵੇਸ (ਸਮਾਈ) ਪਾ ਕੇ, ਭਾਵ ਨਿਜ-ਭਾਵ ਵਿਖੇ ਲਿਵ ਲਗਾਉਂਦਾ ਲਗਾਉਂਦਾ ਪਰਮਾਤਮਾ ਵਿਖੇ ਪ੍ਰਵੇਸ਼ ਪਾ ਜਾਇਆ (ਅਭੇਦ ਹੋ ਜਾਇਆ) ਕਰਦਾ ਹੈ। ਇਸੇ ਨੂੰ ਹੀ ਆਤਮਾ ਨੂੰ ਆਸਰੇ ਕਰਨ ਵਾਲਾ ਅਧਿਆਤਮ ਗਿਆਨ ਕਹਿੰਦੇ ਹਨ, ਅਰੁ ਇਸਦੇ ਧਿਆਨ (ਅਨਭਉ) ਵਿਚ ਜਿਉਂ ਕਾ ਤਿਉਂ ਆ ਜਾਣ ਕਰਕੇ ਸਮੂੰਹ ਰਿਧੀਆਂ ਸਿਧੀਆਂ ਅਰੁ ਨਿਧੀਆਂ ਗੋਲੀਆਂ ਬਣ ਜਾਇਆ ਕਰਦੀਆਂ ਹਨ।

**ਜੀਵਨ ਮੁਕਤਿ ਜਗ-ਜੀਵਨ ਜੁਗਤਿ ਜਾਨੀ,**
**ਸਲਿਲ ਕਮਲ ਗਤਿ**
**ਮਾਇਆ ਮੈ ਉਦਾਸੀ ਹੈ ॥੨੪੮॥**

*ਅਰਥ :*

ਸੋ, ਜਿਨ੍ਹਾਂ ਐਸਿਆਂ ਗੁਰਮੁਖਾਂ ਨੇ 'ਜਗਜੀਵਨ' ਪਰਮਾਤਮਾ ਨਾਲ (ਇਸ ਤਰ੍ਹਾਂ ਜੁੜਨ ਦੀ) ਜੁਗਤੀ ਜਾਨੀ (ਜਾਣ ਲਈ) ਹੈ, ਉਹ ਜਿਉਂਦੇ ਜੀਅ ਹੀ ਸਾਰੇ ਬੰਧਨਾਂ ਤੋਂ ਖਲਾਸ ਹੋ ਕੇ ਮਾਇਆ (ਸੰਸਾਰੀ ਕਾਰ-ਵਿਹਾਰ) ਵਿਚ ਵਰਤਦੇ ਭੀ ਜਲ ਦੇ ਕਮਲ ਵਾਂਗੂੰ 'ਉਦਾਸੀ' ਅਲੇਪ ਰਿਹਾ ਕਰਦੇ ਹਨ।੨੪੮।

***ਭਾਵਾਰਥ :*** ਇਸ ਸਰੀਰ ਨੂੰ ਪੁਰਾਤਨ ਸੰਤਾਂ ਦੀ ਪ੍ਰੀਭਾਖਾ ਵਿਚ 'ਘਟ' ਸ਼ਬਦ ਨਾਲ ਹੀ ਬਹੁਤ ਕਰਕੇ ਉਚਾਰਿਆ ਜਾਂਦਾ ਹੈ, ਕਿਉਂਕਿ ਇਸਦੀ ਬਨਾਵਟ ਬਿਲਕੁਲ ਘੜੇ ਦੀ ਸ਼ਕਲ 'ਤੇ ਹੀ ਘੜੀ ਗਈ ਹੈ, ਜਿਵੇਂ ਕਿ ਇਕ ਸੇਧ ਵਿਚ ਖੜ੍ਹਿਆਂ ਹੋ ਕੇ ਬਾਹਵਾਂ ਨੂੰ ਸਰੀਰ ਦੇ ਨਾਲ ਹੀ ਆਪਣੇ ਪਾਸਿਆਂ ਵੱਲ ਕੀਤਿਆਂ ਪਤਾ ਲਗੇਗਾ ਕਿ ਗਰਦਨ ਤੋਂ ਲੈ ਕੇ ਧੜ ਪ੍ਰਯੰਤ ਸਰੀਰ ਦਾ ਅਕਾਰ ਜਿਉਂ ਕਾ ਤਿਉਂ ਇਕ ਘੜੇ ਵਾ ਮੱਟ ਸਮਾਨ ਹੈ—ਇਉਂ ਇਹ ਪਿੰਡੀ ਮੰਡਲਾਂ ਨਾਲ ਸੰਬੰਧ ਰਖਦਾ ਹੋਇਆ ਪ੍ਰਾਣ ਪਿੰਡ ਰੂਪ ਹੇਠਲਾ ਘਟ ਹੁੰਦਾ ਹੈ, ਅਤੇ ਇਵੇਂ ਹੀ ਗਰਦਨ ਤੋਂ ਲੈ ਕੇ ਸਿਰ ਦੇ ਸਮੂੰਹ ਗੋਲਾਕਾਰ ਸਮੇਤ ਜੋ ਸਰੀਰ ਦਾ ਭਾਗ ਹੈ, ਉਹ ਉਪਰਲਾ ਘਟ ਹੈ। ਜਿਸ ਵਿਚ ਬ੍ਰਹਮੰਡੀ ਮੰਡਲਾਂ ਦੇ ਕੇਂਦਰੀ ਸਥਾਨ ਰੂਪ ਊਰਧ ਚੱਕਰ ਹਨ। ਸੋ, ਇਸ 'ਅਵਿਘਟ' ਰੂਪੀ ਉਲਟੇ ਘਟ ਵਿਖੇ ਇਸਥਿਤੀ ਕਰਕੇ ਮਗਨ ਹੋਵੇ—ਐਸਾ ਭਾਵ ਹੈ।

'ਅਜਪਾ ਜਾਪ'—ਦੀ ਵਿਆਖਿਆ ਕਈਆਂ ਢੰਗਾਂ ਨਾਲ ਵਿਦਵਾਨ ਕਰਦੇ ਹਨ, ਪਰ ਇਥੇ ਸ੍ਵਾਸ ਪਰਸ੍ਵਾਸ ਦੁਆਰੇ ਲੋਮ ਪ੍ਰਤਿਲੋਮ ਰੂਪਾ ਨਾਮ ਅਭਿਆਸ ਤੋਂ ਹੀ ਭਾਵ ਹੈ ਤੇ ਅਸਲ ਮਰਮ ਹੈ ਹੀ ਵਿਖੇ।

**ਪ੍ਰ:** ਭਾਈ ਸਾਹਿਬ ਜੀਉ! ਜੋ ਲੋਕ ਮਨ ਕਰਕੇ ਤੇ ਸਰੀਰ ਕਰਕੇ ਭੀ ਅਤੀ ਨੀਵੇਂ ਹੋ ਚੁੱਕੇ ਹਨ, ਦੱਸੋਗੇ ਕਿ ਉਨ੍ਹਾਂ ਦੇ ਪਵਿੱਤ੍ਰ ਹੋ ਜਾਣ ਦਾ ਭੀ ਕੋਈ ਸਾਧਨ ਹੈ? ਇਸ ਬਾਰੇ ਸਾਨੂੰ ਕੋਈ ਪ੍ਰਤੱਖ ਉਦਾਹਰਣ ਦੇ ਕੇ ਸਮਝਾਓ, ਜਿਸ ਕਰਕੇ ਸਾਡੇ ਮਨਾਂ ਵਿਚ ਭੀ ਕੋਈ ਬਦਲ ਆ ਸਕੇ?

**ਉ:** ਹੇ ਭਾਈਓ! ਜੇਕਰ ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਇਸਦੇ ਸੰਬੰਧ ਵਿਚ ਆਪ ਜੀ ਵੱਲੋਂ ਕਈ ਉਦਾਹਰਣ ਦੇ ਕੇ ਸਮਝਾਇਆ ਗਿਆ ਹੈ ਕਿ ਮਲੀਨ ਤੇ ਨੀਵੇਂ ਮਨ ਨੂੰ ਪਵਿੱਤਰ ਜਾਂ ਉੱਚਾ ਚੁੱਕਣ ਦਾ ਸ਼੍ਰੋਮਣੀ ਸਾਧਨ ਇਕੋ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਪ੍ਰਾਪਤ ਕਰਨਾ ਹੈ, ਇਸੇ ਭਾਵ ਨੂੰ ਦਰਸਾਉਣ ਲਈ ਗੁਰਬਾਣੀ ਵਿਚੋਂ ਸਾਨੂੰ ਕਈ ਉਦਾਹਰਣ ਪੜ੍ਹਨ ਸੁਣਨ ਵਿਚ ਆਉਂਦੇ ਹਨ, ਜਿਵੇਂ ਕਿ :

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥...
ਤੁਮ ਮਖਤੂਲ ਸੁਪੇਦ ਸਪੀਅਲੁ ਹਮ ਬਪੁਰੇ ਜਸ ਕੀਰਾ ॥
ਸਤਸੰਗਤਿ ਮਿਲਿ ਰਹੀਐ ਮਾਧਉ
ਜੈਸੇ ਮਧੁਪ ਮਖੀਰਾ ॥੨॥ *(ਆਸਾ, ਪੰਨਾ ੪੮੬)*

ਕਬੀਰ ਚੰਦਨ ਕਾ ਬਿਰਵਾ ਭਲਾ
ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਸੁ ਚੰਦਨ ਪਾਸਿ ॥੧੧॥
*(ਸਲੋਕ ਕਬੀਰ ਜੀ, ਪੰਨਾ ੧੩੬੫)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਬੋਧ ਮਿਲਦਾ ਹੈ ਕਿ ਮਨੁੱਖ ਦੇ ਨੀਵੇਂ ਅਤੇ ਅਪਵਿੱਤਰ ਮਨ ਨੂੰ ਉੱਚਾ ਕਰਨ ਦਾ ਸਾਧਨ ਕੇਵਲ ਗੁਰੂ ਦੇ ਚਰਨਾਂ ਦੀ ਸ਼ਰਨ ਹੈ, ਜਿਸ ਦੁਆਰਾ ਇਸ ਜੀਵ ਦਾ ਨਿਸਤਾਰਾ ਹੁੰਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਦਰਸਾਉਣ ਲਈ ਚੰਦ ਸਤਰਾਂ ਵਿਚ ਕੁਝ ਕੁ ਪ੍ਰਤੱਖ਼ਸ਼ ਦ੍ਰਿਸ਼ਟਾਂਤ ਦਿੱਤੇ ਹਨ ਕਿ ਗੁਰੂ ਦੇ ਚਰਨ ਪਰਮ ਪਾਰਸ ਰੂਪ ਹਨ, ਜਿਵੇਂ ਕਿ :

**ਚਰਨ ਕਮਲ ਸਰਨਿ ਗੁਰ, ਕੰਚਨ ਭਏ ਮਨੂਰ,**
**ਕੰਚਨ ਪਾਰਸ ਭਏ, ਪਾਰਸੁ ਪਰਸ ਕੈ ॥**

*ਅਰਥ :*

(ਹੇ ਭਾਈਓ! ਗੁਰੂ ਮਹਾਰਾਜ ਦੇ) ਚਰਨ ਕਮਲਾਂ ਦੀ ਸ਼ਰਨ ਵਿਚ ਆਇਆਂ ਮਨੂਰ ਵਾਂਗੂੰ ਅੰਦਰ ਦੇ ਜੰਗਾਲ ਖਾਧੇ ਵਾ ਵਿਕਾਰਾਂ ਕਰਕੇ ਮਲੀਨ (ਮੈਲੇ) ਮਨ ਵਾਲੇ (ਊਣਤਾਈਆਂ ਭਰੇ ਚਿੱਤ) ਸੂਰਨ ਵਤ (ਸੁਧ) ਭਾਵ ਦੀ ਪ੍ਰਾਪਤੀ ਵਾਲੇ (ਉੱਤਮ ਪੁਰਖ) ਬਣ ਜਾਂਦੇ ਹਨ, ਤੇ ਉਹੀ ਉੱਤਮ ਪੁਰਖ ਸਤਿਗੁਰਾਂ ਦੇ ਉਪਦੇਸ਼ ਨੂੰ ਕਮਾ ਕੇ ਪਾਰਸ ਸਰੂਪ ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਜਚਨ ਰੂਪ ਸਪਰਸ਼ ਨੂੰ ਪ੍ਰਾਪਤ ਹੋ, ਸੂਰਨ ਭਾਵੋਂ (ਸਿੱਖੀ ਦੇ ਦਰਜਿਓਂ) ਸਾਖਯਾਤ ਪਾਰਸ ਹੀ ਬਣ ਜਾਇਆ ਕਰਦੇ ਹਨ—ਅਰਥਾਤ ਗੁਰੂ ਮਹਾਰਾਜ ਦੀ ਕਲਾ ਨੂੰ ਅੰਦਰ ਲੈ ਕੇ ਉਪਦੇਸ਼ਟਾ ਸਰੂਪ ਹੋ ਵਰਤਦੇ ਹਨ (ਜੈਸਾ ਕਿ ਮੁਰਾਰੀ ਕੋਹੜਾ ਸੀ, ਗੁਰੂ ਜੀ

ਨੇ ਉਸਨੂੰ ਮੰਜੀ ਬਖ਼ਸ਼ ਕੇ ਉਪਦੇਸ਼-ਦਾਤਾ ਗੁਰੂ ਬਣਾ ਦਿੱਤਾ ਸੀ)।

**ਬਾਇਸ ਭਏ ਹੈ ਹੰਸ, ਹੰਸ ਤੇ ਪਰਮ-ਹੰਸ,**
**ਚਰਨ ਕਮਲ ਚਰਨਾਮ੍ਰਿਤ ਸੁ-ਰਸ ਕੈ ॥**

*ਪਦ ਅਰਥ :*

(ਜਾਂ ਇਉਂ ਭੀ ਕਿਹਾ ਜਾ ਸਕਦਾ ਹੈ ਕਿ) ਚਰਨ ਕਮਲਾਂ ਦੇ ਚਰਨਾਮ੍ਰਿਤ ਦੇ ਸ੍ਰੇਸ਼ਟ ਰਸ ਨੂੰ ਪਾਨ ਕਰਕੇ ਵਿਖਜ ਰੂਪ ਮਲ ਭੋਗੀ ਬਾਇਸ (ਕਾਂ, ਹੰਸ—ਬਿਬੇਕੀ) ਤੇ ਹੰਸ ਤੋਂ ਫੇਰ ਪਰਮਹੰਸ (ਪਰਮ ਬਿਬੇਕੀ) ਬਣ ਜਾਂਦੇ ਹਨ। (ਭਾਵ ਨੀਚ ਪੁਰਸ਼ ਉੱਤਮ ਹੋ ਗਏ) ਜੈਸਾ ਕਿ ਨੀਚ ਜ਼ਾਤੀ ਦਾ ਧਿੰਞਾ ਨਾਈ ਮਹਾਨ ਉੱਤਮ ਪਦਵੀ ਵਾਲਾ ਹੋ ਗਿਆ ਹੈ।

**ਸੇਂਬਲ ਸਕਲ ਫਲ, ਸਕਲ ਸੁਗੰਧ ਬਾਂਸ,**
**ਸੂਕਰੀ ਸੈ ਕਾਮਧੇਨ ਕਰੁਨਾ ਬਰਸ ਕੈ ॥**

*ਅਰਥ :*

(ਇਸੇ ਤਰ੍ਹਾਂ) ਸਤਿਗੁਰਾਂ ਦੀ ਕਿਰਪਾ ਦੁਆਰਾ ਵਰੋਸਾਉਣ ਕਰਕੇ ਸਿੰਬਲ ਸਰੂਪੀ ਦਿਖਾਵੇ ਦੇ ਸਮੂੰਹ ਪ੍ਰਪੰਚ ਭਾਵੋਂ, ਫਲਦਾਰ (ਵਰਤੋਂ ਵਾਲੀ ਧਾਰਨਾ ਸੰਪੰਨ ਜ਼ਿੰਦਗੀ ਵਾਲੇ) ਅਤੇ ਵਾਸ਼ਨਾ ਗ੍ਰਸਤ ਵਾ ਹੰਕਾਰੀ ਸੁਭਾਵਵਾਨ ਬਾਂਸ ਬਣਿਓਂ ਉਹ ਨਿਰਅਭਿਮਾਨਤਾ ਵਾ ਨਿੰਮ੍ਰਤਾ ਰੂਪ ਸੁਗੰਧੀ ਸੰਪੰਨ ਬਣ ਜਾਂਦੇ ਹਨ। (ਅਰਥਾਤ ਜੋ ਬਿਲਕੁਲ ਹੀ ਔਗੁਣਾਂ ਨਾਲ ਭਰਿਆ ਪੁਰਸ਼ ਸੀ, ਉਹ ਗੁਣਾਂ ਵਾਲਾ ਹੀ ਨਹੀਂ ਹੋਇਆ ਸਗੋਂ ਦੂਜਿਆਂ ਨੂੰ ਭੀ ਗੁਣਵਾਨ ਕਰਨ ਦੀ ਸਮਰੱਥਾ ਵਾਲਾ ਹੋ ਗਿਆ ਹੈ)।

**ਸ੍ਰੀ ਗੁਰ ਚਰਨ ਰਜ ਮਹਿਮਾ ਅਗਾਧ ਬੋਧ,**
**ਲੋਗ ਬੇਦ ਗਿਆਨ**
**ਕੋਟਿ ਬਿਸਮ ਨਮਸ ਕੈ ॥੨੪੯॥**

*ਅਰਥ :*

(ਇਥੇ ਹੀ ਬੱਸ ਨਹੀਂ, ਕਿਉਂਕਿ) ਸਤਿਗੁਰਾਂ ਦੇ ਚਰਨਾਂ ਦੀ ਧੂੜੀ ਦੀ ਮਹਿਮਾ ਦਾ ਬੋਧ ਅਗਾਧ (ਅਥਾਹ) ਹੈ। ਉਸਨੂੰ ਕਰੋੜਾਂ ਹੀ ਲੌਕਿਕ ਬੇਦਕ ਗਿਆਨ ਹੈਰਾਨ ਹੋ ਹੋ ਕੇ ਨਮਸਕਾਰਾਂ ਕਰਦੇ ਹਨ।੨੪੯।

*ਭਾਵਾਰਥ :* ਪੁਰਾਤਨ ਬੁਧੀ-ਜੀਵੀਆਂ ਨੇ ਤਾਂ ਗੁਰੂ ਦੀ ਚਰਨ ਸ਼ਰਨ ਨੂੰ ਪਾਰਸ ਤੋਂ ਭੀ ਉਚੇਰਾ ਦਰਸਾਇਆ ਹੈ, ਕਿਉਂਕਿ ਪਾਰਸ ਤਾਂ ਕੇਵਲ ਲੋਹੇ ਨੂੰ ਹੀ ਸੋਨਾ ਬਣਾਉਂਦਾ ਹੈ, ਪਰ ਉਹ ਸੋਨਾ ਅੱਗੇ ਕਿਸੇ ਲੋਹੇ ਨੂੰ ਸੋਨਾ ਬਣਾਉਣ ਦੀ ਸਮਰੱਥਾ ਨਹੀਂ ਰਖਦਾ, ਪਰ ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਇਹ ਉੱਤਮਤਾ ਹੈ ਕਿ ਉਹ ਚਰਨਾਂ ਦੀ ਛੋਹ ਪ੍ਰਾਪਤ ਕਰਨ ਵਾਲੇ ਨੂੰ ਆਪਣੇ ਸਮਾਨ ਬਣਾ ਕੇ ਅੱਗੇ ਤੋਂ ਅੱਗੇ ਭੀ ਆਪਣਾ ਰੂਪ ਬਣਾ ਦੇਣ ਦੀ ਸਮਰੱਥਾ ਰਖਦਾ ਹੈ। ਇਸੇ ਲਈ ਕਿਸੇ ਨੇ ਵੀਚਾਰ ਦਿੱਤਾ ਹੈ ਕਿ :

ਪਾਰਸ ਮੈ ਅਰ ਸੰਤ ਮੈ ਬਡੋ ਅੰਤਰਾ ਜਾਨ।
ਉਹ ਲੋਹਾ ਕੰਚਨ ਕਰੇ ਉਹ ਕਰੇ ਆਪ ਸਮਾਨ।
*(ਵਿਚਾਰਮਾਲਾ)*

**ਪ੍ਰ:** ਭਾਈ ਸਾਹਿਬ ਜੀਉ! ਇਹ ਉਪਰ ਦਰਸਾਈ ਅਵਸਥਾ ਕਿਵੇਂ ਪ੍ਰਾਪਤ ਹੁੰਦੀ ਹੈ?

**ਉ:** ਹੇ ਭਾਈਓ! ਇਸ ਉਚੇਰੀ ਸੁਰਤੀ ਹੋਣ ਦਾ ਉੱਚਾ ਮਾਰਗ ਕੇਵਲ ਸਾਧਸੰਗਤ ਦੀ ਕਿਰਪਾ ਦਾ ਸਦਕਾ ਹੀ ਪ੍ਰਾਪਤ ਹੋਇਆ ਕਰਦਾ ਹੈ, ਇਸ ਪ੍ਰਾਪਤ ਹੋਈ ਅਸਚਰਜ ਅਵਸਥਾ ਦਾ ਕਥਨ ਭੀ ਨਹੀਂ ਕੀਤਾ ਜਾ ਸਕਦਾ। ਸੋ, ਮੈਂ ਭੀ ਇਸੇ ਉਚੇਰੀ ਅਵਸਥਾ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉੱਦਮ ਕੀਤਾ ਹੈ, ਭਾਵੇਂ ਜਿਤਨਾ ਕੁ ਵਿਸਥਾਰ ਬਾਣੀ ਵਿਚ ਆਇਆ ਹੈ, ਉਹ ਸਾਰੇ ਦਾ ਸਾਰਾ ਲਿਖਤ ਵਿਚ ਲਿਆਉਣਾ ਅਸੰਭਵ ਹੈ।

**ਕੋਟਿਨ ਕੋਟਾਨਿ, ਅਸਚਰਜ ਅਸਚਰਜ-ਮੈ,**
**ਕੋਟਿਨ ਕੋਟਾਨਿ ਬਿਸਮਾਦ ਬਿਸਮਾਦ ਹੈ ॥**

*ਅਰਥ :*

(ਉਸ ਮਹਿਮਾ ਨੂੰ ਤੱਕਦੇ ਸਾਰ) ਕਰੋੜਾਂ ਕੋਟੀਆਂ ਅਸਚਰਜ-ਮਈ (ਅਸਚਰਜ ਰੂਪ) ਹੀ ਹੋ ਜਾਇਆ ਕਰਦੀਆਂ ਹਨ, ਅਤੇ ਕਰੋੜਾਂ ਕੋਟੀਆਂ ਹੈਰਾਨੀਆਂ ਹੈਰਾਨਗੀ ਨੂੰ ਪ੍ਰਾਪਤ ਹੋ ਜਾਂਦੀਆਂ ਹਨ।

**ਅਦਭੁਤ ਪਰਮਦਭੁਤ ਹੁਇ ਕੋਟਾਨਿ ਕੋਟਿ,**
**ਗਦ ਗਦ ਹੋਤ ਕੋਟਿ ਅਨਹਦ ਨਾਦ ਹੈ ॥**

*ਅਰਥ :*

ਕਰੋੜਾਂ ਕੋਟੀਆਂ ਅਨੋਖੇਪਨ (ਅਦਭੁਤਤਾਈਆਂ) ਪਰਮ ਅਨੋਖਤਾਈ (ਅਲੌਕਾਰਤਾ) ਨੂੰ ਪ੍ਰਾਪਤ ਹੋ ਜਾਂਦੀਆਂ ਹਨ ਅਰੁ ਇਸ ਮਹਿਮਾ ਦੀ ਸੁਰ ਅੱਗੇ ਕਰੋੜਾਂ ਹੀ ਅਨਹਦ ਧੁਨੀਆਂ 'ਗਦ ਗਦ' ਪੁਲਕਿਤ (ਪ੍ਰਸੰਨ) ਮਗਨ ਹੋ ਜਾਇਆ ਕਰਦੀਆਂ ਹਨ।

**ਕੋਟਿਨ ਕੋਟਾਨਿ ਉਨਮਨੀ ਗਨੀ ਜਾਤ ਨਹੀ,**
**ਕੋਟਿਨ ਕੋਟਾਨਿ ਕੋਟਿ ਸੁੰਨ ਮੰਡਲਾਦਿ ਹੈ ॥**

***ਅਰਥ :***

ਕਰੋੜਾਂ ਕੋਟੀਆਂ ਉਨਮਨੀ (ਮੁੰਦਰਾਂ ਆਦਿ ਭੀ) ਉਸਦੇ ਸਾਹਮਣੇ) ਕੁਝ ਨਹੀਂ ਗਿਣੀਆਂ ਜਾਂਦੀਆਂ, ਕਰੋੜਾਂ ਸੁੰਨ ਮੰਡਲ ਭੀ (ਕਿਸੇ ਗਿਣਤੀ ਵਿਚ ਨਹੀਂ ਹਨ)।

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ,**
**ਅੰਤ ਕੈ ਅਨੰਤ ਪ੍ਰਭੁ**
**ਆਦਿ ਪਰਮਾਦਿ ਹੈ ॥੨੫੦॥**

***ਅਰਥ :***

ਪਰ ਇਹ ਮਹਿਮਾ ਸਾਧ ਸੰਗਤ ਵਿਖੇ ਗੁਰਮੁਖਤਾ ਧਾਰ ਕੇ ਗੁਰ ਸ਼ਬਦ ਵਿਚ ਸੁਰਤ ਦੀ ਲਿਵ ਲਗਾਇਆਂ ਹੀ ਪ੍ਰਾਪਤ ਹੋਇਆ ਕਰਦੀ ਹੈ, (ਅਰੁ ਇਸ ਮਹਿਮਾ ਦੇ ਸਾਖਯਾਤਕਾਰ ਪਾਇਆਂ) ਉਸ ਪ੍ਰਭੂ (ਸਰਬ ਸ਼ਕਤੀਮਾਨ) ਅੰਤਰਜਾਮੀ ਦੇ ਸਰੂਪ ਦਾ ਅਨਭਉ ਹੋਇਆ ਕਰਦਾ ਹੈ, ਜੋ ਅੰਤ ਵਜੋਂ ਤਾਂ ਅਨੰਤ ਰੂਪ ਹੈ ਤੇ ਆਦਿ ਵਜੋਂ ਪ੍ਰਮਾਦਿ (ਆਦਿ—ਅਰੰਭ ਰਹਿਤ) ਹੈ, ਭਾਵ ਅਨਾਦੀ ਅਨੰਤ ਸਰੂਪ ਵਿਚ ਅੰਤਰਜਾਮੀ ਅਕਾਲ ਪੁਰਖ ਦੇ ਪ੍ਰਕਾਸ਼ ਦੀ ਪ੍ਰਾਪਤੀ ਹੋਇਆ ਕਰਦੀ ਹੈ।੨੫੦।

***ਭਾਵਾਰਥ :*** ਉਸ ਪ੍ਰਭੁਤਾ ਦਾ ਅੰਤ ਲੈਣ ਲੱਗੋ ਤਾਂ ਅੰਤ ਨਹੀਂ ਮਿਲਦਾ ਅਤੇ ਆਦਿ ਲੱਭਣ ਲੱਗੋ ਤਾਂ ਆਦਿ ਵੀ ਪਹੁੰਚ ਤੋਂ ਪਰੇ ਹੈ।

ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥
*(ਪੰਨਾ ੧੫੬)*

**ਪ੍ਰ:** ਭਾਈ ਸਾਹਿਬ ਜੀਉ ! ਕਈ ਵਾਰ ਆਪ ਜੀ ਮਨ ਦੀ ਗਤੀ ਨੂੰ ਅਤੀ ਚੰਚਲ ਦਰਸਾਇਆ ਕਰਦੇ ਹੋ, ਪਰ ਗੁਰਮੁਖਾਂ ਨੇ ਇਸ ਚੰਚਲ ਮਨ ਨੂੰ ਕਿਵੇਂ ਸਥਿਰ ਕੀਤਾ ਹੈ, ਉਸ ਸਾਧਨ ਦੀ ਸਾਨੂੰ ਭੀ ਕੁਝ ਜਾਣਕਾਰੀ ਦਿਓ ਤਾਕਿ ਅਸੀਂ ਭੀ ਇਸ ਅਮੋੜ ਮਨ ਨੂੰ ਕਾਬੂ ਕਰਨ ਦਾ ਯਤਨ ਕਰੀਏ ?

**ਉ:** ਹੇ ਭਾਈਓ ! ਬਾਣੀ ਵਿਚ ਜਿਥੇ ਮਨ ਨੂੰ ਦਸੋਂ ਦਿਸ਼ਾ ਵਿਚ ਭਟਕਦਾ ਦਰਸਾਇਆ ਹੈ, ਉਥੇ ਇਸਨੂੰ ਕਾਬੂ ਕਰਨ ਦਾ ਸਾਧਨ ਭੀ ਬਾਣੀ ਨੇ ਇਹੋ ਦੱਸਿਆ ਹੈ ਕਿ (ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥) ਭਾਵ ਜੇ ਕਿਸੇ 'ਤੇ ਉਸ ਪੂਰਨ ਪ੍ਰਭੂ ਦੀ ਪੂਰਨ ਕਿਰਪਾ ਹੋਵੇ ਤਦੋਂ ਹੀ ਇਸ ਮਨ ਨੂੰ ਕਾਬੂ ਕਰ ਸਕੀਦਾ ਹੈ। ਇਸ ਤਰ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਸ਼ਬਦ ਦੀ ਕਮਾਈ ਕਰਦੇ ਰਹਿਣ ਦਾ ਹੀ ਯਤਨ ਕੀਤਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ,**
**ਉਲਟਿ ਪਵਨ ਮਨ ਮੀਨ ਕੀ ਚਪਲ ਹੈ ॥**

***ਅਰਥ :***

(ਹੇ ਭਾਈ !) ਗੁਰਮੁਖਾਂ ਨੇ ਸਾਧ ਸੰਗਤ ਦੁਆਰਾ ਸ਼ਬਦ ਵਿਚ ਸੁਰਤੀ ਦੀ ਲਿਵ ਨੂੰ ਜੋੜ ਕੇ ਮੱਛੀ ਦੀ ਤਰ੍ਹਾਂ ਚਪਲ ਮਨ ਨੂੰ ਤੇ ਪਵਨ (ਪ੍ਰਾਣਾਂ) ਦੀ ਗਤੀ ਨੂੰ ਉਲਟਾਇਆ ਹੈ, (ਭਾਵ ਸਥਿਰ ਕਰ ਲਿਆ ਹੈ)।

**ਸੋਹੰ ਸੋ ਅਜਪਾ ਜਾਪ ਚੀਨੀਅਤ ਆਪਾ ਆਪ,**
**ਉਨਮਨੀ ਜੋਤਿ ਕੋ ਉਦੋਤ ਹੁਇ ਪ੍ਰਬਲ ਹੈ ॥**

***ਅਰਥ :***

(ਇਸ ਤਰ੍ਹਾਂ) ਸੋਹੰ ਸੋਹੰ (ਪਰਤ ਸਰਤ) ਅਜਪਾ ਰੂਪ ਜਾਪ ਜਪਦਿਆਂ ਆਪ (ਸ੍ਵੈਯੰ ਸਰੂਪੀ) ਆਪੇ ਦੀ ਪਛਾਣ ਹੋ ਆਉਂਦੀ ਹੈ, ਇਸ ਤਰ੍ਹਾਂ ਮਨ ਦੀ 'ਉਨਮਨੀ'—ਮਨ ਦੀ ਮਣੀ ਉਨ ਹੋਣ ਕਰਕੇ, ਚੇਤੰਨਯ ਜਯੋਤੀ ('ਪ੍ਰਬਲ' ਹੋ ਕੇ—ਜੋਰ ਮਾਰ ਕੇ (ਬਜਰ ਕਿਵਾੜ ਭੇਦਨ ਕਰਦੀ ਹੋਈ) 'ਉਦੋਤ ਹੁਇ ਹੈ' ਪ੍ਰਗਟ ਹੋ ਆਇਆ ਕਰਦੀ ਹੈ।

**ਅਨਹਦ ਨਾਦ ਬਿਸਮਾਦ ਰੁਨ-ਝੁਨ ਸੁਨਿ,**
**ਨਿਝਰ ਝਰਨਿ ਬਰਖਾ ਅੰਮ੍ਰਿਤ ਜਲ ਹੈ ॥**

***ਅਰਥ :***

(ਇਸ ਤਰ੍ਹਾਂ ਫਿਰ ਨਾਲ ਹੀ) ਹੈਰਾਨ ਕਰਨ ਵਾਲੀ ਅਨਹਦ ਧੁਨੀ ਦੀ ਰਿਮ ਝਿਮ ਰਿਮ ਝਿਮ ਕਾਰਿਣੀ ਅੰਮ੍ਰਿਤ ਜਲ ਦੀ ਨਿਰੰਤਰ (ਲਗਾਤਾਰ) ਬਰਸਦੀ ਬਰਖਾ ਦੀ ਅਵਾਜ਼ ਭੀ ਸੁਣਨ ਵਿਚ ਆਇਆ ਕਰਦੀ ਹੈ।

**ਅਨਭੈ ਅਭਿਆਸ ਕੋ ਪ੍ਰਗਾਸ ਅਸਚਰਜ-ਮੈ,**
**ਬਿਸਮ ਬਿਸ੍ਵਾਸ ਬਾਸ ਬ੍ਰਹਮ ਸਥਲ ਹੈ ॥੨੫੧॥**

***ਅਰਥ :***

ਇਸ ਪ੍ਰਕਾਰ ਅਭਿਆਸ ਨੂੰ ਸਾਧਦਿਆਂ ਸਾਧਦਿਆਂ ਅਚਰਜਮਈ ਅਨੁਭਵ ਦਾ ਪ੍ਰਗਾਸ (ਚਾਨਣਾ) ਪ੍ਰਗਟ

ਹੋਇਆ ਕਰਦਾ ਹੈ। (ਇਸੇ ਅਨੁਭਵੀ ਅਵਸਥਾ ਦੇ) 'ਬ੍ਰਹਮ ਸਥਲ ਬਾਸ' ਬ੍ਰਹਮ ਦੀ ਠੌਰ (ਬ੍ਰਹਮਪੁਰੀ)—(ਸੱਚਖੰਡ) ਵਿਚ ਨਿਵਾਸ ਪ੍ਰਾਪਤ ਹੋਣ ਦਾ ਅਪੂਰਬ ਬਿਸਵਾਸ (ਦ੍ਰਿੜ੍ਹ ਨਿਸਚਾ) ਉਸਨੂੰ ਬੱਝ ਜਾਇਆ ਕਰਦਾ ਹੈ।੨੫੧।

***ਭਾਵਾਰਥ :*** ਜੋ ਜਾਪ ਜਪਦਿਆਂ ਹੋਇਆਂ ਆਪਣੇ ਕੰਨਾਂ ਨੂੰ ਭੀ ਨਾ ਸੁਣਿਆ ਜਾਵੇ ਤੇ ਨਿਰੰਤਰ ਸ੍ਵਾਸ ਪ੍ਰਤਿਸ੍ਵਾਸ ਜਪਿਆ ਜਾਵੇ ਉਸਦਾ ਨਾਮ ਅਜਪਾ ਜਾਪ ਹੈ ਤੇ 'ਹੰਸ ਪ੍ਰਾਣਾਯਾਮ' ਮਾਰਗ ਵਿਚ 'ਸੋਹੰ' ਜਾਪ ਦਾ ਨਾਮ ਹੀ 'ਅਜਪਾ ਜਾਪ' ਹੈ ਇਸ ਜਾਪ ਨੂੰ ਵਾਕ ਇੰਦ੍ਰੇ ਨਾਲ ਨਾ ਜਪਿਆ ਜਾਏ, ਸਗੋਂ ਸੁਰਤੀ ਨਾਲ ਜਪਣਾ ਚਾਹੀਦਾ ਹੈ। ਜਿਉਂ ਜਿਉਂ ਇਹ ਜਪਿਆ ਜਾਂਦਾ ਹੈ, ਤਿਉਂ ਤਿਉਂ ਸੁਰਤਿ ਸੰਸਾਰਕ ਕੰਮਾਂ ਵੱਲੋਂ ਉਲਟਦੀ ਜਾਂਦੀ ਹੈ ਅੰਤ ਨੂੰ ਜਾਪ ਵਿਚ ਸੁਰਤਿ ਲੀਨ ਹੋ ਜਾਂਦੀ ਹੈ ਤੇ ਜਾਪ ਸੁਰਤਿ ਵਿਚ ਲੀਨ ਹੋ ਜਾਂਦਾ ਹੈ, ਇਥੇ ਪੁੱਜ ਕੇ ਜਾਪ 'ਸੋਹੰ' ਤੋਂ ਹੰਸੋ ਅਰਥਾਤ 'ਸੋਹੰ ਸੋਹੰ-ਸੋਹੰ' ਦੀ ਥਾਂ 'ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਇ॥ (ਪੰਨਾ ੧੦੯੩) ਵਾਲੀ ਅਵਸਥਾ ਹੋ ਜਾਇਆ ਕਰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਭੀ ਸਾਨੂੰ ਹਮੇਸ਼ਾਂ ਵੇਖ ਹੀ ਰਹੇ ਹੋ ਕਿ ਅਸੀਂ ਸਾਰੇ ਹੀ ਸ੍ਰੋਤਾ-ਜਨ ਦੇਰ ਕਾਲ ਤੋਂ ਗੁਰੂ ਦਰਬਾਰ ਵਿਚ ਪੁੱਜ ਕੇ ਹਰ ਰੋਜ਼ ਗੁਰੂ ਦੇ ਦਰਸ਼ਨ ਕਰਦੇ ਤੇ ਤੁਹਾਡੇ ਰਾਹੀਂ ਗੁਰੂ ਦਾ ਦਿੱਤਾ ਉਪਦੇਸ਼ ਭੀ ਸਰਵਣ ਕਰਦੇ ਹਾਂ। ਇਸ ਨਿਯਮ ਬੱਧ ਹੋਏ ਅਸਾਂ ਦਾ ਹੁਣ ਪੂਰਨ ਵਿਸ਼ਵਾਸ ਹੈ ਕਿ ਅੰਤ ਸਮੇਂ ਸਾਨੂੰ ਅਵੱਸ਼ਯ ਹੀ ਮੁਕਤਿ ਪ੍ਰਾਪਤ ਹੋਵੇਗੀ, ਕਿਉਂ ਜੀ! ਕੀ ਤੁਸੀਂ ਭੀ ਸਾਡੇ ਇਸ ਖ਼ਿਆਲ ਨਾਲ ਸਹਿਮਤ ਹੋ, ਕਿਉਂਕਿ ਅਸੀਂ ਤੁਹਾਡੇ ਵੀਚਾਰਾਂ 'ਤੇ ਪੂਰਨ ਯਕੀਨ ਰਖਦੇ ਹਾਂ?

**ਉ:** ਹੇ ਭਾਈਓ! ਇਸ ਵਿਚ ਤਾਂ ਕੋਈ ਸੰਸਾ ਨਹੀਂ ਕਿ ਤੁਸੀਂ ਹਮੇਸ਼ਾਂ ਹੀ ਗੁਰੂ ਦਰਬਾਰ ਵਿਚ ਪੁੱਜ ਕੇ ਗੁਰੂ ਦੇ ਪਵਿੱਤਰ ਦਰਸ਼ਨ ਕਰਦੇ ਹੋ, ਪਰ ਜੇ ਮੈਂ ਇਤਨਾ ਕੁਝ ਹੀ ਤੱਕ ਕੇ ਤੁਹਾਡੇ ਖ਼ਿਆਲ ਨਾਲ ਸਹਿਮਤ ਹੋ ਜਾਵਾਂ ਤਾਂ ਇਹ ਕੋਈ ਮੇਰੀ ਵਧੇਰੇ ਸਿਆਣਪ ਨਹੀਂ ਹੋਵੇਗੀ, ਇਸ ਬਾਰੇ ਸਾਨੂੰ ਗੁਰੂ ਦੀ ਰਾਇ ਲੈਣੀ ਪਵੇਗੀ ਕਿ ਗੁਰੂ ਜੀ ਇਸ ਸਾਡੇ ਖ਼ਿਆਲ ਨਾਲ ਸਹਿਮਤ ਹਨ ਜਾਂ ਨਹੀਂ, ਇਸਦਾ ਬੋਧ ਭੀ ਸਾਨੂੰ ਗੁਰੂ ਦੀ ਇਲਾਹੀ ਬਾਣੀ ਹੀ ਦੇਂਦੀ ਹੈ, ਜਿਵੇਂ ਕਿ:

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥

*(ਸਲੋਕੁ ਮ : ੩, ਪੰਨਾ ੫੯੪)*

ਭਾਵ, ਸਾਰੇ ਜਗਤ ਵਿਚ ਹੀ ਸਾਰੇ ਮਨੁੱਖ ਮਾਤਰ ਸਤਿਗੁਰੂ ਨੂੰ ਵੇਖਦੇ ਹਨ, ਪਰ ਕੇਵਲ ਵੇਖਣ ਮਾਤਰ ਹੀ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ, ਜਿਤਨਾ ਚਿਰ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਉਸਦੇ ਸਿਧਾਂਤ ਨੂੰ ਹਿਰਦੇ ਅੰਦਰ ਨਹੀਂ ਵਸਾਇਆ ਜਾਂਦਾ, ਵੀਚਾਰ ਕਰਨ ਤੋਂ ਸੱਖਣੇ ਮਨ ਵਿਚੋਂ ਹਉਮੈਂ ਦੀ ਮੈਲ ਦੂਰ ਨਹੀਂ ਹੁੰਦੀ, ਜਦੋਂ ਤੱਕ ਅੰਦਰ ਹਉਮੈਂ ਹੈ ਉਤਨਾ ਚਿਰ ਨਾਮ ਹਿਰਦੇ ਅੰਦਰ ਨਹੀਂ ਵੱਸ ਸਕਦਾ, ਕਿਉਂਕਿ:

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥ *(ਪੰਨਾ ੫੬੦)*

ਇਸ ਲਈ ਜ਼ਰੂਰੀ ਹੈ ਕਿ ਜਿਥੇ ਤੁਸੀਂ ਗੁਰੂ ਦੇ ਦਰਸ਼ਨ ਤੇ ਉਪਦੇਸ਼ ਸੁਣਨ ਦੇ ਨਿਯਮ-ਬਧ ਹੋ, ਉਥੇ ਦੁਬਿਧਾ ਨੂੰ ਤਿਆਗ ਕੇ ਸਮ-ਦ੍ਰਿਸ਼ਟੀ ਧਾਰਨ ਕਰੋ, ਜਿਸਦਾ ਸਦਕਾ ਹੀ ਤੁਹਾਨੂੰ ਕਲਿਆਣ ਪ੍ਰਾਪਤ ਹੋ ਸਕੇਗੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਦ੍ਰਿਸਟਿ ਦਰਸ ਸਮ-ਦਰਸ ਧਿਆਨ ਧਾਰਿ,**
**ਦੁਬਿਧਾ ਨਿਵਾਰਿ ਏਕ ਟੇਕ ਗਹਿ ਲੀਜੀਐ॥**

***ਅਰਥ :***

(ਹੇ ਭਾਈਓ! ਪਹਿਲੀ ਧਾਰਨਾ ਇਹੋ ਧਾਰਨ ਕਰਨ ਵਾਲੀ ਹੈ ਕਿ ਜੋ ਭੀ) ਦ੍ਰਿਸ਼ਟੀ ਅੰਦਰ ਦਰਸ (ਦਿਖਾਈ ਦਿੰਦਾ) ਹੈ, ਉਸਨੂੰ 'ਸਮ' ਸਮਸਰੂਪ ਬ੍ਰਹਮ ਹੀ ਦੇਖਦੇ ਹੋਏ, ਇਸੇ ਧਿਆਨ ਨੂੰ ਧਾਰੀ ਰਖਦਿਆਂ ਦ੍ਵੈਤ ਭਾਵ (ਵਾ ਸੰਸੇ ਅੰਦੇਸ਼ੇ) ਦੂਰ ਕਰ ਦਿਓ, ਅਰੁ ਇਕ-ਮਾਤ੍ਰ (ਅਕਾਲ ਪੁਰਖੀ) ਟੇਕ (ਆਸਰਾ) ਹੀ ਗ੍ਰਹਿਣ ਕਰ ਲਵੋ।

**ਸਬਦ ਸੁਰਤਿ ਲਿਵ ਅਸਤੁਤਿ ਨਿੰਦਾ ਛਾਡਿ,**
**ਅਕਥ ਕਥਾ ਬੀਚਾਰਿ ਮੋਨ ਬ੍ਰਤ ਕੀਜੀਐ॥**

***ਅਰਥ :***

(ਜੇ ਐਸਾ ਨਾ ਹੋ ਸਕੇ ਤਾਂ) ਸ਼ਬਦ ਵਿਚ ਸੁਰਤਿ ਦੀ ਲਿਵ ਲਗਾ ਕੇ ਉਸਤਤ ਨਿੰਦਾ (ਭਲੇ ਬੁਰੇ ਆਖਣ ਦੀ ਵਾਦੀ) ਨੂੰ ਛੱਡ ਦਿਓ। (ਅਰਥਾਤ 'ਅਕਥ ਕਥਾ' ਨਾ

ਕਥਨ ਕੀਤੇ ਜਾ ਸਕਣ ਵਾਲੇ) ਅਜਪਾ ਜਾਪ ਰੂਪ ਅਭਿਆਸ ਵਿਚ 'ਬੀਚਾਰਿ'—ਵਿਚਰਦਿਆਂ (ਵਰਤਦਿਆਂ) ਹੋਇਆਂ 'ਮੋਨ ਬ੍ਰਤ' ਰੂਪ ਦੀ ਪ੍ਰਤੱਗਿਆ ਕਰ ਲਵੋ—ਭਾਵ ਵਿਅਰਥ ਬਕਵਾਦ ਨੂੰ ਮੂਲੋਂ ਹੀ ਤਿਆਗ ਦਿਓ।

**ਜਗ-ਜੀਵਨ ਮੈ ਜਗੁ, ਜਗ ਜਗਜੀਵਨ ਕੈ,**
**ਜਾਨੀਐ ਜੀਵਨ-ਮੂਲ ਜੁਗ ਜੁਗ ਜੀਜੀਐ॥**

***ਅਰਥ :***

(ਇਸ ਤਰ੍ਹਾਂ ਦੀ ਧਾਰਨਾ ਕਰਕੇ) 'ਜਗ-ਜੀਵਨ ਮੈ' ਪਰਮਾਤਮਾ ਸਰੂਪ (ਬ੍ਰਹਮ ਸਰੂਪ ਹੀ) ਜਗਤ ਨੂੰ, ਅਰੁ ਜਗਤ ਰੂਪ ਹੋਇਆ 'ਜਗਜੀਵਨ' ਪਰਮਾਤਮਾ ਨੂੰ ਜਾਣ ਲਵੋਗੇ—ਭਾਵ ਯਥਾਰਥ ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਜਾਓਗੇ, ਤੇ ਇਉਂ 'ਜੀਵਨ ਮੂਲ'—ਜ਼ਿੰਦਗੀ ਦੇ ਤੱਤ (ਪਰਮ ਤੱਤ) ਪਰਮਾਰਥ ਨੂੰ ਪ੍ਰਾਪਤ ਹੋ ਕੇ, ਜੁਗਾਂ ਜੁਗੰਤ੍ਰਾਂ ਪ੍ਰਯੰਤ ਜੀਉਣਹਾਰੇ (ਅਬਿਨਾਸ਼ੀ ਪਦ ਪ੍ਰਾਪਤੀ ਵਾਲੇ ਤੁਸੀਂ) ਬਣ ਜਾਓਗੇ।

**ਏਕ ਹੀ ਅਨੇਕ ਅਉ ਅਨੇਕ ਏਕ ਸਰਬ ਮੈ,**
**ਬ੍ਰਹਮ ਬਿਬੇਕ ਟੇਕ ਪ੍ਰੇਮ ਰਸੁ ਪੀਜੀਐ॥੨੫੨॥**

***ਅਰਥ :***

(ਸੋ, ਇਸ ਤਰ੍ਹਾਂ) ਇਕ ਅਕਾਲੀ ਸੱਤਾ ਹੀ ਅਨੰਦ ਰੂਪ ਹੋਈ ਹੋਈ ਅਤੇ ਅਨੇਕਾਂ ਵਿਚ ਓਹੀ ਇਕ ਸਰਬ ਮੈ ਸਰਬ ਸਰੂਪੀ ਬਣੀ ਹੋਈ ਦੇ 'ਬ੍ਰਹਮ ਬਿਬੇਕ' ਬ੍ਰਹਮ ਗਿਆਨ ਦੀ ਟੇਕ ਧਾਰ ਕੇ (ਐਸੀ ਦ੍ਰਿੜ੍ਹ ਨਿਸਚੇ ਵਾਲੀ ਇਸਥਿਤੀ ਨੂੰ ਸਾਧ ਕੇ) ਪ੍ਰੇਮ-ਰਸ (ਬ੍ਰਹਮ ਸਾਖਯਾਤਕਾਰ ਤੋਂ ਪ੍ਰਾਪਤ ਹੋਣਹਾਰੇ ਪਰਮਾਨੰਦ) ਨੂੰ ਪਾਨ ਕਰੋ।੨੫੨।

***ਭਾਵਾਰਥ :*** ਇਕੋ ਹੀ ਅਨੇਕ ਰੂਪ ਹੈ ਅਤੇ ਅਨੇਕਾਂ ਵਿਚ ਇਕੋ ਹੀ ਸਾਰੇ ਰੂਪ ਹੋ ਕੇ ਵਰਤ ਰਿਹਾ ਹੈ, ਇਸ ਤਰ੍ਹਾਂ ਦੀ ਬ੍ਰਹਮ ਦੀ ਵੀਚਾਰ ਨੂੰ ਮਨ ਦੀ ਓਟ ਬਣਾ ਕੇ ਪ੍ਰੇਮ-ਰਸ ਪੀਣਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਪ੍ਰੇਮ-ਰਸ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਅਤੇ ਇਹ ਭੀ ਦਰਸਾਉਂਦੇ ਹੋ ਕਿ ਇਸਨੂੰ ਕੇਵਲ ਗੁਰਮੁਖ ਹੀ ਪ੍ਰਾਪਤ ਕਰ ਸਕਦੇ ਹਨ, ਕਿਉਂ ਜੀ! ਇਸਦੀ ਕੁਝ ਰੂਪ-ਰੇਖਾ ਭੀ ਦਰਸਾਉ ਤਾਕਿ ਸਾਡੇ ਅੰਤਰ-ਆਤਮੇ ਵਿਚ ਭੀ ਉਸਨੂੰ ਪ੍ਰਾਪਤ ਕਰਨ ਦੀ ਲਾਲਸਾ ਉਪਜ ਆਵੇ ?

**ਉ:** ਹੇ ਭਾਈਓ! ਇਸ ਪ੍ਰੇਮ-ਰਸ ਦਾ ਮਰਮ ਸੁਣਾਉਣ ਦਾ ਭਾਵੇਂ ਕਿਤਨਾ ਭੀ ਯਤਨ ਕਰੀਏ ਫਿਰ ਭੀ ਇਹ ਪੂਰਾ ਪੂਰਾ ਸਮਝਾਇਆ ਤੇ ਨਾ ਹੀ ਸਮਝਿਆ ਜਾ ਸਕਦਾ ਹੈ, ਕਿਉਂਕਿ ਇਸਦਾ ਕੋਈ ਪ੍ਰਤੱਖ ਅਸਥੂਲ ਅਕਾਰ ਨਹੀਂ ਹੈ, ਇਸਨੂੰ ਤਾਂ ਬੱਸ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ, ਇਸੇ ਪ੍ਰੇਮ ਬਾਰੇ ਕਿਸੇ ਨੇ ਕਿਹਾ ਹੈ ਕਿ :

ਪ੍ਰੇਮ ਨ ਬਾੜੀ ਉਪਜਦਾ ਪ੍ਰੇਮ ਨ ਹਾਟ ਬਿਕਾਇ॥
ਰਾਣਾ ਰਾਜਾ ਜੋ ਚਹੈ ਸਿਰ ਦੀਜੇ ਪ੍ਰੇਮ ਲੈ ਜਾਇ॥

ਇਸਨੂੰ ਪ੍ਰਾਪਤ ਕਰਨ ਲਈ ਤਾਂ ਕੇਵਲ ਆਪਣਾ ਆਪ ਹੀ ਮਿਟਾਉਣਾ ਪੈਂਦਾ ਹੈ, ਇਸਨੂੰ ਇਸੇ ਦੁਨੀਆਂ ਦੀ ਦੌਲਤ ਨਾਲ ਭੀ ਨਹੀਂ ਖ਼੍ਰੀਦਿਆ ਜਾ ਸਕਦਾ, ਜੇ ਇਸ ਤਰ੍ਹਾਂ ਹੁੰਦਾ ਫਿਰ ਤਾਂ ਇਸਨੂੰ ਪਿਛੇ ਹੋ ਚੁਕੇ ਵੱਡੇ ਵੱਡੇ ਦੌਲਤਮੰਦ ਹੀ ਖ਼ਰੀਦ ਲੈਂਦੇ, ਗ਼ਰੀਬਾਂ ਦੇ ਤਾਂ ਹਿੱਸੇ ਹੀ ਨਹੀਂ ਸੀ ਆਉਣਾ, ਇਸੇ ਭਾਵ ਨੂੰ ਗੁਰੂ ਅਰਜਨ ਦੇਵ ਜੀ ਨੇ ਅੰਕਤ ਕੀਤਾ ਹੈ :

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਰਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥
*(ਚਉਬੋਲੇ ਮ : ੫, ਪੰਨਾ ੧੩੬੩)*

ਇਸ ਲਈ ਗੁਰਮੁਖਤਾ ਧਾਰਨ ਤੋਂ ਬਿਨਾਂ ਇਸ ਪ੍ਰੇਮ-ਰਸ ਨੂੰ ਪ੍ਰਾਪਤ ਕਰਨਾ ਭੀ ਅਸੰਭਵ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਪ੍ਰੇਮ-ਰਸ ਨੂੰ ਚੰਦ ਪੰਗਤੀਆਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਅਬਿਗਤਿ ਗਤਿ ਕਤ ਆਵਤ ਅੰਤਰਿ-ਗਤਿ,**
**ਅਕਥ ਕਥਾ ਸੁ ਕਹਿ, ਕੈਸੇ ਕੈ ਸੁਨਾਈਐ॥**

***ਅਰਥ :***

**ਪ੍ਰ:** ਕਿਉਂ ਜੀ! ਇਸ ਪ੍ਰੇਮ-ਰਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ ?

**ਉ:** (ਇਹ ਪ੍ਰੇਮ-ਰਸ) ਅਬਯਕਤ ਗਤੀ ਵਾਲਾ ਹੈ—ਅਰਥਾਤ ਇਸਦੀ ਗਤੀ (ਗਿਆਨ ਯਾ ਦਸ਼ਾ) ਨਹੀਂ ਕਹੀ ਜਾ ਸਕਦੀ, ਇਸੇ ਕਰਕੇ ਹੀ ਇਸਦੀ ਕਥਾ ਅਕਥ (ਅਕਹਿ) ਰੂਪ ਹੀ ਕਹੀ ਜਾਂਦੀ ਹੈ। ਸੋ, ਉਸਨੂੰ ਕਿਸ ਪ੍ਰਕਾਰ ਇਸ ਮਾਸ ਦੀ ਰਸਨਾ ਦ੍ਵਾਰੇ ਆਖ ਕੇ ਸੁਣਾਈਏ ?

**ਅਲਖ ਅਪਾਰ ਕਿਧੌਂ, ਪਾਈਅਤਿ ਪਾਰੁ ਕੈਸੇ,**
**ਦਰਸੁ ਅਦਰਸ ਕੋ, ਕੈਸੇ ਕੈ ਦਿਖਾਈਐ॥**

**ਅਰਥ :**

'ਕਿਧੌਂ' ਅਥਵਾ ਜਿਸਦਾ ਲਖਨਾ ਅਲਖ ਰੂਪ ਹੈ, ਅਤੇ ਜਿਸਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ, ਅਪਾਰ ਹੋਣ ਕਰਕੇ ਕਿਸ ਤਰ੍ਹਾਂ ਉਸਦਾ ਪਾਰ ਪਾਇਆ ਜਾਵੇ, ਅਰਥਾਤ ਕਿਸ ਤਰ੍ਹਾਂ ਦੱਸਿਆ ਜਾ ਸਕੇ ਕਿ ਉਹ ਅਮੁਕੀ ਅਵਸਥਾ ਵਿਚ ਇਹੋ ਜਿਹਾ ਹੈ, ਤਥਾ ਕਿਸ ਪ੍ਰਕਾਰ ਉਸਦੇ ਇਨ੍ਹਾਂ ਨੇਤਰਾਂ ਆਦਿ ਕਰਕੇ ਨਾ ਦੇਖਿਆ ਜਾ ਸਕਣ ਵਾਲੇ ਅਦਰਸ਼ ਰੂਪ ਦਰਸ਼ਨ ਨੂੰ ਦਿਖਾਲਿਆ ਜਾ ਸਕੇ ?

**ਅਗਮ ਅਗੋਚਰੁ ਅਗਹੁ ਗਹੀਐ ਧੌਂ ਕੈਸੇ,**
**ਨਿਰਾਲੰਬੁ ਕਉਨ ਅਵਲੰਬ ਠਹਿਰਾਈਐ ॥**

**ਅਰਥ :**

'ਧੌਂ' ਇਸੇ ਤਰ੍ਹਾਂ ਹੀ ਫੇਰ ਜੋ ਅਗਮ (ਗਿਆਨ ਦੀ ਗੰਮਤਾ ਵਿਚ ਨਹੀਂ ਆ ਸਕਦਾ) ਹੈ, ਅਰੁ ਅਗੋਚਰੁ—ਇੰਦ੍ਰੀਆਂ ਦਾ ਅਵਿਖਯ ਹੈ, ਭਾਵ ਮਨ ਇੰਦ੍ਰੀਆਂ ਦੇ ਘੇਰੇ ਵਿਚ ਨਹੀਂ ਆ ਸਕਦਾ, ਉਸ 'ਅਗਹੁ'—ਅਗ੍ਰਹਯ (ਗ੍ਰਹਿਣ ਕਰਨੇ ਅਯੋਗ—ਪਕੜ ਵਿਚ ਆਉਣੋਂ ਪਰ ਬਾਹਰੇ) ਸਰੂਪ ਨੂੰ ਕਿਸ ਤਰ੍ਹਾਂ ਗ੍ਰਹਿਣ ਕਰ ਸਕੀਏ ਤੇ ਕਿਸ ਤਰ੍ਹਾਂ ਉਸ 'ਨਿਰਾਲੰਬੁ' ਨਿਰ ਸਹਾਰੇ ਸਰੂਪ ਦਾ ਕੋਈ ਅਵਲੰਬ—ਸਹਾਰਾ (ਸਾਧਨ ਰੂਪ) ਠਹਿਰਾਈਏ, (ਨਿਸਚੇ ਕਰੀਏ) ਕਲਪੀਏ।?

**ਗੁਰਮੁਖਿ ਸੰਧਿ ਮਿਲੈ ਸੋਈ ਜਾਨੈ ਜਾ ਮੈ ਬੀਤੈ,**
**ਬਿਸਮ ਬਿਦੇਹ**
**ਜਲ ਬੂੰਦ ਹੁਇ ਸਮਾਈਐ ॥੨੫੩॥**

**ਅਰਥ :**

ਪ੍ਰ: ਕਿਉਂ ਜੀ ! ਉਸ ਪ੍ਰੇਮ-ਰਸ ਨੂੰ ਕੋਈ ਜਾਣ ਭੀ ਸਕਦਾ ਹੈ ?

ਉ: ਕੇਵਲ ਗੁਰਮੁਖੀ ਭਾਵ ਵਿਚ ਆਣ ਕਰਕੇ ਗੁਰਸਿੱਖ ਭਾਵ ਵਾਲੀ ਸੰਧੀ ਦੇ ਮਿਲਿਆਂ ਜਿਸ ਗੁਰਮੁਖ ਅੰਦਰ ਇਹ 'ਬੀਤੈ'—ਵਰਤ ਪਵੇ, ਕੇਵਲ ਓਹੀ ਇਕ ਜਾਣ ਸਕਦਾ ਹੈ, ਅਰੁ ਜਾਣ ਕੇ ਬਿਸਮ (ਅਸਚਰਜ ਵਿਚ ਮਗਨ) ਹੋ ਐਸਾ ਦੇਹੋਂ ਬਿਦੇਹ (ਦੇਹਾਂਦਿਕਾਂ ਦੀ ਸੁਧ ਰਹਿਤ ਹੋ ਜਾਂਦਾ ਹੈ ਕਿ ਜੈਸੇ) ਬੂੰਦ ਆਪਣੇ ਜਲ ਭੰਡਾਰ ਵਿਚ ਸਮਾ ਜਾਂਦੀ—ਅਭੇਦ ਹੋ ਜਾਇਆ ਕਰਦੀ ਹੈ, ਭਾਵ ਉਹ ਆਪੇ ਤੋਂ ਪਾਰ ਹੋ ਵਾਹਿਗੁਰੂ ਵਿਚ ਸਮਾ ਕੇ ਅਭੇਦ ਹੋ ਜਾਇਆ ਕਰਦਾ ਹੈ।੨੫੩।

**ਭਾਵਾਰਥ :** ਗੁਰਸਿੱਖ ਦੀ ਸੰਧੀ ਵਿਚ ਜੋ ਅਨੰਦ ਮਿਲਦਾ ਹੈ, ਉਸਨੂੰ ਓਹੀ ਜਾਣਦਾ ਹੈ, ਜਿਸ ਵਿਚ ਉਹ ਵਰਤਦਾ ਹੈ, ਅਤੇ ਜਿਵੇਂ ਪਾਣੀ ਦੀ ਬੂੰਦ ਪਾਣੀ ਵਿਚ ਹੀ ਸਮਾ ਜਾਂਦੀ ਹੈ, ਉਸੇ ਤਰ੍ਹਾਂ ਉਹ ਅਸਚਰਜ ਰੂਪ ਵਿਚ ਸਮਾ ਕੇ ਦੇਹ ਤੋਂ ਬਿਨਾ ਅਸਚਰਜ ਰੂਪ ਹੀ ਹੋ ਗਿਆ ਹੈ।

ਬਾਣੀ ਦਾ ਭੀ ਇਹੋ ਫ਼ੁਰਮਾਨ ਹੈ, ਜੈਸਾ ਕਿ :

ਹਰਿ ਸਰੁ ਸਾਗਰੁ ਹਰਿ ਹੈ ਆਪੇ
ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥
ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ
ਨਾਨਕ ਆਪੇ ਆਪਿ ਰਮਈਆ ॥੮॥੩॥੬॥

*(ਬਿਲਾਵਲੁ ਮ : ੪, ਪੰਨਾ ੮੩੫)*

ਪ੍ਰ: ਭਾਈ ਸਾਹਿਬ ਜੀਉ ! ਜਿਸ ਪ੍ਰੇਮਾ-ਭਗਤੀ ਦਾ ਆਪ ਜੀ ਜ਼ਿਕਰ ਕਰਦੇ ਹੋ, ਉਸਨੂੰ ਪ੍ਰਾਪਤ ਕਰਨ ਦਾ ਭੀ ਕੋਈ ਸਾਧਨ ਦੱਸੋ, ਤਾਕਿ ਅਸੀਂ ਭੀ ਉਸ ਨੂੰ ਪ੍ਰਾਪਤ ਕਰਨ ਦਾ ਉੱਦਮ ਕਰੀਏ ?

ਉ: ਹੇ ਭਾਈਓ ! ਉਸ ਪ੍ਰੇਮਾ-ਭਗਤੀ ਨੂੰ ਪ੍ਰਾਪਤ ਕਰਨ ਦਾ ਜੋ ਮਾਰਗ ਬਾਣੀ ਵਿਚ ਦਰਸਾਇਆ ਹੈ, ਉਸੇ ਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਉਸਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਗੁਰਮੁਖਿ ਸਬਦ ਸੁਰਤਿ ਸਾਧ ਸੰਗਿ ਮਿਲਿ,**
**ਪੂਰਨ ਬ੍ਰਹਮ ਪ੍ਰੇਮ-ਭਗਤਿ ਬਿਬੇਕ ਹੈ ॥**

**ਅਰਥ :**

(ਬਾਣੀ ਦੁਆਰੇ ਇਹੋ ਪ੍ਰੇਰਨਾ ਮਿਲਦੀ ਹੈ ਕਿ) ਗੁਰੂ ਮਹਾਰਾਜ ਜੀ ਸਾਧ ਸੰਗਤ ਵਿਚ ਮਿਲ ਕੇ ਗੁਰਮੁਖ ਬਣਦਿਆਂ ਸਾਰ ਹੀ (ਮਨੁੱਖ) ਸ਼ਬਦ ਦੀ ਸੁਰਤਿ (ਸੋਝੀ) ਨੂੰ ਪ੍ਰਾਪਤ ਹੋਇਆ ਕਰਦਾ ਹੈ, ਤੇ ਏਸੇ ਕਰਕੇ ਹੀ ਉਹ ਪੂਰਨ ਬ੍ਰਹਮ (ਪਰਮਾਤਮਾ) ਦੀ ਪ੍ਰੇਮਾ-ਭਗਤੀ ਦਾ ਭੀ ਬਿਬੇਕ ਪਾਇਆ ਕਰਦਾ ਹੈ।

**ਰੂਪ ਕੈ ਅਨੂਪ ਰੂਪ, ਅਤਿ ਅਸਚਰਜ-ਮੈ,**
**ਦ੍ਰਿਸਟਿ ਦਰਸ ਲਿਵ ਟਰਤ ਨ ਟੇਕ ਹੈ ॥**

**ਅਰਥ :**

(ਫਿਰ) ਉਸਦੀ 'ਦ੍ਰਿਸਟਿ' (ਧਿਆਨ) ਦੀ ਲਿਵ 'ਦਰਸ'—ਦਰਸ਼ਨ ਯੋਗਯ ਅਤਿਅੰਤ ਅਸਚਰਜ-ਮਈ ਅਨੂਪਮ ਰੂਪ ਸਰੂਪ ਦੀ ਟੇਕ ਕਾਰਨ ਟਲਿਆ ਨਹੀਂ ਕਰਦੀ ਹੈ। ਭਾਵ ਉਸਦਾ ਧਿਆਨ ਸਤਿਗੁਰੂ ਅੰਤਰਜਾਮੀ ਦੇ

ਦਿਬਜ-ਸਰੂਪ ਦੇ ਦਰਸ਼ਨ ਵਿਚ ਮਗਨ ਹੋ ਪ੍ਰਪੱਕ ਹੋਇਆ ਰਹਿੰਦਾ ਹੈ।

**ਰਾਗ ਨਾਦ ਬਾਦ, ਬਿਸਮਾਦ ਕੀਰਤਨ ਸਮੈ,**
**ਸਬਦ ਸੁਰਤਿ ਗਿਆਨ-ਗੋਸਟਿ ਅਨੇਕ ਹੈ॥**

***ਅਰਥ :***

(ਫਿਰ ਉਹ) 'ਬਿਸਮਾਦ ਕੀਰਤਨ ਸਮੈ'—ਬਿਸਮਾਦ ਭਾਵੀ (ਬੁੱਧੀ) ਨੂੰ ਵਿਚਿਤ੍ਰਤਾ ਵਿਚ (ਪਾਉਣ ਹਾਰੇ) ਕੀਰਤਨ ਹੁੰਦੇ ਸਮੇਂ ਹੋਰ ਸਭ ਪ੍ਰਕਾਰ ਦੇ ਰਾਗਾਂ (ਗ਼ਜ਼ਲਾਂ—ਕਾਫ਼ੀਆਂ ਵਾ ਤਰਾਨਿਆਂ ਆਦਿ) ਦੀਆਂ 'ਨਾਦਾਂ' 'ਬਾਦਾਂ'—ਵਿਅਰਥ ਹੋ ਭਾਸਦੀਆਂ ਹਨ, ਐਸੇ ਹੀ ਅਨੇਕਾਂ ਗਿਆਨ ਗੋਸ਼ਟੀਆਂ, ਸ਼ਬਦ (ਅਨਹਦ) ਦੀ 'ਸੁਰਤਿ' ਸੋਝੀ (ਮਰਮ ਦੀ ਸਮਝ) ਅਗੇ—(ਵਿਅਰਥ) ਹਨ।

**ਭਾਵਨੀ ਭੈ ਭਾਇ ਚਾਇ,**
**ਚਾਹ ਚਰਨਾਮ੍ਰਿਤ ਕੀ,**
**ਆਸ ਪ੍ਰਿਅ ਸਦੀਵ,**
**ਅੰਗ ਅੰਗ ਜਾਵਦੇਕ ਹੈ॥੨੫੪॥**

***ਅਰਥ :***

**ਪ੍ਰ:** ਆਖ਼ਰ ਉਸਦਾ ਟਿਕਾਉ ਕਿਸ ਅਵਸਥਾ ਵਿਚ ਹੁੰਦਾ ਹੈ ?

**ਉ:** ਆਖ਼ਰ ਉਸਨੂੰ 'ਭਾਵਨੀ'—ਸ਼ਰਧਾ (ਭਰੋਸੇ) ਦੇ ਕਾਰਨ ਭੈ ਅਰ ਭਾਵ (ਪ੍ਰੇਮ) ਵਿਚ ਵਰਤਦਿਆਂ, ਚਾਉ ਉਮਗਿਆ ਰਹਿੰਦਾ ਹੈ, ਚਰਨਾਂ ਦੇ ਅੰਮ੍ਰਿਤਪਾਨ ਦਾ ਜਿਸਦੇ (ਚਿਤ ਵਿਚ) ਉਸਦੇ ਅੰਦਰ ਅੰਗ ਅੰਗ ਵਿਚ 'ਜਾਵਦੇਕ' ਜਿਥੋਂ ਪ੍ਰਯੰਤ ਭੀ ਹੋ ਸਕੇ ਇਕ ਪਿਆਰੇ ਪ੍ਰੀਤਮ (ਸੱਚੇ ਮਾਲਕ) ਦੀ ਹੀ ਸਦੀਵ-ਕਾਲ (ਨਿੱਤ) ਆਸਾ (ਧੁਨ) ਲਗੀ ਰਿਹਾ ਕਰਦੀ ਹੈ। (ਇਸ ਪ੍ਰਕਾਰ ਮਾਨੋਂ ਉਸਨੂੰ ਪ੍ਰੇਮ-ਰਸ ਪ੍ਰਾਪਤ ਹੋਇਆ ਰਹਿੰਦਾ ਹੈ)।੨੫੪।

***ਭਾਵਾਰਥ :*** ਜਿਸਨੂੰ ਸਾਧ ਸੰਗਤ ਦੇ ਚਰਨਾਮ੍ਰਿਤ ਦੀ ਆਸ ਹੈ, ਉਸਦੇ ਅੰਗ ਅੰਗ ਵਿਚ ਜਿਥੋਂ ਤਕ ਹੋ ਸਕਦਾ ਹੈ ਸਦਾ ਹੀ ਪਿਆਰੇ ਪਤੀ ਦੀ ਸ਼ਰਧਾ, ਡਰ, ਪ੍ਰੇਮ, ਚਾਉ ਤੇ ਉਤਸ਼ਾਹ ਦੀ ਸਿੱਕ ਲਗੀ ਰਹਿੰਦੀ ਹੈ।

ਇਸ ਲਈ ਇਸ ਪ੍ਰੇਮਾ-ਭਗਤੀ ਦੀ ਪ੍ਰਾਪਤੀ ਦਾ ਸਾਧਨ ਕੇਵਲ ਗੁਰੂ ਦੀ ਸਾਧ ਸੰਗਤ ਹੀ ਹੈ, ਜਿਸ ਨੂੰ ਭੀ ਇਸਦੀ ਪ੍ਰਾਪਤੀ ਹੋਈ ਹੈ, ਉਸਨੂੰ ਗੁਰੂ ਦੀ ਸੰਗਤ ਦਾ ਹੀ ਸਦਕਾ ਹੋਈ ਹੈ। ਸੋ, ਹਰ ਮਨੁੱਖ-ਮਾਤ੍ਰ ਨੂੰ ਹੀ ਪ੍ਰੇਮਾ-ਭਗਤੀ ਦੀ ਪ੍ਰਾਪਤੀ ਲਈ ਸਾਧ ਸੰਗਤ ਵਿਚ ਜੁੜੇ ਰਹਿਣਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਸਨਾਤਨ ਪੁਸਤਕਾਂ ਵਿਚ ਤਾਂ ਹੋਮ, ਜਗ, ਆਦਿਕ ਅਨੇਕਾਂ ਹੀ ਸਾਧਨ ਕਰਦੇ ਰਹਿਣ ਦੀ ਪ੍ਰੇਰਨਾ ਦਿੱਤੀ ਗਈ ਹੈ ਅਤੇ ਬਹੁਤੇ ਲੋਕ ਇਨ੍ਹਾਂ ਦੇ ਕਰਦੇ ਰਹਿਣ ਨੂੰ ਹੀ ਉੱਤਮ ਕਰਮ ਸਮਝ ਕੇ ਦਿਨੇ ਰਾਤ ਪ੍ਰਵਿਰਤ ਰਹਿੰਦੇ ਹਨ, ਪਰ ਤੁਹਾਡੀ ਇਨ੍ਹਾਂ ਸਾਧਨਾਂ ਬਾਰੇ ਕੀ ਵੀਚਾਰ ਹੈ ?

**ਉ:** ਹੇ ਭਾਈਓ ! ਇਨ੍ਹਾਂ ਸਾਰੇ ਹੀ ਸਾਧਨਾਂ ਨੂੰ ਜਦੋਂ ਗੁਰਮਤ ਦੀ ਕਸੌਟੀ ਦੁਆਰੇ ਪਰਖਿਆ ਜਾਵੇ ਤਾਂ ਇਨ੍ਹਾਂ ਦੀ ਕੀਮਤ ਇਕ ਕੌਡੀ ਦੇ ਬਰਾਬਰ ਭੀ ਨਹੀਂ, ਗੁਰਬਾਣੀ ਵਿਚ ਇਨ੍ਹਾਂ ਸਾਰੇ ਕਰਮਕਾਂਡਾਂ ਬਾਰੇ ਇਉਂ ਫ਼ੁਰਮਾਨ ਹੈ ਕਿ :

ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਸੁਖਮਨੀ ਸਾਹਿਬ, ਪੰਨਾ ੨੬੫)*

ਇਸ ਤਰ੍ਹਾਂ ਇਨ੍ਹਾਂ ਸਾਧਨਾਂ ਦੇ ਸੰਬੰਧ ਵਿਚ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜੋ ਕਿ ਪ੍ਰਭੂ ਦਾ ਇਕ ਵਾਰ ਨਾਮ ਜਪਣ ਦੀ ਤੁਲਨਾ ਨਹੀਂ ਰਖਦੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਰਾਹੀਂ ਇਸੇ ਭਾਵ ਨੂੰ ਅੰਕਤ ਕਰਨ ਦਾ ਜਤਨ ਕੀਤਾ ਹੈ, ਜਿਵੇਂ ਕਿ :

**ਹੋਮ ਜਗ ਨਈਬੇਦ ਕੈ ਪੂਜਾ ਅਨੇਕ,**
**ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ॥**

***ਅਰਥ :***

ਬਿਧੀ ਪੂਰਵਕ ਦੇਵ ਪਿਤਰ ਆਦਿ ਦੇ ਨਮਿੱਤ ਅਹੂਤੀਆਂ ਦੇਣ ਰੂਪ ਹੋਮ ਭੀ 'ਕੈ'—ਕਰੇ, ਜਗ (ਬ੍ਰਹਮ ਭੋਜ) ਰੂਪ ਭੰਡਾਰੇ ਭੀ ਭਾਵੇਂ ਪਿਆ ਕਰੇ। ਤਥਾ ਅਨੇਕ ਪ੍ਰਕਾਰ ਕਰਕੇ ਪੂਜਾ ਬੰਦਨਾ ਕਰੇ। ਅਰੁ ਨਈਵੇਦ (ਮੋਹਨ ਭੋਗ) ਆਦਿ ਇਸ਼ਟ ਦੇਵਤਾ ਤਾਈਂ ਅਰਪਨ ਕਰੇ। ਇਸੀ ਪ੍ਰਕਾਰ ਮੰਤ੍ਰ ਸਾਧਨ ਰੂਪ

ਜਪ ਜਪੇ ਤਥਾ ਤਪ (ਚੰਦ੍ਰਾਇਣੀ ਬ੍ਰਤ ਵਾ ਅੰਗ ਆਦਿ ਦਾ ਸੁਕਾਣਾ ਕਰੇ) ਮੋਨ ਆਦਿ ਸਾਧਨਾ ਦ੍ਵਾਰੇ ਆਪਣੀ ਵਰਤਨ-ਵਿਹਾਰ ਨੂੰ ਇਕ ਸਰ—ਮਿਤ ਮਰਯਾਦਾ ਰੂਪ ਸੰਜਮ ਵਿਖੇ ਵਰਤਾਵੇ 'ਕੈ'—ਅਥਵਾ ਪੂਰਬ ਆਦਿ ਸਮੇਂ ਸਿਰ ਕੀਤੇ ਜਾਣ ਵਾਲੇ ਦਾਨ ਰੂਪ ਪੁੰਨ, ਤਥਾ ਨਿਤ ਹੀ ਉਦਾਰ ਸੁਭਾਵ ਅਧੀਨ ਅਧਿਕਾਰੀਆਂ ਨੂੰ ਲੋੜੀਂਦੇ ਪਦਾਰਥਾਂ ਦੇ ਦੇਣ ਰੂਪ ਦਾਨ ਭੀ ਅਨੇਕ ਪ੍ਰਕਾਰ ਦੇ ਕਰੇ।

**ਜਲ ਥਲ ਗਿਰਿ ਤਰੁ ਤੀਰਥ ਭਵਨ ਭੂਅ,**
**ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ ॥**

***ਅਰਥ :***

ਗੰਗਾ ਸਾਗਰ ਆਦਿ ਜਲਾਂ ਨੂੰ ਪਰਸਨ ਖ਼ਾਤਰ ਅਰੁ ਮਾਰੂਥਲਾਂ ਵਾਲੀ ਧਰਤੀ ਵਿਚ ਸਥਿਤ ਸ੍ਰੀ ਰੰਗ ਆਦਿ ਮੰਦਰਾਂ ਦੀ ਯਾਤਰਾ ਦੇ ਨਮਿੱਤ (ਭ੍ਰਮਨ ਕਰੇ) ਅਤੇ 'ਗਿਰ' ਗਿਰਨਾਰ ਆਦਿ ਪਰਬਤਾਂ ਨੂੰ ਪਰਸਨ ਤਥਾ 'ਤਰੁ'—ਅਖਯ ਬਟ ਆਦਿ ਦੇ ਦਰਸ਼ਨ ਵਾਸਤੇ ਤੇ ਇਸੀ ਪ੍ਰਕਾਰ ਪ੍ਰਯਾਗ ਰਾਜ—ਪੁਸ਼ਕਰ ਰਾਜ ਆਦਿ ਤੀਰਥਾਂ ਦੇ ਇਸ਼ਨਾਨ ਕਾਰਨ ਧਰਤੀ ਮੰਡਲ ਉਪਰ ਹੀ ਪਿਆ ਭੌਂਦਾ ਰਹੇ। (ਇਥੋਂ ਤਕ ਕਿ ਭਰਮਦਾ ਭਰਮਦਾ) ਅਗੇ ਹੀ ਅਗੇ (ਇਸ ਪ੍ਰਯੋਜਨ ਨੂੰ ਲੈ ਤੁਰਦਾ ਤੁਰਦਾ) ਓੜਕ ਨੂੰ ਬਰਫ਼ ਦੇ ਪਰਬਤ ਦੀ ਹਿਮਾਚਲੀ ਧਾਰਾ ਵਿਚ ਆਪਣੇ ਪ੍ਰਾਣਾਂ ਨੂੰ ਹੀ ਅਰਪਨ ਕਰ ਦੇਵੇ।

**ਰਾਗ ਨਾਦ ਬਾਦ ਸਾਅੰਗੀਤ ਬੇਦ ਪਾਠ ਬਹੁ,**
**ਸਹਜ ਸਮਾਧਿ ਸਾਧਿ, ਕੋਟਿ ਜੋਗ ਧਿਆਨ ਕੈ ॥**

***ਅਰਥ :***

(ਇਸੀ ਪ੍ਰਕਾਰ ਭਾਵੇਂ ਕੋਈ) 'ਬਾਦ'—ਵਾਜਿਆਂ ਆਦਿ ਦੇ ਸਾਜ ਬਾਜ ਦੀ ਸਾਜਨਾ ਸਾਜ ਕੇ ਰਾਗ ਨਾਦ (ਰਾਗਾਂ ਦੀਆਂ ਸੁਰਾਂ ਵਿਚ ਪਾ ਪਾ) ਭਜਨ ਬਿਸ਼ਨਪਦੇ ਗਾਇਨ ਵਿਚ ਦਿਨੇ ਰਾਤ ਜੁੱਟਿਆ ਰਹੇ, ਅਥਵਾ 'ਸਾਅੰਗੀਤ'—ਸੰਗੀਤ ਢੰਗ ਨਾਲ (ਸਾਮ ਵੇਦ ਗਾਇਨ ਦੀ ਬੇਦ ਮਰਯਾਦਾ ਅਨੁਸਾਰ) ਬਹੁਤ ਕਰਕੇ ਬੇਦ ਪਾਠ ਵਿਚ ਹੀ ਪਰਚਿਆ ਰਹੇ। ਅਥਵਾ ਕਰੋੜਾਂ ਹੀ ਜੋਗ ਸੰਬੰਧੀ ਧਿਆਨਾਂ ਨੂੰ ਧਾਰਦਾ ਹੋਇਆ ਸਹਿਜ ਸਮਾਧੀਆਂ ਨੂੰ ਪਿਆ ਸਾਧੇ।

**ਚਰਨ ਸਰਨ ਗੁਰ ਸਿਖ ਸਾਧ ਸੰਗਿ ਪਰਿ,**
**ਵਾਰਿ ਡਾਰਉ ਨਿਗ੍ਰਹ**
**ਹਠ ਜਤਨ ਕੋਟਾਨਿ ਕੈ ॥੨੫੫॥**

***ਅਰਥ :***

(ਪਰ ਮੇਰਾ ਤਾਂ ਇਹੋ ਨਿਸਚਾ ਹੈ ਕਿ) ਗੁਰੂ ਮਹਾਰਾਜ ਦੀ ਚਰਨ ਸ਼ਰਨ ਪੈਂਦਿਆਂ ਗੁਰਸਿੱਖ ਸਾਧਸੰਗਤ ਵਿਚ ਮਿਲਦਿਆਂ ਇਹ (ਸਭ ਪ੍ਰਕਾਰ ਦੇ) ਨਿਗ੍ਰਹ (ਹਠ ਸਾਧਨ) ਅਰੁ ਹਠ ਭਰੇ ਜਤਨ (ਹਠ ਜੋਗ ਆਦਿ) ਕਰੋੜਾਂ ਹੀ ਉਨ੍ਹਾਂ ਤੋਂ ਵਾਰ ਕੇ ਸੁੱਟ ਦਿੱਤੇ ਜਾਂਦੇ ਹਨ।੨੫੫।

***ਭਾਵਾਰਥ :*** ਉੱਪਰ ਦੱਸੇ ਹੋਏ ਜਿੰਨੇ ਭੀ ਕਰਮ ਧਰਮ ਤੇ ਸਾਧਨ ਹਨ, ਗੁਰੂ ਦੀ ਚਰਨ ਸ਼ਰਨ ਪ੍ਰਾਪਤ ਹੋਏ ਸਿੱਖ ਸੰਗਤ ਦੇ ਪ੍ਰਤਾਪ ਨੂੰ ਨਹੀਂ ਪੁੱਜ ਸਕਦੇ, ਇਸ ਲਈ ਸਭ ਸਾਧਨਾਂ ਤੋਂ ਮੁਖ੍ਯ ਦਰਜਾ ਸਤਿਸੰਗ ਅਰੁ ਸਤਿਗੁਰਾਂ ਦੀ ਉਪਦੇਸ਼-ਰੂਪ ਆਗਿਆ ਪਾਲਣ ਨੂੰ ਹੀ ਕਿਹਾ ਹੈ, ਕਿਉਂਕਿ ਐਸਾ ਕਰਨ ਨਾਲ ਸਾਰੇ ਉਕਤ ਸਾਧਨਾਂ ਦੇ ਸਾਧਨ ਦਾ ਫਲ ਸੁਤੇ ਹੀ ਪ੍ਰਾਪਤ ਹੋ ਜਾਇਆ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਕਈ ਲੋਕ ਸਾਧ ਸੰਗਤ ਵਿਚ ਆਉਣ ਦੇ ਤਾਂ ਨਿਯਮੀ ਹਨ, ਅਤੇ ਉਨ੍ਹਾਂ ਨੂੰ ਸੰਗਤ ਕਰਦਿਆਂ ਭੀ ਜੀਵਨ ਦਾ ਬਹੁਤ ਹਿੱਸਾ ਗੁਜ਼ਰ ਗਿਆ ਹੈ, ਪਰ ਉਨ੍ਹਾਂ ਦੀ ਬੋਲ-ਬਾਣੀ ਇਤਨੀ ਕੌੜੀ ਤੇ ਕੁਰੱਖ਼ਤ ਹੈ, ਜਿਸਨੂੰ ਸੁਣਨ ਨਾਲ ਹਰ ਬੰਦਾ ਹੀ ਦੁਖੀਆ ਹੁੰਦਾ ਹੈ ਅਤੇ ਇਥੇ ਤਕ ਕਿ ਉਨ੍ਹਾਂ ਦੇ ਕਹੇ ਹੋਏ ਕੌੜੇ ਸ਼ਬਦਾਂ ਨੂੰ ਕੋਈ ਭੀ ਸੁਣਨ ਨੂੰ ਤਿਆਰ ਨਹੀਂ। ਕਿਉਂ ਜੀ! ਅਜਿਹੇ ਲੋਕਾਂ ਦੇ ਸੰਬੰਧ ਵਿਚ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਗੁਰਮਤ ਅਨੁਸਾਰ ਆਪਣੇ ਵੀਚਾਰ ਦਿਓ?

**ਉ:** ਹੇ ਭਾਈਓ! ਅਜਿਹੇ ਲੋਕਾਂ ਬਾਰੇ ਜਦੋਂ ਅਸੀਂ ਗੁਰਬਾਣੀ ਅਨੁਸਾਰ ਵੀਚਾਰ ਕਰੀਏ ਤਾਂ ਉਹ ਲੋਕ ਗੁਰੂ ਦੇ ਦਰਬਾਰ ਵਿਚ ਕਬੂਲ ਨਹੀਂ ਹੋਇਆ ਕਰਦੇ, ਉਹ ਭਾਵੇਂ ਆਪਣਾ ਸਾਰਾ ਹੀ ਜੀਵਨ ਸੰਗਤ ਵਿਚ ਰਹਿ ਕੇ ਗੁਜ਼ਾਰ ਦੇਣ, ਉਨ੍ਹਾਂ ਦੇ ਜੀਵਨ ਨੂੰ ਇਉਂ ਹੀ ਸਮਝਿਆ ਜਾਵੇਗਾ ਜਿਵੇਂ ਇਕ ਬਾਂਸ ਚੰਦਨ ਦੇ ਹਰ ਵਕਤ ਕੋਲ ਰਹਿੰਦਾ ਹੋਇਆ ਭੀ ਚੰਦਨ ਦੀ ਸੁਗੰਧੀ ਤੋਂ ਸੱਖਣਾ ਰਹਿੰਦਾ ਹੈ। ਕਬੀਰ ਜੀ ਦਾ ਫ਼ੁਰਮਾਨ ਹੈ :

ਕਬੀਰ, ਬਾਂਸੁ ਬਡਾਈ ਬੂਡਿਆ
ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥
*(ਸਲੋਕ ਕਬੀਰ ਜੀ, ਪੰਨਾ ੧੩੬੫)*

ਐਸੇ ਲੋਕ ਉਹ ਭਾਵੇਂ ਹਮੇਸ਼ਾਂ ਹੀ ਸੰਗਤ ਵਿਚ ਵੱਸਦੇ ਹਨ, ਜੇਕਰ ਉਨ੍ਹਾਂ ਦੀ ਬੋਲੀ ਵਿਚ ਫਿੱਕਾਪਨ ਹੈ ਤਾਂ ਗੁਰੂ

ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਮੂਰਖਾਂ ਦਾ ਦਰਜਾ ਦਿੱਤਾ ਹੈ, ਤੇ ਉਹ ਰੱਬ ਦੀ ਦਰਗਾਹ ਵਿਚ ਭੀ ਸਜ਼ਾ ਦੇ ਭਾਗੀ ਹਨ। ਇਸ ਭਾਵ ਨੂੰ ਗੁਰੂ ਨਾਨਕ ਦੇਵ ਜੀ ਨੇ ਬਾਣੀ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥

*(ਸਲੋਕੁ ਮ : ੧, ਪੰਨਾ ੪੭੩)*

ਗੁਰੂ ਦੀ ਸੰਗਤ ਵਿਚ ਰਹਿਣ ਵਾਲਾ ਜੋ ਮਿਠ ਬੋਲੜਾ ਹੈ, ਗੁਰੂ ਨੂੰ ਉਹੋ ਵਿਅਕਤੀ ਭਾਉਂਦਾ ਹੈ ਕਿਉਂਕਿ ਗੁਰੂ ਆਪ ਭੀ ਮਿਠ ਬੋਲੜਾ ਹੈ, ਉਹ ਕੌੜਾ ਬੋਲ ਬੋਲਣਾ ਜਾਣਦਾ ਹੀ ਨਹੀਂ, ਜਿਵੇਂ ਕਿ :

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ
ਅਉਗਣੁ ਕੋ ਨ ਚਿਤਾਰੇ॥ *(ਸੂਹੀ ਮ : ੫, ਪੰਨਾ ੭੮੪)*

ਇਸ ਤਰ੍ਹਾਂ ਗੁਰੂ ਦੀ ਸਾਧ ਸੰਗਤ ਵਿਚ ਮਿੱਠੀ ਬੋਲੀ ਬੋਲਣ ਦੇ ਧਾਰਨੀ ਨੂੰ ਹੀ ਪ੍ਰਵਾਣ ਕੀਤਾ ਗਿਆ ਹੈ, ਇਸੇ ਤਰ੍ਹਾਂ ਹੀ ਅਗਮ ਪਦਾਰਥ ਸੁਗਮ ਹੋਇਆ ਕਰਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮਿੱਠੀ ਬੋਲੀ ਤੇ ਕੌੜੀ ਬੋਲੀ ਦੇ ਭਾਵ ਨੂੰ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਮਧੁਰ ਬਚਨ ਸਮਸਰਿ ਨ ਪੁਜਸਿ ਮਧੁ,**
**ਕਰਕ ਸਬਦ ਸਰਿ ਬਿਖੁ ਨ ਬਿਖਮ ਹੈ॥**

***ਅਰਥ :***

(ਇਹ ਸਿਆਣਿਆਂ ਦਾ ਤਜਰਬਾ ਹੈ ਕਿ) ਮਿੱਠੇ ਬਚਨਾਂ ਦੀ ਸਮਸਰਿ ਬਰਾਬਰੀ ਵਿਚ ਸ਼ਹਿਦ (ਅੰਮ੍ਰਿਤ) ਭੀ ਨਹੀਂ ਪੁੱਗ ਸਕਦਾ ਅਤੇ 'ਕਰਕ'—ਕਠੋਰ (ਕੁਰਖੇ) ਵਾ ਚੁਭਵੇਂ 'ਸਬਦ'—ਬੋਲ (ਸਰਿ) ਸਰੀਖੀ ਭਿਆਨਕ ਬਿਖੁ (ਕਾਲ-ਕੂਟ) ਭੀ ਨਹੀਂ ਹੁੰਦੀ।

**ਮਧੁਰ ਬਚਨ ਸੀਤਲਤਾ ਮਿਸਟਾਨ ਪਾਨ,**
**ਕਰਕ ਸਬਦ ਸ-ਤਪਤ ਕਟੁ ਕਮ ਹੈ॥**

***ਅਰਥ :***

ਮਿੱਠਾ ਬਚਨ 'ਸੀਤਲਤਾ'—ਠੰਢਕ (ਸ਼ਾਂਤੀ ਵਾ ਤ੍ਰਿਪਤੀ) ਨੂੰ ਉਪਜਾਉਣ ਹਾਰਾ ਮਧੁਰ ਅਹਾਰ ਜਲ ਸਮਾਨ (ਆਦਰ ਯੋਗ) ਹੁੰਦਾ ਹੈ, ਅਰੁ ਕਠੋਰ ਬੋਲੀ ਸ+ਤਪਤ—ਸਹਿਤ ਤਪਤ ਦੇ (ਸੰਤਾਪ—ਦਾਹ) ਉਤਪੰਨ ਕਰਨਹਾਰੀ ਕੁੜੱਤਣ ਵਰਗੀ ਹੁੰਦੀ ਹੈ। 'ਕਟੁ—ਕਮ' ਸ਼ਬਦ 'ਕਟੁਕੰ'—ਦੀ ਬਜਾਇ ਵਰਤਿਆ ਹੈ ਅਤੇ ਕਟੁਕੀ—ਕੌੜੀ ਗੰਦਲ ਦਾ ਨਾਮ ਹੈ।

**ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸਾਂਤਿ,**
**ਕਰਕ ਸਬਦ ਅਸੰਤੋਖ ਦੋਖ ਸ੍ਰਮ ਹੈ॥**

***ਅਰਥ :***

ਮਿੱਠੇ ਬਚਨ ਕਰਕੇ (ਸੁਣਨਹਾਰੇ ਨੂੰ) ਰੱਜ ਆ ਜਾਂਦਾ ਹੈ ਅਤੇ 'ਸੰਤੋਖ'—ਧਯਾ (ਢਾਰਸ) ਬੱਝ ਆਉਂਦੀ ਤਥਾ ਸ਼ਾਂਤੀ (ਨਿਰਸੰਕਲਪਤਾ—ਬੇ-ਫ਼ਿਕਰੀ) ਪ੍ਰਾਪਤ ਹੁੰਦੀ ਹੈ, ਪਰ ਕੌੜੀ ਬੋਲੀ (ਚਿੱਤ ਅੰਦਰ) ਅਸੰਤੋਖ (ਅਧੀਰਜਤਾ) ਪੈਦਾ ਕਰਦੀ ਤੇ ਦੁਖੀ ਬਣਾਉਂਦੀ ਹੈ ਅਤੇ ਸੁਣਨਹਾਰੇ ਨੂੰ 'ਸ੍ਰਮ' ਖੇਦ ਦਿੰਦੀ ਹੈ।

**ਮਧੁਰ ਬਚਨ ਲਗਿ ਅਗਮ ਸੁਗਮ ਹੋਇ,**
**ਕਰਕ ਸਬਦ ਲਗਿ ਸੁਗਮ ਅਗਮ ਹੈ ॥੨੫੬॥**

***ਅਰਥ :***

ਮਿੱਠੇ ਬਚਨ 'ਲਗਿ' ਪਿਛੇ ਤਾਂ ਅਗਮ (ਨਾ ਹੋ ਸਕਣ ਵਾਲਾ, ਵਾ ਕਠਨ ਹੋ ਸਕਣ ਵਾਲਾ) ਕਾਰਜ ਭੀ 'ਸੁਗਮ'—ਸੁਖਾਲਾ ਬਣ ਜਾਂਦਾ ਹੈ, ਅਤੇ ਕੌੜੀ ਬਾਣੀ 'ਲਗਿ' ਕਾਰਣ ਅਸਾਨ (ਸੁਖੈਨ) ਤੋਂ ਅਸਾਨ ਕੰਮ ਭੀ 'ਅਗਮ'—ਔਖਾ ਹੋ ਜਾਇਆ ਕਰਦਾ ਹੈ। ਸੁਖੈਨ ਤਾਂ ਤੇ ਸਤਿਸੰਗੀ ਗੁਰਮੁਖ ਸਦੀਵ-ਕਾਲ ਮਿੱਠਾ ਹੀ ਮਿੱਠਾ ਬੋਲੇ, ਕੌੜੀ ਬਾਣੀ ਭੁਲ ਕੇ ਭੀ ਨ ਉਚਾਰੇ। (ਗੁਰਮਤ ਦੀ ਸਭਨਾਂ ਲਈ ਇਹੋ ਪ੍ਰੇਰਨਾ ਹੈ) ।੨੫੬।

**ਪ੍ਰ:** ਭਾਈ ਸਾਹਿਬ ਜੀਉ ! ਪਿਛੇ ਆਪ ਜੀ ਨੇ ਉਸ ਨੀਵੀਂ ਸ਼੍ਰੇਣੀ ਦੇ ਲੋਕਾਂ ਬਾਰੇ ਜ਼ਿਕਰ ਕੀਤਾ ਹੈ ਜੋ ਸਦਾ ਹੀ ਸਾਧ ਸੰਗਤ ਵਿਚ ਰਹਿੰਦੇ ਹੋਏ ਭੀ ਸੰਗਤ ਦੇ ਸ਼ੁਭ ਗੁਣਾਂ ਨੂੰ ਧਾਰਨ ਵੱਲੋਂ ਇਸੇ ਤਰ੍ਹਾਂ ਸੱਖਣੇ ਰਹਿੰਦੇ ਹਨ, ਜਿਵੇਂ ਕਿ ਇਕ ਬਾਂਸ ਚੰਦਨ ਦੇ ਹਰ ਵਕਤ ਕੋਲ ਵੱਸਦਾ ਹੋਇਆ ਭੀ ਉਸਦੀ ਉੱਤਮ, ਸ੍ਰੇਸ਼ਟ ਸੁਗੰਧੀ ਤੋਂ ਸੱਖਣਾ ਰਹਿੰਦਾ ਹੈ। ਪਰ, ਕਿਉਂ ਜੀ ! ਜੋ ਸਤਿ ਸੰਗਤ ਵਿਚ ਰਹਿੰਦੇ ਹੋਏ ਸੰਗਤ ਦੇ ਨਿਯਮਾਂ ਦੀ ਪਾਲਣਾ ਕਰਦੇ ਹੋਏ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ? ਉਨ੍ਹਾਂ ਬਾਰੇ ਭੀ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ ! ਬਾਣੀ ਵਿਚ ਉਨ੍ਹਾਂ ਗੁਰਮੁਖਾਂ ਦੇ ਜੀਵਨ ਨੂੰ ਤਾਂ ਉਨ੍ਹਾਂ ਜੰਗਲ ਦੇ ਬ੍ਰਿਖਾਂ ਦੀ ਸਦਰਸ਼ਤਾ ਦਿੱਤੀ ਹੈ, ਜੋ ਚੰਦਨ ਦੇ ਬੂਟੇ ਦੇ ਨੇੜੇ ਵੱਸਦੇ 'ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ) ਭਾਵ ਸਤਿਸੰਗਤ ਰੂਪ ਚੰਦਨ ਦੇ ਨੇੜੇ ਵੱਸਦੇ ਹੋਏ ਭਗਤੀ ਰੂਪ ਸੁਗੰਧੀ ਦੀ ਧਾਰਨਾ ਦਾ ਸਦਕਾ ਸੰਗਤ ਦਾ ਰੂਪ ਹੀ ਹੋ ਗਏ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ ਕਿ ਗੁਰਮੁਖਾਂ ਨੂੰ ਸੰਗਤ ਦੁਆਰਾ ਕੀ ਲਾਭ ਪ੍ਰਾਪਤ ਹੁੰਦਾ ਹੈ :

**ਗੁਰਮੁਖਿ ਸਬਦ ਸੁਰਤਿ ਸਾਧ ਸੰਗਿ ਮਿਲਿ,**
**ਭਾਨੁ ਗਿਆਨ ਜੋਤਿ ਕੋ**
**ਉਦੋਤ ਪ੍ਰਗਟਾਇਓ ਹੈ ॥**

*ਅਰਥ :*

(ਪਹਿਲੋਂ ਸਤਿ ਸੰਗਤ ਵਿਚ ਮਿਲਿਆਂ) ਗੁਰਮੁਖ ਪੁਰਖ ਨੂੰ ਸ਼ਬਦ ਵਿਚ ਸੁਰਤਿ ਦੀ ਇਸਥਿਤੀ ਦਾ ਮਰਮ ਪ੍ਰਾਪਤ ਹੋਇਆ ਕਰਦਾ ਹੈ, ਜਿਸਦੇ ਅਭਿਆਸ ਕਰਕੇ ਗਿਆਨ ਰੂਪ 'ਭਾਨੁ'—ਸੂਰਜ ਦੀ ਜੋਤ ਉਦੇ ਹੋ ਪ੍ਰਗਟਿਆ ਕਰਦੀ ਹੈ।

**ਨਾਭ ਸਰਵਰ ਬਿਖੈ ਬ੍ਰਹਮ ਕਮਲ ਦਲ,**
**ਹੋਇ ਪ੍ਰਫੁਲਿਤ ਬਿਮਲ ਜਲ ਛਾਇਓ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ, ਫਿਰ ਸੂਰਜ ਚੜ੍ਹਦੇ ਸਾਰ ਕੌਲ ਫੁੱਲਾਂ ਦੇ ਖਿੜਨ ਸਮਾਨ) ਨਾਭੀ ਸਰੋਵਰ ਅੰਦਰ ਨਿਰਮਲ ਜਲ ਰੂਪ ਪ੍ਰਾਨਾਂ ਵਿਚ ਜੋ 'ਬ੍ਰਹਮ ਕਮਲ'—ਬ੍ਰਹਮ ਪ੍ਰਕਾਸ਼ ਪ੍ਰਾਪਤੀ ਦਾ ਕੇਂਦਰ ਅਸਥਾਨ ਰੂਪ ਚੱਕਰ, ਛਾਇਆ ਹੋਇਆ (ਪਸਰਿਆ ਹੋਇਆ) ਹੈ, ਉਸਦੇ ਦਲ (ਪੱਤਰ) ਪ੍ਰਫੁਲਿਤ ਹੋ (ਖਿੜ) ਆਉਂਦੇ ਹਨ, ਭਾਵ ਓਸਦਾ ਵਿਗਾਸ ਰੂਪ ਅਨੁਭਵ ਹੋ ਆਉਂਦਾ ਹੈ।

**ਮਧੁ ਮਕਰੰਦ ਰਸ ਪ੍ਰੇਮ ਪਰਿਪੂਰਨ ਕੈ,**
**ਮਨੁ ਮਧੁਕਰ ਸੁਖ ਸੰਪਟ ਸਮਾਇਓ ਹੈ ॥**

*ਅਰਥ :*

ਜਿਸਦੀ 'ਮਧੁ'—ਅੰਮ੍ਰਿਤ-ਮਈ ਮਕਰੰਦ ਰਸ ਰੂਪ ਲਪਟ (ਲਹਿਰ) ਦੇ ਪ੍ਰੇਮ ਵਿਚ ਪਰੀਪੂਰਨ (ਅਘਾਇਆ) ਹੋਇਆ— ਰੱਜਿਆ ਮਨ ਰੂਪ ਭੌਰਾ ਮਾਨੋ ਸੁਖ ਸੰਪਟ (ਸੁਖ ਦੇ ਪਿਟਾਰੇ)—ਡੱਬੇ ਵਿਚ ਮਗਨ ਹੋ ਸਮਾ ਜਾਂਦਾ (ਲੀਨ ਹੋਇਆ ਰਹਿੰਦਾ) ਹੈ।

**ਅਕਥ ਕਥਾ ਬਿਨੋਦ ਮੋਦ ਅਮੋਦ ਲਿਵ,**
**ਉਨਮਨ ਹੋਇ ਮਨੋਦ,**
**ਅਨਤ ਨ ਧਾਇਓ ਹੈ ॥੨੫੭॥**

*ਅਰਥ :*

ਇਸ ਅਮੋਦ ਮੋਦ (ਅਨਾਨੰਦ ਰੂਪ ਅਨੰਦ) ਸੰਸਾਰੀ ਸਮੂਹ ਅਨੰਦਾਂ ਦੀ ਅਪੇਖਯਾ ਤਾਂ ਅਨਅਨੰਦ ਰੂਪ—ਪਰ ਵੈਸੇ ਪਰਮ ਅਨੰਦ ਸਰੂਪ ਸੁਤੰਤਰ ਅਨੰਦ ਵਿਚ ਲਿਵ ਤੋਂ ਜੋ 'ਬਿਨੋਦ'—ਅਨੰਦ ਕੌਤਕ ਪ੍ਰਾਪਤ ਹੁੰਦਾ ਹੈ, ਓਸ ਦੀ ਕਥਾ (ਕਹਾਣੀ) ਅਕਥ (ਅਕਹਿ) ਰੂਪ ਹੈ 'ਮਨੋਦ'— ਮਨ+ਓਦ ਹੋਏ ਉਨਮਨ—ਬਸ ਮਨ ਵਿਖੇ ਉਦੇ ਹੋ ਆਉਂਦੀ ਹੈ, ਉਨਮਨੀ ਅਵਸਥਾ ਤੇ ਇਹ (ਮੁੜ) ਹੋਰ ਦਰੇ ਨਹੀਂ ਧਾਇਆ ਭਟਕਿਆ ਕਰਦਾ। (ਭਾਵ ਵਿਸ਼ੇ ਵਿਕਾਰਾਂ ਆਦਿ ਵਲ) ਮੁੜ ਨਹੀਂ ਭਰਮਿਆ ਕਰਦਾ, ਸਦਾ ਲਈ ਤ੍ਰਿਪਤ ਹੋਇਆ ਰਹਿੰਦਾ ਹੈ।੨੫੭।

***ਭਾਵਾਰਥ :*** ਅਗਿਆਨ ਕਾਲ ਵਿਚ ਜੋ ਨਾਭੀ ਸਥਾਨ ਦਾ ਕਮਲ ਹੈ, ਉਹ ਕਮਲ ਮੁੰਦਿਆ ਹੁੰਦਾ ਹੈ ਅਤੇ ਜਾਗ੍ਰਤ ਅਵਸਥਾ ਵਿਚ ਉਹ ਨਾਭੀ ਸਥਾਨ ਦਾ ਕਮਲ ਹੀ ਬ੍ਰਹਮ ਦੀ ਅੰਸ ਰੂਪ ਜੀਵਾਤਮਾ ਦਾ ਨਿਵਾਸ ਸਥਾਨ ਹੈ, ਇਸੇ ਕਰਕੇ ਨਾਭਿ ਸਰਵਰ ਵਿਚ ਬ੍ਰਹਮ ਕਮਲ ਦਲ ਕਿਹਾ ਹੈ, ਜਦ ਗਿਆਨ ਸੂਰਜ ਉਦੇ ਹੁੰਦਾ ਹੈ ਤਾਂ ਪਹਿਲੋਂ ਇਹੋ ਕਮਲ ਪ੍ਰਫੁਲਿਤ ਹੁੰਦਾ ਹੈ ਇਸਦੀ ਮਕਰੰਦ ਰਸ ਪ੍ਰੇਮ ਹੈ, ਜਿਸਨੂੰ ਪ੍ਰਾਪਤ ਕਰਕੇ ਮਨ ਰੂਪ ਭੌਰਾ ਪੂਰਨ ਤ੍ਰਿਪਤ ਹੋ ਜਾਂਦਾ ਹੈ, ਮਨ ਦੀਆਂ ਸਾਰੀਆਂ ਭਾਵਨਾਂ ਮਿਟ ਜਾਂਦੀਆਂ ਹਨ ਅਤੇ ਮਨ ਨੂੰ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਸਨੂੰ ਕਿਸੇ ਭੀ ਸੰਸਾਰਕ ਅਨੰਦ ਦੀ ਤੁਲਨਾ ਨਹੀਂ ਦਿੱਤੀ ਜਾਂਦੀ।

**ਪ੍ਰ:** ਭਾਈ ਸਾਹਿਬ ਜੀਉ ! ਜੋ ਮਨ ਇਕ ਨਿਮਖ-ਮਾਤ੍ਰ ਦੇ ਸਮੇਂ ਵਿਚ ਦਸੋ ਦਿਸ਼ਾ ਵਿਚ ਭਟਕਣ ਵਾਲਾ ਹੈ, ਗੁਰਮੁਖਾਂ ਨੇ ਉਸ ਨੂੰ ਕਿਵੇਂ ਸਥਿਰ ਕਰ ਲਿਆ ਹੈ, ਇਸਦੇ ਸੰਬੰਧ ਵਿਚ ਸਾਨੂੰ ਆਪ ਜੀ ਕੋਈ ਪ੍ਰਤੱਖ਼ਸ਼ ਉਦਾਹਰਣ ਦੇ ਕੇ ਸਮਝਾਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ ! ਇਹ ਠੀਕ ਹੈ ਕਿ ਬਾਣੀ ਵਿਚ ਇਸ ਮਨ ਦੀ ਚੰਚਲਤਾ ਨੂੰ ਕਈ ਥਾਵਾਂ 'ਤੇ ਦਰਸਾਇਆ ਹੈ, ਪਰ ਇਸਨੂੰ ਕਾਬੂ ਕਰਨ ਦੇ ਸਾਧਨ ਭੀ ਦਰਸਾਏ ਗਏ ਹਨ, ਜਿਵੇਂ ਕਿ ਕੁਦਰਤ ਨੇ ਮਨੁੱਖ ਦੇ ਅਨੇਕਾਂ ਰੋਗਾਂ ਨੂੰ ਜਨਮ ਦਿੱਤਾ ਹੈ, ਪਰ ਨਾਲ ਹੀ ਉਨ੍ਹਾਂ ਦੇ

ਮਿਟਾਉਣ ਦੇ ਸਾਧਨ ਭੀ ਔਸ਼ਧੀਆਂ ਰੂਪ ਵਿਚ ਮੌਜੂਦ ਹਨ।

ਇਸੇ ਤਰ੍ਹਾਂ ਇਸ ਮਨ ਦੇ ਮੰਦੇ ਸੁਭਾਉ ਨੂੰ ਮਿਟਾਉਣ ਲਈ ਪੁਰਾਤਨ ਹੋ ਗੁਜ਼ਰੇ ਮਹਾਂਪੁਰਸ਼ਾਂ ਨੇ ਉਪਦੇਸ਼ ਦਿੱਤੇ ਹਨ, ਜਿਨ੍ਹਾਂ ਦੀ ਕਮਾਈ ਕਰਕੇ ਇਸ ਮਨ ਦੀ ਭਟਕਣਾ ਨੂੰ ਮਿਟਾਇਆ ਜਾ ਸਕਦਾ ਹੈ, ਇਹ ਠੀਕ ਹੈ ਕਿ ਉਨ੍ਹਾਂ ਮਹਾਂਪੁਰਖਾਂ ਦੇ ਦਿੱਤੇ ਹੋਏ ਸ਼ੁਭ ਉਪਦੇਸ਼ ਨੂੰ ਸਾਰੇ ਲੋਕ ਕਮਾਉਣ ਵਿਚ ਸਫਲ ਨਹੀਂ ਹੁੰਦੇ, ਪਰ ਫਿਰ ਭੀ (ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥) ਕਰੋੜਾਂ ਵਿਚ ਕੋਈ ਗੁਰਮੁਖ ਭੀ ਹੈ ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਇਸ ਮਨ ਨੂੰ ਸਥਿਰ ਕਰ ਲੈਂਦਾ ਹੈ, ਜਿਸਦਾ ਸਦਕਾ ਇਹ ਮਨ ਨਿਰਮਲ ਹੋ ਕਈ ਵਿਕਾਰਾਂ ਦੇ ਮਿਟਾ ਦੇਣ ਦਾ ਸਾਧਨ ਬਣ ਜਾਂਦਾ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਜੈਸੇ ਕਾਚੋ ਪਾਰੋ ਮਹਾ ਬਿਖਮ,**
**ਖਾਇਓ ਨ ਜਾਇ,**
**ਮਾਰੇ ਨਿਹਕਲੰਕ ਹੁਇ, ਕਲੰਕਨ ਮਿਟਾਵਈ॥**

***ਅਰਥ :***

(ਪਹਿਲੇ ਦ੍ਰਿਸ਼ਟਾਂਤ ਵਿਚ ਮਨ ਨੂੰ ਕੱਚੇ ਪਾਰੇ ਦੀ ਤੁਲਨਾ ਦੇਂਦੇ ਹਨ ਕਿ) ਜਿਸ ਪ੍ਰਕਾਰ ਕੱਚਾ ਪਾਰਾ 'ਮਹਾ ਬਿਖਮ'— ਭਾਰਾ ਦੁਖਦਾਈ ਹੁੰਦਾ ਹੈ ਤੇ ਖਾਧਾ ਨਹੀਂ ਜਾ ਸਕਦਾ, (ਪਰ ਉਹੋ ਹੀ ਪਾਰਾ ਬਿਧੀ ਪੂਰਬਕ) ਮਾਰਿਆ ਹੋਇਆ 'ਨਿਹਕਲੰਕ'—ਸ਼ੁਧ ਨਿਰਮੈਲ ਬਣ ਕੇ, ਸਾਰੇ 'ਕਲੰਕਨ'— ਰੋਗਾਂ ਵਾ ਪਾਪਾਂ ਦੇ ਮਿਟਾਉਣ ਵਾਲਾ ਹੋ ਜਾਇਆ ਕਰਦਾ ਹੈ।

**ਤੈਸੇ ਮਨ ਸਬਦ ਬੀਚਾਰਿ ਮਾਰਿ ਹਉਮੈ ਮੇਟਿ,**
**ਪਰਉਪਕਾਰੀ ਹੁਇ ਬਿਕਾਰਨ ਘਟਾਵਈ॥**

***ਅਰਥ :***

ਤਿਸੀ ਪ੍ਰਕਾਰ ਮਨ ਨੂੰ ਸ਼ਬਦ ਵਿਚ 'ਬੀਚਾਰਿ'—ਵਰਤਾ ਕੇ ਪ੍ਰਵਿਰਤ ਕਰਕੇ ਮਾਰ ਸਿੱਟੀਏ—ਭਾਵ ਇਸ ਦੀਆਂ ਵਾਸ਼ਨਾਂ ਨਵਿਰਤ ਕਰ ਦੇਈਏ ਤਾਂ ਹਉਮੈਂ ਦੀ ਮੈਲ ਨੂੰ ਮੇਟ ਕੇ ਇਹ ਭੀ ਸ਼ੁਭ ਸੁਭਾਵ ਪਰਉਪਕਾਰੀ ਬਣ ਜਾਇਆ ਕਰਦਾ ਹੈ ਤੇ ਵਿਕਾਰਾਂ ਨੂੰ ਘਟਾ ਦਿੰਦਾ (ਦੂਰ ਕਰ ਦਿੰਦਾ) ਹੈ, ਅਥਵਾ ਹੋਰਨਾਂ ਕੋਲ ਆਇਆਂ ਨੂੰ ਨਿਰਵਿਕਾਰ ਬਨਾਣ ਲਈ ਸਮਰੱਥ ਹੋ ਜਾਂਦਾ ਹੈ।

**ਸਾਧ ਸੰਗਿ ਅਧਮੁ ਅਸਾਧੁ ਹੁਇ ਮਿਲਤ,**
**ਚੂਨਾ ਜਿਉ ਤੰਬੋਲ ਰਸ ਰੰਗੁ ਪ੍ਰਗਟਾਵਈ॥**

***ਅਰਥ :***

(ਹੋਰ ਦ੍ਰਿਸ਼ਟਾਂਤ ਦੁਆਰੇ ਆਪਣੇ ਪੱਖ ਨੂੰ ਪੁਸ਼ਟ ਕਰਦੇ ਹਨ :) ਕਿ ਜਿਵੇਂ ਕੋਈ ਪੁਰਖ 'ਅਧਮੁ'—ਨੀਚ ਪਾਂਬਰ ਅਰੁ 'ਅਸਾਧੁ'—ਨ ਸਾਧ ਸਕਣ ਜੋਗ ਹਠ ਧਰਮੀ ਭੀ ਹੋਵੇ, ਪਰ ਸਤਿਸੰਗ ਵਿਚ ਮਿਲਦੇ ਸਾਰ ਹੀ ਪਾਨ ਚੂਨੇ ਆਦਿ ਦੇ ਮਿਲ ਪੈਂਦਿਆਂ ਹੀ (ਲਾਲ ਗੁਲਾਲ ਰੰਗ) ਪ੍ਰਗਟਾਵਨ ਵਤ (ਅੰਤ੍ਰੀਵੀ ਰੰਗ) ਪ੍ਰੇਮ ਨੂੰ ਪ੍ਰਗਟ ਕਰ ਲੈਂਦਾ ਹੈ।

**ਤੈਸੇ ਹੀ ਚੰਚਲ ਚਿਤ ਭ੍ਰਮਤ ਚਤੁਰ ਕੁੰਟ,**
**ਚਰਨ ਕਮਲ ਸੁਖ-ਸੰਪਟ ਸਮਾਵਈ॥੨੫੮॥**

***ਅਰਥ :***

ਇਹੋ ਹਾਲ ਹੀ ਚਾਰੇ ਕੁੰਟਾਂ ਵਿਚ ਭਟਕਦੇ ਹੋਏ ਚੰਚਲ ਚਿੱਤ ਦਾ ਸਮਝੋ ਕਿ ਸਤਿਗੁਰਾਂ ਦੇ ਚਰਨਾਂ ਕਮਲਾਂ ਵਿਚ ਝੁਕਦੇ ਸਾਰ ਹੀ ਸੁਖ ਸੰਪਟ ਵਿਚ ਲੀਨ ਹੋ ਜਾਂਦਾ ਹੈ।੨੫੮।

***ਭਾਵਾਰਥ :*** ਇਸੇ ਮਨ ਦੀ ਚੰਚਲਤਾ ਦੇ ਸੰਬੰਧ ਵਿਚ ਬਾਣੀ ਦੁਆਰਾ ਬਾਰ ਬਾਰ ਸਤਿਗੁਰਾਂ ਨੇ ਉਚਾਰਿਆ ਹੈ ਕਿ :

ਚੰਚਲੁ ਚੀਤੁ ਨ ਰਹਈ ਠਾਇ॥
ਚੋਰੀ ਮਿਰਗੁ ਅੰਗੂਰੀ ਖਾਇ॥
*(ਰਾਮਕਲੀ ਮ : ੧, ਪੰਨਾ ੯੩੨)*

ਸਾਧੋ ਇਹੁ ਮਨੁ ਗਹਿਓ ਨ ਜਾਈ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ॥ *(ਗਉੜੀ ਮ : ੯, ਪੰਨਾ ੨੧੯)*

ਚੰਚਲ ਮਨੁ ਦਹਦਿਸਿ ਕਉ ਧਾਵਤ
ਅਚਲ ਜਾਹਿ ਠਹਰਾਨੋ॥
*(ਧਨਾਸਰੀ ਮ : ੯, ਪੰਨਾ ੬੮੫)*

ਇਸ ਤਰ੍ਹਾਂ ਦੇ ਚੰਚਲ ਮਨ ਨੂੰ ਕਾਬੂ ਕਰਨ ਦਾ ਇਕੋ ਸਾਧਨ ਗੁਰੂ ਦਾ ਉਪਦੇਸ਼ ਹੈ, ਜਿਸਨੂੰ ਗੁਰਮੁਖਾਂ ਨੇ ਕਮਾ ਕੇ ਇਸ ਮਨ ਨੂੰ ਸੋਧ ਲਿਆ ਹੈ, ਜਿਸਦਾ ਸਦਕਾ ਉਹ ਸਦਾ ਹੀ ਮਨ ਨੂੰ ਟਿਕਾਈ ਰਖਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਨੂੰ ਇਤਨੀ ਉਚੇਰੀ ਅਵਸਥਾ ਪ੍ਰਾਪਤ ਹੈ, ਉਨ੍ਹਾਂ ਦੀ ਹਮੇਸ਼ਾ ਦੀ ਕਰਣੀ ਕਿਹੋ ਜਿਹੀ ਹੁੰਦੀ ਹੈ, ਇਹ ਭੀ ਜਾਣਕਾਰੀ

ਦਿਓ ਤਾਕਿ ਸਾਡੇ ਮਨਾਂ ਵਿਚ ਭੀ ਉਸ ਮਾਰਗ ਪਰ ਚੱਲਣ ਦਾ ਉਤਸ਼ਾਹ ਪ੍ਰਗਟ ਹੋ ਆਵੇ ?

ਉ: ਹੇ ਭਾਈਓ ! ਜੋ ਗੁਰਮੁਖ ਸੰਤ ਸੰਗਤ ਦੁਆਰੇ ਗੁਰਮੁਖੀ ਮਾਰਗ ਵਿਚ ਆਣ ਪ੍ਰਾਪਤ ਹੁੰਦੇ ਹਨ, ਉਹ ਆਪਣੇ ਮਨ ਨੂੰ ਭਟਕਣਾ ਵੱਲੋਂ ਸਦਾ ਰੋਕੀ ਰਖਦੇ ਹਨ। ਸੋ, ਇਸ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਉਂ ਅੰਕਤ ਕੀਤਾ ਹੈ :

**ਗੁਰਮੁਖਿ ਮਾਰਗ ਹੁਇ ਧਾਵਤ ਬਰਜਿ ਰਾਖੈ,**
**ਸਹਜਿ ਬਿਸ੍ਰਾਮ ਧਾਮ ਨਿਹਚਲ ਬਾਸੁ ਹੈ ॥**

*ਅਰਥ :*

ਜੋ ਗੁਰਮੁਖ ਗੁਰਮੁਖੀ ਮਾਰਗ ਵਿਚ ਆਣ ਕੇ ਪ੍ਰਵੇਸ਼ ਹੁੰਦੇ ਹਨ, ਉਹ ਆਪਣੇ ਮਨ ਨੂੰ ਬਾਹਰ ਮੁਖੀ ਭਟਕਣਾਂ ਵੱਲੋਂ ਵਰਜ ਕੇ (ਹੋੜ ਕੇ) ਰਖਦੇ ਹਨ ਤੇ ਇਸੇ ਕਰਕੇ ਹੀ ਉਨ੍ਹਾਂ ਨੂੰ (ਸਹਜਿ ਧਾਮ) ਸਹਿਜ ਪਦ ਵਿਚ 'ਬਿਸ੍ਰਾਮ' ਇਸਥਿਤੀ ਪ੍ਰਾਪਤ ਹੋ ਜਾਂਦੀ ਹੈ, ਅਰੁ ਇਸੇ ਪਦ ਵਿਖੇ ਉਹ ਅਚੱਲ ਨਿਵਾਸ ਕਰੀ ਰਖਦੇ ਹਨ।

**ਚਰਨ ਸਰਨਿ ਰਜ, ਰੂਪ ਕੈ ਅਨੂਪ ਊਪ,**
**ਦਰਸੁ ਦਰਸਿ ਸਮ-ਦਰਸਿ ਪ੍ਰਗਾਸੁ ਹੈ ॥**

*ਅਰਥ :*

(ਉਹ) ਗੁਰੂ ਮਹਾਰਾਜ ਦੇ ਚਰਨਾਂ ਦੀ ਸ਼ਰਨ ਵਿਚੋਂ 'ਰਜ' ਧੂੜੀ ਉਨ੍ਹਾਂ ਦੀ ਪ੍ਰਾਪਤ ਹੋਣ ਕਰਕੇ ਅਥਵਾ ਸਤਿਗੁਰਾਂ ਦੀ ਸ਼ਰਨ ਪ੍ਰਾਪਤ ਹੋ ਚਰਨਾਂ ਦੀ ਰਜ (ਨਿੰਮਰ ਭਾਵੀ) ਬਣੇ ਰਹਿਣ ਕਰਕੇ, ਉਨ੍ਹਾਂ ਗੁਰਮੁਖਾਂ ਨੂੰ ਅਨੂਪਮ ਉਪਮਾ ਵਾਲੇ ਰੂਪ (ਤੇਜ-ਪ੍ਰਾਕ੍ਰਮ) ਦੀ ਪ੍ਰਾਪਤੀ ਹੋ ਆਉਂਦੀ ਹੈ ਅਤੇ ਐਸਾ ਹੀ ਸਤਿਗੁਰਾਂ ਦੇ ਦਰਸ਼ਨ ਨੂੰ 'ਦਰਸਿ' ਦੇਖਣ ਕਾਰਨ ਉਨ੍ਹਾਂ ਦੇ ਅੰਦਰ 'ਸਮ-ਦਰਸਿ'—ਬ੍ਰਹਮ ਦਰਸ਼ਨ (ਬ੍ਰਹਮ ਸਰੂਪ ਦਾ ਸਾਖਯਾਤਕਾਰ ਰੂਪ ਅਨੁਭਵ) ਪ੍ਰਗਾਸੁ ਹੋ ਆਉਂਦਾ ਹੈ।

**ਸਬਦ ਸੁਰਤਿ ਲਿਵ ਬਜਰ ਕਪਾਟ ਖੁਲੇ,**
**ਅਨਹਦ ਨਾਦ ਬਿਸਮਾਦ ਕੋ ਬਿਸਵਾਸੁ ਹੈ ॥**

*ਅਰਥ :*

ਸਬਦ (ਗੁਰ ਸ਼ਬਦ ਰੂਪ ਮੰਤ੍ਰ) ਵਿਚ ਸੁਰਤ ਦੀ ਲਿਵ ਲਗ ਕੇ ਬਜਰ (ਹੀਰੇ ਵਤ ਅਨਭੇਦ) ਕਿਵਾੜ ਜੋ ਜਨਮ ਜਨਮਾਤ੍ਰਾਂ ਦੇ ਜਕੜੇ ਹੋਏ ਅਗਿਆਨ ਦੇ ਪਰਦੇ ਹਨ, ਉਹ ਖੁਲ੍ਹ ਜਾਂਦੇ ਹਨ, ਦੂਰ ਹੋ ਜਾਂਦੇ ਹਨ, ਅਤੇ ਅਨਹਦ ਧੁਨੀ (ਨਾਮ ਦੀ ਸੁਤੇ ਤਾਰ ਬੱਝ ਪੈਣ 'ਤੇ) ਪ੍ਰਗਟ ਹੋਣਹਾਰੀ ਅਜ਼ਗੈਬੀ (ਅਗੰਮੀ) ਅਵਾਜ਼ੇ ਨੂੰ ਸੁਣ ਸੁਣ ਕੇ ਬਿਸਮਾਦ ਅਸਚਰਜ-ਮਈ (ਅਨੁਭਵੀ ਅਵਸਥਾ) ਦਾ ਨਿਸਚਾ ਹੋ ਆਉਂਦਾ ਹੈ। ਭਾਵ ਸਾਮਰਤੱਖ ਅਨੁਭਵ ਪ੍ਰਾਪਤ ਹੋ ਆਇਆ ਕਰਦਾ ਹੈ।

**ਅੰਮ੍ਰਿਤ ਬਾਨੀ ਅਲੇਖ ਲੇਖ ਕੈ ਅਲੇਖ ਭਏ,**
**ਪਰਦਛਨਾ ਕੈ ਸੁਖ ਦਾਸਨ ਕੇ ਦਾਸ ਹੈ ॥੨੫੯॥**

*ਅਰਥ :*

(ਉਹ ਫਿਰ) ਅਲੇਖ ਰੂਪ ਐਸੀ ਅੰਮ੍ਰਿਤ ਬਾਣੀ ਨੂੰ 'ਲੇਖ ਕੈ' ਅਨੁਭਵ ਰੂਪ ਲੇਖੇ ਵਿਚ ਕਰਦੇ, ਭਾਵ ਲਿਆਉਂਦੇ ਹੋਏ, ਉਹ ਅਲੇਖ ਰੂਪ ਹੀ ਹੋ ਜਾਂਦੇ ਹਨ—ਅਰਥਾਤ, ਚਿਤਰ ਗੁਪਤ ਆਦਿ ਦੇ ਲੇਖਿਓਂ ਪਾਰ ਹੋ ਜਾਂਦੇ ਹਨ, ਅਜਿਹੇ ਦਾਸਾਂ ਦੇ ਦਾਸਾਂ (ਗੁਰਮੁਖਾਂ) ਦੀ ਪ੍ਰਦੱਖਣਾ (ਪਰਕਰਮਾ) ਕਰਨ ਕਰਕੇ ਸੁਖ (ਪਰਮਾਨੰਦ) ਦੀ ਪ੍ਰਾਪਤੀ ਮਨੁੱਖਾਂ ਨੂੰ ਹੁੰਦੀ ਹੈ।੨੫੯।

***ਭਾਵਾਰਥ :*** ਲੇਖੇ ਵਿਚ ਨ ਆਉਣ ਵਾਲੀ ਗੁਰੂ ਜੀ ਦੀ ਅੰਮ੍ਰਿਤ-ਮਈ ਬਾਣੀ ਦੇ ਲੇਖ ਕਰਕੇ ਲੇਖਾਂ (ਕਰਮਾਂ) ਤੋਂ ਰਹਿਤ ਹੋ ਗਏ ਹਨ, ਅਤੇ ਗੁਰੂ ਦੇ ਦਾਸਾਂ ਦੇ ਦਾਸ ਦੀ ਪ੍ਰਦੱਛਣਾ ਕਰਕੇ ਉਹ ਸਦੀਵੀ ਸੁਖ ਦੀ ਪ੍ਰਾਪਤੀ ਕਰਕੇ ਸੁਖ ਸਰੂਪ ਹੀ ਹੋ ਗਏ ਹਨ।

(ਪਿਛੇ ਕਹੀ ਵਾਰਤਾ ਨੂੰ ਹੀ ਹੋਰ ਸਪਸ਼ਟ ਕਰਦੇ ਹਨ)

**ਗੁਰਸਿਖ ਸਾਧ ਰੂਪ ਰੰਗ ਅੰਗ ਅੰਗ ਛਬਿ,**
**ਦੇਹ ਕੈ ਬਿਦੇਹ ਅਉ ਸੰਸਾਰੀ ਨਿਰੰਕਾਰੀ ਹੈ ॥**

*ਅਰਥ :*

ਉਪਰ ਕਹੇ ਗੁਰਸਿੱਖ ਹੀ ਸਹੀ ਰੂਪ ਵਿਚ ਸਾਧੂ ਹੁੰਦੇ ਹਨ (ਹੋਰ ਕੋਈ ਨਿਰੋਲ ਗੇਰੂਏ ਚਿੰਨ੍ਹ ਮਾਤ੍ਰ ਭੇਖ ਵਾਲੇ ਸਾਧ ਨਹੀਂ) ਇਨ੍ਹਾਂ ਦੇ ਅੰਦਰ ਅੰਗ ਅੰਗ ਵਿਚ ਗੁਰੂ ਦੇ ਪ੍ਰੇਮ ਦਾ ਰੰਗ ਖਿੜਿਆ ਹੋਇਆ ਹੁੰਦਾ ਹੈ, ਜਿਸ ਕਰਕੇ ਅੰਗ ਅੰਗ ਵਿਚ ਛਬਿ (ਸੁੰਦਰਤਾ—ਦਮਕ) ਛਾਈ ਹੋਈ ਹੁੰਦੀ ਹੈ। (ਉਹ) ਦੇਹ ਵੱਲੋਂ ਭੀ ਬਿਦੇਹ ਹੋਏ ਰਹਿੰਦੇ ਹਨ, ਭਾਵ ਸਰੀਰਕ ਲਿਪਾ ਪੋਚੀ ਵਾ ਸੁਖ ਦੁਖ ਆਦਿ ਨੂੰ ਮੂਲੋਂ ਹੀ ਭੁਲਾ ਕੇ ਆਤਮ ਭਾਵ (ਨਿਜ ਰੂਪ) ਵਿਚ ਦ੍ਰਿੜ੍ਹ ਰਹਿੰਦੇ ਹਨ, ਅਤੇ ਇਸੇ ਕਰਕੇ ਹੀ ਸੰਸਾਰੀਆਂ ਵਾਂਗ ਵਰਤਦੇ ਹੋਏ ਭੀ ਨਿਰੰਕਾਰੀ ਹੁੰਦੇ ਹਨ।

**ਦਰਸ ਦਰਸਿ ਸਮਦਰਸਿ ਬ੍ਰਹਮ ਧਿਆਨ,**
**ਸਬਦ ਸੁਰਤਿ ਗੁਰ ਬ੍ਰਹਮ ਬੀਚਾਰੀ ਹੈ ॥**

***ਅਰਥ :***

(ਉਨ੍ਹਾਂ ਦੇ) ਦੇਖਣ ਜੋਗ ਜੋ ਕੁਝ ਭੀ 'ਦਰਸਿ'—ਦੇਖਣ (ਦ੍ਰਿਸ਼ਟੀ) ਵਿਚ ਆਉਂਦਾ ਹੈ, ਉਸ ਸਮੂੰਹ ਦਰਸ਼ਨ ਵਿਚ 'ਸਮ' ਇਕ ਰਸ ਸਰੂਪ ਬ੍ਰਹਮ ਹੀ ਦਿਖਾਈ ਦਿੰਦਾ ਹੋਇਆ ਧਿਆਨ ਵਿਚ ਲਿਆਉਂਦੇ ਹਨ। ਅਰੁ ਜੋ ਕੁਝ ਸ਼ਬਦ ਮਾਤ੍ਰ 'ਸੁਰਤਿ' ਕੰਨਾਂ ਅੰਦਰ ਸੁਣਾਈ ਦਿੰਦਾ ਹੈ, ਉਸਨੂੰ 'ਗੁਰ ਬ੍ਰਹਮ'—ਸ਼ਬਦ ਸਰੂਪ ਹੀ ਵੀਚਾਰਦੇ (ਖ਼ਿਆਲ ਅੰਦਰ) ਲਿਆਉਂਦੇ—(ਮਨਨ ਕਰਦੇ) ਹਨ।

**ਗੁਰ ਉਪਦੇਸ ਪਰਵੇਸ ਲੇਖ ਕੈ ਅਲੇਖ,**
**ਚਰਨ ਸਰਨਿ ਕੈ ਬਿਕਾਰੀ ਉਪਕਾਰੀ ਹੈ ॥**

***ਅਰਥ :***

(ਉਹ ਫਿਰ) ਗੁਰ ਉਪਦੇਸ਼ ਵਿਚ ਪਰਵੇਸ (ਸਮਾਈ) ਪਾ ਕੇ ਗੁਰਬਾਣੀ ਨੂੰ ਲਿਖਦਿਆਂ ਲਿਖਦਿਆਂ ਉਹ ਅਲੇਖ ਹੋ ਜਾਂਦੇ ਹਨ। ਅਥਵਾ ਧਰਮ ਰਾਜ ਦਿਆਂ ਲੇਖਿਆਂ ਤੋਂ ਛੁਟ ਜਾਂਦੇ ਹਨ, ਅਤੇ ਸਤਿਗੁਰਾਂ ਦੀ ਸਰਨਿ ਪੈਰਾਂ ਕਰਕੇ ਚਲਦਿਆਂ ਵਿਕਾਰੀਓਂ ਪਰਉਪਕਾਰੀ ਬਣ ਜਾਂਦੇ ਹਨ।

**ਪ੍ਰਦਛਨਾ ਕੈ ਬ੍ਰਹਮਾਦਿਕ ਪਰਿਕ੍ਰਮਾਦਿ,**
**ਪੂਰਨ ਬ੍ਰਹਮ ਅਗ੍ਰਭਾਗ**
**ਆਗਿਆਕਾਰੀ ਹੈ ॥੨੯੦॥**

***ਅਰਥ :***

(ਸੋ, ਇਸ ਤਰ੍ਹਾਂ ਦੇ ਜੋ ਗੁਰਸਿੱਖ) 'ਪੂਰਨ ਬ੍ਰਹਮ' (ਸਤਿਗੁਰੂ ਜੀ) ਦੇ 'ਅਗ੍ਰਭਾਗ' ਸਨਮੁਖ ਆਗਿਆਕਾਰੀ ਬਣੇ ਉਨ੍ਹਾਂ ਉਪਰੋਂ ਪ੍ਰਦੱਖਣਾ ਕਰਦੇ (ਵਾਰਨੇ ਜਾਂਦੇ) ਹਨ, ਉਨ੍ਹਾਂ ਦੀ ਪ੍ਰਕਰਮਾ ਆਦਿ ਦੁਆਰੇ ਬ੍ਰਹਮਾ, ਵਿਸ਼ਨੂੰ, ਮਹੇਸ਼ਰ, ਪੂਜਨ ਕਰਿਆ ਕਰਦੇ ਹਨ।੨੯੦।

ਪਿਛੇ ਦਰਸਾਏ ਗੁਰਮੁਖ ਸਜਨਾਂ ਦੀ ਹੋਰ ਭੀ ਅੱਗੇ ਮਹੱਤਤਾ ਦਰਸਾਉਂਦੇ ਹਨ ਕਿ ਉਨ੍ਹਾਂ ਦੀ ਧਾਰਨਾ ਕੀ ਹੈ :

**ਗੁਰਮੁਖਿ ਮਾਰਗ ਹੁਇ ਭ੍ਰਮਨ ਕੋ ਭ੍ਰਮ ਖੋਇਓ,**
**ਚਰਨ ਸਰਨਿ ਗੁਰ ਏਕ ਟੇਕ ਧਾਰੀ ਹੈ ॥**

***ਅਰਥ :***

ਗੁਰਮੁਖੀ ਮਾਰਗ ਵਿਚ (ਪ੍ਰਵਿਰਤ) ਹੋਣ ਸਾਰ—ਭਾਵ, ਗੁਰਸਿੱਖ ਬਣਨ ਮਾਤ੍ਰ 'ਤੇ ਹੀ ਸਭ ਭਰਮਾਂ ਦਾ ਮੂਲ ਭਰਮ (ਅਗਿਆਨ) ਨਵਿਰਤ ਹੋ ਜਾਂਦਾ ਹੈ, ਅਤੇ ਉਹ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਦੀ ਇਕ ਟੇਕ ਧਾਰ ਲਿਆ ਕਰਦਾ ਹੈ। ਵਾ ਪੈਰਾਂ ਕਰਕੇ ਗੁਰੂ ਸ਼ਰਨ ਵਿਚ ਪ੍ਰਾਪਤ ਹੋਣ ਦਾ ਹੀ ਨਿਸਚਾ ਪੱਕਾ ਧਾਰ ਲੈਂਦਾ ਹੈ, ਹੋਰ ਦਰਾਂ 'ਤੇ ਚੱਲਣਾ ਫਿਰਨਾ ਤੀਰਥ ਯਾਤਰਾ ਆਦਿ ਤਿਆਗ ਦਿੰਦਾ ਹੈ।

**ਦਰਸ ਦਰਸਿ ਸਮਦਰਸਿ ਧਿਆਨ ਧਾਰਿ,**
**ਸਬਦ ਸੁਰਤਿ ਕੈ ਸੰਸਾਰੀ ਨਿਰੰਕਾਰੀ ਹੈ ॥**

***ਅਰਥ :***

(ਉਹ ਐਸਾ ਸਮ-ਦ੍ਰਿਸ਼ਟੀ ਹੋ ਜਾਂਦਾ ਹੈ ਕਿ) ਦ੍ਰਿਸ਼ਯ ਵਿਖੇ ਸਮ ਸਰੂਪੀ (ਇਕ ਕਰਤਾਰ ਨੂੰ) ਤੱਕਦਾ ਹੋਇਆ ਇਸੇ ਹੀ ਧਿਆਨ ਦੀ ਧਾਰਨਾ ਧਾਰੀ (ਦ੍ਰਿੜ੍ਹ ਕਰੀ) ਰਖਦਾ ਹੈ। ਅਰੁ ਸ਼ਬਦ ਵਿਚ ਸੁਰਤਿ (ਸਾਵਧਾਨ) ਕਰਕੇ ਸੰਸਾਰ ਵਿਚ ਵਰਤਦਾ ਭੀ 'ਨਿਰੰਕਾਰੀ' ਨਿਰੰਕਾਰ ਪ੍ਰਾਇਣ ਹੋਇਆ ਰਹਿੰਦਾ ਹੈ।

**ਸਤਿਗੁਰ ਸੇਵਾ ਕਰਿ ਸੁਰਿ ਨਰ ਸੇਵਕ ਹ੍ਵੈ,**
**ਮਾਨਿ ਗੁਰ ਆਗਿਆ**
**ਸਭ ਜਗੁ ਆਗਿਆਕਾਰੀ ਹੈ ॥**

***ਅਰਥ :***

(ਐਸੇ ਗੁਰਮੁਖ ਦੇ) ਸਤਿਗੁਰਾਂ ਦੀ ਸੇਵਾ ਕਾਰਨ, ਦੇਵਤੇ ਅਤੇ ਮਨੁੱਖ (ਸਰਬੱਤ) ਹੀ ਸੇਵਕ ਬਣ ਜਾਂਦੇ ਹਨ। ਇਸੇ ਤਰ੍ਹਾਂ ਜਿਸ ਐਸੇ ਪੁਰਖ ਨੇ ਗੁਰੂ ਦੀ ਆਗਿਆ ਮੰਨੀ (ਪ੍ਰਵਾਣ ਕੀਤੀ) ਸਾਰਾ ਜਗਤ ਹੀ ਉਸਦਾ ਆਗਿਆਕਾਰੀ ਹੋ ਜਾਂਦਾ ਹੈ।

**ਪੂਜਾ ਪ੍ਰਾਨ ਪ੍ਰਾਨਪਤਿ ਸਰਬ ਨਿਧਾਨ ਦਾਨ,**
**ਪਾਰਸ ਪਰਸਿ ਗਤਿ ਪਰਉਪਕਾਰੀ ਹੈ ॥੨੯੧॥**

***ਅਰਥ :***

(ਉਹ ਗੁਰਮੁਖ ਐਸੀ ਪ੍ਰਤਿਸ਼ਟਾ ਨੂੰ ਪ੍ਰਾਪਤ ਹੋ ਕੇ ਭੀ) 'ਪ੍ਰਾਣ ਪਤੀ' ਅੰਤ੍ਰਜਾਮੀ ਪਰਮਾਤਮਾ ਸਤਿਗੁਰਾਂ ਦਾ ਪ੍ਰਾਣਾਂ ਦੁਆਰੇ ਪੂਜਨ ਕਰਦਾ ਰਹਿੰਦਾ ਹੈ—ਭਾਵ, ਸ੍ਵਾਸ ਸ੍ਵਾਸ ਗੁਰ ਸ਼ਬਦ ਦੁਆਰਾ ਵਾਹਿਗੁਰੂ ਨੂੰ ਅਰਾਧਦਾ ਰਹਿੰਦਾ ਹੈ, ਅਤੇ ਸਮੀਪ ਵਰਤੀ ਸਤਿਸੰਗੀਆਂ ਨੂੰ ਸਭ ਪ੍ਰਕਾਰ ਦੀਆਂ ਨਿਧੀਆਂ (ਮਨ ਚਿੰਦੀਆਂ ਮੁਰਾਦਾਂ) ਬਖ਼ਸ਼ਦਾ ਹੈ। ਜਿਵੇਂ ਪਾਰਸ (ਧਾਤੂਆਂ ਨੂੰ) ਪਰਸ ਪਰਸ ਕੇ ਸੁਵਰਨ ਬਣਾਈ ਜਾਂਦੀ ਹੈ, ਤਿਵੇਂ ਹੀ ਪ੍ਰਾਣੀ ਮਾਤ੍ਰ ਨੂੰ ਉੱਤਮ ਗਤੀ ਪ੍ਰਦਾਨ ਕਰਨੇ ਵਿਚ ਇਹ ਭੀ ਪਰਉਪਕਾਰੀ ਬਣਿਆ ਰਹਿੰਦਾ ਹੈ।੨੯੧।

***ਭਾਵਾਰਥ :*** ਐਸੇ ਗੁਰਮੁਖਾਂ ਦਾ ਜੀਵਨ ਹੀ ਸੰਸਾਰ ਵਿਚ ਪਰਉਪਕਾਰ ਲਈ ਆਇਆ ਹੈ, ਇਸ ਕਰਕੇ ਉਹ ਸਾਰੇ ਮਨੁੱਖਾਂ 'ਤੇ ਸਦਾ ਹੀ ਉਪਕਾਰ ਕਰਦੇ ਰਹਿੰਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਇਹ ਜੋ ਗੁਰਮੁਖਾਂ ਨੂੰ ਉਚੇਰੀ ਅਵਸਥਾ ਦੀ ਪ੍ਰਾਪਤੀ ਹੋਈ ਹੈ, ਇਹ ਦਾਤ ਉਨ੍ਹਾਂ ਨੂੰ ਕਿਥੋਂ ਹਾਸਲ ਹੋਈ ਹੈ ?

ਉ: ਹੇ ਭਾਈਓ ! ਅਸਲ ਵਿਚ ਇਹ ਸਾਰਾ ਪ੍ਰਤਾਪ ਗੁਰੂ ਜੀ ਦੀ ਸੰਗਤ ਦਾ ਹੈ, ਪਰ ਉਸ ਗੁਰੂ ਦੀ ਮਹਿਮਾ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਸੋ, ਮੈਂ ਤਾਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਚੰਦ ਸਤਰਾਂ ਉੱਕਰੀਆਂ ਹਨ :

**ਪੂਰਨ ਬ੍ਰਹਮ ਗੁਰ, ਮਹਿਮਾ ਕਹੈ ਸੁ ਥੋਰੀ,**
**ਕਥਨੀ ਬਦਨੀ ਬਾਦਿ, ਨੇਤਿ ਨੇਤਿ ਨੇਤਿ ਹੈ ॥**

*ਅਰਥ :*

(ਹੇ ਭਾਈਓ ! ਮੈਨੂੰ ਤਾਂ ਇਉਂ ਹੀ ਅਨੁਭਵ ਹੁੰਦਾ ਹੈ ਕਿ ਉਸ) ਪੂਰਨ ਬ੍ਰਹਮ ਸਰੂਪ ਸਤਿਗੁਰਾਂ ਦੀ ਮਹਿਮਾ ਜਿਤਨੀ ਭੀ ਕਹੀਏ ਉਹ ਥੋੜ੍ਹੀ ਹੀ ਥੋੜ੍ਹੀ ਹੈ। ਸ਼ਾਸਤ੍ਰਕ ਕਹਾਣੀਆਂ ਉਚਾਰ ਉਚਾਰ ਕੇ ਵਾ 'ਬਦਨੀ' ਕਵਿਤਾ ਦੁਆਰੇ ਕਥਨ ਕਰ ਕਰਕੇ ਉਸਤਤੀ ਆਖਣੀ ਚਾਹੀਏ, (ਇਹ ਸਭੇ ਜਤਨ ਹੀ) 'ਬਾਦਿ'—ਵਿਅਰਥ ਰਹਿੰਦੇ ਹਨ।

ਇਸ ਲਈ ਬਾਰੰਬਾਰ ਬਾਣੀ ਸਰੀਰ ਕਰਕੇ 'ਨੇਤਿ ਨੇਤਿ ਨੇਤਿ' ਨਹੀਂ ਬੱਸ, ਨਹੀਂ ਬੱਸ, ਨਹੀਂ ਬੱਸ ਹੀ ਉਚਾਰਣ ਕਰਦੇ ਹਾਂ। (ਇਉਂ ਤਾਂ ਉਸਤਤੀ ਦੀ ਗੰਮਤਾ ਨਹੀਂ)।

**ਪੂਰਨ ਬ੍ਰਹਮ ਗੁਰੁ, ਪੂਰਨ ਬ੍ਰਹਮ-ਮਈ,**
**ਨਿੰਦਾ ਕਰੀਐ ਸੁ ਕਾਂ ਕੀ, ਨਮੋ ਨਮੋ ਹੇਤ ਹੈ ॥**

*ਅਰਥ :*

ਅਤੇ ਪੂਰਨ ਬ੍ਰਹਮ ਸਰੂਪ ਸਤਿਗੁਰੂ ਹੀ ਜਦ ਸਰਬ ਠੌਰ ਪਰੀਪੂਰਨ ਹੋਏ 'ਬ੍ਰਹਮ-ਮਈ'—ਸਰਬ ਬ੍ਰਹਮ ਸਰੂਪੀ ਬਣੇ ਹੋਏ ਹਨ, ਤਾਂ ਨਿੰਦਾ ਕਿਸਦੀ ਕਰੀਏ—ਭਾਵ ਬੁਰਾ ਕਿਸਨੂੰ ਆਖੀਏ, ਤਾਂ ਤੇ, 'ਹੇਤ' ਸਭ ਨਾਲ ਪਿਆਰ ਪੂਰਵਕ ਵਰਤਦਿਆਂ ਸਭ ਅਗੇ ਨਮਸਕਾਰ ਹੀ ਨਮਸਕਾਰ ਕਰਦਾ ਰਹੇ।

**ਤਾਹੀ ਤੇ ਬਿਬਰਜਿਤ ਅਸਤੁਤਿ ਨਿੰਦਾ ਦੋਊ,**
**ਅਕਥ ਕਥਾ ਬੀਚਾਰਿ ਮੋਨਿ ਬ੍ਰਤ ਲੇਤ ਹੈ ॥**

*ਅਰਥ :*

ਇਸ ਲਈ ਹੀ ਉਸਤਤੀ ਤੇ ਨਿੰਦਾ ਦੋਹਾਂ ਨੂੰ ਹੀ ਤਿਆਗ ਕੇ ਅਕੱਥ ਕਥਨੀ ਭਾਵ ਵਿਚ ਵਰਤਦਾ ਹੋਇਆ, ਵਾ ਅਕੱਥ ਕਥਾ ਵਾਲੇ ਮਰਮ ਨੂੰ ਸਮਝ ਕੇ, ਮੋਨ ਬ੍ਰਿਤੀ (ਚੁੱਪ ਸਾਧਨਾ) ਦੇ ਵਰਤਰੂਪ ਪ੍ਰਤਿਗਿਆ ਨੂੰ ਧਾਰੀ ਰਖੇ।

**ਬਾਲ ਬੁਧਿ ਸੁਧਿ ਕਰਿ, ਦੇਹ ਕੈ ਬਿਦੇਹ ਭਏ,**
**ਜੀਵਨ ਮੁਕਤਿ ਗਤਿ,**
**ਬਿਸਮ ਸੁਚੇਤ ਹੈ ॥੨੬੨॥**

*ਅਰਥ :*

(ਇਸ ਤਰ੍ਹਾਂ ਵਰਤਦਾ ਹੋਇਆ) ਬਾਲਕਾਂ ਵਾਲੀ ਬੁਧੀ (ਅਸੰਗ ਅਲੇਪ ਵਿਰਤੀ ਦੀ 'ਸੁਧ'—ਸੋਝੀ) ਕਰਕੇ (ਆਪਣੇ ਅੰਦਰ ਉਸਦਾ ਜਿਉਂ ਕਾ ਤਿਉਂ ਨਮੂੰਨਾ ਢਾਲ ਕੇ) ਦੇਹ ਵੱਲੋਂ ਬਿਦੇਹ ਹੋ ਜਾਵੇ (ਦੇਹ ਅਧਯਾਸ ਦਾ ਤਿਆਗ ਕਰ ਦੇਵੇ) ਤੇ ਇਸ ਤਰ੍ਹਾਂ ਜੀਵਨ-ਮੁਕਤ ਗਤੀ ਨੂੰ ਪ੍ਰਾਪਤ ਹੋਇਆ (ਉਪਰੋਂ ਬਾਲਕਾਂ ਵਾਂਗ ਵਰਤਦਾ ਹੋਇਆ) ਅੰਦਰੋਂ ਹੈਰਾਨ ਕਰ ਦੇਣ ਵਾਲਾ ਸੁਚੇਤ (ਸਿਆਣਾ—ਸਾਵਧਾਨ) ਬਣਿਆਂ ਰਹੇ।

***ਭਾਵਾਰਥ :*** ਉਹ ਬਾਲ-ਬੁੱਧੀ ਦੀ ਸੁਧ ਕਰਕੇ ਬਿਦੇਹ ਹੋ ਗਏ ਹਨ, ਇਸ ਤਰ੍ਹਾਂ ਜੀਵਨ ਮੁਕਤ ਪਦ ਨੂੰ ਪ੍ਰਾਪਤ ਕਰਕੇ ਅਸਚਰਜ ਸੁਚੇਤ ਹੋ ਰਹੇ ਹਨ। (ਅਰਥਾਤ ਜਿਸ ਤਰ੍ਹਾਂ ਬਾਲਕ ਹਰਖ ਸੋਗ ਤੋਂ ਅਸੰਗ ਰਹਿੰਦਾ ਹੈ ਉਸ ਅਵਸਥਾ ਦੀ ਸੁਧਿ ਕਰਕੇ ਭਾਵ ਉਸੇ ਤਰ੍ਹਾਂ ਬਾਲ-ਬੁਧ ਵਾਂਗੂ ਸਭ ਤਰ੍ਹਾਂ ਦੇ ਕਰਮਾਂ ਧਰਮਾਂ ਹਰਖ ਸੋਗਾਂ ਤੋਂ ਅਸੰਗ ਤੇ ਨਿਰਲੇਪ ਰਹਿੰਦਾ ਹੈ, ਉਹ ਦੇਹ ਦੇ ਹੁੰਦਿਆਂ ਦੇਹ ਅਧਿਆਸ ਤੋਂ ਰਹਿਤ ਹੋ ਕੇ ਬਿਦੇਹ ਹੋ ਰਿਹਾ ਹੈ, ਇਹੋ ਪਦ ਜੀਵਨ-ਮੁਕਤ ਹੈ, ਉਪਰੋਂ ਭਾਵੇਂ ਬਾਲ-ਬੁਧ ਹੈ, ਪਰ ਅੰਦਰੋਂ ਹਰ ਤਰ੍ਹਾਂ ਸੁਚੇਤ ਜਾਂ ਸਾਵਧਾਨ ਰਹਿੰਦਾ ਹੈ)।

ਉਸਦੀ ਮਾਨਸਕ ਅਵਸਥਾ ਇਸੇ ਤਰ੍ਹਾਂ ਦੀ ਹੋ ਜਾਇਆ ਕਰਦੀ ਹੈ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
*(ਸਿਧ ਗੋਸਟਿ, ਪੰਨਾ ੯੩੮)*

ਉਪ੍ਰੋਕਤ ਵਾਰਤਾ ਨੂੰ ਹੀ ਫੇਰ ਦ੍ਰਿੜ੍ਹਾਉਂਦੇ ਹਨ :

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਅਤਿ,**
**ਪ੍ਰੇਮ ਕੈ ਪਰਸਪਰ ਬਿਸਮ ਸਥਾਨ ਹੈ ॥**

*ਅਰਥ :*

(ਜਦੋਂ ਵੀ ਤੱਕਦੇ ਹਾਂ ਤਾਂ) ਗੁਰਸਿੱਖਾਂ ਦਾ ਇਕ ਦੂਜੇ ਦਾ ਆਪੋ ਵਿਚ ਪ੍ਰੇਮ ਕਰਕੇ ਗੁਰਸਿੱਖ ਸੰਗਤ ਦੇ ਮਿਲਾਪ ਦੇ ਪ੍ਰਤਾਪ ਦਾ ਸਥਾਨ ਵੱਡਾ ਅਸਚਰਜ ਹੈ।

**ਦ੍ਰਿਸਟਿ ਦਰਸ ਕੈ, ਦਰਸ ਕੈ ਦ੍ਰਿਸਟਿ ਹਰੀ,**
**ਹੇਰਤ ਹਿਰਾਤ ਸੁਧਿ, ਰਹਤ ਨ ਧਿਆਨ ਹੈ ॥**

***ਅਰਥ :***

(ਕਿਉਂਕਿ) ਨੇਤਰਾਂ ਦੁਆਰੇ (ਗੁਰਸਿੱਖਾਂ ਨੂੰ) ਦੇਖਦੇ ਸਾਰ ਹੀ 'ਦਰਸ ਕੈ'—ਦਿਸਯ (ਪ੍ਰਪੰਚ) ਵੱਲੋਂ ਨਿਗ੍ਹਾ ਹਰੀ ਜਾਂਦੀ ਹੈ, ਭਾਵ-ਸੁਤੇ ਹੀ ਬਾਹਰਮੁਖੀ ਹੋਣੋਂ ਰੁਕ ਜਾਂਦੀ ਹੈ। 'ਹੇਰਤ ਹਿਰਾਤ'—(ਜਿਸ ਵੇਲੇ ਉਨ੍ਹਾਂ ਨੂੰ) 'ਹੇਰਤ'—ਗੂੜ੍ਹ ਭਾਵ ਨਾਲ ਦੇਖੀਏ ਤਾਂ 'ਸੁਧਿ'—ਮੈਂ ਮੇਰੀ ਦੀ ਹੋਸ਼ ਹੀ 'ਹਿਰਾਤ'—ਮਾਰੀ ਜਾਂਦੀ ਨਵਿਰਤ ਹੋ ਜਾਂਦੀ ਹੈ ਤੇ 'ਧਿਆਨ'—ਧਿਆਨ ਦੀ ਖ਼ਬਰ ਨਹੀਂ ਰਹਿੰਦੀ, ਕਲਪਨਾ—ਫੁਰਨਾ ਨਹੀਂ ਰਹਿੰਦਾ।

**ਸਬਦ ਕੈ ਸੁਰਤਿ, ਸੁਰਤਿ ਕੈ ਸਬਦ ਹਰੇ,**
**ਕਹਤ ਸੁਨਤ ਗਤਿ ਰਹਤ ਨ ਗਿਆਨ ਹੈ ॥**

***ਅਰਥ :***

(ਗੁਰਸਿੱਖਾਂ ਦੇ) ਸ਼ਬਦ ਸੁਣਨ ਮਾਤ੍ਰ ਤੇ (ਹੋਰਨਾਂ) ਸ਼ਬਦਾਂ ਵੱਲੋਂ ਕੰਨ ਹਰੇ ਜਾਂਦੇ ਹਨ (ਟਲ ਆਉਂਦੇ) ਹਨ ਅਤੇ ਕਹਿਣਾ ਸੁਣਨਾ ਗਤਿ (ਨਵਿਰਤ) ਹੋ ਜਾਂਦਾ ਹੈ ਅਰੁ (ਬਾਹਰਲੋ) ਗਿਆਨ ਤੋਂ ਭੀ ਰਹਿਤ ਹੋ ਜਾਂਦਾ ਹੈ, ਅਰਥਾਤ ਵਧੇਰੇ ਚਤੁਰਾਈਆਂ ਦੀ ਵਾਦੀ ਤਿਆਗ ਦਿੰਦਾ ਹੈ।

**ਅਸਨ ਬਸਨ ਤਨ ਮਨ ਬਿਸਿਮਰਨ ਹੁਇ,**
**ਦੇਹ ਕੈ ਬਿਦੇਹ, ਉਨਮਨ ਮਧੁ-ਪਾਨ ਹੈ ॥੨੬੩॥**

***ਅਰਥ :***

(ਬੱਸ ਉਸਨੂੰ) ਖਾਣ (ਪੀਣ) ਤਥਾ ਬਸਤ੍ਰ ਪਹਿਨਣ ਦਾ ਸ਼ੌਕ ਸਰੀਰ ਦੀ ਸੰਭਾਲ, ਤਥਾ ਮਨ ਦੀਆਂ ਕਪੋਲ ਕਲਪਨਾ ਸਭੇ ਮੁੱਕ ਜਾਂਦੀਆਂ ਹਨ ਅਤੇ ਸੁਤੇ-ਸਿੱਧ ਹੀ ਬਿਵਹਾਰ ਵਿਚ ਵਰਤਦਾ ਹੈ। (ਮਾਨੋਂ) ਅਨੁਭਵ ਅੰਮ੍ਰਿਤ ਨੂੰ ਪਾਨ ਕਰਕੇ 'ਉਨਮਤ' ਮਗਨ ਹੋਇਆ, ਦੇਹ ਵੱਲੋਂ ਬਿਦੇਹ ਹੋਇਆ ਰਹਿੰਦਾ ਹੈ।੨੬੩।

***ਭਾਵਾਰਥ :*** ਜਿਸ ਤਰ੍ਹਾਂ ਸ਼ਰਾਬ ਪੀ ਕੇ ਪੁਰਸ਼ ਮਸਤ ਹੋ ਜਾਂਦਾ ਹੈ ਉਸਨੂੰ ਦੇਹ ਦੀ ਸੁਧ ਨਹੀਂ ਹੁੰਦੀ, ਇਸੇ ਤਰ੍ਹਾਂ ਗੁਰਸਿੱਖ ਦੇਹ ਕਰਕੇ ਬਿਦੇਹ ਹੋ ਜਾਂਦਾ ਹੈ।੨੬੩।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਭਗਤੀ ਦੇ ਮਾਰਗ ਪਰ ਗੁਰਮੁਖ ਚਲਦੇ ਵੇਖਣ ਵਿਚ ਆਉਂਦੇ ਹਨ, ਉਸ ਮਾਰਗ ਪਰ ਚੱਲਣ ਵਾਲੇ ਬਹੁਤ ਘੱਟ ਲੋਕ ਦਿੱਸਦੇ ਹਨ, ਦੱਸੋਗੇ ਕਿ ਇਸਦਾ ਸਹੀ ਕਾਰਨ ਕੀ ਹੈ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਵੱਲੋਂ ਕਈ ਥਾਵਾਂ 'ਤੇ ਉੱਤਰ ਆਵੇਗਾ, ਮੇਰੇ ਪੜ੍ਹਨ ਤੇ ਲਿਖਣ ਵਿਚ ਤਾਂ ਕਈ ਉਦਾਹਰਣ ਇਉਂ ਆਏ ਹਨ, ਜਿਵੇਂ ਕਿ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥...
ਸੈਸਾਰੀ ਆਪਿ ਖੁਆਇਆ
ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥.....
ਭਗਤ ਕਰਨਿ ਹਰਿ ਚਾਕਰੀ
ਜਿਨੀ ਅਨਦਿਨੁ ਨਾਮੁ ਧਿਆਇਆ ॥
*(ਪਉੜੀ, ਪੰਨਾ ੧੪੫)*

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ
ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ
ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ
ਏਤੁ ਮਾਰਗਿ ਜਾਣਾ ॥ *(ਅਨੰਦੁ ਸਾਹਿਬ, ਪੰਨਾ ੯੧੮)*

ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥
ਗੁਰਮੁਖਿ ਆਪਣਾ ਮਨੁ ਮਾਰਿਆ
ਸਬਦਿ ਕਸਵਟੀ ਲਾਇ ॥ *(ਮ: ੩, ਪੰਨਾ ੮੭)*

ਇਸ ਤਰ੍ਹਾਂ ਬਾਣੀ ਦੁਆਰੇ ਇਹੋ ਬੋਧ ਮਿਲਦਾ ਹੈ ਕਿ ਸੰਸਾਰ ਵਿਚ ਆਦਿ ਤੋਂ ਹੀ ਦੋ ਮਾਰਗ ਚਲੇ ਆ ਰਹੇ ਹਨ, ਇਕ ਸੰਸਾਰੀਆਂ ਦਾ ਅਤੇ ਦੂਸਰਾ ਨਿਰਾਕਾਰੀਆਂ ਦਾ। ਇਨ੍ਹਾਂ ਦਾ ਪਰਸਪਰ ਅਜ ਤਕ ਕਦੇ ਭੀ ਜੋੜ ਨਹੀਂ ਹੋ ਸਕਿਆ, ਕਿਉਂਕਿ ਗੁਰਮੁਖਾਂ ਦਾ ਭਗਤੀ ਮਾਰਗ ਬਹੁਤ ਬਿਖਮ ਹੈ, ਜਿਸ ਮਾਰਗ 'ਤੇ ਹਰ ਸੰਸਾਰੀ ਮਨੁੱਖ ਸਫ਼ਰ ਨਹੀਂ ਕਰ ਸਕਦਾ, ਕਿਉਂਕਿ ਇਹ ਮਾਰਗ ਖੰਡੇ ਦੀ ਧਾਰ ਤੋਂ ਭੀ ਬਿਖਮ ਹੈ, ਇਸ ਪਰ ਸਫ਼ਰ ਕਰਨ ਵਾਲੇ ਨੂੰ ਲਬ, ਲੋਭ, ਅਹੰਕਾਰ ਦਾ ਤਿਆਗ ਕਰਨਾ ਪੈਂਦਾ ਹੈ, ਜਿਸਨੂੰ ਤਿਆਗਣਾ ਹਰ ਸੰਸਾਰੀ ਬੰਦੇ ਦਾ ਕੰਮ ਨਹੀਂ ਹੈ, ਇਸ ਤੋਂ ਬਾਣੀ ਦੁਆਰੇ ਇਹੋ ਬੋਧ ਮਿਲਦਾ ਹੈ ਕਿ ਜਿਸ ਅਨੁਭਵੀ ਅਨੰਦ-ਮਈ ਅਵਸਥਾ ਵਿਚ ਗੁਰਮੁਖ ਮਗਨ ਰਹਿੰਦੇ ਹਨ, ਉਸ ਮਾਰਗ ਪਰ ਟੁਰਨ ਦੀ ਮਨਮੁਖਾਂ ਵਿਚ ਸ਼ਕਤੀ ਨਹੀਂ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਲਗ ਮਾਤ੍ਰ-ਹੀਨ**
**ਪੜਤ ਅਉਰ ਕਉ ਅਉਰ,**
**ਪਿਤਾ ਪੂਤ, ਪੂਤ ਪਿਤਾ, ਸਮਸਰਿ ਜਾਨੀਐ ॥**

*ਅਰਥ :*

ਜਿਸ ਤਰ੍ਹਾਂ ਕੰਨਾ ਸਿਹਾਰੀ ਆਦਿ ਲਗਾਂ-ਮਾਤ੍ਰਾਂ ਤੋਂ ਬਿਨਾਂ ਹੋਰ ਦਾ ਹੋਰ ਹੀ ਪੜ੍ਹਨ ਵਿਚ ਆਇਆ ਕਰਦਾ ਹੈ, ਅਰਥਾਤ ਪਿਤਾ ਦੀ ਥਾਂ ਪੁਤ ਤੇ ਪੁਤ ਦੀ ਥਾਂ ਪਿਤਾ, ਸਮਸਰ (ਇਕ ਸਮਾਨ ਹੀ) ਦੇਖੀਦਾ ਹੈ, ਜਾਨਣ ਵਿਚ ਆਉਂਦਾ ਹੈ, (ਜਿਸ ਤਰ੍ਹਾਂ ਕਿ ਲੰਡਿਆਂ ਦੀ ਲਿਖਤ ਵਿਚ ਪ੍ਰਸਿੱਧ ਹੀ ਵੇਖੀਦਾ ਹੈ) ਅਤੇ ਇਵੇਂ ਹੀ :

**ਸੁਰਤਿ ਬਿਹੂਨ ਜੈਸੇ ਬਾਵਰੋ ਬਖਾਨੀਅਤ,**
**ਅਉਰ ਕਹੇ ਅਉਰ ਕਛੁ ਹਿਰਦੈ ਮੈ ਆਨੀਐ ॥**

*ਅਰਥ :*

ਜਿਸ ਤਰ੍ਹਾਂ 'ਸੁਰਤਿ ਬਿਹੂਨ'—ਸੁਧ ਮਾਰੀ ਹੋਈ ਵੱਲੋਂ, ਸੋਝੀ (ਹੋਸ਼) ਰਹਿਤ ਨੂੰ (ਬਾਵਰਾ) 'ਸ਼ੁਦਾਈ'—ਕਮਲਾ ਆਖੀਦਾ ਹੈ, (ਤੇ ਏਸੇ ਬਿਸੁਰਤੀ ਵਿਚ ਉਹ) ਕਹਿੰਦਾ ਕੁਝ ਹੋਰ ਤੇ 'ਹਿਰਦੇ ਮੈ'—ਸਮਝਣ ਵਿਚ ਕੁਝ ਹੋਰ ਹੀ 'ਆਨੀਐ'—ਲਿਆਈਦਾ ਹੈ ਅਤੇ ਇਸੇ ਤਰ੍ਹਾਂ ਹੀ :

**ਜੈਸੇ ਗੁੰਗ ਸਭਾ ਮਧਿ ਕਹਿ ਨ ਸਕਤ ਬਾਤ,**
**ਬੋਲਤ ਹਸਾਇ ਹੋਇ ਬਚਨ ਬਿਧਾਨੀਐ ॥**

*ਅਰਥ :*

ਜਿਸ ਤਰ੍ਹਾਂ ਗੁੰਗਾ ਸਭਾ ਵਿਚ ਬਾਤ ਨਹੀਂ ਬੋਲ (ਕਰ) ਸਕਦਾ, ਪਰ ਜੇ ਬੋਲਦਾ ਭੀ ਹੈ ਤਾਂ (ਉਲਟੀ ਓਸਦੀ) ਹਾਸੀ ਹੋਇਆ ਕਰਦੀ ਹੈ, (ਕਿਉਂਕਿ ਉਸਦਾ ਉਹ) ਬਚਨ (ਬੋਲਣਾ) 'ਬਿਧ+ਆਨੀਐ'—ਹੋਰ ਹੀ ਬਿਧ ਦਾ ਹੁੰਦਾ ਹੈ। ਭਾਵ, ਉਲਟਾ ਪੁਲਟਾ (ਬੇਪ੍ਰਸੰਸਾ ਯਾ ਬੇਥਵਾ) ਹੁੰਦਾ ਹੈ।

**ਗੁਰਮੁਖਿ ਮਾਰਗ ਮੈ ਮਨਮੁਖ ਥਕਤ ਹੁਇ,**
**ਲਗਨ ਸਗਨ ਮਾਨੇ ਕੈਸੇ ਮਨ ਮਾਨੀਐ ॥੨੬੪॥**

*ਅਰਥ :*

ਇਸੀ ਤਰ੍ਹਾਂ ਗੁਰਮੁਖੀ ਮਾਰਗ (ਗੁਰਮੁਖ ਪੰਥ) ਵਿਚ ਮਨਮੁਖ ਭੀ 'ਥਕਤ ਹੁਇ' ਹਾਰ ਹੁਟ ਜਾਂਦਾ ਹੈ, (ਅਰਥਾਤ ਭੰਬਲ ਭੂਸੇ ਖਾਣ ਲਗ ਜਾਂਦਾ ਹੈ, ਕਿਉਂਕਿ ਏਥੇ ਲੇਖੇ ਹੁੰਦੇ ਹਨ ਬੇ-ਪ੍ਰਵਾਹੀ ਦੇ, ਤੇ ਉਹ) ਮੰਨਦਾ ਹੈ ਲਗਨਾਂ ਸ਼ਗਨਾਂ ਗ੍ਰਿਹ, ਨਛਤ੍ਰ, ਯੋਗਨੀਆਂ, ਦਿਸ਼ਾ ਸੂਲ ਆਦਿ)। ਸੋ, ਕਿਸ ਤਰ੍ਹਾਂ ਓਸਦਾ ਮਨ ਮੰਨੇ ਭਾਵ ਪਤੀਜ ਨੂੰ ਪਾ ਸਕੇ।੨੬੪।

***ਭਾਵਾਰਥ :*** ਗੁਰਮੁਖਾਂ ਦਾ ਦੇਸ—ਸੂਖਮ ਦੇਸ (ਆਤਮਕ ਮੰਡਲ) ਹੁੰਦਾ ਹੈ, ਉਹ ਸਦੀਵ ਕਾਲ ਉਥੋਂ ਦੇ ਹੀ ਵਾਸੀ ਰਹਿੰਦੇ ਹਨ ਤੇ ਉਨ੍ਹਾਂ ਦੀਆਂ ਗੱਲਾਂ ਆਤਮਕ ਰਮਜ਼ਾਂ (ਰੱਬੀ ਸੰਕੇਤਾਂ) ਦੀ ਰੰਗਣ ਵਿਚ ਰੰਗੀਆਂ ਹੋਈਆਂ ਬੇ-ਪ੍ਰਵਾਹੀ ਦੇ ਘਰਾਂ ਦੀਆਂ ਹੁੰਦੀਆਂ ਹਨ, ਇਸ ਲਈ ਮਨਮੁਖਾਂ ਨੂੰ ਮੂਲੋਂ ਹੀ ਸਮਝਣੋਂ ਅਸਮਰਥ ਰਹਿੰਦੇ ਹਨ, ਜਿਸ ਕਰਕੇ ਅੰਦਰੇ ਅੰਦਰ ਜਿੱਚ ਹੋ ਕੇ ਉਨ੍ਹਾਂ ਦੇ ਸਤਿਸੰਗ ਮੰਡਲ, ਵਿਚੋਂ ਅਕੁਲਾ ਕੇ (ਉੱਸਲਵੱਟੇ ਭੰਨਦੇ) ਉਠ ਤੁਰਦੇ ਹਨ ਤੇ ਮੁੜ ਓਧਰ ਰੁਖ ਨਹੀਂ ਕਰਦੇ। ਅਰੁ ਇਸੇ ਤਰ੍ਹਾਂ ਹੀ ਉਨ੍ਹਾਂ ਨੂੰ ਬੋਲਣ ਦਾ ਭੀ ਹੀਆ ਨਹੀਂ ਪਿਆ ਕਰਦਾ, ਕਿਉਂਕਿ ਉਨ੍ਹਾਂ ਦਾ ਬੋਲਣਾ ਇਕ ਤਾਂ ਅਵਸਰ ਅਨਅਵਸਰ (ਮੌਕਿਆਂ ਬੇ-ਮੌਕਿਆਂ) ਦੀ ਗਿਆਤ ਤੋਂ ਰਹਿਤ ਹੋਣ ਕਰਕੇ ਸੋਧਿਆ ਹੋਇਆ ਨਹੀਂ ਹੁੰਦਾ, ਅਤੇ ਦੂਸਰੇ ਸੰਸਾਰੀ ਕਾਮਨਾ-ਵਾਸ਼ਨਾ ਵਿਚ ਰੁਝਿਆ ਹੋਣ ਕਾਰਨ ਕੂੜ ਹੀ ਉਘਲਿਆ ਕਰਦਾ ਹੈ, ਜਿਸ ਕਰਕੇ ਹਾਸੋ-ਹੀਣੇ ਹੋ ਕੇ ਇਸ ਪਾਸਿਓਂ ਵਾਂਝੇ ਰਹਿੰਦੇ ਹਨ। ਇਸੇ ਕਾਰਨ ਕਰਕੇ ਹੀ 'ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ' ਬਾਣੀ ਦਾ ਫ਼ੁਰਮਾਨ ਹੈ।

ਇਸੇ ਲਈ ਬੁਧੀਜੀਵੀਆਂ ਦਾ ਵੀਚਾਰ ਹੈ ਕਿ ਇਕ ਭਗਤ ਦੂਜਾ ਪਾਗਲ—ਇਨ੍ਹਾਂ ਦੋਹਾਂ ਦਾ ਦੁਨੀਆਂ ਦੇ ਲੋਕਾਂ ਨਾਲ ਤਾਲਮੇਲ ਨਹੀਂ ਹੋਇਆ ਕਰਦਾ, ਕਿਉਂਕਿ ਪਾਗਲ ਦੀ ਗੱਲ ਇਤਨੀ ਨੀਵੀਂ ਹੈ ਕਿ ਉਹ ਪੈਰਾਂ ਦੇ ਹੇਠੋਂ ਦੀ ਲੰਘ ਜਾਂਦੀ ਹੈ, ਜਿਸਨੂੰ ਕੋਈ ਸੁਣਨ ਲਈ ਭੀ ਤਿਆਰ ਨਹੀਂ ਹੋਇਆ ਕਰਦਾ, ਪਰ ਭਗਤ ਲੋਕਾਂ ਦੇ ਵੀਚਾਰ ਇਤਨੇ ਉੱਚੇ ਹੁੰਦੇ ਹਨ, ਉਹ ਲੋਕਾਂ ਦੇ ਸਿਰਾਂ ਦੇ ਉਤੋਂ ਲੰਘ ਜਾਂਦੇ ਹਨ, ਇਸ ਲਈ ਆਮ ਲੋਕ ਉਨ੍ਹਾਂ ਭਗਤਾਂ ਦੇ ਵੀਚਾਰਾਂ ਨੂੰ ਸੁਣਨਾ ਪਸੰਦ ਨਹੀਂ ਕਰਦੇ। ਇਸੇ ਲਈ ਜੋ ਪੁਰਾਤਨ ਭਗਤ ਹੋ ਗੁਜ਼ਰੇ ਹਨ, ਉਨ੍ਹਾਂ ਨੂੰ ਸੰਸਾਰੀ ਲੋਕਾਂ ਨੇ ਪਾਗਲ ਹੀ ਸਮਝਿਆ, ਕਿਉਂਕਿ ਉਹ ਜਿਸ ਉਚੇਰੀ ਅਵਸਥਾ ਦੇ ਵੀਚਾਰ ਕਿਹਾ ਕਰਦੇ ਸਨ, ਉਹ ਉਨ੍ਹਾਂ ਨੂੰ ਸਮਝਣ ਵੱਲੋਂ ਅਸਮਰਥ ਸਨ, ਇਸੇ ਲਈ ਉਹ ਨੀਵੇਂ ਪੱਧਰ ਦੇ ਲੋਕ ਪਾਗਲਾਂ ਨੂੰ ਭਗਤ ਅਤੇ ਸੱਚੇ ਭਗਤਾਂ ਨੂੰ ਪਾਗਲ ਕਹਿੰਦੇ ਰਹੇ, ਕਿ ਇਹ ਪਾਗਲ ਹੈ, ਇਸੇ ਵਾਸਤੇ ਸੰਸਾਰੀ ਲੋਕ ਭਗਤਾਂ ਤੋਂ ਵਧੇਰਾ ਲਾਭ ਨਹੀਂ ਲੈ ਸਕੇ। ਨਾ ਪਿਛਲੇ ਲੋਕ ਅਤੇ ਨਾ ਹੀ ਅਜੋਕੇ ਸਮੇਂ ਦੇ ਲਾਭ ਲੈਂਦੇ ਹਨ, ਪਰ ਕਰੋੜਾਂ ਵਿੱਚੋਂ ਕੋਈ ਇੱਕ ਅਧ ਹੀ ਸਾਦਕ ਹੈ, ਜੋ ਉਨ੍ਹਾਂ ਤੋਂ ਵਰੋਸਾਇਆ ਹੋਵੇ।

ਪ੍ਰ: ਭਾਈ ਸਾਹਿਬ ਜੀਉ! ਜਿਸ ਗੁਰਮੁਖੀ ਮਾਰਗ ਦੀ ਆਪੇ ਜੀ ਬਾਰ ਬਾਰ ਮਹਿਮਾ ਕਰਦੇ ਆ ਰਹੇ ਹੋ, ਦੱਸੋਗੇ ਕਿ ਇਸ ਵਿਚ ਆਪ ਜੀ ਖ਼ਾਸ ਵਿਸ਼ੇਸ਼ਤਾ ਕਿਹੜੀ ਅਨੁਭਵ ਕਰਦੇ ਹੋ?

ਉ: ਹੇ ਭਾਈਓ! ਜੋ ਭੀ ਇਸ ਗੁਰਮੁਖੀ ਮਾਰਗ ਨੂੰ ਅਪਣਾਉਂਦਾ ਹੈ, ਉਸਦੀ ਸਹੀ ਰੂਪ-ਰੇਖਾ ਤਾਂ ਬਿਆਨੀ ਨਹੀਂ ਜਾ ਸਕਦੀ, ਪਰ ਜੋ ਮੈਨੂੰ ਗੁਰਬਾਣੀ ਦੁਆਰੇ ਅਨੁਭਵਤਾ ਹੋਈ ਹੈ, ਉਸ ਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਕੋਟਿਨ ਕੋਟਾਨਿ ਛਬਿ ਰੂਪ ਰੰਗ ਸੋਭਾ-ਨਿਧਿ,**
**ਕੋਟਿਨ ਕੋਟਾਨਿ ਕੋਟਿ ਜਗਮਗ ਜੋਤਿ ਕੈ ॥**

***ਅਰਥ :***

(ਜਦੋਂ ਵੀਚਾਰ ਦ੍ਰਿਸ਼ਟੀ ਦੁਆਰੇ ਤੱਕੀਏ ਤਾਂ) ਇਸ ਮਾਰਗ ਵਿਚ ਪ੍ਰਵਿਰਤ ਹੋਇ ਗੁਰਮੁਖਾਂ ਨੂੰ ਕਰੋੜਾਂ ਕੋਟੀਆਂ ਹੀ (ਅਪਰੰਪਰ) ਰੂਪ ਰੰਗ ਤਥਾ ਸੋਭਾ ਦੀ ਨਿਧ (ਭੰਡਾਰ) ਰੂਪ, ਛਬਿ (ਸੁੰਦਰਤਾ—ਪ੍ਰਾਕ੍ਰਮ ਦਮਕ) ਪ੍ਰਾਪਤ ਹੁੰਦੀ ਹੈ, ਅਤੇ ਬਿਅੰਤ ਪ੍ਰਕਾਰ ਦੀਆਂ ਜੋਤੀਆਂ ਕਰੋੜਾਂ (ਅਨੰਤ) ਪ੍ਰਕਾਰ ਦੇ ਚਮਤਕਾਰ ਕਰਿਆ ਕਰਦੀਆਂ ਹਨ। ਅਥਵਾ ਇਸ ਮਾਰਗ ਵਿਚ ਵਾਹਿਗੁਰੂ ਦੀ ਜੋਤ ਦਾ ਸਾਖਯਾਤਕਾਰ ਹੋਇਆ ਕਰਦਾ ਹੈ, ਜਿਸਦੇ ਰੂਪ ਰੰਗ ਅਗੇ ਕਰੋੜਾਂ ਪ੍ਰਕਾਰ ਦੀਆਂ ਹੀ ਕਰੋੜਾਂ ਛਬਾਂ (ਮਾਤ ਪੈ ਜਾਂਦੀਆਂ ਹਨ) ਅਤੇ ਕਰੋੜਾਂ ਤਰ੍ਹਾਂ ਦੇ ਕਰੋੜਾਂ ਹੀ ਸ਼ੋਭਾ ਦੇ ਭੰਡਾਰ (ਪਦਾਰਥ) ਫਿੱਕੇ ਹੋ ਜਾਂਦੇ ਹਨ। ਵਾ ਜੋਤੀ ਦੇ ਜਗਮਗ (ਸਾਖਯਾਤ) ਹੋ ਆਉਣ ਤੇ ਕਰੋੜਾਂ ਛਬਾਂ, ਕਰੋੜਾਂ ਹੀ ਰੰਗ ਤਥਾ ਸ਼ੋਭਾ ਰੂਪ ਨਿਧੀਆਂ ਪ੍ਰਾਪਤ ਹੋ ਗਈਆਂ ਸਮਝੋ (ਪ੍ਰਾਪਤ ਹੋ ਜਾਂਦੀਆਂ ਹਨ)।

**ਕੋਟਿਨ ਕੋਟਾਨਿ ਰਾਜ ਭਾਗ ਪ੍ਰਭੁਤਾ ਪ੍ਰਤਾਪੁ,**
**ਕੋਟਿਨ ਕੋਟਾਨਿ ਸੁਖ ਆਨੰਦ ਉਦੋਤ ਕੈ ॥**

***ਅਰਥ :***

(ਅਤੇ ਐਸਾ ਹੀ ਇਸ ਮਾਰਗ ਵਿਚ) ਅਨੰਦ ਅਰੁ ਸੁਖ ਪ੍ਰਾਪਤ ਹੁੰਦਾ ਹੈ, ਜਿਸ ਅੱਗੇ ਕਰੋੜਾਂ ਭਾਂਤ ਦੇ ਕਰੋੜਾਂ ਹੀ ਰਾਜ-ਭਾਗ ਦੀ ਪ੍ਰਭੁਤਾ (ਮਹਿਮਾ) ਤੇ ਕਰੋੜਾਂ ਹੀ (ਐਸੇ) ਪ੍ਰਤਾਪ (ਮਾਤ ਪਏ) ਹੁੰਦੇ ਹਨ। ਅਥਵਾ—ਕਰੋੜਾਂ ਕੋਟੀਆਂ ਰਾਜ ਭਾਗ ਸੰਬੰਧੀ ਪ੍ਰਭੁਤਾ—ਵਾ ਪ੍ਰਤਾਪ ਪ੍ਰਾਪਤ ਹੋ ਆਉਂਦਾ ਹੈ, ਅਤੇ ਕਰੋੜਾਂ ਕੋਟੀਆਂ (ਪਾਰਾਵਾਰੋਂ ਰਹਿਤ) ਸੁਖ ਅਨੰਦ (ਪਰਮ ਅਨੰਦ) ਪ੍ਰਾਪਤ ਹੋਇਆ ਕਰਦਾ ਹੈ।

**ਕੋਟਿਨ ਕੋਟਾਨਿ ਰਾਗ ਨਾਦ ਬਾਦ,**
**ਗਿਆਨ ਗੁਨ,**
**ਕੋਟਿਨ ਕੋਟਾਨਿ ਜੋਗ ਭੋਗ ਓਤਿ ਪੋਤਿ ਕੈ ॥**

***ਅਰਥ :***

(ਇਸੇ ਤਰ੍ਹਾਂ) ਕਰੋੜਾਂ ਹੀ ਕੋਟੀਆਂ (ਅਨੰਤ ਪ੍ਰਕਾਰੀ) ਰਾਗਾਂ ਦੀ ਨਾਦ ਦਾ ਗਿਆਨ (ਸੂਝ) ਅਰੁ ਬਾਜਿਆਂ ਦੀ ਤਾਰ (ਸ੍ਰੋਦ ਵਾ ਲਿਆਕਤ) ਅਨਹਦ ਧੁਨੀ—ਦੇ ਰੂਪ ਵਿਚ ਇਸ ਮਾਰਗ ਅੰਦਰ ਪ੍ਰਾਪਤ ਹੋ ਜਾਇਆ ਕਰਦੀ ਹੈ, ਤਥਾ ਅਨੰਤ ਪ੍ਰਕਾਰ ਦੇ ਯੋਗ (ਵਾਹਿਗੁਰੂ ਵਿਚ ਜੁੜਨ ਦੀਆਂ ਜੁਗਤੀਆਂ ਦੇ ਸਾਧਨ) ਅਰੁ ਇਨ੍ਹਾਂ ਦੇ ਸਾਧਨੇ ਤੋਂ ਪ੍ਰਾਪਤ ਹੋਣਹਾਰੀਆਂ ਰਿਧੀਆਂ ਸਿਧੀਆਂ ਆਦਿ ਵਿਭੂਤੀਆਂ ਰੂਪ ਭੋਗ ਭੀ (ਇਸ ਮਾਰਗ ਵਿਚ) ਓਤ ਪੋਤ ਕੀਤੇ ਹੋਏ ਹਨ—ਭਾਵ ਤਾਣੇ ਪੇਟੇ ਵਾਂਗ ਤਣੇ ਹੋਏ (ਅਵੱਸ਼ਯ ਪ੍ਰਾਪਤ ਹੋਣ ਜੋਗ) ਹਨ।

**ਕੋਟਿਨ ਕੋਟਾਨਿ ਤਿਲ ਮਹਿਮਾ, ਅਗਾਧਿ ਬੋਧ,**
**ਨਮੋ ਨਮੋ ਦ੍ਰਿਸਟਿ ਦਰਸ,**
**ਸਬਦ ਸ੍ਰੋਤ ਕੈ ॥੨੬੫॥**

***ਅਰਥ :***

(ਜਿਸਦੇ ਅਗਾਧ ਬੋਧ ਅਗੇ) ਕਰੋੜਾਂ ਤੋਂ ਹੀ ਕਰੋੜਾਂ ਮਹਿਮਾ ਤਿਲ (ਤੁਛ) ਮਾਤ੍ਰ ਹਨ, ਜੋ ਕੇਵਲ ਦ੍ਰਿਸ਼ਟੀ ਵਿਚ ਦਰਸ਼ਨ ਦੇ ਅਰੁ ਸ਼ਬਦ ਵਿਖੇ ਸੁਰਤ ਦੇ (ਲੀਨ ਕੀਤਿਆਂ ਹੀ) ਪ੍ਰਾਪਤ ਹੁੰਦਾ ਹੈ। ਤਿਸ ਦੇ ਤਾਈਂ ਬਾਰੰਬਾਰ ਨਮਸਕਾਰ ਹੈ।੨੬੫।

***ਭਾਵਾਰਥ :*** ਇਸ ਗੁਰਮੁਖੀ ਮਾਰਗ ਦੀ ਉਚੇਰੀ ਉਡਾਣ ਨੂੰ ਬਾਣੀ ਵਿਚ ਕਬੀਰ ਸਾਹਿਬ ਜੀ ਨੇ ਇਉਂ ਵਿਚਾਰ ਦਿੱਤਾ ਹੈ ਕਿ:

ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ ॥੪॥੭॥੫੧॥

*(ਗਉੜੀ ਕਬੀਰ ਜੀ, ਪੰਨਾ ੩੩੪)*

ਭਾਵ, ਗੁਰਮੁਖਾਂ ਦੇ ਮਾਰਗ ਦੀ ਜੋ ਉੱਚੀ ਉਡਾਣ ਹੈ, ਉਸਨੂੰ ਕਬੀਰ ਜੀ ਨੇ ਗੂੰਗੇ ਦੇ ਗੁੜ ਖਾਣ ਦੀ ਤੁਲਨਾ ਦੇ ਕੇ ਬਿਆਨਿਆਂ ਹੈ ਕਿ ਜਿਵੇਂ ਗੂੰਗੇ ਨੂੰ ਗੁੜ ਖਵਾ ਕੇ ਪੁਛੀਏ ਕਿ ਦੱਸ ਤੈਨੂੰ ਕਿਹੋ ਜਿਹਾ ਰਸ ਆਇਆ ਹੈ, ਉਹ ਕੁਝ ਦੱਸ ਨਹੀਂ ਸਕਦਾ। ਇਸਦਾ ਭਾਵ ਇਹ ਨਹੀਂ ਕਿ ਉਸਨੂੰ ਕੋਈ ਰਸ ਆਇਆ ਹੀ ਨਹੀਂ, ਰਸ ਤਾਂ

ਬਹੁਤ ਆਇਆ ਹੈ, ਪਰ ਉਸ ਪਾਸ ਦੱਸਣ ਲਈ ਜ਼ੁਬਾਨ ਨਹੀਂ ਹੈ, ਉਸ ਰਸ ਨੂੰ ਤਾਂ ਉਹ ਅਨੁਭਵ ਹੀ ਕਰ ਸਕਦਾ ਹੈ।

ਇਸੇ ਤਰ੍ਹਾਂ ਰੱਬੀ ਮਾਰਗ 'ਤੇ ਸਫ਼ਰ ਕਰਦੇ ਕਰਦੇ ਸਾਦਕਾਂ ਦੀ ਸੁਰਤ ਜਦੋਂ ਸਿਖ਼ਰਾਂ 'ਤੇ ਪੁੱਜ ਜਾਂਦੀ ਹੈ, ਜਿਸ ਰਸ ਵਿਚ ਉਹ ਮਗਨ ਹੋ ਜਾਂਦੇ ਹਨ, ਉਸਨੂੰ ਭੀ ਉਹ ਬਿਆਨ ਨਹੀਂ ਕਰ ਸਕਦੇ। ਉਥੇ ਪੁੱਜੀ ਸੁਰਤੀ ਕਥਨ ਕਰਨ ਵੱਲੋਂ ਅਭਾਵ ਹੋ ਜਾਂਦੀ ਹੈ, ਕਿਉਂਕਿ ਇਹ ਕਥਨ ਕਰਨਾ ਤਿੰਨਾਂ ਗੁਣਾਂ ਵਿਚ ਹੈ, ਪਰ ਉਹ ਤ੍ਰੈਗੁਣੀ ਅਭਾਵ ਅਵਸਥਾ ਹੈ।

(ਇਹ ਭੀ ਗੂੰਗੇ ਕੀ ਮਿਠਿਆਈ ਹੈ।)

ਪ੍ਰ: ਭਾਈ ਸਾਹਿਬ ਜੀਉ! ਪਿੱਛੇ ਆਪ ਜੀ ਨੇ ਗੁਰਮੁਖਾਂ ਦੇ ਮਾਰਗ ਦੀ ਪ੍ਰਵਿਰਤੀ ਦਰਸਾਈ ਹੈ, ਪਰ ਕੀ ਇਸ ਤੋਂ ਬਾਹਰਲੇ ਮੂਰਤੀ ਆਦਿ ਧਿਆਨ ਯਾ ਬਾਹਰਲੀਆਂ ਸ਼ਬਦ ਧੁਨੀਆਂ, ਵੈਰਾਗੀਆਂ ਵਾਂਙੂੰ ਲਾਉਣ ਦਾ ਭੁਲੇਖਾ ਤਾਂ ਨਹੀਂ ਪੈ ਜਾਵੇਗਾ, ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਦੱਸਣ ਦੀ ਕਿਰਪਾ ਕਰੋ, ਸ਼ੁਕਰ ਗੁਜ਼ਾਰ ਹੋਵਾਂਗੇ ?

ਉ: ਹੇ ਭਾਈਓ! ਇਸ ਦੇ ਸੰਬੰਧ ਵਿਚ ਭੀ ਜੋ ਮੈਨੂੰ ਗੁਰਬਾਣੀ ਦੁਆਰੇ ਸੂਝ ਬੂਝ ਮਿਲ ਸਕੀ ਹੈ, ਉਸਨੂੰ ਮੈਂ ਅਗਲੀਆਂ ਚੰਦ ਸਤਰਾਂ ਵਿਚ ਦੱਸਣ ਦਾ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਅਹਿਨਿਸਿ ਭ੍ਰਮਤ ਕਮਲ ਕੁਮਦਨੀ ਕੌ ਸਸਿ,**
**ਮਿਲਿ ਬਿਛੁਰਤ ਸੋਗ ਹਰਖ ਬਿਆਪਹੀ॥**

***ਅਰਥ :***

(ਪਹਿਲੀਆਂ ਤਿੰਨਾਂ ਤੁਕਾਂ ਦਾ ਪੂਰਨ ਭਾਵ ਚੌਥੀ ਤੁਕ ਵਿਚ ਦਰਸਾਇਆ ਹੈ)। (ਜਿਵੇਂ) ਦਿਨੇ ਰਾਤ ਭਟਕਦਾ ਹੈ 'ਕੁਮਦਨੀ'—(ਨੀਲੋਵਰ) ਕਵੀ (ਨਾਮ ਵਾਲਾ) ਕੌਲ ਫੁੱਲ, 'ਕੌ ਸਸਿ'—ਚੰਦ੍ਰਮਾ ਲਈ—ਭਾਵ, ਚੰਦ੍ਰਮਾ ਦੇ ਦਰਸ਼ਨ ਦੀ ਖ਼ਾਤਰ। ਪਰ ਜਦ ਚੰਦ ਮਿਲ ਪੈਂਦਾ ਹੈ, (ਭਾਵ, ਰਾਤ ਨੂੰ ਉਦੇ ਹੋ ਦਰਸ਼ਨ ਦਿੰਦਾ ਹੈ) ਤਾਂ (ਉਸਦੇ ਅੰਦਰ) ਹਰਖ ਪੂਰਨ ਹੋ ਆਉਂਦਾ ਹੈ (ਭਾਵ ਉਹ ਖਿੜ ਪੈਂਦਾ) ਹੈ, ਅਤੇ ਜਦ (ਦਿਨ ਸਮੇਂ) ਬਿਛੁਰਤ (ਵਿਛੜ ਜਾਂਦਾ) ਹੈ—(ਭਾਵ ਅਸਤ ਹੋ ਜਾਂਦਾ ਹੈ) ਤਾਂ ਸੋਗ ਬਜਾਪਤ (ਸੋਗ ਨਾਲ ਭਰਪੂਰ) ਹੋ ਜਾਂਦਾ, ਭਾਵ ਸਮਿਟ ਜਾਂਦਾ ਹੈ। ਐਸਾ ਹੀ ਹਾਲ ਸੂਰਜ ਬੰਸੀ ਕੌਲਾਂ ਦਾ ਸਮਝੋ (ਜਿਸਨੂੰ ਤਕ ਕੇ ਗੁਰਮੁਖ ਨੇ) :

**ਰਵਿ ਸਸਿ ਉਲੰਘਿ ਸਰਨਿ ਸਤਿਗੁਰ ਗਹੀ,**
**ਚਰਨ ਕਮਲ ਸੁਖ ਸੰਪਟ ਮਿਲਾਪਹੀ॥**

***ਅਰਥ :***

ਉਦੇ ਅਸਤ ਹੋਣ ਕਾਰਨ ਸੂਰਜ ਅਰੁ ਚੰਦ੍ਰਮਾ ਦੇ ਦਰਸ਼ਨ ਵਾਲੀ ਪ੍ਰੀਤੀ ਦੇ ਨਾਸ਼ਵੰਤ ਚਾਲੇ ਵਾਂਗੂੰ (ਕਦੀ ਅੱਖਾਂ ਅਗੇ ਆਉਣ 'ਤੇ ਕਦੀ ਹਟ ਜਾਣ ਵਾਲੀ ਮੂਰਤੀ ਆਦਿ ਦੇ ਧਿਆਨਾਂ ਦੀ ਧਾਰਨਾ ਨੂੰ) ਉਲੰਘ ਟੱਪ ਕੇ (ਭਾਵ ਤਿਆਗ ਕੇ) ਸਤਗ ਸਰੂਪ ਗੁਰੂ ਮਹਾਰਾਜ ਦੀ ਸ਼ਰਨ ਹੀ ਗ੍ਰਹਿਣ ਕੀਤੀ ਹੈ। ਅਥਵਾ ਸੂਰਜ ਚੰਦ੍ਰਮਾ ਦੇ ਅਧੀਨ ਨਿਭਣ ਵਾਲੀਆਂ ਸਰੀਰਕ (ਸੰਸਾਰੀ) ਪ੍ਰੀਤੀਆਂ ਵਾਲੇ ਰਾਹ ਨੂੰ ਤਿਆਗ ਕੇ, ਸਤਿਗੁਰਾਂ ਦੀ ਸ਼ਰਨ ਹੀ ਗ੍ਰਹਿਣ ਕੀਤੀ ਹੈ, ਜਿਸ ਕਰਕੇ ਉਨ੍ਹਾਂ ਦੇ ਚਰਨ ਕਮਲਾਂ ਦੇ ਮਿਲਾਪ (ਪ੍ਰਾਪਤੀ) ਦੇ ਸੁਖ ਵਿਚ ਹੀ ਸੰਪਟ (ਸੰਲਗਨ ਲਪਟਾਯਮਾਨ) ਮਗਨ ਹੋਇਆ ਰਹਿੰਦਾ ਹੈ।

**ਸਹਜ ਸਮਾਧਿ ਨਿਜ ਆਸਨ ਸੁਬਾਸਨ ਕੈ,**
**ਮਧੁ ਮਕਰੰਦ ਰਸੁ ਲੁਭਿਤ ਅਜਾਪਹੀ॥**

***ਅਰਥ :***

(ਉਹ ਗੁਰਮੁਖ ਇਸ ਪ੍ਰਕਾਰ) 'ਨਿਜ ਆਸਨ' ਆਤਮ ਪਦ ਵਿਚ ਸਹਿਜੇ ਹੀ ਇਸਥਿਤ ਹੋਇਆ ਹੋਇਆ, ਪ੍ਰੇਮ ਰਸ ਰੂਪ ਮਕਰੰਦ ਮਧੁ ਪ੍ਰਾਪਤ 'ਸੁਬਾਸਨ'—ਸ੍ਰੇਸ਼ਟ ਬਾਸਨਾ (ਸੁਕੀਰਤੀ) ਕਰਕੇ (ਅੰਤਰਮੁਖੀ ਭਾਵ ਵਿਚ ਕੀਰਤਨ ਕਰਦਾ ਹੋਇਆ) ਅਜਾਪ ਭਾਵ ਵਿਚ ਲੁਭਾਇਮਾਨ ਰਹਿੰਦਾ ਹੈ।

**ਤ੍ਰਿਗੁਨ ਅਤੀਤ ਹੁਇ, ਬਿਸ੍ਰਾਮ ਨਿਹਕਾਮ ਧਾਮ,**
**ਉਨਮਨ ਮਗਨ ਅਨਾਹਦ ਅਲਾਪਹੀ॥੨੬੬॥**

***ਅਰਥ :***

(ਉਹ ਗੁਰਮੁਖ ਮਾਨੋਂ ਇਵੇਂ ਹੀ) ਨਿਹਕਾਮ (ਅਫੁਰ) ਧਾਮ (ਪਦ) ਵਿਚ ਬਿਸ੍ਰਾਮ, ਟਿਕਾਉ ਨੂੰ ਪਾ ਕੇ, ਤਿੰਨਾਂ ਗੁਣਾਂ ਤੋਂ ਰਹਿਤ ਹੋਇਆ ਹੋਇਆ (ਤੁਰੀਆ ਭਾਵ ਸੰਪੂਰਨ) ਉਨਮਨੀ ਅਵਸਥਾ ਵਿਚ ਮਸਤ, ਅਨਹਦ ਧੁਨੀ ਦੁਆਰੇ ਅਲਾਪ ਕਰਦਾ ਰਹਿੰਦਾ ਸ਼ਬਦ ਦੀ ਅਗੰਮੀ ਤਾਰ ਲਾਈ ਰਖਦਾ ਹੈ।੨੬੬।

***ਭਾਵਾਰਥ :*** ਇਸ ਕਬਿੱਤ ਦੀ ਚੌਥੀ ਤੁਕ ਵਿਚ ਭਾਈ ਸਾਹਿਬ ਜੀ ਨੇ ਗੁਰਮਤ ਦੇ ਸਿਧਾਂਤ ਨੂੰ ਕੁਜੇ ਵਿਚ ਸਮੁੰਦਰ ਪਾ ਕੇ ਦੱਸਣ ਵਾਂਗ ਸਪਸ਼ਟ ਕੀਤਾ ਹੈ ਕਿ ਗੁਰਮੁਖ ਤਿੰਨਾਂ

ਗੁਣਾਂ ਤੋਂ ਅਤੀਤ ਹੋ ਕੇ ਨਿਸ਼ਕਾਮ ਧਾਮ ਵਿਚ ਬਿਸਰਾਮ ਕਰਦੇ ਹਨ ਅਤੇ ਅਨਹਦ ਸ਼ਬਦ ਦੇ ਅਲਾਪ ਸੁਣਨ ਵਿਚ ਹੀ ਉਨ੍ਹਾਂ ਦਾ ਮਨ ਮਗਨ ਹੋ ਰਹਿੰਦਾ ਹੈ। ਇਹ ਅਵਸਥਾ ਉਨ੍ਹਾਂ ਗੁਰਮੁਖਾਂ ਦੀ ਹੈ, ਜਿਨ੍ਹਾਂ ਨੇ ਦਿਨੇ ਰਾਤ ਇਕ ਰਸ ਅਭਿਆਸ ਕਰਕੇ ਆਪਣੀ ਮਾਨਸਕ ਅਵਸਥਾ ਨੂੰ ਤੁਰੀਆ ਪਦ ਵਿਚ ਸਥਿਰ ਕਰ ਲਿਆ ਹੈ।

ਪ੍ਰ: ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਗੁਰਮਤ ਦੀਆਂ ਵਿਚਾਰਾਂ ਸੁਣਾਉਣ ਸਮੇਂ ਉਪਾਸ਼ਨਾ ਦਾ ਭੀ ਜ਼ਿਕਰ ਕਰਿਆ ਕਰਦੇ ਹੋ, ਕਿ ਇਕ ਆਧਾਰ ਸਹਿਤ ਤੇ ਦੂਸਰੀ ਨਿਰਾਧਾਰ ਉਪਾਸ਼ਨਾ ਹੈ, ਪਰ ਇਨ੍ਹਾਂ ਦੋ ਤਰ੍ਹਾਂ ਦੀ ਉਪਾਸ਼ਨਾ ਵਿਚ ਤੁਹਾਡੇ ਵਿਚਾਰ ਅਨੁਸਾਰ ਨਿਰਾਧਾਰ ਉਪਾਸ਼ਨਾ ਮੁਖੀ ਮੰਨੀ ਗਈ ਹੈ, ਕਿਉਂਕਿ ਵਧੇਰੇ ਜ਼ੋਰ ਆਪ ਜੀ ਨਿਰਾਧਾਰ ਉਪਾਸ਼ਨਾ ਕਰਨ ਬਾਰੇ ਹੀ ਦਿਆ ਕਰਦੇ ਹੋ, ਪਰ ਕਿਉਂ ਜੀ! ਜਿਤਨਾ ਚਿਰ ਕਿਸੇ ਉਪਾਸ਼ਨਾ ਕਰਨ ਵਾਲੇ ਦੇ ਸਾਹਮਣੇ ਕਿਸੇ ਮੂਰਤੀ ਆਦਿ ਦਾ ਅਧਾਰ ਨਹੀਂ ਹੋਵੇਗਾ, ਉਹ ਉਪਾਸ਼ਕ ਧਿਆਨ ਕਿਥੇ ਟਿਕਾਏਗਾ। ਪਰ ਜੇ ਆਪ ਜੀ ਦਾ ਨਿਰਾਧਾਰ ਉਪਾਸ਼ਨਾ 'ਤੇ ਹੀ ਨਿਸਚਾ ਹੈ, ਤਾਂ ਫਿਰ ਆਪ ਜੀ ਦੀ ਰਚਨਾ ਵਿਚ ਜੋ ਅਸੀਂ ਬਾਰ ਬਾਰ ਗੁਰੂ ਦੇ ਚਰਨ ਕਮਲਾਂ ਦਾ ਧਿਆਨ ਕਰਨ ਦਾ ਵੀਚਾਰ ਪੜ੍ਹਦੇ ਹਾਂ, ਇਸਦਾ ਭਾਵ ਕੀ ਹੋਇਆ ਕਿਉਂਕਿ ਇਹ ਭੀ ਤਾਂ ਇਕ ਪ੍ਰਕਾਰ ਦੀ ਮੂਰਤੀ ਪੂਜਾ ਹੀ ਹੈ। ਇਸ ਬਾਰੇ ਭੀ ਕੁਝ ਵੀਚਾਰ ਦਿਓ? ਕਈ ਬਾਰ ਬਾਣੀ ਦਾ ਪਾਠ ਕਰਨ ਸਮੇਂ ਇਹ ਭੀ ਪੜ੍ਹਨ ਵਿਚ ਆਇਆ ਕਰਦਾ ਹੈ, ਜਿਸਨੂੰ ਆਪ ਜੀ ਲਿਖਣ ਸਮੇਂ ਲਿਖ ਭੀ ਆਏ ਹੋ ਕਿ:

ਗੁਰ ਕੀ ਮੂਰਤਿ ਮਨ ਮਹਿ ਧਿਆਨੁ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥
ਗੁਰ ਕੇ ਚਰਨ ਰਿਦੈ ਲੈ ਧਾਰਉ॥

*(ਗੋਂਡ ਮ: ੫, ਪੰਨਾ ੮੬੪)*

ਸੋ, ਭਾਈ ਸਾਹਿਬ ਜੀਉ! ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਇਸ ਭਾਵ ਨੂੰ ਆਪ ਜੀ ਸਾਨੂੰ ਖੁਲਾਸੇ ਰੂਪ ਵਿਚ ਜਾਣਕਾਰੀ ਦੇਣ ਦੀ ਕਿਰਪਾ ਕਰੋ ਤਾਕਿ ਅਸੀਂ ਇਸ ਗੁੱਝੇ ਭੇਦ ਨੂੰ ਭੀ ਸਮਝ ਸਕੀਏ?

ਉ: ਹੇ ਭਾਈਓ! ਅਸਲ ਵਿਚ, ਬਾਣੀ ਅੰਦਰ ਜਿਥੇ ਸਾਨੂੰ ਕਿਸੇ ਇਕ ਪੰਗਤੀ ਪੜ੍ਹਨ ਤੋਂ ਭਰਮ ਭੁਲੇਖਾ ਪੈ ਜਾਂਦਾ ਹੈ, ਉਸ ਭੁਲੇਖੇ ਦੀ ਨਵਿਰਤੀ ਭੀ ਸਾਨੂੰ ਬਾਣੀ ਦੁਆਰੇ ਹੀ ਹੋ ਜਾਇਆ ਕਰਦੀ ਹੈ, ਜਿਵੇਂ ਤੁਸੀਂ ਇਹ ਪੜ੍ਹਦੇ ਹੋ ਕਿ (ਗੁਰ ਕੀ ਮੂਰਤਿ ਮਨ ਮਹਿ ਧਿਆਨੁ) ਉਥੇ ਇਸ ਤੋਂ ਅਗਲੀ ਪੰਗਤੀ ਵਿਚ ਹੀ ਇਸਦਾ ਉੱਤਰ ਦਿੱਤਾ ਗਿਆ ਹੈ (ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ) ਭਾਵ ਜੋ ਗੁਰੂ ਦਾ (ਸਬਦਿ) ਗੁਰੂ ਬਾਣੀ ਹੈ, ਇਸ ਬਾਣੀ ਰੂਪ ਮੰਤਰ ਨੂੰ ਹੀ ਮਨ ਵਿਚ ਮੰਨਣ ਕਰਨਾ, ਇਹੋ ਗੁਰੂ ਕੀ ਸਹੀ ਮੂਰਤ ਹੈ, ਜਿਸਨੂੰ ਮਨ ਵਿਚ ਵਸਾਉਣਾ ਹੈ।

ਇਸੇ ਸ਼ਬਦ ਨੂੰ ਕਿਹਾ ਗਿਆ ਹੈ ਕਿ (ਗੁਰਮੂਰਤ ਗੁਰ ਸਬਦ ਹੈ)। ਇਸ ਲਈ ਗੁਰਬਾਣੀ ਦੁਆਰਾ ਸਾਨੂੰ ਇਹੋ ਬੋਧ ਮਿਲਦਾ ਹੈ, ਕਿ ਗੁਰਸਿੱਖ ਨੇ ਕਿਸੇ ਦੇਵੀ ਦੇਵਤੇ ਦੇ ਅਕਾਰ ਦਾ ਧਿਆਨ ਨਹੀਂ ਕਰਨਾ, ਕੇਵਲ ਇਕ ਨਿਰੰਕਾਰ ਦਾ ਹੀ ਧਿਆਨੀ ਹੋਣਾ ਹੈ, ਕਿਉਂਕਿ ਕਿਸੇ ਭੀ ਅਕਾਰ ਦਾ ਧਿਆਨ ਕਰਨ ਦਾ ਫਲ ਬਾਰ ਬਾਰ ਸਰੀਰਾਂ ਦੇ ਅਕਾਰਾਂ ਵਿਚ ਆਉਂਦੇ ਜਾਂਦੇ ਰਹਿਣਾ ਹੈ। ਇਸ ਲਈ ਮੈਂ ਸੰਪੂਰਨ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਮਤ ਦੇ ਸਹੀ ਭਾਵ ਨੂੰ ਚੰਦ ਪੰਗਤੀਆਂ ਵਿਚ ਰੰਚਕ-ਮਾਤ੍ਰ ਆਪਣੇ ਤੁਛ ਜਿਹੇ ਵੀਚਾਰਾਂ ਦਾ ਨਿਰੂਪਨ ਕੀਤਾ ਹੈ, ਜਿਵੇਂ ਕਿ:

**ਰਵਿ ਸਸਿ ਦਰਸ ਕਮਲ ਕੁਮਦਨੀ ਹਿਤ,**
**ਭ੍ਰਮਤ ਭ੍ਰਮਤ ਮਨੁ ਸੰਜੋਗੀ ਬਿਓਗੀ ਹੈ॥**

***ਅਰਥ:***

ਪ੍ਰ: ਕਿਉਂ ਜੀ! ਤੁਸੀਂ ਮੂਰਤੀ ਪੂਜਾ ਬਾਰੇ ਕੀ ਵੀਚਾਰ ਦੇਂਦੇ ਹੋ?

ਉ: (ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਸੂਰਜ ਅਤੇ ਚੰਦ੍ਰਮਾ ਦੇ ਉਦੇ ਅਸਤ (ਸੰਜੋਗ ਵਿਜੋਗ, ਮਿਲ ਵਿਛੜਨ ਵਾਲੇ ਸੁਭਾਵ) ਦਰਸ਼ਨ ਕਾਰਨ ਕੌਲ ਅਤੇ ਕੰਮੀਆਂ (ਦੇ ਭੀ ਖਿੜਾਉਣ ਕਰਕੇ) ਜਿਵੇਂ ਭੌਰੇ ਦਾ ਮਨ ਭਰਮਦਾ (ਭਟਕਦਾ) ਦੁਖੀ ਹੁੰਦਾ ਰਹਿੰਦਾ ਹੈ। (ਇਸੇ ਤਰ੍ਹਾਂ ਹੀ ਮੂਰਤੀ ਆਦਿ ਦੇ ਸਹਾਰੇ ਭੀ ਇਕ ਰਸ ਨ ਰਹਿਣ ਵਾਲੇ ਹੋਣ ਕਾਰਨ, ਧਿਆਨੀ ਪੁਰਖ ਦੀ ਭਰਮ ਭਟਕਣਾ ਨੂੰ ਨਹੀਂ ਨਵਿਰਤ ਕਰ ਸਕਦੇ)।

**ਤ੍ਰਿਗੁਨ ਅਤੀਤ ਗੁਰ ਚਰਨ ਕਮਲ ਰਸ,**
**ਮਧੁ ਮਕਰੰਦ ਰੋਗ ਰਹਤ ਅਰੋਗੀ ਹੈ॥**

***ਅਰਥ :***

ਪਰ, ਸਤਿਗੁਰਾਂ ਦੇ ਚਰਨ ਕਮਲਾਂ ਦਾ ਮਕਰੰਦ ਰਸ ਰੂਪ ਮਧੁ (ਅੰਮ੍ਰਿਤ) ਤਿੰਨਾਂ ਗੁਣਾਂ ਦੇ (ਰਾਜਸੀ ਤਾਮਸੀ ਸਾਤਕੀ) ਪ੍ਰਭਾਵ ਤੋਂ ਰਹਿਤ ਹੋਣ ਕਰਕੇ, ਨਾਸ (ਖਜੀਣ) ਹੋਣ ਯਾ ਵਧਣ ਘਟਣ ਰੂਪ ਰੋਗ (ਵਿਕਾਰ) ਤੋਂ ਰਹਿਤ ਅਰੋਗੀ ਹੈ—ਅਰਥਾਤ ਇਕ ਰਸ (ਨਿਰ-ਵਿਕਾਰ) ਹੈ।

**ਨਿਹਚਲ ਮਕਰੰਦ ਸੁਖ ਸੰਪਟ ਸਹਜ ਧੁਨਿ,**
**ਸਬਦ ਅਨਾਹਦ ਕੈ ਲੋਗ ਮੈ ਅਲੋਗੀ ਹੈ ॥**

***ਅਰਥ :***

ਇਹੋ ਹੀ ਕਾਰਨ ਹੈ ਕਿ ਜਿਸ ਕਰਕੇ ਨ ਚਲਾਇਮਾਨ ਹੋਣ ਵਾਲੀ (ਅਬਿਨਾਸ਼) ਮਕਰੰਦ (ਧੂੜੀ ਰਸ) ਦੇ ਸੁਖ ਵਿਚ ਸੰਪਟਿਤ (ਸੰਲਗਨ—ਮਗਨ) ਗੁਰਮੁਖ ਦਾ ਮਨ ਅਨਹਦ ਸ਼ਬਦ ਦੀ ਸਹਿਜ ਧੁਨੀ ਵਿਚ ਲਿਵਲੀਨ ਹੋਇਆ ਹੋਇਆ ਲੋਕ (ਸੰਸਾਰ) ਵਿਚ ਵੱਸਦਾ ਭੀ, ਅਲੋਗੀ (ਅਸੰਸਾਰ, ਭਾਵ-ਜੀਵਨ ਮੁਕਤ ਹੋਇਆ ਵਿਚਰਦਾ) ਹੈ।

**ਗੁਰਮੁਖਿ ਸੁਖ-ਫਲ ਮਹਿਮਾ ਅਗਾਧਿ ਬੋਧ,**
**ਜੋਗ ਭੋਗ ਅਲਖ ਨਿਰੰਜਨ ਪ੍ਰਜੋਗੀ ਹੈ ॥੨੬੭॥**

***ਅਰਥ :***

ਇਸੇ ਲਈ ਹੀ ਗੁਰਮੁਖ ਦੇ ਸੁਖਫਲ ਦੀ ਮਹਿਮਾ ਦਾ ਬੋਧ ਅਗਾਧਿ ਹੈ, ਤੇ ਉਹ ਜੁੜੀ ਹੋਈ (ਜੋਗ ਭਾਵੀ) ਦਸ਼ਾ ਵਿਚ ਅਥਵਾ ਭੋਗ ਭਾਵੀ (ਸੰਸਾਰੀ ਪ੍ਰਵਿਰਤੀ ਰੂਪ) ਅਵਸਥਾ ਵਿਚ ਅਲਖ ਨਿਰੰਜਨ ਸਰੂਪ ਵਿਚ ਹੀ (ਪਰ ਵਿਸ਼ੇਸ਼ ਕਰਕੇ) ਜੋਗੀ—ਜੁੜਿਆ ਰਹਿਣ ਵਾਲਾ ਮੰਨਿਆ ਗਿਆ ਹੈ।੨੬੭।

**ਪ੍ਰ:** ਭਾਈ ਸਾਹਿਬ ਜੀਉ! ਜੋ ਸ਼ਰਧਾਲੂ ਸਿੱਖ ਗੁਰੂ ਦੇ ਚਰਨ ਕਮਲਾਂ ਦਾ ਸਹੀ ਰੂਪ ਵਿਚ ਧਿਆਨੀ ਹੋ ਜਾਂਦਾ ਹੈ, ਭਾਵ ਗੁਰੂ ਦੇ ਚਰਨਾਂ ਕਮਲਾਂ ਦੀ ਪ੍ਰਪੱਕ ਅਵਸਥਾ ਵਿਚ ਪੁੱਜ ਜਾਂਦਾ ਹੈ, ਕੀ ਉਸ ਨੂੰ ਹੋਰ ਕਿਸੇ ਮੂਰਤੀ ਦੀ ਪੂਜਾ ਕਰਨ ਦੀ ਲੋੜ ਨਹੀਂ ਹੈ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਸੋਝੀ ਮਿਲੀ ਹੈ, ਕਿ ਜੋ ਸਿੱਖ ਗੁਰੂ ਦੇ ਚਰਨਾਂ ਦਾ ਸਹੀ ਰੂਪ ਵਿਚ ਸ਼ਰਧਾਲੂ ਬਣ ਜਾਂਦਾ ਹੈ, ਉਸਨੂੰ ਹੋਰ ਧਿਆਨ ਕਰਨ ਦੀ ਕਿਸੇ ਮੂਰਤੀ ਆਦਿ ਦੀ ਲੋੜ ਹੀ ਨਹੀਂ ਰਹਿੰਦੀ, ਉਸ ਨੂੰ ਇਸੇ ਧਿਆਨ ਵਿਚ ਮਹਾਨ ਹੋਇਆਂ ਸੁਭਾਵਕ ਹੀ ਗਿਆਨ ਪ੍ਰਾਪਤ ਹੋ ਜਾਂਦਾ ਹੈ।

**ਪ੍ਰ:** ਕਿਉਂ ਜੀ! ਆਖ਼ਰ ਉਸਦੀ ਪਛਾਣ ਕੀ ਹੈ, ਭਾਵ ਉਸਦੀ ਮਾਨਸਕ ਅਵਸਥਾ ਵਿਚ ਪਹਿਲੇ ਨਾਲੋਂ ਕੀ ਬਦਲ ਆ ਜਾਂਦੀ ਹੈ, ਇਸਦੀ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ! ਅਸਲ ਵਿਚ ਉਨ੍ਹਾਂ ਦੀ ਮਾਨਸਕ ਉਡਾਣ ਦਾ ਭੀ ਸਾਨੂੰ ਬੋਧ ਗੁਰਬਾਣੀ ਦੁਆਰੇ ਹੀ ਮਿਲਦਾ ਹੈ ਕਿ ਉਨ੍ਹਾਂ ਦੀ ਮਾਨਸਕ ਅਵਸਥਾ ਇਤਨੀ ਉਚਾਣਾਂ 'ਤੇ ਜਾ ਪੁੱਜੀ ਹੈ ਕਿ ਉਨ੍ਹਾਂ ਨੂੰ ਉਸ ਪ੍ਰਮੇਸ਼ਰ ਤੋਂ ਵੱਖਰਾ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ, ਉਹ ਆਤਮਕ-ਦਰਸ਼ੀ ਹੋ ਗਏ ਹਨ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਇਹੋ ਨਜ਼ਰ ਆਉਂਦਾ ਹੈ, ਜਿਵੇਂ ਕਿ ਮੇਰੇ ਪੜ੍ਹਨ ਵਿਚ ਆਇਆ ਹੈ :

ਐਸੋ ਰਾਮ ਰਾਇ ਅੰਤਰਜਾਮੀ ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥
ਬਸੈ ਘਟਾ ਘਟ ਲੀਪ ਨ ਛੀਪੈ ॥
ਬੰਧਨ ਮੁਕਤਾ ਜਾਤੁ ਨ ਦੀਸੈ ॥੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥
ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥

*(ਰਾਗੁ ਕਾਨੜਾ ਨਾਮਦੇਵ ਜੀ, ਪੰਨਾ ੧੩੧੮)*

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ
ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

*(ਆਸਾ, ਪੰਨਾ ੪੮੫)*

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ ॥

*(ਆਸਾ ਨਾਮਦੇਵ ਜੀ, ਪੰਨਾ ੪੮੫)*

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥

*(ਬਿਲਾਵਲੁ ਮ : ੫, ਪੰਨਾ ੮੪੬)*

ਇਸ ਤਰ੍ਹਾਂ ਦੇ ਸਾਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਸਾਨੂੰ ਉਨ੍ਹਾਂ ਗੁਰਮੁਖਾਂ ਦੀ ਮਾਨਸਕ ਅਵਸਥਾ ਦਾ ਬੋਧ ਮਿਲਦਾ ਹੈ, ਜਿਨ੍ਹਾਂ ਦੀ ਸੁਰਤ ਹਰ ਵਕਤ ਗੁਰੂ ਦੇ ਚਰਨ ਕਮਲਾਂ ਵਿਚ ਤਦਾਕਾਰ, ਜੁੜੀ ਰਹਿੰਦੀ ਹੈ। ਸੋ, ਮੈਨੂੰ ਭੀ ਜੋ ਗੁਰਬਾਣੀ ਦੁਆਰੇ ਉਨ੍ਹਾਂ ਦੀ ਮਾਨਸਕ ਉਡਾਣ ਦਾ ਬੋਧ ਮਿਲਿਆ ਹੈ, ਉਸੇ ਨੂੰ ਹੀ ਚੰਦ ਸਤਰਾਂ ਵਿਚ

ਅੰਕਤ ਕਰਨ ਦਾ ਮੈਂ ਤੁੱਛ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ:

**ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ,**
**ਐਸੇ ਸਰਗੁਨ ਸਾਖੀ-ਭੂਤ ਗੁਰ ਧਿਆਨ ਹੈ॥**

*ਅਰਥ :*

(ਉਨ੍ਹਾਂ ਦੀ ਮਾਨਸਕ ਅਵਸਥਾ ਐਸੀ ਉੱਜਲ ਹੋ ਜਾਂਦੀ ਹੈ ਕਿ) ਜਿਸ ਤਰ੍ਹਾਂ ਦਰਪਨ—ਸ਼ੀਸ਼ੇ ਵਿਚ ਬਦਨੁ—ਮੂੰਹ ਵੇਖੀਦਾ ਹੈ, (ਤਾਂ ਉਸ ਵਿਚੋਂ ਅਸਲੀ ਚਿਹਰੇ ਦਾ ਜਿਉਂ ਕਾ ਤਿਉਂ ਅਭਾਸ—ਪ੍ਰਤਿਬਿੰਬ-ਪ੍ਰਛਾਈਂ) ਰੂਪੀ ਚੇਹਰਾ ਪ੍ਰਤੱਖ ਦਿੱਸਣ ਲਗ ਪਿਆ ਕਰਦਾ ਹੈ, ਇਸੇ ਤਰ੍ਹਾਂ ਹੀ ਸਾਖੀਭੂਤ (ਸਾਖੀ ਸਰੂਪ ਸੁਧ ਚੇਤੰਨ ਪਰਮਾਤਮਾ ਤਤ੍ਵ ਰੂਪੀ) ਨਿਰਗੁਨ ਸਰੂਪ ਪ੍ਰਗਟੇ ਸਤਿਗੁਰ ਦੁਆਰੇ ਧਿਆਨ ਹੋ ਆਇਆ ਕਰਦਾ ਹੈ।

**ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਜੰਤ੍ਰੀ ਕੋ ਮਨੁ,**
**ਤੈਸੇ ਘਟ ਘਟ ਗੁਰ ਸਬਦ ਗਿਆਨ ਹੈ॥**

*ਅਰਥ :*

ਇਸੇ ਹੀ ਪ੍ਰਕਾਰ ਜਿਵੇਂ ਜੰਤ੍ਰ (ਵਾਜੇ ਸਿਤਾਰ ਆਦਿ ਦੀ) ਧੁਨੀ ਵਿਚ ਜੰਤ੍ਰੀ (ਵਜਾਨ ਵਾਲੇ) ਦਾ ਮਨ ਇਕਾਗਰ ਹੋਇਆ ਹੋਇਆ ਅੰਦਰੋਂ ਬਾਹਰੋਂ ਸ਼ਬਦ ਧੁਨੀ (ਤਾਰ) ਨਾਲ ਇਕ ਤਾਰ ਹੋਇਆ ਰਹਿੰਦਾ ਹੈ, ਇਸੇ ਪ੍ਰਕਾਰ ਹੀ ਘਟ ਘਟ (ਰਿਦੇ ਰਿਦੇ ਅੰਦਰ) ਨਿਵਾਸ ਰੱਖਣ ਵਾਲੇ ਗੁਰੂ (ਅਗਿਆਨ ਅੰਧਕਾਰ ਨਾਸ਼ਕ ਅੰਤਰਜਾਮੀ) ਚੇਤੰਨ ਦਾ ਗਿਆਨ (ਸਾਖ੍ਯਾਤਕਾਰ) ਸ਼ਬਦ ਵਿਚ ਤਾਰ ਦੇ ਅਭਿਆਸ ਦੁਆਰੇ ਹੋਇਆ ਕਰਦਾ ਹੈ।

**ਮਨ ਬਚ ਕ੍ਰਮ ਜਤ੍ਰ ਕਤ੍ਰ ਸੈਂ ਇਕਤ੍ਰ ਭਏ,**
**ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ॥**

*ਅਰਥ :*

(ਉਪਰ ਕਥਨ ਕੀਤੇ ਅਨੁਸਾਰ ਸਤਿਗੁਰਾਂ ਦੇ ਚਰਨ ਕਮਲਾਂ ਦੇ ਧਿਆਨ ਰੂਪ ਸਰਗੁਨ ਧਿਆਨ ਤਥਾ ਸ਼ਬਦ ਅਭਿਆਸ ਵਿਖੇ) ਮਨ, ਬਾਣੀ, ਸਰੀਰ ਕਰਕੇ ਜਿਧਰੋਂ ਕਿਧਰੋਂ (ਮਨ ਅਰੁ ਸੁਰਤ ਨੂੰ ਸਮੇਟ ਕੇ) ਇਕੱਤ੍ਰ ਹੋ ਜਾਵੇ—ਭਾਵ ਇਕ ਤਾਰ ਹੋ ਜਾਵੇ, ਤਾਂ ਪਰਮ ਭੰਡਾਰ ਸਰੂਪ ਪ੍ਰੇਮ ਦਾ ਪੂਰਨ ਪ੍ਰਗਾਸ ਹੋ ਜਾਂਦਾ ਹੈ।

**ਉਨਮਨ ਮਗਨ ਗਗਨ ਅਨਹਦ ਧੁਨਿ,**
**ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ॥੨੬੮॥**

*ਅਰਥ :*

(ਇਸ ਤਰ੍ਹਾਂ) ਉਨਮਨੀ ਭਾਵ ਵਿਚ ਮਗਨ ਹੋਇਆਂ ਗਗਨ (ਦਸਮ ਦੁਆਰ) ਵਿਚ ਅਨਹਦ ਧੁਨੀ ਗੂੰਜ ਪਿਆ ਕਰਦੀ ਹੈ, ਜਿਸ ਵਿਚ ਸਹਿਜੇ ਹੀ ਇਸਥਿਤ ਹੋਇਆ ਨਿਰਾਲੰਬ (ਧਿਆਨ ਉਪਾਸ਼ਨਾ ਆਦਿ ਦੇ ਸਮੂੰਹ ਆਸਰਿਆਂ) ਤਥਾ ਬੰਧਨਾਂ ਤੋਂ (ਮੈਂ ਮੇਰੀ ਦੇ ਜਕੜਾਂ ਤੋਂ) ਰਹਿਤ ਹੋਇਆ (ਗੁਰਮੁਖ) ਨਿਰਬਾਣ—ਜੀਵਨ-ਮੁਕਤ ਬਣ ਜਾਇਆ ਕਰਦਾ ਹੈ। ਜਿਸਨੂੰ ਸੰਸਾਰ ਦੀ ਕੋਈ ਭੀ ਲਿਪਾਇਮਾਨਗੀ ਨਹੀਂ ਰਹਿ ਜਾਂਦੀ।੨੬੮।

ਪ੍ਰ: ਭਾਈ ਸਾਹਿਬ ਜੀਉ! ਪੁਰਾਤਨ ਵੇਦਾਂਤ ਸ਼ਾਸਤ੍ਰਾਂ ਵਿਚ ਅਨੇਕ ਪ੍ਰਕਾਰ ਦੇ ਧਿਆਨ ਤੇ ਗਿਆਨ ਦਰਸਾਏ ਗਏ ਹਨ, ਉਨ੍ਹਾਂ ਬਾਰੇ ਆਪ ਜੀ ਦਾ ਅਨੁਭਵ ਕੈਸਾ ਹੈ? ਕੀ ਸ਼ਾਸਤ੍ਰਾਂ ਦਾ ਗਿਆਨ ਧਿਆਨ ਸ੍ਰੇਸ਼ਟ ਹੈ ਜਾਂ ਕਿ ਸ਼ਬਦ ਵਿਚ ਸੁਰਤੀ ਦੀ ਅਭੇਦਤਾ ਉੱਤਮ ਹੈ, ਇਸ ਬਾਰੇ ਜਾਣਕਾਰੀ ਦਿਓ?

ਉ: ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਇਹੋ ਦਿੱਸਣ ਵਿਚ ਆਇਆ ਹੈ ਕਿ ਸ਼ਬਦ ਦੀ ਲਿਵ ਅਗੇ ਇਹ ਸਾਰੇ ਪੁਰਾਤਨ ਸ਼ਾਸਤ੍ਰਾਂ ਦੇ ਗਿਆਨ ਧਿਆਨ ਤੁੱਛ ਮਾਤ੍ਰ ਹਨ, ਕਿਉਂਕਿ ਇਨ੍ਹਾਂ ਸੰਪੂਰਨ ਬੇਦ ਸ਼ਾਸਤ੍ਰਾਂ ਦਾ ਸਿਧਾਂਤ ਜਿਥੇ ਜਾ ਕੇ ਰੁਕ ਜਾਂਦਾ ਹੈ, ਉਸ ਤੋਂ ਅੱਗੇ ਸੁਰਤੀ ਦੀ ਲਿਵ ਦਾ ਮਾਰਗ ਅਰੰਭ ਹੁੰਦਾ ਹੈ, ਜੋ ਸਾਦਕ ਨੂੰ ਰੱਬੀ-ਦਰਬਾਰ ਤਕ ਪਹੁੰਚਾਉਣ ਦੀ ਸਮਰੱਥਾ ਰਖਦਾ ਹੈ, ਇਸੇ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਬਾਰ ਬਾਰ ਦ੍ਰਿੜ੍ਹ ਕਰਵਾਇਆ ਹੈ, ਜਿਵੇਂ ਕਿ:

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੧॥
*(ਗਉੜੀ ਸੁਖਮਨੀ ਮ: ੫, ਪੰਨਾ ੨੬੫)*

ਇਸ ਤੋਂ ਆਦਿ ਹੋਰ ਭੀ ਸਾਨੂੰ ਬਹੁਤ ਬਾਣੀ ਦੁਆਰੇ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਸਿਧ ਹੁੰਦਾ ਹੈ ਕਿ ਸਾਰੇ ਬੇਦ ਸ਼ਾਸਤ੍ਰਾਂ ਦਾ ਗਿਆਨ ਧਿਆਨ ਨਾਮ ਵਿਚ ਸੁਰਤੀ ਲਾਉਣ ਵਾਲੇ ਗੁਰਮੁਖਾਂ ਦਾ ਉੱਕਾ ਹੀ ਮੁਕਾਬਲਾ ਨਹੀਂ ਕਰ ਸਕਦਾ। ਨਾਮ ਦੀ ਲਿਵ ਸਭ ਤੋਂ ਸ੍ਰੇਸ਼ਟ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਪੰਗਤੀਆਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਕੋਟਿਨ ਕੋਟਾਨਿ ਧਿਆਨ ਦ੍ਰਿਸਟਿ ਦਰਸ ਮਿਲਿ,**
**ਅਤਿ ਅਸਚਰਜ-ਮੈ ਹੇਰਤ ਹਿਰਾਏ ਹੈ॥**

**ਅਰਥ :**

ਜਦੋਂ ਕਿਸੇ ਗੁਰਮੁਖ ਦੀ ਦ੍ਰਿਸ਼ਟੀ (ਨਜ਼ਰ ਅੰਤਰਮੁਖ ਹੋਈ) ਤੇ ਅਤੀ ਅਸਚਰਜ ਸਰੂਪ ਦੇ ਦਰਸ਼ਨ ਵਿਖੇ ਮਿਲ (ਜੁੜ) ਜਾਵੇ, ਤਾਂ ਓਸ (ਅਨੁਭਵੀ) ਦਸ਼ਾ ਨੂੰ ਤੱਕ ਕੇ ਕਰੋੜਾਂ ਭਾਂਤ ਦੇ ਕਰੋੜਾਂ ਧਿਆਨ (ਧਿਆਨ ਸਮੂੰਹ) ਮਾਤ ਪੈ ਜਾਂਦੇ ਹਨ।

**ਕੋਟਿਨ ਕੋਟਾਨਿ ਗਿਆਨ ਸਬਦ ਸੁਰਤਿ ਮਿਲਿ,**
**ਮਹਿਮਾ ਮਹਾਤਮ ਨ ਅਲਖ ਲਖਾਏ ਹੈ ॥**

**ਅਰਥ :**

ਇਸੇ ਹੀ ਤਰ੍ਹਾਂ ਸੁਰਤਿ (ਆਪੇ ਦੀ ਕਣੀ) ਅਥਵਾ—ਕੰਨ ਜਦ ਬਾਹਰਮੁਖੀ ਪ੍ਰਵਿਰਤੀ ਵਿਚ ਪ੍ਰਵਿਰਤ ਹੋਣੋਂ ਸਿਮਟ ਕੇ (ਅੰਤਰਮੁਖ ਹੋਏ) ਸਬਦ—(ਅਨਹਤ ਬਾਣੀ ਗੁਰ ਸਬਦ ਜਾਣੀ—ਬਚਨ ਅਨੁਸਾਰ ਅੰਤਰੀਵੀ ਸ਼ਬਦ ਧੁਨੀ ਰੂਪ ਗੁਰ ਸ਼ਬਦ) ਵਿਖੇ ਮਿਲ (ਇਕਤ੍ਰ—ਇਕਾਗਰ ਹੋ) ਪੈਣ ਤਾਂ ਕਰੋੜਾਂ ਪ੍ਰਕਾਰ ਦੇ ਕਰੋੜਾਂ ਹੀ ਗਿਆਨ ਓਸਦੇ ਅਲਖ (ਨਾ ਲਖੇ ਜਾ ਸਕਣ ਵਾਲੇ) ਮਹਾਤਮ (ਪ੍ਰਭਾਵ ਦੀ ਮਹਿਮਾ) ਨੂੰ ਨਹੀਂ ਲਖ ਸਕਦੇ।

**ਤਿਲ ਕੀ ਅਤੁਲ ਸੋਭਾ, ਤੁਲਤ ਨ ਤੁਲਾਧਾਰ,**
**ਪਾਰ ਕੈ ਅਪਾਰ, ਨ ਅਨੰਤ ਅੰਤ ਪਾਏ ਹੈ ॥**

**ਅਰਥ :**

(ਉਸ ਅਨੁਭਵ ਦੇ ਪ੍ਰਭਾਵ ਦੀ ਮਹਿਮਾ ਦਾ ਸਮੂੰਹ ਜਾਨਣਾ ਤਾਂ ਕਿਧਰੇ ਰਿਹਾ) ਓਸ ਵਿਚੋਂ ਤਿਲ ਪ੍ਰਮਾਣ (ਤੁੱਛ ਭਰ ਅਨੁਭਵ) ਦੀ ਸੋਭਾ ਹੀ ਐਸੀ ਅਤੁਲ ਹੈ, ਕਿ ਓਸਦੀ ਤੁਲਨਾ ਕਰਨਹਾਰਾ ਨਾ ਤਾਂ ਕੋਈ ਤੁਲ (ਵੱਟਾ) ਹੀ ਪ੍ਰਮਾਣ ਮਾਤ੍ਰ ਤੇ ਮਿਲ ਸਕਦਾ ਹੈ, ਅਰੁ ਨਾਹੀ ਤੁਲਾਧਾਰ (ਤੋਲਣਹਾਰਾ) ਯਾ ਕੰਡਾ ਤੱਕੜੀ (ਸੋਚ ਵਿਚਾਰ) ਹੀ। "ਪਾਰ ਕੈ ਅਪਾਰ"—ਪਾਰ ਵਜੋਂ ਤਾਂ ਅਪਾਰ ਹੈ ਅਰਥਾਤ ਓਸਦੀ ਪਾਰਲੀ ਹੱਦ ਨਹੀਂ ਜਾਣੀ ਜਾ ਸਕਦੀ। 'ਅੰਤ'—ਓੜਕ ਉਸਦੀ ਥਾਹ ਦਾ 'ਅਨੰਤ'—ਸ਼ੇਸ਼ਨਾਗ (ਪਤਾਲ ਦੀ ਹੱਦ ਤੱਕ ਧਸ ਜਾਣ ਵਾਲਾ) ਭੀ ਨਹੀਂ ਪਾ ਸਕਦਾ।

**ਕੋਟਿਨ ਕੋਟਾਨਿ ਚੰਦ੍ਰ ਭਾਨ ਜੋਤਿ ਕੋ ਉਦੋਤ,**
**ਹੋਤ ਬਲਿਹਾਰ ਬਾਰੰਬਾਰ,**
**ਨ ਅਘਾਏ ਹੈ ॥੨੬੯॥**

**ਅਰਥ :**

(ਗੁਰਮੁਖਾਂ ਦੀ ਐਸੀ ਅਨੁਭਵੀ ਦਸ਼ਾ ਵਿਚ ਐਸੀ) ਦਿਬ੍ਯ ਜੋਤ ਦਾ ਉਦੋਤ (ਉਦੇ ਹੋਣਾ) ਪ੍ਰਕਾਸ਼ ਹੋਇਆ ਕਰਦਾ ਹੈ, ਜਿਸ ਤੋਂ ਮਾਨੋਂ ਕਰੋੜਾਂ ਹੀ 'ਭਾਨ'—ਸੂਰਜ ਬਾਰੰਬਾਰ (ਮੁੜ ਮੁੜ) ਬਲਿਹਾਰ (ਸਦਕੇ—ਵਾਰਣੇ) ਹੁੰਦੇ ਰੱਜਦੇ ਨਹੀਂ ਹਨ।੨੬੯।

***ਭਾਵਾਰਥ :*** ਕਰੋੜਾਂ ਹੀ ਕਰੋੜਾਂ ਚੰਦਰਮਾ ਤੇ ਕਰੋੜਾਂ ਕਰੋੜ ਸੂਰਜ ਉਦੇ ਹੋ ਜਾਣ ਤਾਂ ਭੀ ਉਹ ਉਸ ਜੋਤ ਦੇ ਸਮਾਨ ਹੋਣ ਲਈ ਬਾਰੰਬਾਰ ਬਲਿਹਾਰ ਹੁੰਦੇ ਹੋਏ ਰੱਜਦੇ ਹੀ ਨਹੀਂ ਹਨ।

ਪ੍ਰ: ਭਾਈ ਸਾਹਿਬ ਜੀਉ! ਜਿਸ ਪਰੀ-ਪੂਰਨ-ਪ੍ਰਮੇਸ਼ਰ ਦੀ ਜੋਤ ਬਾਰੇ ਆਪ ਜ਼ਿਕਰ ਕਰਦੇ ਆ ਰਹੇ ਹੋ, ਉਸਦੇ ਸੰਬੰਧ ਵਿਚ ਸਾਨੂੰ ਕੋਈ ਪ੍ਰਤੱਖ ਰੂਪ ਵਿਚ ਵਿਸ਼ੇਸ਼ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਉਸ ਬਾਰੇ ਕੁਝ ਬੋਧ ਹੋ ਸਕੇ, ਕਿਉਂਕਿ ਜਿਸ ਵਾਹਿਗੁਰੂ ਦੇ ਸੂਖਮ ਸਰੂਪ ਨੂੰ ਤੁਸੀਂ ਬਰੀਕੀ ਭਾਵ ਵਿਚ ਦਰਸਾ ਰਹੇ ਹੋ, ਉਸਨੂੰ ਤਾਂ ਸਾਡੀ ਅਸਥੂਲ ਬੁਧੀ ਅਨੁਭਵ ਕਰਨ ਵੱਲੋਂ ਅਸਮਰਥ ਹੈ, ਇਸ ਲਈ ਉਸਦੇ ਸਹੀ ਸਰੂਪ ਨੂੰ ਦਰਸਾਉਣ ਦੀ ਕਿਰਪਾ ਕਰੋ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ ! ਉਸ ਪਰੀ-ਪੂਰਨ ਪ੍ਰਮੇਸ਼ਰ ਦੇ ਸੰਬੰਧ ਵਿਚ ਤਾਂ ਮੈਂ ਭੀ ਕੁਝ ਕਹਿਣ ਦੀ ਸਮਰੱਥਾ ਨਹੀਂ ਰਖਦਾ, ਪਰ ਉਸ ਬਾਰੇ ਜੋ ਮੈਨੂੰ ਬਾਣੀ ਦੁਆਰੇ ਸੂਝ ਬੂਝ ਮਿਲੀ ਹੈ ਕਿ ਉਹ ਪ੍ਰਮੇਸ਼ਰ ਬੇਅੰਤ ਹੈ, ਉਸ ਨੂੰ ਸਾਰੇ ਦੇਵੀ ਦੇਵਤੇ ਬੇਅੰਤ ਬੇਅੰਤ ਰੂਪ ਕਹਿ ਕੇ ਪੁਕਾਰਦੇ ਹਨ, ਜਿਵੇਂ ਕਿ :

ਮਹਿਮਾ ਨ ਜਾਨਹਿ ਬੇਦ ॥
ਬ੍ਰਹਮੇ ਨਹੀ ਜਾਨਹਿ ਭੇਦ ॥
ਅਵਤਾਰ ਨ ਜਾਨਹਿ ਅੰਤੁ ॥
ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥
ਅਪਨੀ ਗਤਿ ਆਪਿ ਜਾਨੈ ॥
ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥
ਸੰਕਰਾ ਨਹੀ ਜਾਨਹਿ ਭੇਵ ॥
ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨੈ ਮਰਮ ॥
ਸਭ ਊਪਰਿ ਅਲਖ ਪਾਰਬ੍ਰਹਮ ॥੨॥

*(ਰਾਮਕਲੀ ਮ : ੫, ਪੰਨਾ ੮੯੪)*

ਸਨਕ ਸਨੰਦ ਮਹੇਸ ਸਮਾਨਾਂ ॥
ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥....
ਹਨੂਮਾਨ ਸਰਿ ਗਰੁੜ ਸਮਾਨਾਂ ॥
ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥

ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ॥
ਕਮਲਾਪਤਿ ਕਵਲਾ ਨਹੀ ਜਾਨਾਂ॥੩॥

*(ਧਨਾਸਰੀ ਕਬੀਰ ਜੀ, ਪੰਨਾ ੬੯੧)*

ਇਸ ਤਰ੍ਹਾਂ ਦੇ ਬਾਣੀ ਵਿੱਚੋਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦ੍ਵਾਰੇ ਸਾਨੂੰ ਇਹੋ ਬੋਧ ਮਿਲਦਾ ਹੈ ਕਿ ਉਹ ਪ੍ਰਮੇਸ਼ਰ ਬੇਅੰਤ ਹੈ, ਜਿਸਨੂੰ ਸਾਰੇ ਆਦੀ ਦੇਵਤੇ ਅਤੇ ਬੇਦ ਪੁਰਾਨ ਸ਼ਾਸਤ੍ਰ ਭੀ ਅਗੰਮ ਅਗੰਮ ਕਹਿ ਕਹਿ ਪੁਕਾਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਕੋਟਿ ਬ੍ਰਹਮੰਡ ਜਾਂ ਕੇ ਏਕ ਰੋਮ ਅਗ੍ਰਭਾਗਿ,**
**ਪੂਰਨ ਪ੍ਰਗਾਸ ਤਾਸ ਕਹਾ ਧੌ ਸਮਾਵਈ॥**

***ਅਰਥ :***

(ਹੇ ਭਾਈਓ!) ਜਿਸ ਵਾਹਿਗੁਰੂ ਦੇ ਇਕ ਵਾਲ ਦੀ ਨੋਕ ਮਾਤ੍ਰ ਵਿਖੇ ਕਰੋੜਾਂ ਹੀ ਬ੍ਰਹਮੰਡਾਂ ਦਾ ਵਾਸਾ ਹੋਇਆ ਰਹਿੰਦਾ ਹੈ, ਤਿਸਦਾ ਪੂਰਨ ਪ੍ਰਗਾਸ (ਉਸਦੀ ਸਮੱਗ੍ਰ ਬਿਭੂਤੀ) ਭਲਾ ਕਿਹੜੀ ਥਾਂ 'ਧੌ'—ਲਿਫ ਕੇ (ਸਿੰਗੁੜ ਕੇ) ਸਮਾਈ ਪਾ ਸਕੇ। ਭਾਵ—ਪ੍ਰਛਿੰਨ ਭਾਵੀ ਦਸ਼ਾ ਵਿਚ ਉਹ ਕਿਧਰੇ ਭੀ ਨਹੀਂ ਸਮਾ ਸਕਦਾ।

**ਜਾਂ ਕੇ ਏਕ ਤਿਲ ਕੋ ਮਹਾਤਮ ਅਗਾਧਿ ਬੋਧ,**
**ਪੂਰਨ ਬ੍ਰਹਮ ਜੋਤਿ ਕੈਸੇ ਕਹਿ ਆਵਈ॥**

***ਅਰਥ :***

ਜਿਸਦੇ 'ਤਿਲ' ਦੇ ਮਹਾਤਮ (ਪ੍ਰਭਾਵ) ਤੇਜ ਦਾ ਬੋਧ (ਜਾਨਣਾ-ਸਮਝਣਾ) ਅਥਾਹ ਰੂਪ ਹੈ, ਓਸ ਪੂਰਨ ਬ੍ਰਹਮ ਦੀ ਜਯੋਤੀ (ਸਰਬ-ਵਿਆਪੀ ਪੂਰਨ ਚਮਤਕਾਰ) ਭਲਾ ਕਿਸ ਪ੍ਰਕਾਰ ਕਹਿ ਆਵਈ—ਕਿਤੇ (ਢੋਈ ਜਾ) ਸਕੇ। ਵਾ ਕਹਿਣ ਵਿਚ ਆ ਸਕੇ। ਭਾਵ—ਕਿਧਰੇ ਨਹੀਂ ਲਿਆਂਦੀ ਯਾ ਕਹੀ ਜਾ ਸਕਦੀ।

**ਜਾ ਕੇ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ,**
**ਸਬਦ ਬਿਬੇਕ ਏਕ ਜੀਹ ਕੈਸੇ ਗਾਵਈ॥**

***ਅਰਥ :***

ਜਿਸ ਪ੍ਰਮੇਸ਼ਰ ਦੇ ਓਅੰਕਾਰ—'ਓ' ਪਦ ਵਾਚੀ 'ਅਯੰਕਾਰ' ਸਰੂਪ ਹੋਣ ਦੇ, ਅਰਥ ਜਗਤ (ਸ੍ਰਿਸ਼ਟੀ) ਦੇ ਬੀਜ ਰੂਪ ਸ਼ਬਦ ਦੇ ਪ੍ਰਪੰਚ ਰੂਪ ਵਿਸਤਾਰ (ਪਸਾਰੇ) ਦੀ ਅਪਾਰ ਗਤੀ ਹੈ—ਓਸਦੇ ਸ਼ਬਦ (ਸਾਖਯਾਤ ਅਗੰਮੀ ਬਾਣੀ) ਦੇ ਬਿਬੇਕ (ਵੀਚਾਰ) ਨੂੰ ਇਕ ਵਿਚਾਰੀ ਰਸਨਾ ਕੈਸੇ ਗਾਇਨ ਕਰ ਸਕੇ—ਭਾਵ ਓਸਦੇ ਮਹੱਤ ਨੂੰ ਨਹੀਂ ਵਰਣਨ ਕਰ ਸਕਦੀ।

**ਪੂਰਨ ਬ੍ਰਹਮ ਗੁਰ ਮਹਮਾ ਅਕਥ ਕਥਾ,**
**ਨੇਤਿ ਨੇਤਿ ਨੇਤਿ,**
**ਨਮੋ ਨਮੋ ਕਰਿ ਆਵਈ॥੨੭੦॥**

***ਅਰਥ :***

ਐਸਾ ਪੂਰਨ ਬ੍ਰਹਮ ਸਰੂਪ ਸਤਿਗੁਰੂ ਜਿਸਦੀ ਮਹਿਮਾ ਨੇਤਿ ਨੇਤਿ ਨੇਤਿ ਆਦਿ ਸ਼ਬਦਾਂ ਦ੍ਵਾਰੇ ਕਥਨ ਕਰਨੋਂ ਅਕੱਥ ਰੂਪ ਹੈ, ਉਹ ਗੁਰੂ ਮਹਾਰਾਜ ਤਾਈਂ ਕੇਵਲ ਬਾਰੰਬਾਰ ਨਮਸਕਾਰ ਕਰਨ ਮਾਤ੍ਰ 'ਤੇ ਹੀ (ਗੁਰਮੁਖਾਂ ਦੇ ਹਿਰਦੇ ਵਿਚ) 'ਆਵਈ' ਸਾਖਯਾਤ ਕਾਰਤਾ ਨੂੰ ਆਣ ਪ੍ਰਗਟ ਕਰਿਆ ਕਰਦਾ ਹੈ।੨੭੦।

***ਭਾਵਾਰਥ :*** ਪੂਰਨ ਬ੍ਰਹਮ ਸਰੂਪ ਗੁਰੂ ਦੀ ਮਹਿਮਾ ਦੀ ਕਥਾ ਅਕੱਥ ਹੈ, ਉਸਨੂੰ ਬੇਅੰਤ, ਬੇਅੰਤ, ਬੇਅੰਤ ਕਹਿ ਕੇ ਨਮਸਕਾਰ, ਨਮਸਕਾਰ ਕਰਨਾ ਹੀ ਬਣ ਆਉਂਦਾ ਹੈ।

**ਪ੍ਰ:** ਭਾਈ ਸਾਹਿਬ ਜੀਓ! ਜੋ ਗੁਰਮੁਖ ਗੁਰੂ ਮਹਾਰਾਜ ਦੇ ਚਰਨ ਕਮਲਾਂ ਦੇ ਭਵਰੇ ਬਣ ਜਾਂਦੇ ਹਨ, ਉਨ੍ਹਾਂ ਗੁਰਮੁਖਾਂ ਦੀ ਜੋ ਅੰਤ੍ਰੀਵੀ ਧਾਰਨਾ ਹੋ ਜਾਂਦੀ ਹੈ, ਉਸ ਬਾਰੇ ਕੁਝ ਜਾਣਕਾਰੀ ਦਿਓ, ਤਾਕਿ ਕਦੀ ਸਮਾਂ ਬਣੇ ਤਾਂ ਸਾਨੂੰ ਭੀ ਉਨ੍ਹਾਂ ਦੀ ਪਛਾਣ ਹੋ ਸਕੇ?

**ਉ:** ਹੇ ਭਾਈਓ! ਅਸਲ ਵਿਚ ਅਜਿਹੇ ਗੁਰਮੁਖ ਤਾਂ ਵਧੇਰੇ ਨਹੀਂ ਹੋਇਆ ਕਰਦੇ, ਉਹ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਫ਼ੁਰਮਾਨ ਅਨੁਸਾਰ:

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥

*(ਮ: ੧, ਪੰਨਾ ੧੪੧੧)*

ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥

*(ਸਲੋਕ ਮ: ੯, ਪੰਨਾ ੧੪੨੭)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥

*(ਗੂਜਰੀ ਮ: ੫, ਪੰਨਾ ੪੯੫)*

ਜਿਸੁ ਮਸਤਕਿ ਗੁਰਿ ਧਰਿਆ ਹਾਥੁ॥
ਕੋਟਿ ਮਧੇ ਕੋ ਵਿਰਲਾ ਦਾਸੁ॥

*(ਪ੍ਰਭਾਤੀ ਮ: ੫, ਪੰਨਾ ੧੩੪੦)*

ਇਸ ਤਰ੍ਹਾਂ ਗੁਰਬਾਣੀ ਵਿਚੋਂ ਸਾਨੂੰ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦ੍ਵਾਰੇ ਗੁਰੂ ਦੇ ਚਰਨ ਕਮਲਾਂ ਦੇ ਪਿਆਰ ਵਿਚ ਭਿੱਜੇ ਹੋਏ ਜੋ ਗੁਰਮੁਖ ਹਨ ਉਹ ਕਰੋੜਾਂ ਵਿਚੋਂ ਕੋਈ

ਇਕ ਅਧ ਹੀ ਨਾਮ ਦਾ ਰਸੀਆ ਹੈ, ਬਾਕੀ ਦੇ ਸੰਸਾਰੀ ਲੋਕ ਤਾਂ ਮਾਇਕੀ ਪਦਾਰਥਾਂ ਦੇ ਰਸਾਂ ਵਿਚ ਹੀ ਖਚਤ ਹਨ, ਗੁਰਮੁਖਾਂ ਦੀ ਜੋ ਅੰਤ੍ਰੀਵੀ ਧਾਰਨਾ ਹੈ, ਉਸਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਮਨੁ ਮਧੁਕਰ ਸੁਖ ਸੰਪਟ ਸਮਾਨੇ ਹੈ॥**

***ਅਰਥ :***

(ਬਾਣੀ ਤੋਂ ਇਹੋ ਬੋਧ ਮਿਲਦਾ ਹੈ ਕਿ) ਸਤਿਗੁਰਾਂ ਦੇ ਚਰਨ ਕਮਲਾਂ ਦੇ ਮਕਰੰਦ ਰਸ ਰੂਪ ਚਰਨ ਰਜ (ਧੂੜੀ) ਦੇ ਲੁਭਿਤ (ਲੁਭਾਇਮਾਨ) ਪ੍ਰੇਮੀ ਹੁੰਦੇ ਸਾਰ, (ਗੁਰਮੁਖ ਦਾ) ਮਨ-ਭੌਰਾ ਸੁਖ (ਪਰਮਾਨੰਦ) ਵਿਚ ਸੰਪਟ—ਸੰਲਗਨ (ਮਗਨ) ਹੋ ਕੇ ਸਮਾਨੇ—ਸ਼ਾਂਤ ਭਾਵ ਵਿਚ ਆ ਜਾਇਆ ਕਰਦਾ, ਵਾ ਲਿਵਲੀਨ ਹੋ ਜਾਇਆ ਕਰਦਾ ਹੈ।

**ਪਰਮ ਸੁਗੰਧ ਅਤਿ ਕੋਮਲ ਸੀਤਲਤਾ ਕੈ,**
**ਬਿਮਲ ਸਥਲ ਨਿਹਚਲ ਨ ਡੁਲਾਨੇ ਹੈ॥**

***ਅਰਥ :***

(ਉਹ ਗੁਰਮੁਖ) ਵਿਸ਼ਿਆਂ ਦੀ ਵਾਸ਼ਨਾ ਤੋਂ ਰਹਿਤ ਹੋ ਜਾਣ ਰੂਪ ਪਰਮ ਸੁਗੰਧੀ, ਅਰੁ ਕ੍ਰੂਰਤਾ ਦੀ ਅਤਿਅੰਤ ਨਵਿਰਤੀ ਰੂਪ ਅਤਿਅੰਤ ਕੋਮਲਤਾ, ਤਥਾ ਪਰਾਈ ਤਾਤ ਦੀ ਵਾਦੀ ਦੇ ਦੂਰ ਹੋ ਜਾਣ ਰੂਪ ਸੀਤਲਤਾ ਕਾਰਨ (ਉਹ) ਬਿਮਲ ਸਥੂਲ—ਨਿਰਮਲ ਪਦ (ਪਰਮ ਪਦ) ਵਿਖੇ ਐਸੀ ਅਚਲਤਾ ਨੂੰ ਪ੍ਰਾਪਤ ਹੁੰਦਾ ਹੈ, ਕਿ ਕਿਸੇ ਤਰ੍ਹਾਂ ਭੀ ਚਲਾਏਮਾਨ ਕੀਤਾ ਗਿਆ ਨਹੀਂ ਡੋਲਿਆ ਕਰਦਾ।

**ਸਹਜ ਸਮਾਧਿ ਅਤਿ ਅਗਮ ਅਗਾਧਿ ਲਿਵ,**
**ਅਨਹਦ ਰੁਨਝੁਨ, ਧੁਨਿ ਉਰ ਗਾਨੇ ਹੈ॥**

***ਅਰਥ :***

(ਉਹ ਗੁਰਮੁਖ) ਇਸ ਪ੍ਰਕਾਰ ਕਿਸੇ ਦੀ ਗੰਮਤਾ ਤੋਂ ਰਹਿਤ ਤਥਾ ਅਥਾਹ ਲਿਵ ਦ੍ਵਾਰੇ ਸਹਿਜ ਭਾਵ ਵਿਖੇ ਸਮਾਧ (ਇਸਥਿਤ) ਹੋਇਆ ਹੋਇਆ, ਉਰ (ਰਿਦੇ—ਦਸਮ ਦ੍ਵਾਰ) ਅੰਦਰ ਅਨਹਦ ਧੁਨੀ ਦੀ ਰੁਨਝੁਨਕਾਰ ਤਾਰ ਲਾਈ ਰਖਿਆ ਕਰਦਾ ਹੈ।

**ਪੂਰਨ ਪਰਮ ਜੋਤਿ ਪਰਮ ਨਿਧਾਨ ਦਾਨ,**
**ਆਨ ਗਿਆਨ ਧਿਆਨ**
**ਸਿਮਰਨ ਬਿਸਰਾਨੇ ਹੈ ॥੨੭੧॥**

***ਅਰਥ :***

(ਗੁਰਮੁਖ ਇਸ ਤਰ੍ਹਾਂ) ਪਰੀ-ਪੂਰਨ-ਪਰਮ ਪ੍ਰਕਾਸ਼ ਰੂਪ ਪਰਮ ਨਿਧਾਨ (ਪਾਰਬ੍ਰਹਮ ਪਰਮਾਤਮਾ) ਨੂੰ ਦਾਨ—ਜਾਨ ਕਰਕੇ ਅਥਵਾ ਐਸੇ ਸਰਬ-ਵਿਆਪੀ ਪਰਮ ਤੇਜਸਵੀ ਪਰਮ ਭੰਡਾਰ ਰੂਪ ਅਨੁਭਵ ਦੀ ਦਾਨ ਰੂਪ ਦਾਤ ਨੂੰ ਪ੍ਰਾਪਤ ਹੋ ਕੇ (ਉਹ ਗੁਰਮੁਖ) ਹੋਰਨਾਂ ਗਿਆਨ ਧਿਆਨ ਅਰੁ ਸਿਮਰਨ ਆਦਿ ਸਾਧਨਾਂ ਨੂੰ ਵਿਸਾਰ ਦਿਆ ਕਰਦਾਂ ਹੈ।੨੭੧।

***ਭਾਵਾਰਥ :*** ਉਸ ਗੁਰਮੁਖ ਦੀ ਸਹਿਜ ਸਮਾਧੀ ਵਿਚ ਅਤਿਅੰਤ ਅਗਮ ਅਗਾਧ ਲਿਵ ਜੁੜ ਗਈ ਹੈ, ਉਸਦੇ ਹਿਰਦੇ ਵਿਚ ਕੇਵਲ ਰੁਣਝੁਣਕਾਰ ਦਾ ਹੀ ਅਨਹਦ ਧੁਨੀ ਦਾ ਗਿਆਨ ਹੈ, ਉਸ ਪਰਮ ਪ੍ਰੇਮੀ ਦਾ ਮਨ ਗੁਰੂ ਦੇ ਚਰਨਾਂ ਕਮਲਾਂ ਵਿਚ ਹੀ ਮਗਨ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਪਿਛੇ ਆਪ ਜੀ ਨੇ ਗੁਰਮੁਖਾਂ ਦੀ ਅੰਤ੍ਰੀਵ ਰਹਿਣੀ ਦਰਸਾਈ ਹੈ, ਜਿਸਨੂੰ ਕਿ ਆਪ ਹੀ ਅਨੁਭਵ ਕਰ ਸਕਦੇ ਹੋ, ਪਰ ਅਸੀਂ ਤਾਂ ਗੁਰਮੁਖਾਂ ਦੀ ਜੋ ਬਾਹਰ ਵੇਖਣ ਵਿਚ ਆਉਣ ਵਾਲੀ ਕਰਨੀ ਹੈ, ਉਸੇ ਨੂੰ ਹੀ ਤੱਕ ਸਕਦੇ ਹਾਂ, ਇਸ ਲਈ ਉਨ੍ਹਾਂ ਗੁਰਮੁਖਾਂ ਦੀ ਜੋ ਸਾਡੇ ਤੱਕਣ ਵਿਚ ਆਉਣ ਵਾਲੀ ਪ੍ਰਤੱਖ ਰਹਿਤ ਹੈ, ਉਸ ਤੋਂ ਜਾਣੂੰ ਕਰਾਓ ਤਾਕਿ ਉਸ ਮਾਰਗ ਪਰ ਚਲਦੇ ਰਹਿਣ ਦਾ ਅਸੀਂ ਭੀ ਉਪਰਾਲਾ ਕਰੀਏ, ਭਾਵ ਸਾਡੇ ਅੰਦਰ ਭੀ ਉਤਸ਼ਾਹ ਉਪਜ ਆਵੇ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਨੇ ਇਸਦਾ ਖੁਲਾਸਾ ਕਈ ਥਾਵਾਂ ਪਰ ਦਰਸਾਇਆ ਹੈ, ਕਿ ਗੁਰਮੁਖ ਭਾਵੇਂ ਸਰੀਰ ਕਰਕੇ ਆਮ ਲੋਕਾਂ ਵਾਂਗ ਹੀ ਕ੍ਰਿਤ ਕਰਦਾ ਨਜ਼ਰ ਆਉਂਦਾ ਹੈ, ਪਰ ਉਹ ਹਰ ਪ੍ਰਕਾਰ ਦੀ ਕ੍ਰਿਤ ਕਰਦਾ ਹੋਇਆ ਭੀ ਉਸ ਕ੍ਰਿਤ ਤੋਂ ਨਿਰਲੇਪ ਰਹਿੰਦਾ ਹੈ, ਜਿਵੇਂ ਕਿ ਸਾਨੂੰ ਇਸ ਭਾਵ ਨੂੰ ਪ੍ਰਗਟ ਕਰਨ ਵਾਲੇ ਬਾਣੀ ਵਿਚੋਂ ਕਈ ਪ੍ਰਮਾਣ ਮਿਲਦੇ ਹਨ, ਜਿਵੇਂ ਕਿ :

ਗੁਰਮੁਖਿ ਅਲਿਪਤੁ ਰਹੈ ਸੰਸਾਰੇ॥
ਗੁਰ ਕੈ ਤਕੀਐ ਨਾਮਿ ਅਧਾਰੇ॥

*(ਮਾਝ ਮ : ੩, ਪੰਨਾ ੧੧੮)*

ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ॥

*(ਪਉੜੀ, ਪੰਨਾ ੬੫੧)*

ਗੁਰਮੁਖਿ ਸਰ ਅਪਸਰ ਬਿਧਿ ਜਾਣੈ॥
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥

*(ਪੰਨਾ ੯੪੧)*

ਏਕ ਸਬਦੁ ਜਿਤੁ ਕਥਾ ਵੀਚਾਰੀ॥
ਗੁਰਮੁਖਿ ਹਉਮੈ ਅਗਨਿ ਨਿਵਾਰੀ॥

*(ਸਿਧ ਗੋਸਟਿ, ਪੰਨਾ ੯੪੩)*

ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ॥
ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੈ ਸਮੈ ਸਮਾਏ॥
ਨਾਨਕ ਗੁਰਮੁਖਿ ਨਦਰੀ ਆਇਆ
ਮੋਹ ਮਾਇਆ ਵਿਛੁੜਿ ਸਭ ਜਾਇ॥੧੭॥

*(ਪੰਨਾ ੧੪੨੩)*

ਗੁਰਮੁਖਿ ਮਨੁ ਜੀਤਾ ਹਉਮੈ ਮਾਰਿ॥
ਗੁਰਮੁਖਿ ਸਾਚੁ ਰਖਿਆ ਉਰਧਾਰਿ॥
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥

*(ਸਿਧ ਗੋਸਟਿ ਮ: ੧, ਪੰਨਾ ੯੪੬)*

ਇਸੇ ਭਾਵ ਨੂੰ ਪ੍ਰਗਟਾਉਣ ਵਾਲੇ ਸਾਨੂੰ ਬਾਣੀ ਵਿਚੋਂ ਹੋਰ ਭੀ ਕਿਤਨੇ ਹੀ ਉਦਾਹਰਣ ਮਿਲਦੇ ਹਨ ਕਿ ਗੁਰਮੁਖਾਂ ਨੇ ਗੁਰਬਾਣੀ ਦ੍ਵਾਰੇ ਆਪਣੇ ਮਨ ਨੂੰ ਇਤਨੀ ਉਡਾਣਾਂ 'ਤੇ ਲੈ ਜਾ ਕੇ ਸਥਿਰ ਕਰ ਲਿਆ ਹੈ ਕਿ ਜਿਥੇ ਪੰਜੇ ਕਾਮਾਦਿਕ ਵਿਕਾਰ ਤੇ ਤਿੰਨਾਂ ਹੀ ਗੁਣਾਂ ਦੀ ਕੋਈ ਭੀ ਗੰਮਤਾ ਨਹੀਂ ਪੁੱਜ ਸਕਦੀ, ਉਨ੍ਹਾਂ ਦੀ ਸੁਰਤ ਹੁਣ ਸਾਰੀਆਂ ਆਸਾਂ ਵਲੋਂ ਨਿਰਾਸ ਹੋ ਗਈ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਮੁਖਾਂ ਦੀ ਨਿਰਲੇਪਤਾ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਰਜ ਤਮ ਸਤ, ਕਾਮ ਕ੍ਰੋਧ ਲੋਭ ਮੋਹ ਹੰਕਾਰ,**
**ਹਾਰਿ ਗੁਰ ਗਿਆਨ ਬਾਨ**
**ਕ੍ਰਾਂਤਿ ਨਿਹਕ੍ਰਾਂਤਿ ਹੈ॥**

*ਅਰਥ:*

(ਗੁਰਮੁਖਾਂ ਨੇ) ਗੁਰੂ ਦੇ ਗਿਆਨ ਰੂਪ ਬਾਣ ਦੀ ਕ੍ਰਾਂਤਿ (ਤੇਜਨਾ—ਦਮਕ) ਅਗੇ (ਭਾਵ ਇਸਦੇ ਧਾਰਨ ਕਰਨ ਮਾਤ੍ਰ 'ਤੇ ਹੀ) ਤਿੰਨੇ ਗੁਣ ਅਰੁ ਕਾਮ ਕ੍ਰੋਧ ਆਦਿ ਪੰਜੇ ਦੁਸ਼ਟ ਹਾਰ ਕੇ ਨਿਹਕ੍ਰਾਂਤਿ (ਨਿਰ ਪ੍ਰਭਾਵ—ਤੇਜ ਰਹਿਤ ਹੋ ਜਾਂਦੇ ਹਨ) ਅਥਵਾ ਤਿੰਨ ਗੁਣ ਤਥਾ ਕਾਮ ਕ੍ਰੋਧ ਲੋਭ ਮੋਹ ਹੰਕਾਰ ਆਪਣੀ ਬਾਣ—ਵਾਦੀ ਨੂੰ ਹਾਰਿ—ਤਿਆਗ ਕੇ ਗੁਰੂ ਗਿਆਨ ਦੇ (ਪ੍ਰਭਾਵ) ਕਰਕੇ ਕ੍ਰਾਂਤੀ ਤੋਂ ਨਿਹਕ੍ਰਾਂਤਿ (ਤੇਜ ਹਤ) ਮਾਤ ਹੋ (ਮੱਧਮ) ਪੈ ਜਾਂਦੇ ਹਨ।

**ਕਾਮ ਨਿਹਕਾਮ, ਨਿਹਕਰਮ ਕਰਮ ਗਤਿ,**
**ਆਸਾ ਕੈ ਨਿਰਾਸ ਭਏ, ਭ੍ਰਾਂਤਿ ਨਿਹਭ੍ਰਾਂਤਿ ਹੈ॥**

*ਅਰਥ:*

(ਉਨ੍ਹਾਂ ਗੁਰਮੁਖਾਂ ਦੀਆਂ) ਕਾਮਨਾ ਨਿਸ਼ਕਾਮ ਭਾਵ ਵਿਚ ਪਲਟ ਜਾਂਦੀਆਂ ਹਨ, ਤੇ ਕਰਮਾਂ ਦੀ ਗਤੀ (ਪ੍ਰਵਿਰਤੀ) ਨਿਸ਼ਕਰਮ ਭਾਵ (ਅਕ੍ਰੈ ਭਾਵ—ਕਰਮ ਰਹਿਤ ਦਸ਼ਾ) ਵਿਚ ਹੋ ਜਾਇਆ ਕਰਦੀ ਹੈ, ਅਰਥਾਤ ਲੋਕ ਪ੍ਰਲੋਕ ਵਿਚ ਸੁਖ ਮਾਨਣ ਦੇ ਵਿਚਾਰਾਂ ਅਨੁਸਾਰ ਜੋ ਲੌਕਿਕ ਬੈਦਕ ਕਰਮ ਕਰਨ ਲਈ ਉਤਸ਼ਾਹੀ ਹੋ ਕੇ ਜੁਟੇ ਰਹਿਣ ਦੀ ਵਾਦੀ ਸੀ, ਉਹ ਨਵਿਰਤ ਹੋ ਜਾਂਦੀ ਹੈ। ਅਰੁ ਆਸਾਂ—ਉਮੀਦਾਂ ਵਲੋਂ ਨਿਰਾਸ (ਬੇ-ਪ੍ਰਵਾਹ) ਹੋ ਜਾਂਦੇ ਹਨ—ਅਰਥਾਤ ਕਾਰਾਂ-ਵਿਹਾਰਾਂ ਯਾ ਪਾਪ ਪੁੰਨ-ਮਈ ਪ੍ਰਵਿਰਤੀ ਦੇ ਫਲ ਦੀ ਆਸ ਉਮੇਦ ਜੋ ਲਗੀ ਰਹਿੰਦੀ ਸੀ, ਉਹ ਹੁਣ ਉਧਰੋਂ ਸੰਕਲਪਾਂ ਦੇ ਟੁੱਟ ਜਾਣ ਕਾਰਨ ਨਿਰਾਸਤਾ ਦਾ ਰੂਪ ਧਾਰ ਲਿਆ ਕਰਦੀ ਹੈ, ਅਤੇ ਭ੍ਰਾਂਤਿ—ਰੱਸੀ ਵਿਚ ਹਨੇਰੇ ਸਮੇਂ ਸਰਪ ਆਦਿ, ਤਥਾ ਸਿੱਪੀ ਯਾ ਅਭਰਕ ਦੇ ਪਤ੍ਰੇ ਦੀ ਧੁੱਪ ਸਮੇਂ ਚਾਂਦੀ ਹੋ ਭਾਸਨ ਸਮਾਨ ਜੋ ਦੇਹ ਦਾ ਆਤਮਾ ਰੂਪ ਹੋ ਭਾਸਨ (ਆਪਾ ਅਧਯਾਸ) ਸੀ, ਉਹ ਨਿਹ ਭ੍ਰਾਂਤਿ—ਨਿਹ ਭਰਮਤਾ ਦੇ ਰੂਪ ਵਿਚ ਹੋ ਭਾਸਦਾ ਹੈ।

**ਸ੍ਵਾਦ ਨਿਹ-ਸ੍ਵਾਦ ਅਰੁ ਬਾਦ ਨਿਹ-ਬਾਦ ਭਏ,**
**ਅਸੰਪ੍ਰੇਹ ਨਿਸਪ੍ਰੇਹ, ਦੇਹ ਗੇਹ ਪਾਂਤਿ ਹੈ॥**

*ਅਰਥ:*

(ਉਨ੍ਹਾਂ ਗੁਰਮੁਖਾਂ ਨੂੰ) ਇੰਦ੍ਰੀਆਂ ਦੇ ਭੋਗਾਂ ਦਾ ਸ੍ਵਾਦ (ਮਾਨਣ ਦਾ ਰਸ) ਨਿਹ-ਸ੍ਵਾਦ—ਬੇਰਸ ਹੋ ਜਾਂਦਾ—ਫਿੱਕਾ ਪੈ ਜਾਂਦਾ ਹੈ, ਭਾਵ—ਹੁਣ ਸਬਦ, ਸਪਰਸ਼, ਰੂਪ, ਰਸ, ਗੰਧ, (ਪੰਜੇ ਵਿਸ਼ੇ) ਆਪਣੇ ਆਪਣੇ ਇੰਦ੍ਰੇ—ਕੰਨ, ਤ੍ਵਚਾ, ਨੇਤਰ, ਰਸਨਾ ਤਥਾ ਨਾਸਿਕਾ ਨੂੰ ਖਿੱਚ ਨਹੀਂ ਪਾ ਸਕਦੇ ਅਤੇ ਝਗੜੇ ਝੰਝਟ ਭੀ ਨਿਹ-ਬਾਦ (ਅਝਗੜਾ ਰੂਪ ਹੋ ਜਾਂਦੇ ਹਨ ਭਾਵ ਲੈਣ ਦੇਣ ਸਮੇਂ, ਜੇ ਝਗੜੇ ਆਦਿ ਦਾ ਅਉਸਰ ਆਣ ਵਰਤੇ, ਤਾਂ ਬਖੇੜਿਆਂ ਤੋਂ ਦੂਰ ਰਹਿੰਦੇ ਹਨ)। ਅਸੰਪ੍ਰੇਹ— ਸਪ੍ਰਿਹਾ (ਇੱਛਾ) ਅਭਿਲਾਖਾ ਵੱਲੋਂ ਨਿਸਪ੍ਰੇਹ— ਅਚਾਹ (ਨਿਰਇਛਤ) ਹੋ ਜਾਇਆ ਕਰੀਦਾ ਹੈ, ਕਿਉਂਕਿ ਦੇਹ ਅਰੁ ਗੇਹ—ਘਰ ਆਦਿ ਪਦਾਰਥ ਸਮੂੰਹ 'ਪਾਂਤਿ'—ਪਾਤਿ (ਗਿਰ) ਨਾਸ ਹੋ ਜਾਣ ਵਾਲੇ, ਭਾਸ ਆਇਆ ਕਰਦੇ ਹਨ।

**ਗੁਰਮੁਖਿ ਪ੍ਰੇਮ ਰਸ ਬਿਸਮ ਬਿਦੇਹ ਸਿਖ,**
**ਮਾਇਆ ਮੈ ਉਦਾਸ ਬਾਸ**
**ਏਕਾਕੀ ਏਕਾਂਤਿ ਹੈ॥੨੭੨॥**

**ਅਰਥ :**

ਉਹ ਗੁਰਮੁਖ ਸਿੱਖ, ਗੁਰਮੁਖੀ ਸਿਖਿਆ ਦੇ ਪ੍ਰਭਾਵ ਕਰਕੇ ਪ੍ਰੇਮ ਰਸ ਨੂੰ ਪ੍ਰਾਪਤ ਹੋ ਕੇ ਬਿਸਮ—ਬਿਸਮਾਦ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ, (ਅਤੇ ਇਸੇ ਹੀ ਬਿਸਮਾਦਤਾ ਕਾਰਨ) ਦੇਹ ਦੀ ਪ੍ਰਵਿਰਤੀ ਵਿਚ ਵਰਤਦਾ ਹੋਇਆ ਭੀ ਉਦਾਸ (ਉਪਰਾਮ) ਰਹਿੰਦਾ ਹੈ, ਅਤੇ ਇਕੋ 'ਤੇ ਹੀ ਅੰਤ ਹੋਇਆ ਹੋਇਆ ਹੈ, ਜਿਥੇ ਐਸੇ ਅਦੁਤੀ ਪਦ (ਇਕ ਅਕਾਲ) ਵਿਚ ਇਕੱਲਾ (ਇਕ ਸਰੂਪ ਅਭੇਦ ਹੋਇਆ) ਰਹਿੰਦਾ ਹੈ। ਅਥਵਾ ਇਕਾਂਤ (ਨਿਰੰਜਨ) ਸਥਾਨ ਵਿਚ ਏਕਾਕੀ—ਇਕੱਲਾ (ਅਸੰਗ) ਹੀ ਰਹਿਣਾ ਪਸੰਦ ਕਰਿਆ ਕਰਦਾ ਹੈ।੨੭੨।

**ਭਾਵਾਰਥ :** ਤਿੰਨਾਂ ਗੁਣਾਂ ਦਾ ਗੇੜ ਕੁਦਰਤੀ ਭਾਵਾਂ ਰਾਹੀਂ ਹਰ ਪੁਰਖ ਦੇ ਅੰਦਰ ਹਮੇਸ਼ਾ ਹੀ ਜਾਰੀ ਰਹਿੰਦਾ ਹੈ। ਰਾਜਸੀ ਪ੍ਰਭਾਵ ਵੇਲੇ ਚਿਤ ਅੰਦਰ ਮਨੋਰਥਾਂ, ਸੰਕਲਪਾਂ ਤੇ ਪ੍ਰਵਿਰਤੀ ਦੀਆਂ ਵੀਚਾਰਾਂ ਦਾ ਹੁੱਲੜ ਮਚਿਆ ਰਹਿੰਦਾ ਹੈ ਤੇ ਤਾਮਸੀ ਤਤ੍ਵ ਦੇ ਜੋਸ਼ ਸਮੇਂ ਆਲਸੀ ਪ੍ਰਭਾਵ ਵਰਤਿਆ ਹੁੰਦਾ ਹੈ, ਅਤੇ ਅਨ-ਸੁਖਾਣੀਆਂ ਗੱਲਾਂ ਕਰਦਾ ਤੇ ਰਾਖਸ਼ੀ ਵੀਚਾਰਾਂ ਨੂੰ ਪਸੰਦ ਕਰਿਆ ਕਰਦਾ ਹੈ। ਐਸਾ ਹੀ ਸਤੋਗੁਣੀ ਚੱਕ੍ਰ ਦੇ ਚਲਦਿਆਂ ਹੋਇਆਂ ਭਲਿਆਂ ਵੀਚਾਰਾਂ ਵਿਚ ਵਰਤਦਾ, ਪੁੰਨ-ਮਈ ਪ੍ਰਵਿਰਤੀ ਨੂੰ ਪਸੰਦ ਕਰਦਾ ਹੈ, ਤੇ ਬੁਰਾਈਆਂ ਵਾ ਬੁਰਿਆਂ ਦੀ ਸੰਗਤ ਤੋਂ ਉਦਾਸੀ ਧਾਰਦਾ ਹੈ—ਇਸ ਤ੍ਰਿਗੁਣ ਸਰੂਪ ਪ੍ਰਵਿਰਤੀ ਦੀ ਤਹਿ ਵਿਚ ਸੰਸਾਰੀ ਭਾਵ ਹੀ ਵਾਸਤਵ ਵਿਚ ਕੰਮ ਕਰਦਾ ਹੈ, ਏਸ ਵਾਸਤੇ ਸਤੋ ਗੁਣੀ ਨਵਿਰਤੀ ਭਾਵੀ ਦਸ਼ਾ ਭੀ ਕੁਛ ਆਤਮਿਕ ਉੱਨਤੀ ਖ਼ਾਤਰ ਲਾਭਦਾਇਕ ਨਹੀਂ ਮੰਨੀ ਗਈ। ਸੋ, ਜਦ ਤਕ ਇਹ ਵੇਗ ਰੋਕਿਆ ਨਾ ਜਾਵੇ ਤਦ ਤਕ ਮਨ ਉਪਰ ਪੂਰਾ ਵਸੀਕਾਰ ਨਹੀਂ ਪ੍ਰਾਪਤ ਕੀਤਾ ਜਾ ਸਕਦਾ। ਹਾਂ ! ਉੱਚਿਤ ਖਾਣ, ਪਾਣ, ਅਰ ਯੋਗਜ ਚੇਸ਼ਟਾ ਵਿਹਾਰ ਤਥਾ ਸਤਿਸੰਗਤ ਵਿਚ ਵਰਤ ਕੇ ਇਨ੍ਹਾਂ ਨੂੰ ਆਪਣੇ ਅਨੁਕੂਲ ਦਸ਼ਾ ਵਿਚ ਵਰਤਣ ਜੋਗ ਬਣਾਇਆ ਜਾ ਸਕਦਾ ਹੈ ਤੇ ਐਸੀ ਸਾਮੱਗਰੀ ਸਾਧਨ ਇਕ-ਮਾਤਰ ਗੁਰਮੁਖ ਨੂੰ ਹੀ ਸਤਿਗੁਰਾਂ ਦੀ ਕਿਰਪਾਲਤਾ ਨਾਲ ਪ੍ਰਾਪਤ ਹੋਇਆ ਕਰਦੀ ਹੈ। ਜਿਸ ਕਰਕੇ ਉਹ ਤ੍ਰਿਗੁਣਾਤੀਤ ਤੁਰੀਆ ਪਦ ਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ। ਸਤਿਗੁਰਾਂ ਦਾ ਘਰੁ 'ਨਦਰੀ ਨਦਰਿ ਨਿਹਾਲ' ਦਾ ਹੈ ਜੋ ਦਰਸ਼ਨ ਮਾਤਰ 'ਤੇ ਹੀ ਗੁਰਮੁਖ ਨੂੰ ਨਿਹਾਲ ਕਰਕੇ ਤ੍ਰਿਗੁਣਾਤੀਤ ਅਵਸਥਾ ਵਿਚ ਸਹਿਜੇ ਹੀ ਗੰਮਤਾ ਕਰ ਦਿੰਦਾ ਹੈ, ਜਿਸ ਸਮੇਂ ਉਪਰ ਹੀ ਇਸ ਤੁਕ ਦਾ ਵਿਧਾਨ ਹੈ। ਤਿੰਨਾਂ ਗੁਣਾਂ ਦੇ ਪ੍ਰਭਾਵ ਨੂੰ ਅਧੀਨ ਕਰ ਲੈਣ ਸਾਰ, ਕਾਮ, ਕ੍ਰੋਧ ਆਦਿ ਭੀ ਨਾਲ ਹੀ ਨਵਿਰਤ ਹੋ ਜਾਂਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਪਿਛੇ ਆਪ ਜੀ ਨੇ ਗੁਰਮੁਖਾਂ ਦੀ ਅੰਤ੍ਰੀਵੀ ਅਤੇ ਬਾਹਰਲੀ ਰਹਿਣੀ ਦੇ ਬਾਰੇ ਵਿਚ ਕਾਫ਼ੀ ਜਾਣਕਾਰੀ ਦਿੱਤੀ ਹੈ, ਪਰ ਸਾਡੀ ਅਸਥੂਲ ਬੁੱਧੀ ਦੇ ਕਾਰਨ ਅਸੀਂ ਚਾਹੁੰਦੇ ਹਾਂ ਕਿ ਆਪ ਜੀ ਸਾਨੂੰ ਇਸ ਪੱਖ ਬਾਰੇ ਹੋਰ ਖ਼ੁਲਾਸੇ ਰੂਪ ਵਿਚ ਬੋਧ ਦੇਣ ਦੀ ਕਿਰਪਾ ਕਰੋ, ਤਾਕਿ ਅਸੀਂ ਇਸਦੇ ਸਹੀ ਰੂਪ ਤੋਂ ਜਾਣੂ ਹੋ ਸਕੀਏ ?

ਉ: ਹੇ ਭਾਈਓ ! ਇਸ ਪੱਖ ਵਿਚ ਪਿਛੇ ਜੋ ਕੁਝ ਭੀ ਕਿਹਾ ਗਿਆ ਹੈ, ਇਸ ਤੋਂ ਵੱਧ ਹੋਰ ਕੁਝ ਭੀ ਕਿਹਾ ਨਹੀਂ ਜਾ ਸਕਦਾ, ਕਿਉਂਕ ਉਸ ਪਾਰਬ੍ਰਹਮ ਵਿਚ ਅਭੇਦਤਾ ਹੋਣ ਵਾਲੇ ਗੁਰਮੁਖ ਦੀ ਅਬਯਕ੍ਤ ਗਤੀ ਵਰਣਨ ਨਹੀਂ ਹੋ ਸਕਦੀ, ਪਰ ਹਾਂ ! ਇਸਨੂੰ ਜੜ੍ਹ ਚੇਤਨ ਰਚਨਾ ਦੇ ਬਾਹਜ ਅਭਯੰਤਰਕ ਵਰਤਾਰੇ ਤੋਂ ਕੁਝ ਅਨੁਮਾਨ ਕੀਤਾ ਜਾ ਸਕਦਾ ਹੈ (ਜੜ੍ਹ ਪਦਾਰਥ ਦੀ ਅਬਯਕ੍ਤ ਗਤੀ)। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਮੁਖਾਂ ਦੀ ਅਭੇਦਤਾ ਅਵਸਥਾ ਨੂੰ ਚੰਦ ਸਤਰਾਂ ਵਿਚ ਅੰਕਿਤ ਕੀਤਾ ਹੈ, ਜਿਵੇਂ ਕਿ :

**ਪ੍ਰਿਥਮ ਹੀ ਤਿਲ ਬੋਏ ਧੂਰਿ ਮਿਲਿ ਬੂਟੁ ਬਾਧੈ,**
**ਏਕ ਸੈ ਅਨੇਕ ਹੋਤ ਪ੍ਰਗਟ ਸੰਸਾਰ ਮੈ॥**

**ਅਰਥ :**

(ਪ੍ਰਤੱਖ ਹੀ ਵੇਖਦੇ ਹਾਂ ਕਿ) ਪਹਿਲ ਪ੍ਰਥਮੇ ਇਕ ਤਿਲ (ਸੂਖਮ ਮਾਤ੍ਰ ਬੀਜ) ਹੀ ਹੁੰਦਾ ਹੈ, ਜਿਸਨੂੰ 'ਬੋਏ'—ਬੀਜਿਆਂ, ਧੂੜੀ (ਮਿੱਟੀ) ਵਿਚ ਮਿਲਦੇ ਸਾਰ, 'ਬੂਟੁ ਬਾਧੈ' ਬੂਟਾ ਹੋ ਵਧਦਾ ਹੈ, ਯਾ ਬੂਟੇ ਦੇ ਸਰੂਪ ਵਿਚ ਉਹ 'ਬਾਧੈ—ਬੰਧਯਮਾਨ (ਗ੍ਰਸਤ) ਹੋ ਜਾਂਦਾ ਹੈ, ਅਰਥਾਤ ਬੂਟਾ ਬਣ ਪੈਂਦਾ ਹੈ। ਅਰੁ ਇਸੇ ਤਰ੍ਹਾਂ ਇਕ ਤੋਂ ਅਨੇਕਾਂ ਬਣ ਕੇ ਸੰਸਾਰ ਵਿਚ ਪ੍ਰਗਟ ਹੋਇਆ ਕਰਦਾ ਹੈ।

**ਕੋਊ ਲੈ ਚਬਾਇ ਕੋਊ ਖਾਲ ਕਾਢੈ ਰੇਵਰੀ ਕੈ,**
**ਕੋਊ ਕਰੈ ਤਿਲਵਾ ਮਿਲਾਇ ਗੁਰ ਬਾਰ ਮੈ॥**

**ਅਰਥ :**

ਕੋਈ ਤਿਲ ਨੂੰ ਲੈ ਕੇ ਚਬਦਾ ਹੈ, ਕੋਈ ਉਨ੍ਹਾਂ ਦੀ ਖਲ (ਛੇੜ) ਕਢਾ ਕੇ (ਧੋਂਦਾ ਹੈ), ਫਿਰ ਰਿਉੜੀਆਂ ਬਣਾਉਂਦਾ ਹੈ, ਕੋਈ ਗੁੜ ਤੇ (ਬਾਰ) ਪਾਣੀ ਮਿਲਾ ਕੇ (ਪਤ ਪਕਾਉਂਦਾ ਹੈ, ਵਿਚ ਤਿਲ) ਮਿਲਾ ਕੇ ਤਿਲੌਂਡਾ (ਤਿਲ ਮਰੂੰਡੇ) ਬਣਾਉਂਦਾ ਹੈ।

**ਕੋਊ ਉਖਲੀ ਡਾਰਿ ਕੁਟਿ ਤਿਲ-ਕੁਟ ਕਰੈ,**
**ਕੋਊ ਕੋਲੂ ਪੀਰਿ ਦੀਪ ਦਿਪਤਿ ਅੰਧਿਆਰ ਮੈ ॥**

*ਅਰਥ :*

ਕੋਈ ਚਟੂ ਵਿਚ ਪਾ ਕੇ ਕੁਟ ਕੇ ਤਿਲ ਕੁਟ (ਭੁਗਾ) ਬਣਾਉਂਦਾ ਹੈ, ਕੋਈ ਕੋਹਲੂ ਵਿਚ ਪੀੜ ਕੇ ਤੇਲ ਕਢ ਕੇ ਦੀਵਾ ਬਾਲ ਕੇ ਅੰਧੇਰੇ ਦਾ ਨਾਸ ਕਰਦਾ ਹੈ।

**ਜਾ ਕੇ ਏਕ ਤਿਲ ਕੋ ਬੀਚਾਰੁ ਨ ਕਹਿਤ ਆਵੈ,**
**ਅਬਿਗਤਿ ਗਤਿ ਕਤ**
**ਆਵਤ ਬੀਚਾਰ ਮੈ ॥੨੭੩॥**

*ਅਰਥ :*

(ਜਿਸਦੇ ਪੈਦਾ ਕੀਤੇ ਹੋਏ ਸੰਸਾਰ ਵਿਚੋਂ) ਇਕ ਤਿਲ ਦਾ ਵੀਚਾਰ ਕਹਿਣ ਵਿਚ ਨਹੀਂ ਆ ਸਕਦਾ ਹੈ (ਉਸ) ਅਬਿਗਤਿ ਦੀ ਗਤੀ ਦਾ ਵੀਚਾਰ ਕਹਿਣ ਵਿਚ ਕਦ ਆ ਸਕਦਾ ਹੈ।੨੭੩।

***ਭਾਵਾਰਥ :*** ਜਿਸ ਪਰੀਪੂਰਨ ਪ੍ਰਮੇਸ਼ਰ ਦੇ ਇਕ ਬ੍ਰਹਿਮੰਡ ਦੀ ਕਥਾ ਹੀ ਨਹੀਂ ਕਥੀ ਜਾ ਸਕਦੀ, ਉਸ ਕੋਟ ਬ੍ਰਹਮੰਡਾਂ ਦੇ ਮਾਲਕ ਜਿਸਦੇ ਇਕ ਇਕ ਰੋਮ ਵਿਚ ਕਰੋੜਾਂ ਕਰੋੜਾਂ ਬ੍ਰਹਿਮੰਡ ਹਨ, ਉਸ ਬਾਰੇ ਕੋਈ ਕਿਵੇਂ ਕੁਝ ਕਹਿ ਸਕਦਾ ਹੈ, ਉਸ ਬਾਰੇ ਤਾਂ ਅਨੰਤ ਹੈ, ਅਨੰਤ ਹੈ, ਇਹੋ ਕੁਝ ਕਿਹਾ ਜਾ ਸਕਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਇਸ ਸੰਸਾਰ ਦੇ ਸੰਬੰਧ ਵਿਚ ਕਈ ਮੱਤਾਂ ਦਾ ਜ਼ਿਕਰ ਕਰਦੇ ਆ ਰਹੇ ਹੋ, ਪਰ ਤੁਸੀਂ ਇਸ ਸੰਪੂਰਨ ਪਸਾਰੇ ਬਾਰੇ ਗੁਰਮਤ ਅਨੁਸਾਰ ਕਿਵੇਂ ਅਨੁਭਵ ਕਰਦੇ ਹੋ, ਉਸਦੀ ਸਾਨੂੰ ਭੀ ਕੁਝ ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਸੰਸਾਰ ਦੀ ਰਚਨਾ ਬਾਰੇ ਤਾਂ ਗੁਰੂ ਨਾਨਕ ਦੇਵ ਜੀ ਨੇ ਅਰੰਭਕ ਬਾਣੀ—ਸ੍ਰੀ ਜਪੁਜੀ ਸਾਹਿਬ ਜੀ ਵਿਚ ਇਸ ਝਮੇਲੇ ਵਿਚ ਪੈਣ ਤੋਂ ਬਚਣ ਲਈ ਹੁਕਮ ਫ਼ੁਰਮਾਨ ਕਰ ਦਿੱਤਾ ਹੈ, ਕਿ ਹੇ ਸਿਧੋ! ਸੁਣੋ:

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
*(ਜਪੁਜੀ, ਪੰਨਾ ੪)*

ਜਦਹੁ ਆਪੇ ਥਾਟੁ ਕੀਆ ਬਹਿ ਕਰਤੈ
ਤਦਹੁ ਪੁਛਿ ਨ ਸੇਵਕੁ ਬੀਆ ॥
ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ
ਜਾਂ ਅਵਰੁ ਨ ਦੂਜਾ ਕੀਆ ॥
ਫਿਰਿ ਆਪੇ ਜਗਤੁ ਉਪਾਇਆ ਕਰਤੈ
ਦਾਨੁ ਸਭਨਾ ਕਉ ਦੀਆ ॥ *(ਪਉੜੀ, ਪੰਨਾ ੫੫੧)*

ਇਸ ਤੋਂ ਆਦਿ ਹੋਰ ਭੀ ਇਲਾਹੀ ਬਾਣੀ ਵਿਚੋਂ ਸਾਨੂੰ ਅਨੇਕਾਂ ਪ੍ਰਮਾਣ ਮਿਲਦੇ ਹਨ ਕਿ ਉਸ ਕਰਤੇ ਕਰਤਾਰ ਦੀ ਰਚਨਾ ਬੇਅੰਤ ਹੈ, ਜਿਸ ਦੀ ਰਚੀ ਹੋਈ ਰਚਨਾ ਵਿਚੋਂ ਕਿਸੇ ਇਕ ਸ਼ੈ ਦਾ ਭੀ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ:

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ,**
**ਏਕ ਚੀਟੀ ਕੋ ਚਰਿਤ੍ਰ ਕਹਤ ਨ ਆਵਈ ॥**

*ਅਰਥ :*

(ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ ਸੰਸਾਰ ਦੀ) ਰਚਨਾ ਦੇ ਕੌਤਕ ਦਾ ਅਸਚਰਜ ਤੇ ਅਨੋਖਾ ਜਿਹਾ ਚਿੱਤਰ (ਫ਼ੋਟੋ) ਹੈ, ਜਿਸ ਵਿਚ ਇਕ ਕੀੜੀ ਦਾ ਹੀ ਚਰਿਤ੍ਰ ਕਹਿਣ ਵਿਚ ਨਹੀਂ ਆਉਂਦਾ ਹੈ।

**ਪ੍ਰਥਮ ਹੀ ਚੀਟੀ ਕੇ ਮਿਲਾਪ ਕੋ ਪ੍ਰਤਾਪੁ ਦੇਖੋ,**
**ਸਹਸ ਅਨੇਕ ਏਕ ਬਿਲ ਮੈ ਸਮਾਵਈ ॥**

*ਅਰਥ :*

ਪਹਿਲੋਂ ਤਾਂ ਕੀੜੀ ਦੇ ਮਿਲਾਪ ਦਾ ਪ੍ਰਤਾਪ ਵੇਖੋ ਕਿ ਅਨੇਕਾਂ ਹਜ਼ਾਰਾਂ ਕੀੜੀਆਂ ਇਕ ਖੁੱਡ ਵਿਚ ਸਮਾਈ ਕਰਕੇ ਰਹਿੰਦੀਆਂ ਹਨ।

**ਅਗ੍ਰਭਾਗੀ ਪਾਛੈ ਏਕੈ ਮਾਰਗਿ ਚਲਤ ਜਾਤ,**
**ਪਾਵਤ ਮਿਠਾਸ ਬਾਸੁ, ਤਹੀ ਮਿਲਿ ਧਾਵਈ ॥**

*ਅਰਥ :*

(ਇਥੇ ਹੀ ਬੱਸ ਨਹੀਂ ਫਿਰ) 'ਅਗ੍ਰਭਾਗੀ' ਜਥੇਦਾਰਨੀ ਪਿਛੇ ਇਕੋ ਰਾਹ ਉਤੇ (ਕਿਤਾਰ ਬੰਨ੍ਹ ਕੇ) ਤੁਰੀਆਂ ਜਾਂਦੀਆਂ ਹਨ, ਅਤੇ ਜਿਥੇ ਮਿਠਾਸ ਦੀ ਵਾਸ਼ਨਾ ਪਾਉਂਦੀਆਂ ਹਨ, ਉਥੇ ਹੀ ਇਕੱਠੀਆਂ ਹੋ ਜਾਂਦੀਆਂ ਹਨ।

**ਭ੍ਰਿੰਗੀ ਮਿਲਿ ਤਾਤਕਾਲ**
**ਭ੍ਰਿੰਗੀ ਰੂਪ ਹੁਇ ਦਿਖਾਵੈ,**
**ਚੀਟੀ ਚਿਤ੍ਰ ਅਲਖ,**
**ਚਿਤੇਰੈ ਕਤ ਪਾਵਈ ॥੨੭੪॥**

**ਅਰਥ :**

(ਹੋਰ ਵੇਖੋ ਜਦੋਂ) 'ਕੀੜੀ' ਭ੍ਰਿੰਗੀ (ਘਰੀਨ ਨਾਮ ਵਾਲੀ) ਕੀੜੀ ਨੂੰ ਮਿਲ ਜਾਵੇ (ਤਾਂ ਆਪ) ਝਟਪਟ ਹੀ ਭ੍ਰਿੰਗੀ ਦਾ ਰੂਪ ਹੋ ਜਾਂਦੀ ਹੈ, (ਇਕ) ਕੀੜੀ ਦਾ ਕੌਤਕ (ਸਾਰੇ ਦਾ ਸਾਰਾ) ਜਾਣਿਆ ਨਹੀਂ ਜਾਂਦਾ (ਤਾਂ) ਫਿਰ ਇਸ ਰਚਨਹਾਰ ਦੇ (ਸਾਰੇ) ਕੌਤਕ ਨੂੰ ਕੋਈ ਕਿਸ ਤਰ੍ਹਾਂ ਜਾਣ ਸਕੇਗਾ।੨੭੪।

**ਭਾਵਾਰਥ :**

ਏਕ ਬ੍ਰਹਮਾਂਡ ਕੇ ਬਿਥਾਰ ਕੀ ਅਪਾਰ ਕਥਾ,
ਕੋਟਿ ਬ੍ਰਹਮਾਂਡ ਕੋ ਨਾਇਕੁ ਕੈਸੇ ਜਾਨੀਐ॥

*(ਭਾਈ ਗੁਰਦਾਸ ਜੀ, ੯੮/੧)*

ਉਪਰ ਕਹੇ ਭਾਵ ਨੂੰ ਹੀ ਅਗੇ ਨਿਰੂਪਨ ਕਰਦੇ ਹਨ :

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ,**
**ਘਟ ਘਟ ਏਕ ਹੀ ਅਨੇਕ ਹੁਇ ਦਿਖਾਏ ਹੈ॥**

**ਅਰਥ :**

(ਉਸ ਕਰਤਾਰ ਦੀ) ਰਚਨਾ ਦੇ ਕੌਤਕ ਦਾ ਛੋਟੋ ਅਸਚਰਜ ਤੇ ਅਨੋਖਾ ਹੈ (ਹਰ ਇਕ) ਸਰੀਰ ਵਿਚ ਇਕੋ ਹੀ (ਆਤਮਾ) ਅਨੇਕਾਂ ਰੂਪ ਹੋ ਕੇ ਵਿਖਾਉਂਦਾ ਹੈ।

**ਉਤ ਤੇ ਲਿਖਤ, ਇਤ ਪਢਤ ਅੰਤਰਗਤਿ,**
**ਇਤ ਹੂੰ ਤੇ ਲਿਖਿ ਪ੍ਰਤਿ-ਉਤਰ ਪਠਾਏ ਹੈ॥**

**ਅਰਥ :**

(ਜਿਸ ਤਰ੍ਹਾਂ ਕੋਈ) ਉਧਰ ਤੋਂ ਚਿੱਠੀ ਲਿਖਦਾ ਹੈ, ਇਧਰ ਪੜ੍ਹਦਾ ਹੈ, (ਫਿਰ) ਇਧਰ ਤੋਂ ਲਿਖ ਕੇ ਉਸਦਾ ਉੱਤਰ ਭੇਜਦਾ ਹੈ।

**ਉਤ ਤੇ ਸਬਦ ਰਾਗ ਨਾਦ ਕੋ ਪ੍ਰਸੰਨੁ ਕਰਿ,**
**ਇਤ ਸੁਨਿ ਸਮਝਿ ਕੈ ਉਤ ਸਮਝਾਏ ਹੈ॥**

**ਅਰਥ :**

ਐਸਾ ਹੀ ਓਧਰੋਂ—ਦੂਸਰੇ ਵੱਲੋਂ ਆਪ ਹੀ ਸ਼ਬਦ-ਰਾਗ ਵਾ ਪ੍ਰਸੰਨਤਾਕਾਰੀ ਨਾਦ ਨੂੰ (ਰਾਗੀ, ਗਵੱਈਆ ਆਦਿ ਬਣਿਆ) ਸੁਣਾਉਂਦਾ ਹੈ ਤੇ ਇਧਰੋਂ (ਸ੍ਰੋਤਾ ਬਣ ਕੇ) ਸੁਣ ਵਾ ਸਮਝ ਕੇ, ਉਤ—ਓਸਨੂੰ (ਆਪਣੇ ਸਵਾਗਤੀ ਦਿਲੀ ਭਾਵ ਨੂੰ ਪ੍ਰਗਟ ਕਰਕੇ) ਸਮਝਾ ਦਿੰਦਾ ਹੈ (ਕਿ ਮਾਨੋ ਓਸਨੇ ਠੀਕ ਠੀਕ ਸਮਝ ਲਿਆ ਹੈ) ਅਥਵਾ ਇਧਰ ਸੁਣ ਸਮਝ ਕੇ ਉਸਨੂੰ ਹੀ ਦੂਸਰੇ ਜਣਿਆਂ ਨੂੰ ਸਮਝਾਉਂਦਾ ਹੈ।

**ਰਤਨ ਪਰੀਖਜਾ ਪੇਖਿ ਪਰਮਿਤਿ ਕੈ ਸੁਨਾਵੈ,**
**ਗੁਰਮੁਖਿ ਸੰਧਿ ਮਿਲੇ ਅਲਖ ਲਖਾਏ ਹੈ॥੨੭੫॥**

**ਅਰਥ :**

(ਇਸੇ ਹੀ ਤਰ੍ਹਾਂ ਕਿਤੇ ਜੌਹਰੀ ਬਣ ਕੇ) ਰਤਨਾਂ ਦੀ ਪਰੀਖਜਾ (ਪਛਾਣ—ਜਾਂਚ ਨੂੰ) ਸਮਝਿ (ਸਿਖ ਕੇ) 'ਪਰਮ+ਇਤਿ—ਬੱਸ ਠੀਕ ਹੈ (ਵਾਹ ਖ਼ੂਬ—ਅਸ਼ਕੇ ਅਸ਼ਕੇ) ਇਸ ਤਰ੍ਹਾਂ ਕਰਕੇ ਸੁਣਾਉਂਦਾ ਹੈ, ਭਾਵ ਆਪਣੀ ਪੂਰਨ ਸਮਝ ਦਾ ਨਿਸਚਾ ਕਰਾਉਂਦਾ ਹੈ।

ਇਸੇ ਤਰ੍ਹਾਂ ਉਹ (ਇਧਰ ਸਤਿਸੰਗ ਮੰਡਲ ਵਿਚ) ਗੁਰਮੁਖੀ ਸੰਧੀ (ਜੋੜ ਜੋੜਨ ਦੀ ਰੀਤੀ ਮਰਯਾਦਾ ਮੂਜਬ) ਮਿਲ ਅਰਥਾਤ ਗੁਰੂ ਸਿੱਖ ਭਾਵ ਨੂੰ ਧਾਰ ਕੇ ਅਲਖ ਸਰੂਪ ਨੂੰ ਪਿਆ ਲਖਦਾ ਤੇ ਲਖਾਉਂਦਾ ਹੈ।੨੭੫।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਅਲਖ ਸਰੂਪ ਦੀ ਪ੍ਰਾਪਤੀ ਦਾ ਆਪ ਜੀ ਪਿਛੇ ਜ਼ਿਕਰ ਕਰ ਆਏ ਹੋ, ਇਸਨੂੰ ਪ੍ਰਾਪਤ ਕਰਨ ਦਾ ਤਾਂ ਬਹੁਤ ਲੋਕ ਯਤਨ ਕਰਦੇ ਆਏ ਹਨ ਅਤੇ ਹੁਣ ਭੀ ਉਪਰਾਲਾ ਕਰਦੇ ਹਨ, ਪਰ ਵਧੇਰੇ ਲੋਕੀ ਸੱਖਣੇ ਹੀ ਰਹਿ ਜਾਂਦੇ ਹਨ, ਪਰ ਕੀ ਤੁਸੀਂ ਦੱਸੋਗੇ ਕਿ ਇਸਨੂੰ ਪ੍ਰਾਪਤ ਕਰਨ ਦਾ ਅਸਲ ਸਾਧਨ ਕੀ ਹੈ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੀ ਵੀਚਾਰ ਦੁਾਰੇ ਇਹੋ ਅਨੁਭਵ ਹੋਇਆ ਹੈ, ਕਿ ਇਸ ਉੱਚੀ ਅਵਸਥਾ ਦੀ ਪ੍ਰਾਪਤੀ ਦਾ ਸਾਧਨ ਕੇਵਲ ਪਾਰਬ੍ਰਹਮ ਦਾ ਸਰੂਪ ਪੂਰਨ ਗੁਰੂ ਦੀ ਕਿਰਪਾ ਹੀ ਹੈ, ਜੇ ਕੋਈ ਇਸ ਵਿਚ ਆਪਣੀ ਘਾਲ ਕਮਾਈ ਜਾਂ ਸਿਆਣਪ ਚਤੁਰਾਈ ਦਾ ਮਾਣ-ਤਾਣ ਕਰੇ ਤਾਂ ਇਸਨੂੰ ਗੁਰਮਤ ਨੇ ਕਬੂਲ ਨਹੀਂ ਕੀਤਾ, ਗੁਰੂ ਗ੍ਰੰਥ ਸਾਹਿਬ ਜੀ ਨੇ ਤਾਂ ਇਸ ਭਾਵ ਨੂੰ ਬਾਰ ਬਾਰ ਦੁਹਰਾਇਆ ਹੈ, ਜਿਵੇਂ ਕਿ :

ਘਾਲ ਨ ਮਿਲਿਓ ਸੇਵ ਨ ਮਿਲਿਓ
ਮਿਲਿਓ ਆਇ ਅਚਿੰਤਾ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ
ਤਿਨਿ ਗੁਰਹਿ ਕਮਾਨੋ ਮੰਤਾ॥੩॥

*(ਧਨਾਸਰੀ ਮ : ੫, ਪੰਨਾ ੬੭੨)*

ਘਾਲ ਸਿਆਣਪ ਉਕਤਿ ਨ ਮੇਰੀ
ਪੂਰੈ ਗੁਰੁ ਕਮਾਈ॥੧੨॥
ਜਪ ਤਪ ਸੰਜਮ ਸੁਚਿ ਹੈ ਸੋਈ
ਆਪੇ ਕਰੇ ਕਰਾਈ॥੧੩॥

*(ਰਾਮਕਲੀ ਮ : ੫, ਪੰਨਾ ੯੧੫)*

ਘਾਲਿ ਘਾਲਿ ਅਨਿਕ ਪਛੁਤਾਵਹਿ ॥
ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥
ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥
ਨਾਨਕ ਹਰਿ ਗੁਰਿ ਜਾ ਕਉ ਦੀਆ ॥੨੦॥

*(ਪਉੜੀ, ਪੰਨਾ ੨੫੪)*

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥

*(ਅਨੰਦ ਸਾਹਿਬ, ਪੰਨਾ ੯੧੮)*

ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥੩॥

*(ਆਸਾ ਮਹਲਾ ੫, ਪੰਨਾ ੩੯੬)*

ਚਤੁਰਾਈ ਨਹ ਚੀਨਿਆ ਜਾਇ ॥
ਬਿਨੁ ਮਾਰੇ ਕਿਉ ਕੀਮਤਿ ਪਾਇ ॥

*(ਗਉੜੀ ਮ : ੧, ਪੰਨਾ ੨੨੧)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਇਸ ਉੱਚੀ ਅਵਸਥਾ ਨੂੰ ਪ੍ਰਾਪਤ ਕਰਨ ਦਾ ਇੱਕੋ ਹੀ ਉੱਤਮ ਸਾਧਨ ਹੈ ਕਿ ਪੂਰਨ ਪ੍ਰਮੇਸ਼ਰ ਦੇ ਸਰੂਪ ਸਤਿਗੁਰਾਂ ਦੀ ਕਿਰਪਾ ਕਟਾਛ ਹੋਵੇ। ਇਸ ਤੋਂ ਇਲਾਵਾ ਹੋਰ ਕਿਸੇ ਭੀ ਦੁਨਿਆਵੀ ਸਿਆਣਪ, ਚਤੁਰਾਈ ਦੀ ਲੋੜ ਨਹੀਂ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਕੈ ਦੀਨੋ,**
**ਸਾਚ ਉਪਦੇਸ ਰਿਦੈ, ਨਿਹਚਲ ਮਤਿ ਹੈ ॥**

*ਅਰਥ :*

ਪੂਰੇ ਗੁਰਾਂ ਨੇ ਪੂਰਨ ਬ੍ਰਹਮ ਦੀ (ਪ੍ਰਾਪਤੀ ਲਈ) ਸਤ੍ਯ ਉਪਦੇਸ਼ (ਸਤਿਨਾਮ ਦਾ ਦਾਨ) ਕ੍ਰਿਪਾ ਕਰਕੇ ਦਿੱਤਾ ਤਾਂ ਰਿਦੇ ਅੰਦਰ ਮਤਿ (ਸਿਆਣਪਾਂ ਚਤੁਰਾਈਆਂ ਦੇ ਮਾਨ ਮਤੀ ਬੁਧੀ ਜੋ ਹਰ ਸਮੇਂ ਸੰਸਾਰ ਭਰ ਦੀਆਂ ਵਿਦਿਆ ਸਿਆਣਪਾਂ ਅਰੁ ਹੁਨਰ ਆਦਿ ਸਿਖਣ ਲਈ ਟਪੂੰ ਟਪੂੰ ਕਰਦੀ ਰਹਿੰਦੀ ਸੀ) ਉਹ ਅਚਲ—ਅਡੋਲ (ਥਿਰ) ਹੋ ਗਈ।

**ਸਬਦ ਸੁਰਤਿ ਲਿਵ-ਲੀਨ ਜਲ ਮੀਨ ਭਏ,**
**ਪੂਰਨ ਸਰਬ-ਮਈ ਪੈ ਘ੍ਰਿਤ ਜੁਗਤਿ ਹੈ ॥**

*ਅਰਥ :*

ਹੁਣ ਇਸੇ ਕਰਕੇ ਹੀ ਸ਼ਬਦ ਵਿਚ ਸੁਰਤ ਦੀ ਲਿਵ ਲਗ ਕੇ ਜਲ ਵਿਚ ਮਛਲੀ ਸਮਾਨ ਲੀਨ (ਮਗਨ) ਹੋ ਜਾਈਦਾ ਹੈ, ਅਰੁ ਜਿਵੇਂ 'ਪੈ'—ਦੁਧ ਵਿਚ 'ਘ੍ਰਿਤ'—ਘਿਉ, 'ਜੁਗਤਿ'—ਮਿਲਿਆ ਹੋਇਆ ਹੁੰਦਾ ਹੈ, ਤਿਵੇਂ ਹੀ ਸਰਬ ਸਰੂਪੀ ਪੂਰਨ ਪਰਮਾਤਮਾ ਸਾਰੇ ਰਮਿਆ ਹੋਇਆ (ਸਾਮਰਤੱਖ) ਦ੍ਰਿਸ਼ਟੀ ਆਉਣ ਲੱਗ ਪੈਂਦਾ ਹੈ।

**ਸਾਚੁ ਰਿਦੈ ਸਾਚੁ ਦੇਖੈ ਸੁਨੈ ਬੋਲੈ ਗੰਧ ਰਸ,**
**ਪੂਰਨ ਪਰਸਪਰ ਭਾਵਨੀ ਭਗਤਿ ਹੈ ॥**

*ਅਰਥ :*

ਇਸੇ ਤਰ੍ਹਾਂ ਗੁਰਮੁਖ ਦੇ ਹਿਰਦੇ ਅੰਦਰ ਭੀ 'ਸਾਚੁ'—ਸਤ੍ਯ ਸਰੂਪੀ ਪਰਮਾਤਮਾ ਦੀ ਹੀ ਜੋਤ ਲਟ ਲਟ ਕਰਦੀ ਪ੍ਰਤੀਤ ਹੋਇਆ ਕਰਦੀ ਹੈ, ਅਤੇ ਜੋ ਕੁਝ ਰੂਪਵਾਨ (ਦ੍ਰਿਸ਼੍ਯ) ਪਦਾਰਥ ਦਿਖਾਈ ਦਿੰਦੇ, ਅਥਵਾ ਕੰਨਾਂ ਕਰਕੇ ਸੁਣਨ ਵਿਚ ਆਉਂਦੇ ਜਾਂ ਰਸਨਾ ਦੁਆਰੇ ਜਿਨ੍ਹਾਂ ਦੀ ਚਰਚਾ ਵਾਰਤਾ ਕੀਤੀ ਜਾਂਦੀ ਹੈ, ਤਥਾ ਨਾਸਾਂ ਦੁਆਰੇ ਸੁੰਘਣ ਯੋਗ ਵਸਤੂਆਂ ਅਰੁ ਰਸ (ਰਸਨਾ ਦੁਆਰੇ ਗ੍ਰਹਿਣ ਯੋਗ ਸਵਾਦ ਵੰਤ ਪਦਾਰਥ) ਇਨ੍ਹਾਂ ਸਭਨਾਂ ਵਿਚ ਪਰਸਪਰ—ਇਕ ਦੂਜੇ (ਸਭ ਵਿਚ ਹੀ) ਪਰੀਪੂਰਨ ਸਰੂਪ ਦੀ ਭਾਵਨੀ (ਭਾਵਨੀ—ਸ਼ਰਧਾ) ਉਪਜਦੀ ਹੈ। ਬੱਸ ਇਹੋ ਹੀ ਗੁਰਮੁਖ ਦੀ ਪੂਰਨ ਭਗਤੀ (ਗਿਆਨ-ਮਈ ਦ੍ਰਿਸ਼ਟੀ ਦਾ ਪਿਆਰ) ਹੈ।

**ਪੂਰਨ ਬ੍ਰਹਮ ਦ੍ਰੁਮ ਸਾਖਾ ਪਤ੍ਰ ਫੂਲ ਫਲ,**
**ਏਕ ਹੀ ਅਨੇਕ ਮੇਕ,**
**ਸਤਿਗੁਰ ਸਤਿ ਹੈ ॥੨੭੬॥**

*ਅਰਥ :*

ਜਿਸ ਤਰ੍ਹਾਂ ਸਾਖਾ (ਟਾਹਣੀਆਂ) ਪੱਤਰਾਂ, ਫੁੱਲਾਂ ਤਥਾ ਫਲਾਂ ਵਿਚ ਇਕੋ ਹੀ ਦ੍ਰੁਮ (ਬ੍ਰਿਛ ਦੀ ਹੀ ਸਤ੍ਯਾ ਪਰੀਪੂਰਨ ਹੁੰਦੀ ਹੈ) ਤਿਵੇਂ ਹੀ ਇਕ ਪੂਰਨ ਬ੍ਰਹਮ ਦੀ ਸੱਤਾ ਹੀ ਅਨੇਕ (ਸਮੂੰਹ ਪਦਾਰਥਾਂ) ਵਿਚ ਮੇਕ—ਮਿਲੀ ਹੋਈ, (ਰਮੀ ਹੋਈ) ਹੈ, (ਤੇ ਇਹੋ ਹੀ ਸਰਬ ਵਿਆਪੀ) ਸੱਤਾ ਸਤਿਗੁਰੂ ਦਾ ਸਰੂਪ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਸ ਪਰੀਪੂਰਨ ਪ੍ਰਮੇਸ਼ਰ ਤੇ ਗੁਰੂ ਨੂੰ ਆਪ ਜੀ ਸਾਰਿਆਂ ਥਾਵਾਂ ਵਿਚ ਵਿਆਪਕ ਸਰੂਪ ਦੱਸਦੇ ਹੋ, ਉਹ ਸਾਡੇ ਤੱਕਣ ਵਿਚ ਤਾਂ ਨਹੀਂ ਆਉਂਦਾ, ਪਰ ਤੁਸੀਂ ਉਸਨੂੰ ਕਿਵੇਂ ਅਨੁਭਵ ਕਰਦੇ ਹੋ, ਉਸ ਬਾਰੇ ਸਾਨੂੰ ਭੀ ਕੁਝ ਬੋਧ ਕਰਾਓ ?

ਉ: ਹੇ ਭਾਈਓ ! ਅਸਲ ਵਿਚ ਉਹ ਹੈ ਤਾਂ (ਘਟ ਘਟ ਵਾਸੀ ਸਰਬ ਨਿਵਾਸੀ) ਪਰ ਉਸਨੂੰ ਤੱਕਣ ਦੀ ਹਰ

ਮਨੁੱਖ-ਮਾਤ੍ਰ ਵਿਚ ਸਮਰਥਾ ਨਹੀਂ ਕਿਉਂਕਿ ਇਹ ਸਾਡੇ ਅਸਥੂਲ ਨੇਤਰ ਤਾਂ ਕੇਵਲ ਸੰਸਾਰ ਦੇ ਅਸਥੂਲ ਪਦਾਰਥਾਂ ਨੂੰ ਹੀ ਤੱਕ ਸਕਦੇ ਹਨ, ਉਸ ਸੂਖਮ ਸਰੂਪ ਨੂੰ ਵੇਖਣ ਲਈ ਤਾਂ ਕੇਵਲ ਵੀਚਾਰ ਰੂਪ ਨੇਤਰ ਹੀ ਚਾਹੀਦੇ ਹਨ, ਜਿਨ੍ਹਾਂ ਰਾਹੀਂ ਉਸ ਘਟ ਘਟ ਵਾਸੀ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਇਸ ਪੱਖ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਬਾਰ ਬਾਰ ਪ੍ਰਗਟਾਇਆ ਗਿਆ ਹੈ, ਜਿਵੇਂ ਕਿ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ
ਓਤਿ ਪੋਤਿ ਪ੍ਰਭੁ ਸੋਈ ॥

*(ਆਸਾ, ਪੰਨਾ ੪੮੫)*

ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥
ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥

*(ਸਲੋਕੁ, ਪੰਨਾ ੨੯੯)*

ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥
ਜਪਿ ਜਪਿ ਹੋਏ ਸਗਲ ਸਾਧ ਜਨ
ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥

*(ਆਸਾ ਮਹਲਾ ੫, ਪੰਨਾ ੩੭੯)*

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ ॥

*(ਸੋਰਠਿ ਮ : ੫, ਪੰਨਾ ੬੧੭)*

ਏਸੇ ਭਾਵ ਦੇ ਪ੍ਰਗਟਾਉਣ ਬਾਰੇ ਸਾਨੂੰ ਬਾਣੀ ਵਿਚੋਂ ਅਨੇਕਾਂ ਹੀ ਪ੍ਰਮਾਣ-ਮਿਲਦੇ ਹਨ ਕਿ ਉਹ ਪਰੀ-ਪੂਰਨ-ਪ੍ਰਮੇਸ਼ਰ ਸਰਬ ਥਾਵਾਂ ਵਿਚ ਵਿਆਪਕ ਹੈ, ਉਸਨੂੰ ਤੱਕਣ ਦੀ ਏਨ੍ਹਾਂ ਨੇਤਰਾਂ ਵਿਚ ਸਮਰੱਥਾ ਨਹੀਂ, ਉਸਨੂੰ ਵੇਖਣ ਵਾਲੇ ਨੇਤਰ ਤਾਂ ਹੋਰ ਹੀ ਹਨ, ਜਿਨ੍ਹਾਂ ਬਾਰੇ ਸਤਿਗੁਰੂ ਨੇ ਫ਼ੁਰਮਾਇਆ ਹੈ ਕਿ :

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆ ਬਿਅੰਨਿ
ਜਿਨੀ ਡਿਸੰਦੋ ਮਾ ਪਿਰੀ ॥੧॥

*(ਸਲੋਕੁ, ਪੰਨਾ ੫੭੭)*

ਸੋ, ਇਹ ਵਿਚਾਰ ਰੂਪੀ ਨੇਤਰ ਜਿਨ੍ਹਾਂ ਨੂੰ ਗੁਰੂ ਦੁਆਰੇ ਪ੍ਰਾਪਤ ਹੋ ਗਏ ਹਨ, ਉਨ੍ਹਾਂ ਦੀ ਨਜ਼ਰ ਵਿਚ ਇਤਨੀ ਉਡਾਣ ਆ ਗਈ ਹੈ ਕਿ ਉਹ ਜਿਧਰ ਭੀ ਤੱਕਦੇ ਹਨ, ਉਨ੍ਹਾਂ ਨੂੰ ਉਸ ਪੂਰਨ ਪ੍ਰਮੇਸ਼ਰ ਦੀ ਜੋਤ ਹੀ ਵਿਆਪਕ ਦਿੱਸਦੀ ਹੈ—ਜਿਸਦੀ ਭੀ ਜਾਣਕਾਰੀ ਆਪ ਜੀ ਨੇ ਇਉਂ ਦਿੱਤੀ ਹੈ ਕਿ :

ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥
ਪਾਤਾਲਾ ਆਕਾਸ ਪੂਰਨੁ ਹਭ ਘਟਾ ॥
ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥੩॥

*(ਮ: ੫, ਪੰਨਾ ੧੧੦੧)*

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਉਸ ਜੋਤੀ ਸਰੂਪ ਦੀ ਵਿਆਪਕ ਜੋਤ ਨੂੰ ਹਰ ਜ਼ੱਰਰੇ ਜ਼ੱਰਰੇ ਵਿਚ ਰਮੀ ਹੋਈ ਤੱਕ ਕੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਗੁਰ ਪੂਰਨ ਪਰਮ ਜੋਤਿ,**
**ਓਤਿ ਪੋਤਿ ਸੂਤ੍ਰ ਗਤਿ ਏਕ ਹੀ ਅਨੇਕ ਹੈ ॥**

***ਅਰਥ :***

(ਓਹੀ) ਸਰਬ ਠੌਰ ਪਰੀ ਪੂਰਨ ਵਾਹਿਗੁਰੂ ਹੀ ਪਰਮ ਜੋਤੀ ਸਰੂਪ ਪੂਰਨ ਗੁਰੂ ਹੈ, ਓਹੀ ਇਕ (ਇਸ ਪ੍ਰਕਾਰ) ਅਨੇਕ ਰੂਪ ਹੋਇਆ ਹੋਇਆ ਹੈ, ਜਿਸ ਤਰ੍ਹਾਂ ਕਿ (ਬਸਤ੍ਰ ਵਿਚ ਸੂਤ੍ਰ) ਤਾਣਾ ਪੇਟਾ ਰੂਪ ਹੋਇਆ ਓਤ ਪੋਤ ਰੂਪ ਹੋ ਗਤਿ (ਰਮਿਆ) ਹੁੰਦਾ ਹੈ।

**ਲੋਚਨ ਸ੍ਰਵਨ ਸ੍ਰੋਤ ਏਕ ਹੀ ਦਰਸ ਸਬਦ,**
**ਵਾਰ ਪਾਰ ਕੂਲ ਗਤਿ ਸਰਿਤਾ ਬਿਬੇਕ ਹੈ ॥**

***ਅਰਥ :***

**ਪ੍ਰ:** ਕਿਉਂ ਜੀ ! ਬ੍ਰਹਮ ਤੇ ਗੁਰੂ ਦੀ ਏਕਤਾ ਤੁਸੀਂ ਕਿਵੇਂ ਅਨੁਭਵ ਕਰਦੇ ਹੋ ?

**ਉ:** (ਹੇ ਪਿਆਰੇ ! ਜਿਸ ਤਰ੍ਹਾਂ) ਇਕੋ ਹੀ (ਮਨ) ਅੱਖਾਂ ਦੇ ਰਾਹੀਂ ਦਰਸ਼ਨ ਕਰਦਾ ਹੈ, ਕੰਨਾਂ ਦੇ ਰਾਹੀਂ ਸ਼ਬਦ ਸੁਣਦਾ ਹੈ ਅਤੇ ਨੱਕ ਦੇ ਰਾਹੀਂ ਸੁੰਘਦਾ ਹੈ ਅਤੇ (ਜਿਸ ਤਰ੍ਹਾਂ) ਕੰਢੇ ਤੇ ਨਦੀ ਦੇ ਉਰਾਰ ਪਾਰ ਦੀ ਗਤੀ (ਬਿਬ—ਏਕ) ਦੋ ਹੋ ਕੇ ਭੀ ਇਕ ਹੈ, (ਅਰਥਾਤ ਜਿਵੇਂ ਨਦੀ ਦੇ ਕੰਢੇ ਦੋ ਹੁੰਦੇ ਹਨ, ਪਰ ਉਨ੍ਹਾਂ ਦੇ ਉਰਾਰ ਪਾਰ

ਦਾ ਵੀਚਾਰ ਦੋ ਹੋ ਕੇ ਇਕ ਹੈ, ਭਾਵ ਉਰਾਰ ਦਾ ਕੰਢਾ ਹੀ ਪਾਰ ਤੇ ਪਾਰ ਦਾ ਉਰਾਰ ਨਾਮ ਦਾ ਹੋ ਜਾਂਦਾ ਹੈ, ਇਵੇਂ ਹੀ ਗੁਰੂ ਬ੍ਰਹਮ ਹੈ ਤੇ ਬ੍ਰਹਮ ਹੀ ਗੁਰੂ ਹੈ)।

**ਚੰਦਨ ਬਨਾਸਪਤੀ ਕਨਿਕ ਅਨਿਕ ਧਾਤੁ,**
**ਪਾਰਸ ਪਰਸਿ ਜਾਨੀਅਤ ਜਾਵਦੇਕ ਹੈ ॥**

***ਅਰਥ :***

(ਜਿਵੇਂ) ਚੰਦਨ ਦੀ ਵਾਸ਼ਨਾ ਪਾ ਕੇ ਸਾਰੀ ਬਨਾਸਪਤੀ ਚੰਦਨ ਹੋ ਜਾਂਦੀ ਹੈ, ਇਸੇ ਤਰ੍ਹਾਂ ਗੁਰੂ ਦਾ ਉਪਦੇਸ਼ ਪਾ ਕੇ ਚੁਰਾਸ ਇਕ ਹੋ ਜਾਂਦੀ ਹੈ, ਅਤੇ ਜਿਵੇਂ ਪਾਰਸ ਨੂੰ ਪਰਸ ਕੇ ਅਠੇ ਧਾਤਾਂ ਸੋਨਾ ਹੋ ਜਾਂਦੀਆਂ ਹਨ (ਇਸੇ ਤਰ੍ਹਾਂ ਗੁਰੂ ਨਾਲ ਮਿਲ ਕੇ) ਜਿਥੋਂ ਤਕ (ਭੀ ਚਾਰ ਵਰਣ ਤੇ ਮਜ਼ਹਬ ਹਨ, ਇਹ ਸਾਰੇ ਹੀ) ਗੁਰਮੁਖ ਬਣ ਜਾਂਦੇ ਹਨ।

**ਗਿਆਨ ਗੁਰ ਅੰਜਨ, ਨਿਰੰਜਨ ਅੰਜਨ ਬਿਖੈ,**
**ਦੁਬਿਧਾ ਨਿਵਾਰਿ**
**ਗੁਰਮਤਿ ਏਕ ਟੇਕ ਹੈ ॥੨੭੭॥**

**ਪ੍ਰ:** ਇਸੇ ਤਰ੍ਹਾਂ ਜਦੋਂ ਸਿੱਖ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਤਾਂ ਗੁਰੂ ਭੀ ਸਿੱਖ ਦੇ ਬੁੱਧੀ ਰੂਪ ਨੇਤਰਾਂ ਵਿਚ ਗਿਆਨ ਰੂਪ ਸੁਰਮਾ ਪਾ ਕੇ ਉਹ ਸਿੱਖ ਫਿਰ ਮਾਇਆ ਵਿਚ ਰਹਿੰਦਾ ਹੋਇਆ ਮਾਇਆ ਤੋਂ ਰਹਿਤ ਹੋ ਕੇ ਵੱਸਦਾ ਹੈ, ਕਿਉਂਕਿ ਉਸਨੇ ਗੁਰੂ ਦੇ ਉਪਦੇਸ਼ ਦੀ ਓਟ ਲੈ ਕੇ ਦੁਰਮਤ ਤੇ ਦੁਬਿਧਾ ਦੂਰ ਕਰ ਦਿੱਤੀ ਹੈ।੨੭੭।

***ਭਾਵਾਰਥ :*** ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਜਿਸ ਸਿੱਖ ਨੇ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਹੈ, ਉਸਦੀ ਮਾਨਸਿਕ ਉਡਾਣ ਇਤਨੀਆਂ ਬੁਲੰਦੀਆਂ 'ਤੇ ਜਾ ਪੁੱਜਦੀ ਹੈ ਕਿ ਉਸਦੀ ਸਮ-ਦ੍ਰਿਸ਼ਟੀ ਵਿਚ ਕੇਵਲ ਇਕੋ ਹੀ ਇਕ ਪਰੀਪੂਰਨ ਪ੍ਰਮੇਸ਼ਰ ਨਜ਼ਰ ਆਉਂਦਾ ਹੈ, ਇਹ ਗੁਰੂ ਦੀ ਸਾਧ ਸੰਗਤ ਦਾ ਸਦਕਾ ਉਸਨੂੰ ਉੱਚੀ ਉਡਾਣ ਹਾਸਿਲ ਹੋਈ ਹੈ, ਕਿਉਂਕਿ ਗੁਰੂ ਦੀ ਸੰਗਤ ਵਿਚੋਂ ਉਸਨੂੰ ਇਹੋ ਪ੍ਰੇਰਨਾ ਮਿਲਦੀ ਰਹੀ ਹੈ :

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

*(ਕਾਨੜਾ ਮ : ੫, ਪੰਨਾ ੧੨੯੯)*

**ਪ੍ਰ:** ਭਾਈ ਸਾਹਿਬ ਜੀਉ ! ਇਸ ਸਰੀਰ ਦੇ ਜਿਤਨੇ ਭੀ ਇੰਦ੍ਰੇ ਹੱਥ, ਪੈਰ, ਨਾਸਕਾ ਆਦਿਕ ਹਨ, ਇਹ ਸਾਰੇ ਹੀ ਆਪੋ ਆਪਣੇ ਵਿਸ਼ਿਆਂ ਵੱਲ ਦਿਨੇ ਰਾਤ ਭਟਕਦੇ ਰਹਿੰਦੇ ਹਨ, ਇਨ੍ਹਾਂ ਨੂੰ ਕਦੇ ਭੀ ਤ੍ਰਿਪਤੀ ਨਹੀਂ ਆਉਂਦੀ, ਪਰ ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਹੋ, ਉਨ੍ਹਾਂ ਦੇ ਸਾਰੇ ਇੰਦ੍ਰੇ ਕਿਵੇਂ ਪਵਿੱਤ੍ਰ ਹੁੰਦੇ ਹਨ, ਇਸ ਬਾਰੇ ਭੀ ਕੋਈ ਸਾਨੂੰ ਜਾਣਕਾਰੀ ਦਿਓ ਤਾਕਿ ਅਸੀਂ ਭੀ ਉਸ ਮਾਰਗ ਨੂੰ ਅਪਨਾਈਏ ?

**ਉ:** ਹੇ ਭਾਈਓ ! ਅਸਲ ਵਿਚ ਗੁਰਮੁਖਾਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰੂ ਦੇ ਦੱਸੇ ਹੋਏ ਸੱਚੇ ਮਾਰਗ ਨੂੰ ਅਪਣਾਇਆ ਹੈ, ਜਿਸਦਾ ਸਦਕਾ ਉਨ੍ਹਾਂ ਨੇ ਇਸ ਸਾਰੇ ਸਰੀਰਕ ਅੰਗਾਂ ਨੂੰ ਪਵਿੱਤ੍ਰ ਤੇ ਸਫਲੇ ਕਰ ਲਿਆ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥

*(ਗੂਜਰੀ ਮ : ੫, ਪੰਨਾ ੫੧੭)*

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ ॥੨॥ *(ਮ : ੫, ਪੰਨਾ ੯੬੪)*

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲ ॥੪॥

*(ਸੂਹੀ ਮ : ੫, ਪੰਨਾ ੭੬੧)*

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰ ਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ
ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥

*(ਸਵਈਏ ਮ : ੩ ਕੇ, ਪੰਨਾ ੧੩੯੪)*

ਇਸ ਤੋਂ ਆਦਿ ਹੋਰ ਭੀ ਬਾਣੀ ਵਿਚੋਂ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਗੁਰਮੁਖਾਂ ਨੇ ਆਪਣੇ ਸਰੀਰ ਦੇ ਸਾਰੇ ਇੰਦ੍ਰਿਆਂ ਨੂੰ ਸਫਲਾਇਆ ਤੇ ਪਵਿੱਤਰ ਕੀਤਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਦਰਸ ਧਿਆਨ ਲਿਵ ਦ੍ਰਿਸਟਿ ਅਚਲ ਭਈ,**
**ਸਬਦ ਬਿਬੇਕ ਸ੍ਰੁਤਿ ਸ੍ਰਵਨ ਅਚਲ ਹੈ॥**

*ਅਰਥ :*

(ਗੁਰਮੁਖਾਂ ਦੀ ਗੁਰ) ਦਰਸ਼ਨ ਦੇ ਧਿਆਨ ਵਿਚ ਲਿਵ (ਲਗ ਜਾਣ ਕਰਕੇ ਉਨ੍ਹਾਂ) ਦੀ ਦ੍ਰਿਸ਼ਟੀ ਅਚਲ ਹੋ ਗਈ ਹੈ ਅਤੇ ਗੁਰੂ ਦੇ ਸ਼ਬਦ ਦੀ ਵੀਚਾਰ ਸੁਣ ਕੇ ਕੰਨ ਅਚਲ ਹੋ ਗਏ ਹਨ (ਭਾਵ ਨਿੰਦਾ ਸੁਣਨ ਵਲ ਨਹੀਂ ਧਾਂਵਦੇ)।

**ਸਿਮਰਨ ਮਾਤ੍ਰ ਸੁਧਾ ਜਿਹਬਾ ਅਚਲ ਭਈ,**
**ਗੁਰ-ਮਤਿ ਅਚਲ ਉਨਮਨ ਅਸਥਲ ਹੈ॥**

*ਅਰਥ :*

(ਉਨ੍ਹਾਂ ਗੁਰਮੁਖਾਂ ਨੇ) ਗੁਰ ਮੰਤਰ ਦੇ ਸਿਮਰਨ ਰਾਹੀਂ ਜਿਹਬਾ ਪਵਿੱਤਰ ਕਰ ਲਈ ਹੈ, ਜਿਸਦਾ ਸਦਕਾ ਉਹ ਅਚਲ ਹੋ ਗਏ ਅਤੇ ਗੁਰ ਸਿਖਿਆ ਨੂੰ ਧਾਰਨ ਕਰਨ ਕਰਕੇ ਜੀਵਾਤਮਾ ਉਨਮਨ ਸਥਾਨ 'ਤੇ ਅਚਲ ਹੋ ਗਿਆ ਹੈ।

**ਨਾਸਿਕਾ ਸੁਬਾਸੁ, ਕਰ ਕੋਮਲਤਾ ਸੀਤਲਤਾ ਕੈ,**
**ਪੂਜਾ ਪ੍ਰਨਾਮ ਪਰਸ ਚਰਨ ਕਮਲ ਹੈ॥**

*ਅਰਥ :*

(ਗੁਰੂ ਦੇ) ਚਰਨ ਕਮਲਾਂ ਦੀ ਸੁਗੰਧੀ ਕਰਕੇ ਨੱਕ ਤੇ ਚਰਨ ਕਮਲਾਂ ਦੀ ਪੂਜਾ, ਪ੍ਰਣਾਮ ਅਤੇ ਕੋਮਲਤਾ ਤੇ ਸੀਤਲਤਾ (ਪੂਰਨ) ਸਪਰਸ਼ ਕਰਕੇ ਹੱਥ (ਅਚਲ ਹੋ ਗਏ ਹਨ)।

**ਗੁਰਮੁਖਿ ਪੰਥ ਚਰ ਅਚਰ ਹੁਇ, ਅੰਗ ਅੰਗ,**
**ਪੰਗ ਸਰਬੰਗ ਬੂੰਦ ਸਾਗਰ ਸਲਿਲ ਹੈ ॥੨੭੮॥**

*ਅਰਥ :*

(ਉਨ੍ਹਾਂ ਗੁਰਮੁਖਾਂ ਦਾ) ਸਤਿਗੁਰਾਂ ਦੇ 'ਪੰਥ' ਮਾਰਗ 'ਤੇ (ਚਰ) ਚਲਕੇ (ਪੈਰ) ਅਚਰ (ਅਚਲ) ਹੋ ਗਏ ਹਨ, (ਇਸ ਤਰ੍ਹਾਂ) ਅੰਗ ਅੰਗ (ਪੰਗ) ਪਵਿੱਤਰ (ਹੋ ਕੇ) ਸਰਬੰਗੀ (ਪ੍ਰਭੂ ਨਾਲ) ਇਸ ਤਰ੍ਹਾਂ ਅਭੇਦ ਹੋ ਜਾਂਦਾ ਹੈ (ਜਿਸ ਤਰ੍ਹਾਂ) ਪਾਣੀ ਦੀ ਬੂੰਦ ਸਮੁੰਦਰ ਦੇ ਪਾਣੀ ਵਿਚ ਅਭੇਦ ਮਿਲ ਜਾਂਦੀ ਹੈ।੨੭੮।

***ਭਾਵਾਰਥ :*** ਗੁਰਮੁਖਾਂ ਨੇ ਗੁਰੂ ਦੇ ਦਿੱਤੇ ਉਪਦੇਸ਼ ਨੂੰ ਕਮਾ ਕੇ ਸਰੀਰ ਦੇ ਸਮੂੰਹ ਅੰਗਾਂ ਨੂੰ ਅਯੋਗ ਥਾਵਾਂ ਵੱਲੋਂ ਰੋਕ ਕੇ ਗੁਰੂ ਦੀ ਸੰਗਤ ਦਾ ਸਦਕਾ ਬਾਣੀ ਦੁਆਰੇ ਪ੍ਰੇਰਨਾ ਲੈ ਕੇ ਹਰ ਇੰਦ੍ਰੇ ਨੂੰ ਸ਼ੁਭ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਕਰਕੇ ਸਫਲਤਾ ਪ੍ਰਾਪਤ ਕਰ ਲਈ ਹੈ, ਇਸ ਲਈ ਉਨ੍ਹਾਂ ਦਾ ਇਸ ਸੰਸਾਰ ਵਿਚ ਆਉਣਾ ਸਫਲ ਹੋ ਗਿਆ ਹੈ।

(ਜੋ ਗੁਰਮੁਖਾਂ ਦੀ ਮਾਨਸਕ ਅਵਸਥਾ ਉਪਰਲੇ ਕਬਿੱਤ ਵਿਚ ਦਰਸਾਈ ਹੈ, ਅਗੇ ਭੀ ਉਸੇ ਦਾ ਨਿਰੂਪਨ ਕਰਦੇ ਹਨ)।

**ਦਰਸਨ ਸੋਭਾ ਦ੍ਰਿਗ, ਦ੍ਰਿਸਟਿ ਗਿਆਨ ਗੰਮਿ,**
**ਦ੍ਰਿਸਟਿ ਧਿਆਨ ਪ੍ਰਭ, ਦਰਸ ਅਤੀਤ ਹੈ॥**

*ਅਰਥ :*

(ਜਦੋਂ ਗੁਰਮੁਖਾਂ ਦੀਆਂ ਅੱਖਾਂ ਨੂੰ) ਗੁਰੂ ਦੇ ਦਰਸ਼ਨ ਦੀ ਸੋਭਾ ਪ੍ਰਾਪਤ ਹੁੰਦੀ ਹੈ ਤਾਂ (ਉਨ੍ਹਾਂ ਦੀ) ਦ੍ਰਿਸ਼ਟੀ ਵਿਚ ਗਿਆਨ ਦੀ ਪਹੁੰਚ ਹੋ ਜਾਂਦੀ ਹੈ, ਅਤੇ ਦ੍ਰਿਸ਼ਟੀ ਪ੍ਰਭੂ ਦਾ ਧਿਆਨ ਧਾਰ ਕੇ ਦਰਸ਼ਨ ਤੋਂ ਅਤੀਤ ਹੋ ਜਾਂਦੀ ਹੈ।

**ਸਬਦ ਸੁਰਤਿ ਪਰੈ, ਸੁਰਤਿ ਸਬਦ ਪਰੈ,**
**ਜਾਸ ਬਾਸੁ ਅਲਖ, ਸੁਬਾਸੁ ਨਾਸ ਰੀਤ ਹੈ॥**

*ਅਰਥ :*

(ਇਸੇ ਤਰ੍ਹਾਂ ਜਦੋਂ ਉਨ੍ਹਾਂ ਦੀ) ਸੁਰਤਿ ਸਬਦ ਪਰੈ (ਸ਼ਬਦ ਪ੍ਰਾਯਣ—ਸ਼ਬਦ ਵਿਚ ਤਤਪਰ) ਹੋ ਆਵੇ, ਅਥਵਾ ਸ਼ਬਦ ਦੀ ਸੁਰਤਿ—ਸੋਝੀ ਪੈ ਆਵੇ, ਤਾਂ ਕੰਨ ਸ਼ਬਦ ਸੁਣਨੋਂ (ਭਾਵ ਹੋਰਨਾਂ ਨਿੰਦਾ ਉਸਤਤੀ ਭਰੇ ਬਚਨਾਂ ਨੂੰ) ਸੁਣਨ ਤੋਂ ਪਰੇ ਹੋ ਜਾਂਦੇ ਹਨ ਅਤੇ ਫਿਰ 'ਜਾਸ' (ਜਿਸ ਗੁਰਮੁਖ ਦੇ) ਅਲਖ ਦੀ ਵਾਸ਼ਨਾ (ਕੀਰਤੀ) ਆਣ ਪ੍ਰਗਟੀ, ਉਸਦੀਆਂ ਨਾਸਾਂ ਸੁਬਾਸੁ (ਸੁਗੰਧੀ ਆਦਿ ਅਤਰ ਫੁਲੇਲ ਆਦਿ ਦੇ ਵਿਸ਼ਯਨ) ਵਲੋਂ 'ਰੀਤ'—ਖ਼ਾਲੀ ਹੋ ਜਾਂਦੀਆਂ ਹਨ। ਭਾਵ—ਖ਼ੁਸ਼ਬੂਆਂ ਦੀਆਂ ਲਪਟਾਂ ਲੈਣ ਦਾ ਚਸਕਾ ਭੀ ਉਸਦਾ ਦੂਰ ਹੋ ਜਾਂਦਾ ਹੈ।

**ਰਸ ਰਸਨਾ ਰਹਿਤ, ਰਸਨਾ ਰਹਿਤ ਰਸ,**
**ਕਰ ਅਸਪਰਸ, ਪਰਸਨ ਕਰਾਜੀਤ ਹੈ॥**

*ਅਰਥ :*

(ਇਵੇਂ ਹੀ ਜਿਸ ਗੁਰਮੁਖ ਦੀ) ਰਸਨਾ (ਨਾਮ ਜਪਣ ਦੇ ਪ੍ਰੇਮ) ਰਸ ਵਿਚ ਰਹਿਣ ਲਗ ਪਵੇ, ਉਸਦੀ ਰਸਨਾ ਰਸ

ਰਹਿਤ (ਸੁਾਦਾਂ ਦੀ ਚਾਟ ਵੱਲੋਂ ਤਿਆਗੀ) ਹੋ ਜਾਂਦੀ ਹੈ। ਤੇ 'ਅਸ'—ਇਸੇ ਪ੍ਰਕਾਰ ਦਾ ਹੀ (ਸਫੁਰਨ ਵਾ ਅਨੁਭਵ) ਹੱਥਾਂ ਦੇ ਪਰਸ (ਪਦਾਰਥ ਆਦਿਕਾਂ ਦੇ ਛੋਹਣ ਆਦਿ) ਸਮੇਂ ਫੁਰਨ ਲਗ ਪਵੇ ਤਾਂ (ਪਰ ਧਨ ਪਰ ਇਸਤ੍ਰੀ ਆਦਿ ਨਾ ਪਰਸਨ ਜੋਗ ਪਦਾਰਥਾਂ ਦੇ) ਪਰਸਨ—ਛੋਹਣ ਵੱਲੋਂ ਕਰਾ ਜੀਤ—ਕਰ (ਹੱਥ) ਅਜੀਤ ਹੋ ਜਾਂਦੇ ਹਨ। ਭਾਵ—ਹੱਥਾਂ ਵਿੱਚੋਂ ਕਾਮਨਾ ਦੇ ਵੇਗ ਅਧੀਨ ਹੋ ਚਲਾਏਮਾਨ ਹੋਣ ਦੀ ਸ਼ਕਤੀ ਅਲੋਪ ਹੋ ਜਾਂਦੀ ਹੈ।

**ਚਰਨ ਗਵਨ ਗੰਮਿ, ਗਵਨ ਚਰਨ ਗੰਮਿ,**
**ਆਸ ਪਿਆਸ ਬਿਸਮ**
**ਬਿਸ੍ਵਾਸ ਪ੍ਰਿਅ ਪ੍ਰੀਤ ਹੈ ॥੨੭੯॥**

***ਅਰਥ :***

(ਗੁਰਮੁਖ ਨੂੰ ਇਸੀ ਪ੍ਰਕਾਰ) ਪੈਰਾਂ ਨੂੰ ਇਸ ਮਾਰਗ ਵਿਚ ਗਮਨ ਪ੍ਰਾਪਤ ਹੋਇਆਂ ਭਾਵ—ਸਤਿਗੁਰਾਂ ਦੇ ਮਾਰਗ ਵਿਖੇ ਪੈਰਾਂ ਦੇ ਚੱਲਣ ਵਾਲੇ ਬਣਦਿਆਂ ਹੋਰ ਪਾਸੇ ਪੈਰਾਂ ਦਾ ਚਲਣਾ ਗੰਮਿ (ਗਤ ਹੋ ਜਾਂਦਾ) ਛੁਟ ਜਾਇਆ ਕਰਦਾ ਹੈ। ਬੱਸ ਉਸ ਪਿਆਰੇ ਪ੍ਰੀਤਮ (ਸਤਿਗੁਰੂ) ਅੰਤਰਜਾਮੀ ਵਿਚ ਪ੍ਰੇਮ ਕਰਨ ਦਾ ਦ੍ਰਿੜ੍ਹ ਭਰੋਸਾ ਤੇ ਇਹੀ ਪਿਆਸ (ਲਾਲਸਾ—ਤ੍ਰਿਸ਼ਨਾ) ਤੇ ਇਸੇ ਦੀ ਹੀ ਆਸ, ਅਰਥਾਤ ਇਸੇ ਵਿਚ ਹੀ ਸਮੂੰਹ ਉਮੀਦਾਂ ਵਾ ਮੁਰਾਦਾਂ ਆਪਣੀਆਂ ਪੂਰਨ ਸਮਝਦਾ ਹੈ।੨੭੯।

***ਭਾਵਾਰਥ :*** ਗੁਰਮੁਖਾਂ ਦੇ ਪੈਰਾਂ ਨੂੰ ਗੁਰਮੁਖੀ ਮਾਰਗ ਉਤੇ ਗਮਨ ਦੀ ਗੰਮਤਾ ਮਿਲ ਗਈ ਹੈ, ਜਿਸ ਕਰਕੇ ਉਹ ਹੁਣ ਹੋਰਨਾਂ ਮਾਰਗਾਂ ਉਤੇ ਗਵਨ ਕਰਨ ਵੱਲੋਂ ਉਨ੍ਹਾਂ ਦੇ ਪੈਰ ਸਦਾ ਲਈ ਰੁਕ ਗਏ ਹਨ ਅਤੇ ਉਨ੍ਹਾਂ ਨੂੰ ਹੁਣ ਜੋ ਪਿਆਰੇ ਪਤੀ ਪ੍ਰਮੇਸ਼ਰ ਦੇ ਪਿਆਰ ਦੀ ਆਸ ਹੈ, ਉਸੇ ਦਾ ਹੀ ਉਨ੍ਹਾਂ ਨੂੰ ਵਿਸ਼ਵਾਸ ਭਰੋਸਾ ਹੈ। ਉਹ ਗੁਰਮੁਖ ਹਮੇਸ਼ਾਂ ਹੀ ਸਤਿਗੁਰੁ ਦੀ ਬਾਣੀ ਤੋਂ ਪ੍ਰੇਰਨਾ ਲੈਂਦੇ ਹਨ, ਗੁਰੂ ਦੇ ਫ਼ੁਰਮਾਨ ਤੋਂ ਬੇਬਾਕ ਹੋ ਸ਼ਰੀਰ ਦੇ ਇੰਦ੍ਰੇ ਜਦੋਂ ਭੀ ਕੁਮਾਰਗ ਵੱਲ ਟੁਰਦੇ ਹਨ ਤਾਂ ਉਨ੍ਹਾਂ ਨੂੰ ਬਾਣੀ ਦੁਾਰੇ ਸਦਾ ਹੀ ਇਵੇਂ ਤਾੜਨਾ ਕਰਦੇ ਰਹਿੰਦੇ ਹਨ, ਜਿਵੇਂ ਕਿ :

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ
ਦਿਨੋ ਦਿਨੁ ਘਟੀਐ ॥੧੪॥ *(ਫੁਨਹੇ ਮ : ੫, ਪੰਨਾ ੧੩੬੨)*

ਇਸ ਤਰ੍ਹਾਂ ਗੁਰਮੁਖ ਹਮੇਸ਼ਾਂ ਹੀ ਬਾਣੀ ਤੋਂ ਪ੍ਰੇਰਨਾ ਲੈ ਕੇ ਰੱਬੀ-ਮਾਰਗ 'ਤੇ ਸਫ਼ਰ ਕਰਦੇ ਹੋਏ ਜੀਵਨ ਯਾਤਰਾ ਨੂੰ ਸਫਲ ਕਰ ਲੈਂਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਜਿਸ ਗੁਰਮੁਖ ਦੇ ਜੀਵਨ ਬਾਰੇ ਆਪ ਜੀ ਪਿਛੇ ਜਾਣਕਾਰੀ ਦੇ ਆਏ ਹੋ, ਗੁਰਮਤ ਵਿਚ ਇਸਨੂੰ ਕਿਸ ਨਾਮ ਨਾਲ ਪੁਕਾਰਿਆ ਜਾਂਦਾ ਹੈ, ਅਤੇ ਇਸਦੇ ਹੋਰ ਭੀ ਕੁਝ ਅੰਤ੍ਰੀਵ ਦੈਵੀ ਗੁਣਾਂ ਬਾਰੇ ਬੋਧ ਦਿਓ ?

ਉ: ਹੇ ਭਾਈਓ ! ਐਸਾ ਗੁਰਮੁਖ ਸ਼ਬਦ ਵਿਚ ਸੁਰਤ ਨੂੰ ਜੋੜ ਕੇ ਹਉਮੈ ਨੂੰ ਅੰਦਰੋਂ ਮਾਰ ਸੁਟਦਾ ਹੈ, ਮਨੁੱਖ ਦੇ ਅੰਦਰ ਇਕ ਸਭ ਤੋਂ ਵਡੇਰਾ ਹਉਮੈ ਦਾ ਹੀ ਰੋਗ (ਬਾਣੀ ਦਾ ਇਹੋ ਫ਼ੁਰਮਾਨ ਹੈ) ਕਿ (ਹਉਮੈ ਦੀਰਘ ਰੋਗੁ ਹੈ) ਜਿਸਦੀ ਹੰਗਤਾ ਮਿਟ ਗਈ ਉਸਨੂੰ ਫਿਰ ਜੋ ਸਾਰੇ ਬ੍ਰਹਮੰਡ ਵਿਚ ਰਮਿਆ ਹੋਇ ਰਾਮ ਹੈ, ਉਹੀ ਉਸਨੂੰ ਆਪਣੇ ਪਿੰਡ ਸਰੀਰ ਦੇ ਰੋਮ ਰੋਮ ਵਿਚ ਵਿਆਪਕ ਨਜ਼ਰ ਆਉਂਦਾ ਹੈ, ਨਾਮ ਸਿਮਰਨ ਦਾ ਸਦਕਾ ਜਿਨ੍ਹਾਂ ਦੀ ਸੁਰਤ ਬੁਲੰਦੀਆਂ 'ਤੇ ਜਾ ਟਿਕੀ ਹੈ, ਉਨ੍ਹਾਂ ਨੇ ਫਿਰ ਇਉਂ ਕਹਿ ਦਿੱਤਾ ਹੈ ਕਿ :

ਕਾਯਉ ਦੇਵਾ ਕਾਇਅਉ ਦੇਵਲ
ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ
ਕਾਇਅਉ ਪੂਜਉ ਪਾਤੀ ॥੧॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥
ਨਾ ਕਛੁ ਆਇਬੋ ਨਾ ਕਛੁ ਜਾਇਬੋ
ਰਾਮ ਕੀ ਦੁਹਾਈ ॥੧॥ ਰਹਾਉ ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ
ਸਤਿਗੁਰੁ ਹੋਇ ਲਖਾਵੈ ॥੨॥੩॥ *(ਪੀਪਾ ਜੀ, ਪੰਨਾ ੬੯੫)*

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥
ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥
ਘਟਿ ਘਟਿ ਭੋਗੇ ਭੋਗਣਹਾਰਾ
ਰਹੈ ਅਤੀਤੁ ਸਬਾਇਆ ॥੧੪॥
*(ਮਾਰੂ ਮ : ੧, ਪੰਨਾ ੧੦੪੧)*

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥
ਨਾਨਕ ਜਨ ਹਰਿ ਕੀਰਤਿ ਗਾਈ
ਛੂਟਿ ਗਇਓ ਜਮ ਕਾ ਸਭ ਸੋਰ ॥੪॥੧॥੮॥
*(ਮਲਾਰ ਮ : ੪, ਪੰਨਾ ੧੨੬੫)*

ਇਹ ਮਾਨਸਿਕ ਉੱਚੀ ਉਡਾਣ ਹਰ ਇਕ ਵਿਅਕਤੀ ਨੂੰ ਨਹੀਂ ਮਿਲਦੀ, ਇਹ ਤਾਂ ਉਨ੍ਹਾਂ ਗੁਰਮੁਖਾਂ ਨੂੰ ਪ੍ਰਾਪਤ ਹੋ ਸਕਦੀ ਹੈ ਜਿਨ੍ਹਾਂ ਨੇ ਗੁਰੂ ਦੁਆਰੇ ਖੋਜ ਕੀਤੀ ਹੈ, ਪਰ ਅਜਿਹੇ ਗੁਰਮੁਖ ਸੰਸਾਰ ਵਿਚ (ਹੈਨਿ ਵਿਰਲੇ ਨਾਹੀ ਘਣੇ) ਜਾਂ (ਇਕ ਅਧ ਨਾਇ ਰਸੀਅੜਾ) ਹੈ, ਇਸੇ ਭਾਵ ਨੂੰ ਪ੍ਰਗਟ ਕਰਨ ਵਾਲੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ:

**ਗੁਰਮੁਖਿ ਸਬਦ ਸੁਰਤਿ ਹਉਮੈ ਮਾਰਿ ਮਰੈ,**
**ਜੀਵਨ ਮੁਕਤਿ, ਜਗਜੀਵਨ ਕੈ ਜਾਨੀਐ ॥**

*ਅਰਥ :*

(ਐਸਾ) ਗੁਰਮੁਖ ਸੁਰਤ ਨੂੰ ਸ਼ਬਦ ਵਿਚ ਜੋੜ ਕੇ ਹਉਮੈ (ਦੇਹ ਅਧਜਾਸ) ਨੂੰ ਮਾਰ ਸਿਟਦਾ ਹੈ ਅਤੇ ਇਸੇ ਆਪੇ ਨੂੰ ਮਾਰ ਦੇਣ ਕਰਕੇ ਉਹ ਮਰ ਜਾਂਦਾ ਹੈ। ਉਹ ਇਸ ਤਰ੍ਹਾਂ (ਜਗਤ ਵੱਲੋਂ) ਮਰ ਕੇ ਜੀਵਨ-ਮੁਕਤ (ਜਿਉਂਦੇ ਜੀ ਹੀ ਸੰਸਾਰੀ ਬੰਧਨਾਂ ਤੋਂ ਛੁਟਿਆ ਹੋਇਆ ਬ੍ਰਹਮ-ਗਿਆਨੀ) ਬਣ ਜਾਂਦਾ ਹੈ। ਸੋ, ਐਸਾ ਪੁਰਖ ਹੀ ਜਗਤ ਦਾ ਜੀਵਨ-ਰੂਪ (ਪਰਮਾਤਮਾ) ਕਰਕੇ ਜਾਣੋ।

**ਅੰਤਰਿ ਨਿਰੰਤਰਿ, ਅੰਤਰ ਪਟ ਘਟਿ ਗਏ,**
**ਅੰਤਰਜਾਮੀ ਅੰਤਰਾਗਤਿ ਉਨਮਾਨੀਐ ॥**

*ਅਰਥ :*

(ਉਨ੍ਹਾਂ ਗੁਰਮੁਖਾਂ ਨੇ) 'ਨਿਰੰਤਰਿ'—ਲਗਾਤਾਰ (ਇਕ ਰਸ) 'ਅੰਤਰਿ' (ਆਤਮੇ) ਆਪਣੇ ਅੰਤਰਮੁਖੀ ਚੇਤੰਨ ਪ੍ਰਕਾਸ਼ ਦੇ (ਧਿਆਨ) ਵਿਚ ਜੁਟਿਆ ਰਹਿਣਾ ਹੀ (ਪਰਮ ਪ੍ਰਯੋਜਨ) ਜਿਸਨੇ ਜਾਣ ਰਖਿਆ ਹੈ, ਉਸਦੇ 'ਅੰਤਰ' ਅੰਦਰ ਦੇ—ਅੰਤਾਕਰਣ (ਬਿਵਧਾਨ—ਭੇਦ) ਮਾਲਕ ਨਾਲੋਂ ਵਿਥ ਪਾਣ ਵਾਲੇ 'ਪਟ' (ਪੜਦੇ) ਭਰਮ ਦੇ, 'ਘਟਿ ਗਏ'—ਸਭ ਘਟ ਜਾਂਦੇ ਹਨ, (ਭਾਵ ਛੀਣ ਹੋ ਗਏ ਹਨ) ਜਿਸ ਕਰਕੇ 'ਉਨਮਾਨੀਐ'—ਨਿਸਚੇ ਕਰੋ ਕਿ 'ਅੰਤਰਜਾਮੀ'—ਅਕਾਲ ਪੁਰਖ, ਐਸੇ ਗੁਰਮੁਖ ਦੇ 'ਅੰਤਰਾਗਤਿ'—ਅੰਤਰ+ਆਗਤਿ—ਅੰਦਰ (ਰਿਦੇ ਵਿਚ) ਆਇਆ ਹੋਇਆ (ਸਾਖਜ਼ਾਤਕਾਰਤਾ ਨੂੰ ਪ੍ਰਾਪਤ ਹੋਇਆ ਹੋਇਆ) ਹੈ।

**ਬ੍ਰਹਮ-ਮਈ ਹੈ ਮਾਇਆ,**
**ਮਾਇਆ-ਮਈ ਹੈ ਬ੍ਰਹਮ,**
**ਬ੍ਰਹਮ ਬਿਬੇਕ ਟੇਕ ਏਕੈ ਪਹਿਚਾਨੀਐ ॥**

*ਅਰਥ :*

(ਹੁਣ ਉਸ ਗੁਰਮੁਖ ਦੀ ਦ੍ਰਿਸ਼ਟੀ ਵਿਚ) ਬ੍ਰਹਮ ਸਰੂਪ ਹੀ ਭਾਸਦੀ ਹੈ ਮਾਇਆ (ਜਗਤ ਰਚਨਾ—ਸੰਸਾਰ) ਅਤੇ ਮਾਇਆ ਮਈ (ਦ੍ਰਿਸ਼ਯ ਪ੍ਰਪੰਚ) ਰੂਪ ਵਿਸ਼ਵ ਭਰ ਹੀ ਇਕ ਬ੍ਰਹਮ ਸਰੂਪ। (ਬੱਸ ਇਸ ਪ੍ਰਕਾਰ) 'ਬ੍ਰਹਮ ਬਿਬੇਕ'—ਬ੍ਰਹਮ ਗਿਆਨ ਦੀ (ਟੇਕ—ਓਟ) ਦ੍ਰਿੜ੍ਹ ਕਰਕੇ—ਭਾਵ ਪੱਕਾ ਨਿਸਚਾ ਧਾਰ ਕੇ (ਇਸ ਤਰ੍ਹਾਂ) ਇਕ ਵਾਹਿਗੁਰੂ ਨੂੰ ਹੀ ਉਹ ਪਛਾਣਦਾ ਹੈ।

**ਪਿੰਡ ਬ੍ਰਹਮੰਡ, ਬ੍ਰਹਮੰਡ ਪਿੰਡ ਓਤਿ-ਪੋਤਿ,**
**ਜੋਤੀ ਮਿਲਿ ਜੋਤਿ,**
**ਗੋਤ ਬ੍ਰਹਮ-ਗਿਆਨੀਐ ॥੨੮੦॥**

*ਅਰਥ :*

(ਇਥੇ ਹੀ ਬੱਸ ਨਹੀਂ ਉਸਦੀ ਸੁਰਤ ਇਤਨੀਆਂ ਬੁਲੰਦੀਆਂ 'ਤੇ ਜਾ ਪੁੱਜਦੀ ਹੈ ਕਿ) 'ਪਿੰਡ'—ਸਰੀਰ ਵਿਚ ਬ੍ਰਹਮੰਡ ਨੂੰ ਅਤੇ 'ਬ੍ਰਹਮੰਡ' ਵਿਚ ਸਰੀਰ ਨੂੰ ਤਾਣੇ ਪੇਟੇ ਦੀ ਤਰ੍ਹਾਂ ਓਤਿ ਪੋਤਿ (ਆਪੋ ਵਿਚ ਗੁੰਥਿਆ ਹੋਇਆ) ਭੇਦ ਰਹਿਤ ਜਾਣਦਿਆਂ ਹੋਇਆਂ, ਉਸਦੀ ਜੋਤਿ—ਆਤਮ ਜੋਤੀ (ਰੂਹ) ਪਰਮ ਜੋਤੀ ਸਰੂਪ (ਰੂਹ ਦੇ ਮਾਲਕ) ਪਰਮਾਤਮਾ ਵਿਚ ਮਿਲੀ ਰਹਿੰਦੀ ਹੈ। ਐਸੇ ਪੁਰਖ ਦੀ ਹੀ ਗੋਤ (ਸੰਗਯਾ) ਬ੍ਰਹਮ ਗਿਆਨੀ ਹੈ—ਅਥਵਾ ਐਸਾ ਪੁਰਖ ਹੀ ਬ੍ਰਹਮ ਗਿਆਨੀ 'ਗੋਤ' ਆਖਿਆ ਜਾਂਦਾ ਹੈ।੨੮੦।

ਪ੍ਰ: ਭਾਈ ਸਾਹਿਬ ਜੀਉ ! ਜਿਸ ਗੁਰਮੁਖ ਬ੍ਰਹਮ ਗਿਆਨੀ ਦੀ ਆਪ ਜੀ ਆਤਮਕ ਅਵਸਥਾ ਦਾ ਜ਼ਿਕਰ ਕਰਦੇ ਹੋ, ਉਨ੍ਹਾਂ ਦਾ ਅੰਤਰਗਤ ਨਿਸਚਾ ਤੇ ਹੋਰ ਵਿਸ਼ੇਸ਼ ਗੁਣਾਂ ਬਾਰੇ ਭੀ ਕੁਝ ਜਾਣਕਾਰੀ ਦਿਓ ?

ਉ: ਹੇ ਭਾਈਓ ! ਉਨ੍ਹਾਂ ਗੁਰਮੁਖਾਂ ਦੇ ਸੰਪੂਰਣ ਵਿਸ਼ੇਸ਼ ਗੁਣ ਤਾਂ ਕਹਿ ਸਕਣੇ ਮੁਸ਼ਕਲ ਹਨ, ਪਰ ਬਾਣੀ ਦੁਆਰੇ ਜੋ ਉਨ੍ਹਾਂ ਦੇ ਗੁਣਾਂ ਦਾ ਬੋਧ ਹੋ ਸਕਿਆ ਹੈ, ਉਸਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਚਰਨ ਸਰਨਿ ਗੁਰ ਧਾਵਤ ਬਰਜਿ ਰਾਖੈ,**
**ਨਿਹਚਲ ਚਿਤ, ਸੁਖ ਸਹਜਿ ਨਿਵਾਸ ਹੈ ॥**

*ਅਰਥ :*

(ਉਨ੍ਹਾਂ ਗੁਰਮੁਖਾਂ ਨੇ) ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਲੈਣ ਕਰਕੇ ਦੌੜਦੀਆਂ ਹੋਈਆਂ ਸਮੂੰਹ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕੀ ਰਖਿਆ ਹੈ, ਤੇ ਚਿਤ ਭੀ ਉਸਦਾ

ਨਿਚਲਾ ਹੋ ਕੇ (ਚਿਤਵਨੀਆਂ—ਦਲੀਲਾਂ ਨੂੰ ਤਿਆਗ ਕੇ) 'ਸਹਜਿ ਸੁਖ'—ਆਤਮਕ ਸੁਖ (ਆਪੇ ਦੇ ਅਨੰਦ) ਵਿਚ ਇਸਥਿਤ ਹੋ ਜਾਂਦਾ ਹੈ।

**ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ,**
**ਜੀਵਨ ਮੁਕਤਿ ਗੁਰਮਤਿ ਕੋ ਪ੍ਰਗਾਸ ਹੈ ॥**

***ਅਰਥ :***

(ਉਨ੍ਹਾਂ ਗੁਰਮੁਖਾਂ ਨੂੰ) ਜੀਉਣੇ ਦੀ 'ਆਸਾ'—ਉਮੀਦ ਅਤੇ ਮਰਨ ਦੀ ਚਿੰਤਾ ਦਾ (ਫ਼ਿਕਰ) ਦੂਰ ਹੋ ਜਾਂਦਾ ਹੈ, ਤੇ ਇਸੇ ਬੇ-ਪ੍ਰਵਾਹੀ ਕਰਕੇ ਉਸ ਵਾਹਿਗੁਰੂ ਦੀ ਰਜ਼ਾ ਅਰੁ ਭਾਣੇ ਉਪਰ (ਸ਼ਾਕਰ ਰਹਿਣ ਰੂਪ) ਗੁਰਮਤਿ—ਉਸਦੇ ਰਿਦੇ ਅੰਦਰ 'ਪ੍ਰਗਾਸ' ਪਾ—ਪ੍ਰਗਟ ਹੋ ਆਉਂਦੀ ਹੈ—ਜਿਸ ਕਰਕੇ ਉਹ ਜੀਵਨ-ਮੁਕਤ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ।

**ਆਪਾ ਖੋਇ, ਹੋਨਹਾਰੁ ਹੋਇ ਸੋਈ ਭਲੋ ਮਾਨੈ,**
**ਸੇਵਾ ਸਰਬਾਤਮ ਕੈ ਦਾਸਨ ਕੋ ਦਾਸ ਹੈ ॥**

***ਅਰਥ :***

(ਫਿਰ ਉਹ ਇਉਂ ਅਨੁਭਵ ਕਰਦਾ ਹੈ ਕਿ) ਜੋ ਕੁਝ ਹੋਇ ਸੋ ਹੋਨਹਾਰੁ—ਵਾਹਿਗੁਰੂ ਦੀ ਰਜ਼ਾ ਹੀ ਵਰਤ ਰਹੀ ਹੈ, (ਐਸਾ ਸਮਝ ਕੇ) ਉਸੇ ਨੂੰ ਹੀ ਭਲਾ ਮੰਨਦਾ ਹੈ, ਤੇ (ਆਪਣੇ ਅੰਦਰ) ਵਿਉਂਤਾਂ ਵਿਉਂਤਨੀਆਂ ਜਾਂ ਉਸਦੀ ਬਾਬਤ ਸੋਚਾਂ ਚਿਤਵਨੀਆਂ (ਕਰਨੀਆਂ ਛੱਡ ਕੇ) ਇਸ ਤਰ੍ਹਾਂ ਆਪਣੇ ਆਪ ਨੂੰ ਗਵਾ ਲੈਂਦਾ ਹੈ, ਅਰੁ 'ਸਰਬਾਤਮ'—ਸਭਨਾ ਅੰਦਰ ਵਾਹਿਗੁਰੂ ਹੀ ਸਭ ਦਾ (ਆਪਾ ਰੂਪ ਹੋਇਆ ਮੰਨਦਾ ਹੈ) ਸਭ ਦੀ ਸੇਵਾ (ਟਹਿਲ—ਪ੍ਰਸੰਨ ਰਖਣ ਦੀ ਬਿਧ ਵਾਲੀ ਵਰਤੋਂ ਨੂੰ) ਕਰਦਾ ਹੋਇਆ, ਦਾਸਾਂ ਦੇ ਦਾਸ ਭਾਵ ਵਾਲੀ ਅਤਯੰਤ ਗ਼ਰੀਬੀ ਨੂੰ ਧਾਰੀ ਰਖਦਾ ਹੈ।

**ਸ੍ਰੀ ਗੁਰ ਦਰਸ ਸਬਦ ਬ੍ਰਹਮ ਗਿਆਨ ਧਿਆਨ,**
**ਪੂਰਨ ਸਰਬ-ਮਈ ਬ੍ਰਹਮ ਬਿਸ੍ਵਾਸ ਹੈ ॥੨੯੧॥**

***ਅਰਥ :***

(ਉਨ੍ਹਾਂ ਦਾ ਨਿਸਚਾ ਅਜਿਹਾ ਟਿਕ ਜਾਂਦਾ ਹੈ ਕਿ) ਸ੍ਰੀ ਗੁਰੂ ਮਹਾਰਾਜ ਦੇ ਪ੍ਰਤੱਖ ਦਰਸ਼ਨ ਨੂੰ ਤਥਾ ਅੰਤਰ-ਆਤਮੇ ਵਿਚ ਲਟ ਲਟ ਕਰ ਰਹੀ ਉਨ੍ਹਾਂ ਦੀ ਨਿਜ ਰੂਪ ਜੋਤ ਨੂੰ ਤਕਦੇ ਰਹਿਣਾ, ਉਸਦਾ ਬ੍ਰਹਮ ਧਿਆਨ ਹੁੰਦਾ ਹੈ ਅਤੇ ਗੁਰੂ ਮਹਾਰਾਜ ਦਿਆਂ ਸ਼ਬਦ ਰੂਪ (ਗੁਰਬਾਣੀ ਮਈ) ਬਚਨ ਬਿਲਾਸ ਨੂੰ ਸਾਮਰਤੱਖ ਸੁਣਦੇ ਰਹਿਣਾ, ਵਾ ਅੰਤਰ-ਮੁਖ ਅਵਸਥਾ ਵਿਚ ਸ਼ਬਦ ਅਭਿਆਸ ਵਿਖੇ ਤਾਰ ਲਾਈ ਰਖਣਾ, ਅਥਵਾ ਅਨਹਦ ਧੁਨੀ ਦਾ ਪਰਚਾ ਰਖਣਾ (ਇਹ) ਉਸਦਾ ਬ੍ਰਹਮ ਗਿਆਨ ਹੁੰਦਾ ਹੈ—ਇਸ ਪ੍ਰਕਾਰ ਅੰਦਰ ਬਾਹਰ ਸਰਬ ਸਰੂਪੀ ਪੂਰਨ (ਰਮਿਆ ਹੋਇਆ ਸਤਿਗੁਰੂ ਨੂੰ ਜਾਨਣਾ) ਉਸਦਾ 'ਬ੍ਰਹਮ ਬਿਸ੍ਵਾਸ'—ਬ੍ਰਹਮ ਸਰੂਪੀ ਨਿਸਚਾ ਹੁੰਦਾ ਹੈ।੨੯੧।

***ਭਾਵਾਰਥ :*** ਗੁਰੂ ਗ੍ਰੰਥ ਸਾਹਿਬ ਜੀ ਨੇ ਭੀ ਉਨ੍ਹਾਂ ਗੁਰਮੁਖਾਂ ਬਾਰੇ ਬਾਰ ਬਾਰ ਇਉਂ ਹੀ ਫ਼ੁਰਮਾਇਆ ਹੈ ਕਿ ਗੁਰਮੁਖ ਦੀ ਮਾਨਸਕ ਰਹਿਣੀ ਇਸੇ ਰੂਪ ਦੀ ਹੈ ਕਿ :

ਗੁਰਮੁਖਿ ਸਾਚੇ ਕਾ ਭਉ ਪਾਵੈ ॥
ਗੁਰਮੁਖਿ ਬਾਣੀ ਅਘੜੁ ਘੜਾਵੈ ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥
ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥
ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥
ਗੁਰਮੁਖਿ ਪਰਚੈ ਬੇਦ ਬੀਚਾਰੀ ॥
ਗੁਰਮੁਖਿ ਪਰਚੈ ਤਰੀਐ ਤਾਰੀ ॥
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥
ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥
ਗੁਰਮੁਖਿ ਪਾਈਐ ਅਲਖ ਅਪਾਰੁ ॥
ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥

*(ਸਿਧ ਗੋਸਟਿ ਮ : ੧, ਪੰਨਾ ੯੪੧)*

ਇਸ ਤਰ੍ਹਾਂ ਗੁਰਮੁਖਾਂ ਦੇ ਨਿਰਲੇਪ ਜੀਵਨ ਬਾਰੇ ਬਾਣੀ ਵਿਚੋਂ ਸਾਨੂੰ ਅਨੇਕਾਂ ਪ੍ਰਮਾਣ ਮਿਲਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜੋ ਗੁਰਮੁਖ ਗੁਰਮੁਖੀ ਮਾਰਗ ਪਰ ਸਫ਼ਰ ਕਰਨ ਵਾਲੇ ਲੋਕ ਹਨ, ਅਜਿਹੀਆਂ ਵਿਅਕਤੀਆਂ ਦੇ ਸੰਬੰਧ ਵਿਚ ਤੁਸੀਂ ਆਪਣੇ ਵੀਚਾਰ ਕਿਵੇਂ ਰਖਦੇ ਹੋ, ਉਹ ਭੀ ਦਸ ਦਿਓ ?

**ਉ:** ਹੇ ਭਾਈਓ ! ਅਸਲ ਵਿਚ ਜੋ ਮੈਨੂੰ ਗੁਰਬਾਣੀ ਦੁਆਰੇ ਸੰਸਕਾਰ ਮਿਲੇ ਹਨ, ਉਨ੍ਹਾਂ ਤੋਂ ਪ੍ਰੇਰਤ ਹੋ ਮੈਂ ਚੰਦ ਸਤਰਾਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਗੁਰਮੁਖਿ ਸੁਖ-ਫਲ ਕਾਮ ਨਿਹਕਾਮ ਕੀਨੇ,**
**ਗੁਰਮੁਖਿ ਉਦਮ ਨਿਰੁਦਮ ਉਕਤਿ ਹੈ ॥**

***ਅਰਥ :***

(ਹੇ ਭਾਈਓ ! ਮੈਂ ਤਾਂ ਇਵੇਂ ਹੀ ਅਨੁਭਵ ਕਰਦਾ ਹਾਂ ਕਿ) ਗੁਰਮੁਖ ਦੀ ਕਹਿਣੀ (ਸੰਮਤੀ—ਸਿਧਾਂਤ ਦੀ ਗੱਲ) ਇਹੋ ਹੈ ਕਿ (ਪੁਰਖ ਨੂੰ) ਗੁਰਮੁਖੀ (ਗੁਰਮੁਖਾਂ ਵਾਲੇ) ਸੁਖ ਫਲ (ਅਨੰਦ ਦੀ ਪ੍ਰਾਪਤੀ ਤਦੇ ਹੀ ਹੋ ਸਕਦੀ ਹੈ, ਜਦ

ਓਹ) ਕਾਮਨਾ ਸੰਕਲਪਾਂ ਵਾ ਕਾਮ—ਕਾਮਯ ਕਰਮਾਂ—(ਸਕਾਮ ਕਰਮਾਂ) ਵਲੋਂ ਨਿਸ਼ਕਾਮ (ਨਿਸ਼ਕਰਮ) ਨਿਰਸੰਕਲਪ ਵਾ ਅਚਾਹ ਹੋ ਜਾਵੇ। (ਅਰੁ ਐਸਾ ਹੀ) ਉੱਦਮ ਕਰਦਿਆਂ (ਸਮੂੰਹ ਕਾਰ-ਵਿਹਾਰ ਵਿਚ ਵਰਤਦਿਆਂ ਜਦ ਅੰਤਰਜਾਮੀ ਦੀ ਪ੍ਰੇਰਨਾ ਅਧੀਨ ਹੀ ਮੂਲੋਂ ਵਰਤਣਹਾਰੀ ਕਠਪੁਤਲੀ ਸਾਰਖੇ ਆਪਣੇ ਆਪ ਨੂੰ) ਨਿਰਉੱਦਮ (ਸੰਸਾਰੀ ਪ੍ਰਵਿਰਤੀਆਂ ਤੋਂ) ਨਿਰ-ਉਤਸ਼ਾਹ ਬਣਾ ਲਵੇ।

**ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ,**
**ਚਰਨ ਸਰਨਿ ਗਹੇ ਨਿਹਚਲ ਮਤਿ ਹੈ॥**

***ਅਰਥ :***

(ਉਹ ਫਿਰ ਸਾਥ ਹੀ) ਗੁਰਮੁਖੀ ਮਾਰਗ (ਪੰਥ) ਵਿਚ (ਸ਼ਾਮਲ) ਹੋ ਕੇ (ਪ੍ਰਵੇਸ਼ ਪਾ ਕੇ) ਜਦ ਮਨੁੱਖ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ (ਓਟ) ਗ੍ਰਹਿਣ ਕਰਦਾ ਹੈ ਤਾਂ ਮਤਿ (ਅੰਤਾਕਰਣ ਦੀ ਭਟਕਣਹਾਰੀ ਬਿਰਤੀ) ਨਿਹਚਲ (ਇਕਾਗਰ ਹੋਈ—ਅਡੋਲ ਵਾ ਨਿਚਲੀ) ਬਣ ਕੇ (ਇਹ ਕਾਰਜ ਕਰਣੇ ਜੋਗ ਹੈ ਤੇ ਅਮੁਕਾ ਕਾਰਜ ਮੇਰੇ ਲਈ ਅਕਰਣੇ ਜੋਗ ਹੈ) ਐਸੀ ਬਿਧੀ ਨਿਖੇਧ ਰੂਪ ਦੁਬਿਧਾ ਭਾਵੀ ਭਰਮ ਨੂੰ ਦੂਰ ਕਰ ਦਿੰਦਾ ਹੈ।

**ਦਰਸਨ ਪਰਸਤ ਆਸਾ ਮਨਸਾ ਥਕਿਤ,**
**ਸਬਦ ਸੁਰਤਿ ਗਿਆਨ ਪ੍ਰਾਨ ਪ੍ਰਾਨਪਤਿ ਹੈ॥**

***ਅਰਥ :***

(ਕਿਉਂਕਿ ਉਸਨੂੰ ਗੁਰੂ ਮਹਾਰਾਜ ਦਾ) ਦਰਸ਼ਨ ਪਰਸਨ ਮਾਤ੍ਰ ਤੇ ਭਾਵ ਦਰਸ਼ਨ ਹੁੰਦੇ ਸਾਰ ਹੀ ਆਸਾਂ (ਸੰਸਾਰੀ ਫਲਾਂ ਦੀਆਂ ਉਮੰਗਾਂ—ਉਮੀਦਾਂ) ਤਥਾ ਮਨਸਾ (ਮਨੋਰਥ—ਮਨ ਦੀਆਂ ਮੁਰਾਦਾਂ) ਆਪਣੇ ਆਪ ਹੀ ਫੁਰਨੋਂ ਹੁੱਟ ਜਾਂਦੀਆਂ ਹਨ ਅਤੇ ਸ਼ਬਦ (ਉਪਦੇਸ਼—ਵਾ ਬਚਨ ਬਿਲਾਸ) ਸੁਣਦੇ ਸਾਰ ਪ੍ਰਾਣਾਂ ਦੇ ਪ੍ਰਾਣਪਤਿ ਰੂਹਾਂ ਦੀ ਰੂਹ ਵਾ (ਜਾਨਾਂ ਦੀ ਜਾਨ) ਜੀਵਾਂ ਦੇ ਜੀਵਨ ਦਾਤੇ ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋ ਆਉਂਦਾ ਹੈ।

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ,**
**ਚਿਤ੍ਰ ਮੈ ਚਿਤੇਰਾ ਕੋ ਬਸੇਰਾ**
**ਸਤਿ ਸਤਿ ਹੈ॥੨੮੨॥**

***ਅਰਥ :***

(ਉਹ ਗੁਰਮੁਖ ਜਿਸ ਗਿਆਨ ਦੇ ਪ੍ਰਭਾਵ ਕਰਕੇ) ਇਸ ਰਚਨਾ ਦੇ ਚਲਿਤ੍ਰ ਦਾ (ਇਹ ਪ੍ਰਤੱਖ) ਚਿਤਰ (ਖਿੱਚਿਆ ਹੋਇਆ) ਆਪਣੇ ਬਚਿੱਤਰ ਪੁਣੇ (ਹੈਰਾਨ ਕਰਨਹਾਰੇ ਸੁਭਾਵ ਵਿਚ) ਸਚਮੁਚ ਚਿਤੇਰੇ (ਰਚਨਹਾਰੇ) ਦਾ ਹੀ ਨਿਵਾਸ—ਬਸੇਰਾ ਜਲਵਾ—ਦੀਦਾਰ ਤੱਕਿਆ ਕਰਦਾ ਹੈ।੨੮੨।

***ਭਾਵਾਰਥ :*** ਉਹ ਗੁਰਮੁਖ ਸਦਾ ਇਉਂ ਹੀ ਤੱਕਦਾ ਹੈ, ਕਿ ਇਸ ਰਚਨਾ ਦੇ ਚਰਿਤਰ ਦਾ ਫ਼ੋਟੋ ਅਸਚਰਜ ਤੇ ਅਨੋਖਾ ਹੈ, ਪਰ ਉਹ ਇਸ ਰਚਨਾ ਰੂਪ ਚਿੱਤਰ ਵਿਚ ਚਿੱਤਰਕਾਰ ਦਾ ਹੀ ਵਾਸਾ ਤੱਕਦਾ ਹੈ, ਅਤੇ ਉਸੇ ਚਿੱਤਰਕਾਰ ਵਿਚ ਸੁਰਤ ਨੂੰ ਜੋੜੀ ਰਖਦਾ ਹੈ। ਉਸਦੇ ਸਾਹਮਣੇ ਸਦਾ ਗੁਰੂ ਦਾ ਫ਼ੁਰਮਾਨ ਇਹੋ ਰਹਿੰਦਾ ਹੈ ਕਿ :

ਚਚਾ ਰਚਿਤ ਚਿਤ੍ਰ ਹੈ ਭਾਰੀ॥
ਤਜਿ ਚਿਤ੍ਰੈ ਚੇਤਹੁ ਚਿਤਕਾਰੀ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ॥
ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥੧੨॥

*(ਗਉੜੀ ਬਾਵਨ ਅਖਰੀ ਕਬੀਰ ਜੀਉ, ਪੰਨਾ ੩੪੦)*

ਪ੍ਰ: ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਨੂੰ ਇਤਨੀ ਉਚੇਰੀ ਮਾਨਸਕ ਉਡਾਣ ਹਾਸਲ ਹੋ ਆਈ ਹੈ, ਇਸਦੀ ਪ੍ਰਾਪਤੀ ਲਈ ਉਨ੍ਹਾਂ ਨੇ ਕਿਹੜਾ ਸਾਧਨ ਕੀਤਾ ਸੀ, ਇਸਦੀ ਭੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਉਸ ਮਾਰਗ ਪਰ ਟੁਰਨ ਦਾ ਯਤਨ ਕਰੀਏ?

ਉ: ਹੇ ਭਾਈਓ! ਜੇਕਰ ਵੀਚਾਰ ਦ੍ਰਿਸ਼ਟੀ ਦੁਆਰੇ ਤੱਕੀਏ ਤਾਂ ਇਉਂ ਹੀ ਦਿੱਸ ਆਵੇਗਾ ਕਿ ਇਸ ਬੁਲੰਦੀਆਂ 'ਤੇ ਪਹੁੰਚਣ ਲਈ ਕਿਸੇ ਵਿਚ ਕੋਈ ਆਪਣੀ ਸਿਆਣਪ ਨਹੀਂ, ਇਹ ਤਾਂ ਇਉਂ ਹੀ ਮੰਨਣਾ ਪਵੇਗਾ ਕਿ (ਗੁਰ ਕ੍ਰਿਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ) ਇਸੇ ਮਾਰਗ ਪਰ ਸਫ਼ਰ ਕਰਨ ਦੀ ਉਨ੍ਹਾਂ ਗੁਰਮੁਖ ਲੋਕਾਂ ਨੂੰ ਹੀ ਸੂਝ ਬੂਝ ਹਾਸਲ ਹੋਈ ਹੈ, ਜਿਨ੍ਹਾਂ 'ਤੇ ਗੁਰੂ ਨੇ ਕਿਰਪਾ ਕਟਾਖ਼ਸ਼ ਦ੍ਵਾਰਾ ਤੱਕਿਆ ਹੈ। ਕਿਉਂਕਿ ਇਹ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕੇਤ ਆਉਂਦਾ ਹੈ ਕਿ :

ਘਾਲ ਨ ਮਿਲਿਓ ਸੇਵ ਨ ਮਿਲਿਓ
ਮਿਲਿਓ ਆਇ ਅਚਿੰਤਾ॥ *(ਪੰਨਾ ੬੭੨)*

ਭਾਵ ਜਿਨ੍ਹਾਂ ਗੁਰਮੁਖਾਂ 'ਤੇ ਗੁਰੂ ਨੇ ਰਹਿਮਤ-ਭਰੀ ਨਜ਼ਰਾਂ ਦ੍ਵਾਰੇ ਤੱਕਿਆ ਹੈ, ਉਨ੍ਹਾਂ ਨੂੰ ਸਹਿਜੇ ਹੀ ਉੱਚੀ ਸੁਰਤ ਦੀ ਉਡਾਣ ਹਾਸਲ ਹੋ ਆਈ ਹੈ, ਇਸ ਭਾਵ ਨੂੰ ਪ੍ਰਗਟ ਕਰਨ ਵਾਲੇ ਸਾਨੂੰ ਬਾਣੀ ਦ੍ਵਾਰੇ ਕਈ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ

ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉੱਦਮ ਕੀਤਾ ਹੈ, ਜਿਵੇਂ ਕਿ:

**ਸ੍ਰੀ ਗੁਰ ਸਬਦ ਸੁਨਿ ਸ੍ਰਵਨ ਕਪਾਟ ਖੁਲੇ,**
**ਨਾਦੈ ਮਿਲਿ ਨਾਦ ਅਨਹਦ ਲਿਵ ਲਾਈ ਹੈ॥**

***ਅਰਥ :***

(ਹੇ ਭਾਈਓ! ਮੈਨੂੰ ਤਾਂ ਬਾਣੀ ਰਾਹੀਂ ਇਹੋ ਬੋਧ ਮਿਲਿਆ ਹੈ ਕਿ ਗੁਰਮੁਖਾਂ ਨੂੰ) ਸ੍ਰੀ ਗੁਰੂ ਮਹਾਰਾਜ ਜੀ ਦਾ ਸ਼ਬਦ ਕੰਨਾਂ ਦੁਆਰੇ ਸੁਣਦੇ ਸਾਰ ਹੀ ਕੰਨਾਂ ਦੇ ਕਪਾਟ (ਕਿਵਾੜ) ਖੁੱਲ੍ਹ ਆਉਂਦੇ ਹਨ, (ਭਾਵ ਅੰਤਰਜਾਮੀ ਨੇ ਆਪਣੀਆਂ ਸਮੂਹ ਵਿਭੂਤੀਆਂ ਸਮੇਤ ਆਪ ਅਸਾਡੇ ਅੰਦਰ ਨਿਵਾਸ ਲਿਆ ਹੋਇਆ ਹੋਣ 'ਤੇ ਭੀ, ਜਿਨ੍ਹਾਂ ਆਸਾ ਅੰਦੇਸਾ ਆਦਿ (ਰੋਕਾਂ) ਕਾਰਨ ਅਸਾਂ ਨੂੰ ਉਹ ਦ੍ਰਿਸ਼ਟ ਨਹੀਂ ਆਉਂਦਾ ਸੀ, ਉਹ ਰੋਕਾਂ ਦੂਰ ਹੋ ਕੇ ਅੰਦਰ ਖੁੱਲ੍ਹ ਆਇਆ ਕਰਦਾ ਹੈ) ਅਰੁ (ਗੁਰੂ ਦੇ ਉਪਦੇਸ਼ ਰੂਪ) ਨਾਦ ਵਿਚ (ਅਸਾਡੀ ਅੰਤ੍ਰੀਵੀ) ਨਾਦ, ਭਾਵ (ਅੰਦਰਲਾ ਬੋਲ—ਆਤਮਕ ਸੱਦ) ਜਦ ਮਿਲ ਜਾਂਦੀ ਹੈ ਅਰਥਾਤ ਗੁਰ ਸ਼ਬਦ ਵਿਚ ਸੁਰਤ ਅਸਾਡੀ ਜਦ ਪੂਰਨ ਪਰਚਾ ਪ੍ਰਾਪਤ ਕਰ ਲੈਂਦੀ ਹੈ, ਤਦ ਅਨਹਦ ਧੁਨੀ (ਰੱਬੀ) ਨਾਦ ਅਸਾਡੇ ਅੰਦਰ ਪ੍ਰਗਟ ਹੋ ਆਉਂਦੀ ਹੈ ਤੇ (ਉਸ ਵਿਚ ਅਸਾਡੀ) ਲਿਵ ਲਗ ਜਾਂਦੀ ਹੈ।

**ਗਾਵਤ ਸਬਦ ਰਸੁ ਰਸਨਾ ਰਸਾਇਨ ਕੈ,**
**ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ॥**

***ਅਰਥ :***

(ਉਹ ਗੁਰਮੁਖ ਫਿਰ) ਰਸਾਇਨ—ਰਸ+ਆਇਨ ਰਸਾਂ ਦੀ ਅਸਥਾਨ ਰੂਪ ਸੁਰਤ ਭਾਵੀ ਰਸਨਾ ਦੁਆਰੇ ਵਾ ਸਾਖਯਾਤ ਰਸਨਾ ਦੁਆਰੇ—ਰਸ ਪ੍ਰੇਮ ਨਾਲ ਸ਼ਬਦ ਗਾਇਨ ਕਰਦਿਆਂ (ਉਪਦੇਸ਼ ਕਮਾਉਂਦਿਆਂ) ਦਸਮ ਦੁਆਰ ਰੂਪ ਭੱਠੀ ਤੋਂ ਨਿਤ ਝਰਨ ਵਾਲੀ ਅਪਾਰ ਧਾਰਾ ਨੂੰ ਚੁਆ ਲੈਂਦਾ ਹੈ-ਭਾਵ ਇਕ ਸਾਰ ਲਿਵ ਦੀ ਤਾਰ ਲਗਨ ਦੇ ਅਨੁਭਵ ਰਸ ਨੂੰ ਮਾਨਣ ਲੱਗ ਪੈਂਦਾ ਹੈ।

**ਹਿਰਦੈ ਨਿਵਾਸ ਗੁਰ ਸਬਦ ਨਿਧਾਨ ਗਿਆਨ,**
**ਧਾਵਤ ਬਰਜਿ ਉਨਮਨਿ ਸੁਧਿ ਪਾਈ ਹੈ॥**

***ਅਰਥ :***

(ਫਿਰ ਉਹ ਗੁਰਮੁਖ ਇਸੇ ਤਰ੍ਹਾਂ ਨਾਲ) ਗਿਆਨ ਦੇ ਨਿਧਾਨ (ਭੰਡਾਰ) ਗੁਰ ਸ਼ਬਦ ਦੇ ਹਿਰਦੇ ਅੰਦਰ ਟਿਕ ਜਾਣ ਕਰਕੇ ਭਟਕਦਾ ਹੋਇਆ ਮਨ (ਸੁਭਾਵਕ ਹੀ) ਬਰਜਿਆ ਰਹਿੰਦਾ ਹੈ, ਜਿਸ ਕਰਕੇ ਇਕਾਗਰਤ ਮਨ ਨੂੰ ਉਨਮਨੀ ਭਾਵ (ਆਪੇ ਵਿਖੇ ਮਗਨ ਹੋਣ ਦੀ ਅਵਸਥਾ) ਦੀ ਸੂਝ ਪ੍ਰਾਪਤ ਹੋ ਆਉਂਦੀ ਹੈ।

**ਸਬਦ ਅਵੇਸ ਪਰਮਾਰਥ ਪ੍ਰਵੇਸ ਧਾਰਿ,**
**ਦਿਬਿ ਦੇਹ ਦਿਬਿ ਜੋਤਿ**
**ਪ੍ਰਗਟ ਦਿਖਾਈ ਹੈ॥੨੮੩॥**

***ਅਰਥ :***

(ਇਸ ਤਰ੍ਹਾਂ ਗੁਰਮੁਖ ਗੁਰੂ ਦੇ ਸ਼ਬਦ ਨੂੰ ਸੁਣ ਕੇ ਰਸਨਾ ਦੁਆਰੇ ਗਾਇਨ ਕਰਦਿਆਂ ਤਥਾ ਹਿਰਦੇ ਅੰਦਰ ਵਸਾਇਆਂ ਜਦ (ਸਭ ਤਰ੍ਹਾਂ ਨਾਲ ਗੁਰਮੁਖ) ਸ਼ਬਦ ਵਿਚ ਅਵੇਸ (ਸਮਾਈ) ਪਾ ਕੇ ਪਰਮਾਰਥ ਵਿਚ ਪ੍ਰਵੇਸ਼ ਪਾ ਲੈਂਦਾ ਹੈ ਤਾਂ ਫਿਰ ਗੁਰਮੁਖ ਦੀ ਦੇਹ ਦਿਬ ਜੋਤ ਵਾਲੀ ਅਤਿਅੰਤ ਪ੍ਰਾਕ੍ਰਮੀ (ਪਰਮ ਤੇਜਸਵੀ) ਪ੍ਰਤੱਖ ਹੀ ਦ੍ਰਿਸ਼ਟ ਆਉਣ ਲੱਗ ਪਿਆ ਕਰਦੀ ਹੈ। ਅਥਵਾ ਉਸਦੀ ਦੇਹ ਭੀ ਦਿੱਬ (ਸੁੰਦਰ) ਭਾਵ ਵਾਲੀ ਹੋ ਜਾਇਆ ਕਰਦੀ ਹੈ, ਤੇ ਉਸਦੇ ਅੰਦਰ ਵਾਹਿਗੁਰੂ ਦੀ ਜੋਤ (ਪ੍ਰਕਾਸ਼) ਪ੍ਰਗਟ ਦਿਸ ਪੈਂਦੀ ਹੈ।੨੮੩।

***ਭਾਵਾਰਥ :*** ਇਸ ਤਰ੍ਹਾਂ ਗੁਰਮੁਖ ਨੇ ਗੁਰੂ ਦੇ ਸ਼ਬਦ ਵਿਚ ਪ੍ਰਵੇਸ਼ ਹੋ ਪਰਮਾਰਥ ਪਦ ਵਿਚ ਪ੍ਰਵੇਸ਼ ਕਰ ਲਿਆ ਹੈ ਕਿਉਂਕਿ ਪ੍ਰਸਪਰ ਭਾਵ ਆਪੋ ਵਿਚ ਦੋ ਸਾਂਝੇ ਪ੍ਰੇਮ ਕਰਕੇ ਉਸਦੀ ਦਿਬ ਦੇਹ ਹੋ ਗਈ ਹੈ, ਇਸੇ ਤਰ੍ਹਾਂ ਹੀ ਉਸਨੇ ਦਿਬ ਜੋਤ ਪ੍ਰਗਟ ਕਰਕੇ ਵਿਖਾ ਦਿੱਤੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਭਰ ਵਿਚ ਹਮੇਸ਼ਾਂ ਹੀ ਅਨੇਕਾਂ ਤਰ੍ਹਾਂ ਦੇ ਵਖੋ ਵੱਖ ਇਕੱਠ ਹੁੰਦੇ ਵੇਖਣ ਵਿਚ ਆਉਂਦੇ ਹਨ ਤੇ ਉਨ੍ਹਾਂ ਦੀਆਂ ਵੀਚਾਰ ਧਾਰਾਂ ਭੀ ਭਿੰਨ ਭਿੰਨ ਹੁੰਦੀਆਂ ਹਨ, ਭਾਵ ਉਨ੍ਹਾਂ ਦੇ ਵੀਚਾਰਾਂ ਦਾ ਇਕ ਦੂਜੇ ਨਾਲ ਤਾਲ-ਮੇਲ ਨਹੀਂ ਵੇਖਣ ਵਿਚ ਆਉਂਦਾ, ਕਿਉਂਕਿ ਹਰ ਬੰਦਾ ਹੀ ਆਪੋ ਆਪਣੀ ਵੀਚਾਰਧਾਰਾ ਨੂੰ ਸਾਰਿਆਂ ਤੋਂ ਸ਼੍ਰੋਮਣੀ ਉਚੇਰੀ ਮੰਨਦਾ ਹੈ, ਕਿਉਂ ਜੀ! ਜੋ ਗੁਰਸਿੱਖਾਂ ਦਾ ਪ੍ਰਸਪਰ ਸੰਗਤ ਦੇ ਰੂਪ ਵਿਚ ਇਕੱਠ ਹੁੰਦਾ ਹੈ, ਇਨ੍ਹਾਂ ਦੀ ਵੀਚਾਰਧਾਰਾ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਇਸ ਪੱਖ ਬਾਰੇ ਭੀ ਤੁਸੀਂ ਸਾਨੂੰ ਜਾਣਕਾਰੀ ਦਿਓ ਤਾਕਿ ਅਸੀਂ ਭੀ ਇਨ੍ਹਾਂ ਦੇ ਇਕੱਠ ਦਾ ਅੰਤਰਾ ਅਨੁਭਵ ਕਰ ਸਕੀਏ?

**ਉ:** ਹੇ ਭਾਈਓ! ਅਸਲ ਵਿਚ ਮੈਨੂੰ ਸੱਚ ਤਾਂ ਇਉਂ ਹੀ ਕਹਿਣਾ ਚਾਹੀਦਾ ਹੈ ਕਿ ਮੈਨੂੰ ਦੇਸ਼ ਭਰ ਦੇ ਵੱਖੋ ਵੱਖ ਪ੍ਰਾਂਤਾਂ ਦੇ ਲੋਕਾਂ ਦੇ ਇਕੱਠਾਂ ਵਿਚ ਜਾ ਕੇ ਉਨ੍ਹਾਂ ਦੇ ਖ਼ਿਆਲ ਸੁਣਨ ਦਾ ਅਵਸਰ ਮਿਲਦਾ ਰਿਹਾ ਹੈ, ਪਰ

ਉਨ੍ਹਾਂ ਦੇ ਖ਼ਿਆਲ ਸੁਣ ਕੇ ਇਉਂ ਹੀ ਜਾਣਕਾਰੀ ਮਿਲਦੀ ਰਹੀ ਹੈ, ਕਿ ਵਧੇਰੇ ਸੰਗਠਨਾਂ ਵਿਚ ਦੁਬਿਧਾ ਦੀ ਪ੍ਰਬਲਤਾ ਵਿਚ ਇਕ ਦੂਜੇ ਦੇ ਖੰਡਨ ਕਰਨ ਵਿਚ ਹੀ ਤਤਪਰ ਦੇਖੇ ਤੇ ਸੁਣਨ ਵਿਚ ਭੀ ਆਏ ਹਨ, ਜਿਸ ਤੋਂ ਸਾਬਤ ਹੋਇਆ ਹੈ ਕਿ ਗੁਰਮੁਖਾਂ ਦੇ ਮਿਲਾਪ ਦੀ ਸੰਗਤ ਰੂਪ ਇਕੱਤ੍ਰਤਾ ਦੀ ਸਮਾਨਤਾ ਹੋਰ ਕਿਸੇ ਨੂੰ ਨਹੀਂ ਦਿੱਤੀ ਜਾ ਸਕਦੀ, ਕਿਉਂਕਿ ਇਸਦਾ ਵਿਧਾਨ ਸਤਿਗੁਰੂ ਜੀ ਨੇ ਖ਼ੁਦ ਤਿਆਰ ਕੀਤਾ ਹੈ ਤੇ ਉਸ ਸੰਕੇਤ ਨੂੰ ਬਾਣੀ ਵਿਚ ਅੰਕਤ ਭੀ ਕਰ ਦਿੱਤਾ, ਜਿਵੇਂ ਕਿ :

ਚਿਤਵਉ ਵਾ ਅਉਸਰ ਮਨ ਮਾਹਿ ॥
ਹੋਇ ਇਕਤ੍ਰ ਮਿਲਹੁ ਸੰਤ ਸਾਜਨ
ਗੁਣ ਗੋਬਿੰਦ ਨਿਤ ਗਾਹਿ ॥

*(ਸਾਰਗ ਮ : ੫, ਪੰਨਾ ੧੨੨੨)*

ਹੋਇ ਇਕਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ
ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥
ਇਨ੍ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ
ਅੰਤ ਕਾਲਿ ਨਹ ਲਾਗੈ ਪੀਰ ॥੧॥ ਰਹਾਉ ॥
ਕਰਮ ਧਰਮ ਤੁਮ੍ ਚਉਪੜਿ ਸਾਜਹੁ
ਸਤੁ ਕਰਹੁ ਤੁਮ ਸਾਰੀ ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ
ਐਸੀ ਖੇਲ ਹਰਿ ਪਿਆਰੀ ॥੨॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ
ਸੁਖ ਸਹਜ ਸੇਤੀ ਘਰਿ ਜਾਤੇ ॥੩॥

*(ਬਸੰਤੁ ਮਹਲਾ ੫, ਪੰਨਾ ੧੧੮੫)*

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

*(ਅਨੰਦੁ ਸਾਹਿਬ, ਪੰਨਾ ੯੨੦)*

ਇਸ ਤਰ੍ਹਾਂ ਗੁਰਮੁਖਾਂ ਦੇ ਇਕੱਠੇ ਹੋ ਕੇ ਬੈਠਣ ਵਾਲਿਆਂ ਲਈ ਇਹ ਸੰਕੇਤ ਹੈ ਕਿ ਹੇ ਭਾਈਓ! ਦ੍ਵੈਤ-ਭਾਵ ਨੂੰ ਤਿਆਗ ਕੇ ਸੰਗਤ ਦੇ ਰੂਪ ਵਿਚ ਬੈਠੋ ਤੇ ਬਾਣੀ ਪੜ੍ਹੋ ਤੇ ਵੀਚਾਰ ਕਰੋ ਅਤੇ ਸਾਰੇ ਹੀ ਇਕ ਦੂਜੇ ਦੇ ਚਰਨਾਂ ਦੀ (ਹੋਇ ਸਗਲ ਕੀ ਰੇਣੁਕਾ) ਦੇ ਹੁਕਮ ਅਨੁਸਾਰ ਆਪਣੇ ਆਪ ਨੂੰ ਧੂੜੀ ਅਨੁਭਵ ਕਰੋ। ਇਹ ਗੁਰੂ ਸਾਹਿਬ ਜੀ ਨੇ ਗੁਰਮੁਖਾਂ ਦੇ ਇਕੱਠੇ ਹੋ ਕੇ ਬੈਠਣ ਵਾਲਿਆਂ ਲਈ ਵਿਧਾਨ ਕਾਇਮ ਕਰ ਦਿੱਤਾ ਹੈ, ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਤ ਹੋ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ ਕਿ ਗੁਰੂ ਦੇ ਸਿੱਖਾਂ ਦੇ ਮਿਲਾਪ ਵਿਚ ਦੂਸਰੇ ਇਕੱਠਾਂ ਨਾਲੋਂ ਕੀ ਅੰਤਰਾ ਹੈ, ਜਿਵੇਂ ਕਿ ਮੈਂ ਵੇਖਦਾ ਹਾਂ ਕਿ :

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਅਤਿ,**
**ਪ੍ਰੇਮ ਕੈ ਪਰਸਪਰ ਪੂਰਨ ਪ੍ਰਗਾਸ ਹੈ ॥**

*ਅਰਥ :*

ਗੁਰੂ ਦੇ ਸਿੱਖਾਂ ਦੀ ਸੰਗਤਿ (ਇਕੱਠ—ਦੀਵਾਨ) ਵਿਚ ਭੀ ਜੋ ਮਿਲਾਪ (ਆਪੋ ਵਿਚ ਮਿਲ ਬੈਠਣ ਦਾ ਅਉਸਰ) ਪ੍ਰਾਪਤ ਹੋਵੇ, ਤਾਂ ਉਸਦਾ ਪ੍ਰਤਾਪੁ (ਮਹਾਤਮ) ਭੀ ਅਤਿ—(ਅਧਿਕ) ਬਹੁਤ ਵਧੀਆ ਹੈ, ਕਿਉਂਕਿ 'ਪਰਸਪਰ'— ਆਪੋ ਵਿਚ (ਇਕ ਦੂਜੇ ਨੂੰ ਗੁਰੂ ਕ੍ਰਿਪਾ ਦਾ ਨਿਵਾਜਿਆ ਹੋਇਆ, ਵਾ ਗੁਰ ਉਪਦੇਸ਼ ਦੇ ਕਮਾਨ ਵਾਲਾ ਜਾਣ ਕੇ) ਪ੍ਰੇਮ (ਪਿਆਰ) ਕਰਦਿਆਂ ਕਰਦਿਆਂ ਉਨ੍ਹਾਂ ਨੂੰ ਤੱਕ ਕੇ (ਸੁਤੇ ਹੀ ਨਵੇਂ ਆਏ ਜਗਿਆਸੂ ਦੇ ਅੰਦਰ ਭੀ) ਪੂਰਨ—ਜਿਉਂ ਕਾ ਤਿਉਂ (ਪ੍ਰੇਮ) ਪ੍ਰਗਟ ਹੋ ਆਉਂਦਾ ਹੈ ਭਾਵ ਉਹ ਗੁਰਮੁਖੀ ਮੰਡਲ ਦਾ ਪੂਰਾ ਪੂਰਾ ਪ੍ਰੇਮੀ ਬਣ ਜਾਂਦਾ ਹੈ।

**ਦਰਸ ਅਨੂਪ ਰੂਪ ਰੰਗ ਅੰਗ ਅੰਗ ਛਬਿ,**
**ਹੇਰਤ ਹਿਰਾਨੇ ਦ੍ਰਿਗ ਬਿਸਮ ਬਿਸ੍ਵਾਸ ਹੈ ॥**

*ਅਰਥ :*

(ਉਨ੍ਹਾਂ ਗੁਰਸਿੱਖਾਂ ਦੇ ਮਿਲ ਕੇ ਭਜਨ ਕੀਰਤਨ ਕਰਦਿਆਂ ਲਾਲ ਗੁਲਾਲ ਹੋਏ ਦਗ ਦਗ ਚਮਕਦੇ ਚੇਹਰਿਆਂ ਦੇ) ਅਨੂਪਮ—ਉਪਮਾ ਰਹਿਤ ਦਰਸ਼ਨ ਕਰਕੇ, (ਅਤੇ ਉਨ੍ਹਾਂ ਦੇ) ਰੂਪ ਰੰਗ ਤੇ ਅੰਗ ਅੰਗ ਦੀ ਛਬਿ— ਸੁੰਦਰਤਾ ਵਾ ਦਮਕ ਨੂੰ 'ਹੇਰਤ' ਤੱਕ ਤੱਕ (ਅਧਿਕਾਰੀ ਦੇ) 'ਦ੍ਰਿਗ' ਨੇਤਰ ਭੀ 'ਹਿਰਾਨੇ'—ਹੈਰਾਨੀ ਵਿਚ ਥਕਤ ਹੋ ਜਾਂਦੇ ਹਨ ਅਰੁ (ਉਸਦੇ ਅੰਦਰ ਭੀ ਗੁਰੂ ਮਹਾਰਾਜ ਦੀ ਸੰਗਤ ਤਥਾ ਗੁਰਬਾਣੀ ਉਪਰ) ਦ੍ਰਿੜ੍ਹ ਭਰੋਸਾ (ਪੱਕਾ ਨਿਸਚਾ ਜੋ ਕਿਸੇ ਦੁਆਰੇ ਚਲਾਇਆ ਨ ਜਾ ਸਕੇ) ਉਤਪੰਨ ਹੋ ਆਇਆ ਕਰਦਾ ਹੈ।

**ਸਬਦ ਨਿਧਾਨ ਅਨਹਦ ਰੁਨ-ਝੁਨ ਧੁਨਿ,**
**ਸੁਨਤ ਸੁਰਤਿ ਮਤਿ ਹਰਨ ਅਭਿਆਸ ਹੈ ॥**

**ਅਰਥ :**

(ਇਥੇ ਹੀ ਬੱਸ ਨਹੀਂ ਉਨ੍ਹਾਂ ਗੁਰਮੁਖਾਂ ਦੇ) ਸਬਦ ਨਿਧਾਨ (ਗੁਰ ਸ਼ਬਦ ਦੀ ਪ੍ਰਾਪਤੀ ਦਾ ਪਰਮ ਕਾਰਨ ਰੂਪ ਸ਼ਬਦ ਭੰਡਾਰ) ਜੋ ਸ਼ਬਦ—ਕੀਰਤਨ ਹੈ ਉਸਦੀ 'ਅਨਹਦ'—ਇਕ ਰਸ 'ਰੁਨਝੁਨ'—ਰਿਮ ਝਿਮਾਕਾਰ ਅਨਟੁੱਟਵੀਂ ਧੁਨੀ ਨੂੰ ਸੁਣਦਿਆਂ ਸੁਣਦਿਆਂ ਓਸ (ਅਧਿਕਾਰੀ) ਦੀ 'ਸੁਰਤਿ' (ਪਹਿਲੀਆਂ ਪ੍ਰਵਿਰਤੀਆਂ ਵਾਲੀ ਸੂਝ) ਤਥਾ 'ਮਤਿ'— ਸਿਆਣਪ 'ਹਰਨ' ਹਰੀ ਜਾਂਦੀ (ਗੁੰਮ ਹੋ ਜਾਂਦੀ) ਹੈ, ਤੇ ਉਸਨੂੰ ਭੀ ਇਸ ਪ੍ਰਕਾਰ ਗੁਰਬਾਣੀ ਦੇ ਸੁਣਨ ਸਮਝਣ ਦਾ 'ਅਭਿਆਸ' ਪ੍ਰਪੱਕ ਹੋ ਜਾਇਆ ਕਰਦਾ ਹੈ।

**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ,**
**ਪਰਮਦਭੁਤ ਗਤਿ ਪੂਰਨ ਬਿਲਾਸ ਹੈ ॥੨੮੪॥**

**ਅਰਥ :**

(ਇਸੇ ਪ੍ਰਕਾਰ ਜਦੋਂ ਤੱਕੀਦਾ ਹੈ ਤਾਂ) ਗੁਰੂ ਦੇ ਪਿਆਰਿਆਂ ਅੰਦਰ ਗੁਰੂ (ਰਮਿਆ) 'ਦਰਸ'—ਦਰਸ਼ਨ ਦ੍ਰਿਸਟਿ (ਨੇਤਰਾਂ) ਕਰਕੇ ਕਰਦਿਆਂ ਤਥਾ 'ਸੁਰਤਿ'— ਸੁਨਣਹਾਰੀ ਸ਼ਕਤੀ ਦੇ ਸ਼ਬਦ ਵਿਚ 'ਮਿਲਿ'—ਇਕਾਗਰ ਹੋ ਗਿਆਂ (ਹੋਰਨਾਂ ਗੱਲਾਂ ਬਾਤਾਂ ਸੁਨਣੋਂ ਮੂਲੋਂ ਹੀ ਪਰਚਾ ਹਟ ਗਿਆਂ) ਉਸਦੀ ਪਰਮ ਅਦਭੁਤ (ਪ੍ਰੇਮ-ਮਈ) ਦਸ਼ਾ ਹੋ ਜਾਂਦੀ ਹੈ, ਤੇ ਇਵੇਂ ਹੀ ਉਸਦੇ ਅੰਦਰ ਪੂਰਨ ਪਰਮਾਤਮਾ ਦਾ 'ਬਿਲਾਸ' ਸਾਖਯਾਤਕਾਰ ਹੋ ਆਉਂਦਾ ਹੈ।੨੮੪।

***ਭਾਵਾਰਥ :*** ਇਸ ਤਰ੍ਹਾਂ ਗੁਰਮੁਖਾਂ ਦੀ ਦਰਸ਼ਨ ਵਿਚ ਦ੍ਰਿਸ਼ਟੀ ਅਤੇ ਸ਼ਬਦ ਵਿਚ ਸੁਰਤੀ ਦੇ ਮਿਲ ਜਾਣ ਕਰਕੇ ਉਨ੍ਹਾਂ ਦੀ ਪਰਮ ਅਦਭੁਤ ਗਤੀ ਦਾ ਪੂਰਨ ਬਿਲਾਸ ਕੌਤਕ ਵਰਤ ਗਿਆ ਹੈ, ਇਹ ਅਵਸਥਾ ਉਸੇ ਗੁਰਮੁਖ ਨੂੰ ਪ੍ਰਾਪਤ ਹੁੰਦੀ ਹੈ ਜੋ ਮਨੁੱਖ ਪੂਰਨ ਵਿਸ਼ਵਾਸੀ ਹੋ ਹਮੇਸ਼ਾਂ ਗੁਰੂ ਦੀ ਸੰਗਤ ਵਿਚ ਮਿਲ ਕੇ ਦੈਵੀ ਗੁਣਾਂ ਦਾ ਧਾਰਨੀ ਹੋ ਜੀਵਨ ਗੁਜ਼ਾਰਦਾ ਹੈ।

ਪ੍ਰ: ਭਾਈ ਸਾਹਿਬ ਜੀਓ ! ਜਿਨ੍ਹਾਂ ਗੁਰਮੁਖਾਂ ਦੇ ਪਵਿੱਤਰ ਜੀਵਨ ਸੰਬੰਧੀ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਤੁਸਾਂ ਤਾਂ ਉਨ੍ਹਾਂ ਮਹਾਂਪੁਰਸ਼ਾਂ ਨੂੰ ਨੇੜੇ ਹੋ ਕੇ ਤੱਕਿਆ ਹੈ, ਕੀ ਇਹ ਭੀ ਦੱਸਣ ਦੀ ਖੇਚਲ ਕਰੋਗੇ ਕਿ ਉਨ੍ਹਾਂ ਦੀ ਸੰਗਤ ਕਰਦੇ ਰਹਿਣ ਵਾਲੇ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ਤਾਕਿ ਸਾਨੂੰ ਭੀ ਉਨ੍ਹਾਂ ਦੇ ਮਾਰਗ ਪਰ ਟੁਰਨ ਦੀ ਪ੍ਰੇਰਨਾ ਮਿਲ ਸਕੇ ?

ਉ: ਹੇ ਭਾਈਓ ! ਐਸੇ ਗੁਰਮੁਖਾਂ ਦੀ ਸੰਗਤ ਵਿਚ ਮਿਲਕੇ ਬੈਠਣ ਦਾ ਸੁਭਾਗ ਤਾਂ ਵਡਭਾਗੀਆਂ ਨੂੰ ਹੀ ਹਾਸਲ ਹੁੰਦਾ ਹੈ ਕਿਉਂਕਿ ਐਸੇ ਗੁਰਮੁਖਾਂ ਮਹਾਂਪੁਰਸ਼ਾਂ, ਸੰਤਾਂ ਦੀ ਮਹਾਨਤਾ ਬਾਣੀ ਵਿਚ ਬਾਰ ਬਾਰ ਦਰਸਾਈ ਗਈ ਹੈ, ਐਸੇ ਗੁਰਸਿੱਖਾਂ ਬਾਰੇ ਹੀ ਸਤਿਗੁਰਾਂ ਨੇ ਬਾਣੀ ਦੁਆਰੇ ਉਸ ਪ੍ਰਮੇਸ਼ਰ ਤੋਂ ਮੰਗ ਕੀਤੀ ਹੈ, ਜਿਵੇਂ ਕਿ :

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ
ਨਾਨਕ ਮਿਲਣੁ ਸੁਭਾਏ ॥੮॥੨॥੯॥
*(ਆਸਾ ਮ : ੪, ਪੰਨਾ ੪੪੪)*

ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ
ਹਮ ਪਾਪੀ ਭੀ ਗਤਿ ਪਾਂਹਿ ॥ *(ਸਲੋਕ ਮ: ੪, ਪੰਨਾ ੧੪੨੪)*

ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ
ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥
*(ਮ: ੪, ਪੰਨਾ ੩੦੮)*

ਗੁਰਸਿਖਾ ਕੈ ਮਨਿ ਭਾਵਦੀ
ਗੁਰ ਸਤਿਗੁਰ ਕੀ ਵਡਿਆਈ ॥ *(ਮ: ੪, ਪੰਨਾ ੩੧੦)*

ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
ਜਨੁ ਨਾਨਕੁ ਮੰਗੈ ਧੂੜਿ ਤਿਨ
ਜੋ ਗੁਰ ਕੇ ਸਿਖ ਮੇਰੇ ਭਾਈ ॥੨॥ *(ਮ: ੪, ਪੰਨਾ ੩੧੦)*

ਇਸ ਤਰ੍ਹਾਂ ਬਾਣੀ ਦੁਆਰੇ ਸਤਿਗੁਰਾਂ ਨੇ ਆਪ ਹੀ ਉਨ੍ਹਾਂ ਗੁਰੂ ਦੇ ਸਿੱਖਾਂ ਦੀ ਬਾਰ ਬਾਰ ਮਹਿਮਾ ਤੇ ਵਡਿਆਈ ਦੇ ਸ਼ਬਦ ਉਚਾਰਨ ਕੀਤੇ ਹਨ, ਜਿਨ੍ਹਾਂ ਤੋਂ ਸੂਝ-ਬੂਝ ਮਿਲਦੀ ਹੈ ਕਿ ਸਤਿਗੁਰਾਂ ਦੇ ਅੰਤਰ-ਆਤਮੇ ਪੂਰਨ ਸਿੱਖਾਂ ਦਾ ਕਿਤਨਾ ਕੁ ਮਾਣ ਸਤਿਕਾਰ ਸੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਅਗਲੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਗੁਰਮੁਖਿ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ,**
**ਪੂਰਨ ਪ੍ਰਗਾਸ ਪ੍ਰੇਮ ਨੇਮ ਕੈ ਪਰਸਪਰ ਹੈ ॥**

**ਅਰਥ :**

(ਪਿਛਲੇ ਪ੍ਰਕਰਨ ਦੀ ਹੀ ਪ੍ਰੋੜ੍ਹਤਾ ਕਰਦੇ ਹਨ ਕਿ) ਗੁਰਸਿੱਖਾਂ ਦੀ ਸੰਗਤ ਦੇ ਮਿਲਾਪ ਦਾ ਮਹਾਤਮ, ਅਤਿਅੰਤ (ਮਹਾਨਤਾ ਵਾਲਾ) ਹੈ ਕਿਉਂਕਿ (ਉਹ ਗੁਰਸਿੱਖ ਆਪੋ ਵਿਚ) ਪ੍ਰੇਮ ਦਾ ਨੇਮ ਪਾਲਣ ਕਰਦੇ ਕਰਦੇ ਹੀ (ਇਨ੍ਹਾਂ ਦੇ ਹਿਰਦਿਆਂ ਅੰਦਰ) ਪੂਰਨ ਪਰਮਾਤਮਾ ਦਾ ਪ੍ਰਗਾਸ— ਗਿਆਨ, ਸਾਖਯਾਤਕਾਰ ਹੋ ਆਇਆ ਕਰਦਾ ਹੈ।

**ਚਰਨ ਕਮਲ ਰਜ ਬਾਸਨਾ ਸੁਬਾਸ ਰਸਿ,**
**ਸੀਤਲਤਾ ਕੋਮਲ, ਪੂਜਾ ਕੋਟਿ ਨ ਸਮਸਰਿ ਹੈ ॥**

*ਅਰਥ :*

(ਇਸ ਲਈ) ਗੁਰਸਿੱਖਾਂ ਦੇ ਚਰਨ ਕਮਲਾਂ ਦੀ ਰਜ—ਧੂੜੀ (ਐਸੀ ਪਵਿੱਤਰ ਤੇ ਪ੍ਰਭਾਵ ਵਾਲੀ ਹੈ ਕਿ ਅੰਗਾਂ ਨੂੰ ਛੁਹਾਨ ਦੀ ਤਾਂ ਕੀ ਆਖੀਏ) 'ਬਾਸਨਾ' ਲੈਣ—ਸੁੰਘਨ ਮਾਤਰ 'ਤੇ ਹੀ (ਦਿਮਾਗ਼ ਅੰਦਰ) ਸੁੰਦਰ ਵਾਸ਼ਨਾ ਦਾ ਰਸ—ਪ੍ਰੇਮ ਦਾ ਖੇੜਾ ਖਿੜਾ ਦੇਂਦੀ ਹੈ ਵਾ ਸੁਕੀਰਤੀ ਦਾ ਪਾਤਰ ਬਣਾ ਦਿੰਦੀ ਹੈ, ਤਥਾ ਸੁਭਾਅ ਵਿਚ ਠੰਢਕਤਾ (ਸ਼ਾਂਤੀ) ਅਰੁ ਰਿਦੇ ਵਿਚ (ਤਥਾ ਰਸਨਾ ਉਤੇ) ਕੋਮਲਤਾ ਨੂੰ ਵਸਾ ਦਿੰਦੀ ਹੈ। ਇਸ ਕਰਕੇ ਏਸ ਧੂੜੀ ਦੀ ਸਮਸਰਿ—ਬਰਾਬਰੀ ਕਰੋੜਾਂ ਪੂਜਾ ਭੀ ਨਹੀਂ ਕਰ ਸਕਦੀਆਂ।

**ਰੂਪ ਕੈ ਅਨੂਪ ਰੂਪ, ਅਤਿ ਅਸਚਰਜ-ਮੈ**
**ਨਾਦ ਬਿਸਮਾਦ, ਰਾਗ ਰਾਗਨੀ ਨ ਪਟੰਤਰ ਹੈ ॥**

*ਅਰਥ :*

(ਇਹ ਧੂੜੀ) ਰੂਪ (ਸ਼ਕਲ—ਸੂਰਤ) ਨੂੰ ਬਣਾ ਦਿੰਦੀ ਹੈ, ਅਨੂਪਮ ਰੂਪ ਵਾਲੀ (ਪਰਮ ਸੁੰਦਰ) ਤੇ (ਹੋ ਜਾਂਦਾ ਹੈ ਇਸਦੇ ਗ੍ਰਹਿਣ ਕਰਨਹਾਰ) ਅਤਿਅੰਤ ਅਸਚਰਜ ਸਰੂਪ (ਦਿਬਯ ਪ੍ਰਤਾਪ ਵਾਲਾ) ਅਰੁ (ਉਸਦੇ ਅੰਦਰ ਪ੍ਰਗਟ ਹੋ ਆਉਂਦੀ ਹੈ) ਬਿਸਮਾਦ (ਸੰਸਾਰ ਵੱਲੋਂ ਪ੍ਰੇਸ਼ਾਨ ਕਰ ਸਿੱਟਣ ਵਾਲੀ ਰੱਬੀ ਨਾਦ) ਅਨਹਦ ਧੁਨੀ—ਜਿਸਦੇ 'ਪਟੰਤਰ'—ਬਰਾਬਰ ਨਹੀਂ ਹਨ, ਸਾਖਯਾਤ ਸੂਯੰ ਰਾਗ ਰਾਗਨੀਆਂ ਭੀ ਕੁਝ ਚੀਜ਼। ਭਾਵ—ਗਾਇਨ ਹੋ ਰਹੇ ਰਾਗ ਰਾਗਨੀਆਂ ਦੀਆਂ ਸੁਰਾਂ ਤਾਂ ਇਸ ਅਗੰਮੀ ਨਾਦ ਅੱਗੇ ਕੀ ਸਮਤਾ ਧਾਰ ਸਕਣ ਸੂਯੰ ਰਾਗ ਰਾਗਨੀਆਂ ਭੀ ਇਸ ਧੁਨੀ ਅਗੇ ਤੁੱਛ ਹਨ।

**ਨਿਝਰ ਅਪਾਰ ਧਾਰ ਅੰਮ੍ਰਿਤ ਨਿਧਾਨ ਪਾਨ,**
**ਪਰਮਦਭੁਤ ਗਤਿ,**
**ਆਨ ਨਾਹੀ ਸਮਸਰਿ ਹੈ ॥੨੮੫॥**

*ਅਰਥ :*

(ਫਿਰ ਇਸ ਧੁਨੀ ਦੇ ਪ੍ਰਭਾਵ ਕਰਕੇ) ਨਿਰੰਤਰ (ਲਗਾਤਾਰ) ਝਰ ਰਹੀ (ਬਰਸ ਰਹੀ) ਸਮੂੰਹ ਨਿਧੀਆਂ ਦੇ ਅਸਥਾਨ ਰੂਪ ਅੰਮ੍ਰਿਤ ਦੀ ਅਪਾਰ ਧਾਰ ਪ੍ਰਾਪਤ ਹੋ ਜਾਂਦੀ ਹੈ। (ਗੁਰਸਿੱਖ ਸੰਗਤ ਦੇ ਮਿਲਾਪੀ ਨੂੰ, ਜਿਸਦੇ ਪ੍ਰਭਾਵ ਕਰਕੇ ਉਸਦੀ ਐਸੀ) ਪਰਮ ਅਦਭੁਤ (ਅਤਿਅੰਤ ਔਖੀ ਭਾਂਤ ਦੀ ਉੱਚੀ) ਦਸ਼ਾ ਹੋ ਜਾਂਦੀ ਹੈ ਕਿ ਹੋਰ ਉਸਦੀ ਬਰਾਬਰੀ ਕੋਈ ਨਹੀਂ ਕਰ ਸਕਦਾ—ਭਾਵ ਉਸਦੇ ਅਨਭਉ ਨੂੰ ਪੁੱਜਣ ਦਾ ਦਮ ਹੋਰ ਲੋਕ ਨਹੀਂ ਮਾਰ ਸਕਦੇ।੨੮੫।

**ਪ੍ਰ:** ਭਾਈ ਸਾਹਿਬ ਜੀਉ! ਕੀ ਸੰਗਤ ਵਿਚ ਮਿਲ ਕੇ ਬੈਠਣ ਵਾਲੇ ਲੋਕ ਇਕੋ ਸੁਭਾਉ ਵਾਲੇ ਹੋਇਆ ਕਰਦੇ ਹਨ, ਜਾਂ ਕਿ ਇਨ੍ਹਾਂ ਵਿਚ ਪ੍ਰਸਪਰ ਕੁਝ ਅੰਤਰਾ ਭੀ ਹੋਇਆ ਕਰਦਾ ਹੈ, ਇਸ ਪੱਖ ਦੀ ਭੀ ਜਾਣਕਾਰੀ ਦਿਓ ਕਿ ਤੁਸੀਂ ਕਿਵੇਂ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਮੇਰੇ ਵੇਖਣ ਵਿਚ ਤਾਂ ਇਉਂ ਹੀ ਆਇਆ ਹੈ ਕਿ ਗੁਰੂ ਦੀ ਸਿੱਖ ਸੰਗਤ ਵਿਚ ਹਰ ਤਰ੍ਹਾਂ ਦੇ ਲੋਕ ਹੁੰਦੇ ਹਨ, ਇਸ ਲਈ ਸੰਗਤ ਵਿਚ ਆਉਣ ਵਾਲੇ ਅਧਿਕਾਰੀਆ ਨੂੰ ਭਲਿਆਂ ਬੁਰਿਆਂ ਦੀ ਪਰਖ ਜ਼ਰੂਰ ਕਰਨੀ ਯੋਗ ਹੈ, ਕਿਉਂਕਿ ਮੇਰੀ ਵੀਚਾਰ ਰੂਪ ਕਸੌਟੀ ਰਾਹੀਂ ਪਰਖਣ ਵਿਚ ਸਾਧ ਤੇ ਅਸਾਧ ਦੋ ਤਰ੍ਹਾਂ ਦੇ ਲੋਕ ਆਏ ਹਨ, ਭਾਵ ਗੁਰਮਤਿ ਦੇ ਧਾਰਨੀ ਤੇ ਮਨਮਤਿ ਦੇ ਸੰਗੀ ਤੇ ਇਨ੍ਹਾਂ ਨੂੰ ਸੁਖ ਤੇ ਦੁਖ ਫਲ ਭੀ ਵਖੋ ਵੱਖ ਮਿਲਿਆ ਕਰਦਾ ਹੈ, ਇਸੇ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣਾਂ ਦੁਆਰੇ ਚੰਦ ਪੰਗਤੀਆਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ :

**ਨਵਨ ਗਵਨ ਜਲ ਸੀਤਲ ਅਮਲ ਜੈਸੇ,**
**ਅਗਨਿ ਉਰਧ ਮੁਖ ਤਪਤ ਮਲੀਨ ਹੈ ॥**

*ਅਰਥ :*

**ਪ੍ਰ:** ਕਿਉਂ ਜੀ! ਸਾਧ ਤੇ ਅਸਾਧ ਦੇ ਸੁਭਾਉ ਵਿਚ ਕਿਵੇਂ ਅੰਤਰਾ ਪਾਇਆ ਜਾਵੇ?

**ਉ:** ਸਾਧੂ ਦਾ ਸੁਭਾਉ ਪਾਨੀ ਵਾਂਗ ਠੰਢਾ ਤੇ ਨਿਰਮਲ ਹੋਇਆ ਕਰਦਾ ਹੈ। (ਜਿਵੇਂ ਅਸੀਂ ਵੇਖਦੇ ਹਾਂ ਕਿ) ਪਾਣੀ 'ਨਿਵਾਨ'—(ਨੀਵੇਂ ਪਾਸੇ) ਵੱਲ ਗਵਨ ਕਰਦਾ (ਚਲਦਾ ਹੈ) ਇਸੇ ਕਰਕੇ ਉਹ ਠੰਢਾ ਠਾਰ ਤੇ ਨਿਰਮਲ (ਸ੍ਵਛ—ਮੈਲ ਦੂਰ ਕਰਨ ਵਾਲਾ) ਹੋਇਆ ਕਰਦਾ ਹੈ।

ਇਸੇ ਤਰ੍ਹਾਂ ਸਾਧ (ਅਸਲ ਵਿਚ) ਨਿੰਮ੍ਰਤਾ—ਅਧੀਨਗੀ ਧਾਰਨ ਵਾਲੇ ਹੁੰਦੇ ਹਨ, ਅਤੇ ਅੱਗ ਚਲਦੀ (ਬਲਦੀ) ਹੈ ਜਿਵੇਂ 'ਉਰਧ ਮੁਖ'—ਉਤਾਹਾਂ ਮੂੰਹ ਕਰਕੇ, ਤੇ ਇਸੇ ਕਰਕੇ ਉਹ ਸੜਦੀ ਰਹਿੰਦੀ ਤੇ ਮੈਲੀ ਰਹਿੰਦੀ ਹੈ। ਤਿਵੇਂ ਹੀ ਹੰਕਾਰੀ ਮਨੁੱਖ ਗੁਰਮਤ ਨੂੰ ਲਤਾੜ ਆਪਾ ਹੁਦਰੀ ਵਿਚ ਤੁਰਨ ਵਾਲੇ ਹੁੰਦੇ ਹਨ (ਅਸਾਧ—ਅਸਿੱਖ) ਦੁਖੀ ਹਨ।

**ਬਰਨ ਬਰਨ ਮਿਲਿ ਸਲਿਲ ਬਰਨ ਸੋਈ,**
**ਸਿਆਮ ਅਗਨਿ ਸਰਬ ਬਰਨ ਛਬਿ ਛੀਨ ਹੈ ॥**

**ਅਰਥ :**

(ਦੂਜਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਰੰਗ ਰੰਗ ਨਾਲ ਭਾਵ ਜਿਹੋ ਜਿਹਾ ਰੰਗ ਆਣ ਮਿਲੇ, ਜਲ ਉਸੇ ਹੀ ਰੰਗ ਦਾ ਹੋ ਦਿਖਾਉਂਦਾ ਹੈ (ਪਰ ਅੰਦਰੋਂ ਆਪਣੀ ਸ੍ਵਛ ਰੰਗਤਾ ਦਾ ਹੀ ਰਹਿੰਦਾ ਹੈ—ਅਰਥਾਤ ਨਾ ਪਰਾਏ ਦਾ ਹਰਜਾ ਕਰਦਾ ਹੈ ਤੇ ਨਾ ਉਹ ਆਪਣੀ ਹਾਨੀ ਹੀ ਹੋਣ ਦੇਂਦਾ ਹੈ)। ਪਰ ਅੱਗ ਆਪ ਕਾਲੇ ਮੂੰਹ ਵਾਲੀ ਹੈ ਤੇ ਸਭ ਰੰਗਾਂ (ਰੂਪਾਂ) ਦੀ ਛਬਿ—ਸੁੰਦਰਤਾ ਨੂੰ ਨਾਸ ਕਰ ਸਿੱਟਦੀ ਹੈ। (ਇਸੇ ਤਰ੍ਹਾਂ ਦਾ ਹਾਲ ਅਸਲੀ ਸਿੱਖਾਂ ਤੇ ਅਸਿੱਖਾਂ ਵਾ ਸਾਧਾਂ ਤੇ ਅਸਾਧਾਂ ਦਾ ਸਮਝੋ)।

**ਜਲ ਪ੍ਰਤਿਬਿੰਬ ਪਾਲਕ ਪ੍ਰਫੁਲਿਤ ਬਨਾਸਪਤੀ,**
**ਅਗਨਿ ਪ੍ਰਦਗਧ ਕਰਤ ਸੁਖ ਹੀਨ ਹੈ ॥**

**ਅਰਥ :**

(ਹੋਰ ਦ੍ਰਿਸ਼ਟਾਂਤ ਦੇਂਦੇ ਹਨ ਜਿਵੇਂ) ਜਲ, ਸੂਰਜ ਦੇ ਉਲਟਵੇਂ ਬਿੰਬ (ਅਕਸ—ਪਰਛਾਵੇਂ) ਨੂੰ ਆਪਣੇ ਵਿਚ ਪੈਂਦਿਆਂ ਪਾਲਦਾ (ਸੰਭਾਲਦਾ) ਹੈ, ਇਸ ਲਈ ਕਿ (ਸੂਰਜ ਦੇ ਪ੍ਰਕਾਸ਼ ਦੁਆਰੇ ਉਸ ਤੋਂ ਉਪਜੀਆਂ) ਬਨਾਸਪਤੀਆਂ ਪ੍ਰਫੁਲਿਤ ਰਹਿੰਦੀਆਂ ਹਨ—ਅਥਵਾ ਜਲ (ਬਰਖਾ ਰੂਪ ਹੋਇਆ ਮਾਨੋਂ) ਸੂਰਜ ਤੋਂ ਪ੍ਰਗਟਦਾ ਹੈ। ਪ੍ਰੰਤੂ ਅੱਗ ਜਲ ਨੂੰ ਤੇ ਓਸ ਤੋਂ ਉਤਪੰਨ ਹੋਈਆਂ ਬਨਾਸਪਤੀਆਂ ਨੂੰ 'ਪ੍ਰਦਗਧ' ਕਰਦੀ—ਭਲੀ ਪ੍ਰਕਾਰ (ਬੁਰੀ ਤਰ੍ਹਾਂ) ਸਾੜਦੀ ਹੈ, ਤੇ ਉਨ੍ਹਾਂ ਨੂੰ ਸਰਬ ਸੁੱਖਾਂ ਤੋਂ ਰਹਿਤ ਕਰ ਦੇਂਦੀ ਹੈ (ਮਾਨੋ ਆਪਣੇ ਤੋਂ ਉਪਜਾਏ ਹੋਣ ਦੀ ਲਾਜ ਨਹੀਂ ਪਾਲਦੀ) ਇਹੀ ਹਾਲ ਸਿੱਖ ਸਾਧ ਦਾ ਤੇ ਅਸਿੱਖ ਅਸਾਧ ਦਾ ਹੈ, ਕਿ ਸਾਧ ਦੂਸਰੇ ਦੇ ਉਪਕਾਰ ਨੂੰ ਕਦੀ ਨਹੀਂ ਵਿਸਾਰਦਾ ਤੇ ਅਪਣੱਤ ਦੀ ਲਾਜ ਪਾਲਦਾ ਹੈ, ਅਤੇ ਉਹ ਅਸਾਧ ਉਪਕਾਰ ਯਾ ਅਪਣੱਤ ਨੂੰ ਮੂਲੋਂ ਹੀ ਵਿਸਾਰ ਕੇ ਸਦਾ ਅਪਕਾਰ (ਬੁਰਾ) ਹੀ ਕਰਦਾ ਹੈ।

**ਤੈਸੇ ਹੀ ਅਸਾਧ ਸਾਧ ਸੰਗਮ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਸੁਖ ਦੁਖ ਹੀਨ ਹੈ ॥੨੮੬॥**

**ਅਰਥ :**

ਤਿਸੇ ਪ੍ਰਕਾਰ ਹੀ ਅਸਾਧ ਅਤੇ ਸਾਧ ਦੇ ਸੰਗਮ (ਮਿਲਾਪ) ਦੀ 'ਗਤਿ'—ਹਾਲਤ ਜਾਣ ਲਵੋ ਕਿ ਸਾਧ ਤਾਂ ਗੁਰਮਤ ਦੇ ਕਾਰਨ ਦੁਖ ਹੀਨ—ਸੁਖ ਸਰੂਪ ਹੈ ਅਤੇ ਅਸਾਧ ਦੁਰਮਤਿ ਕਰਕੇ ਸੁਖ ਹੀਨ—ਦੁਖੀ ਰਹਿੰਦਾ ਹੈ।੨੮੬।

**ਭਾਵਾਰਥ :** ਸਾਧ ਤੇ ਅਸਾਧ ਰਹਿੰਦੇ ਤਾਂ ਭਾਵੇਂ ਦੋਵੇਂ ਹੀ ਸੰਗਤ ਵਿਚ ਹਨ, ਪਰ ਗੁਰ ਸਿਖਿਆ ਨੂੰ ਧਾਰਨ ਕਰਨ ਵਾਲਾ ਦੁੱਖਾਂ ਤੋਂ ਰਹਿਤ ਹੋ ਜੀਵਨ ਗੁਜ਼ਾਰਦਾ ਤੇ ਸੁਖ ਭੋਗਦਾ ਹੈ ਅਤੇ ਬੁਰੀ ਮਤ ਲੈਣ ਵਾਲਾ ਅਸਾਧ ਸੁਖਾਂ ਤੋਂ ਹੀਣ ਹੋ ਸਦਾ ਹੀ ਦੁਖੀਆ ਜੀਵਨ ਗੁਜ਼ਾਰਦਾ ਹੈ।

ਪ੍ਰ: ਭਾਈ ਸਾਹਿਬ ਜੀਓ! ਪਿਛੇ ਆਪ ਜੀ ਨੇ ਸਾਧਾਂ ਤੇ ਅਸਾਧਾਂ ਦੇ ਜੀਵਨ ਦਾ ਜ਼ਿਕਰ ਕੀਤਾ ਹੈ, ਪਰ ਕੀ ਇਹ ਭੀ ਦੱਸੋਗੇ ਕਿ ਇਨ੍ਹਾਂ ਦੀ ਧਾਰਨਾ ਵਿਚ ਕਿਤਨਾ ਕੁ ਅੰਤਰਾ ਹੈ? ਤਾਕਿ ਸਾਨੂੰ ਭੀ ਪਛਾਣ ਹੋ ਸਕੇ?

ਉ: ਹੇ ਭਾਈਓ! ਜਦੋਂ ਮੈਂ ਇਸ ਪੱਖ ਦੀ ਜਾਣਕਾਰੀ ਗੁਰਬਾਣੀ ਤੋਂ ਲੈਣ ਦਾ ਯਤਨ ਕੀਤਾ ਹੈ ਤਾਂ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਸ਼ਬਦਾਂ ਦੁਆਰੇ ਸਾਧ ਤੇ ਅਸਾਧ ਦੀ ਧਾਰਨਾ ਵਿਚ ਬਹੁਤ ਅੰਤਰਾ ਦਿੱਸ ਆਇਆ ਹੈ, ਜਿਨ੍ਹਾਂ ਦੀ ਭਿੰਨਤਾ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ ਕਿ ਮਨੁੱਖ ਨੂੰ ਅਸਾਧ ਭਾਵ ਭੈੜਾ ਮਨਮੁਖ, ਅਤੇ ਸਾਧ ਭਲਾ ਪੁਰਖ ਕਿਸਨੂੰ ਆਖਿਆ ਜਾਂਦਾ ਹੈ, ਜਿਵੇਂ ਕਿ :

**ਕਾਮ ਕ੍ਰੋਧ ਲੋਭ ਮੋਹ ਅਹੰਮੇਵ ਕੈ ਅਸਾਧ,**
**ਸਾਧ ਸਤ ਧਰਮ ਦਇਆਰਥ ਸੰਤੋਖ ਕੈ ॥**

**ਅਰਥ :**

(ਬਾਣੀ ਦੁਆਰੇ ਇਹੋ ਬੋਧ ਮਿਲਦਾ ਹੈ ਕਿ ਮਨੁੱਖ ਨੂੰ) ਕਾਮ, ਕਰੋਧ, ਲੋਭ, ਮੋਹ ਤੇ ਹਉਮੈਂ ਕਰਕੇ ਅਸਾਧ (ਭੈੜਾ ਮਨਮੁਖ) ਆਖਿਆ ਜਾਂਦਾ ਹੈ ਅਤੇ ਕੇਵਲ—ਸਤਜ (ਆਪਣੇ ਹੱਕ ਪਰ ਰਹਿਣਾ ਵਾ ਪ੍ਰਤਿਗਿਆ ਨਾ ਹਾਰਨੀ) ਤਥਾ ਧਰਮ (ਇਸ਼ਟ ਵਲੋਂ ਮੂੰਹ ਨਾ ਫੇਰਨਾ, ਵਾ ਆਪਣੇ ਫ਼ਰਜ਼ ਨੂੰ ਪਛਾਨਣਾ) ਅਤੇ ਐਸਾ ਹੀ 'ਦਇਆਰਥ ਸੰਤੋਖ'—ਦਯਾ ਤੇ ਸੰਤੋਖ ਨਾਲ ਅਰਥ (ਵਾਸਤਾ) ਪ੍ਰਯੋਜਨ ਰਖਣਾ (ਇਸ ਤਰ੍ਹਾਂ ਦੀ ਬਿਰਤੀ) ਕਰਕੇ ਸਾਧ (ਭਲਾ ਪੁਰਖ—ਗੁਰਮੁਖ) ਆਖਿਆ ਜਾਂਦਾ ਹੈ।

**ਗੁਰਮਤਿ ਸਾਧ ਸੰਗਿ ਭਾਵਨੀ ਭਗਤਿ ਭਾਇ,**
**ਦੁਰਮਤਿ ਕੈ ਅਸਾਧ ਸੰਗਿ ਦੁਖ ਦੋਖ ਕੈ ॥**

**ਅਰਥ :**

(ਇਸੇ ਹੀ ਤਰ੍ਹਾਂ) 'ਗੁਰਮਤਿ'—ਵਿਚ ਵਰਤਣ ਵਾਲਾ 'ਸਾਧ' ਹੁੰਦਾ ਹੈ, ਤੇ ਉਸਦੀ ਸੰਗਤ ਵਿਚ 'ਭਾਵਨੀ'—ਭੌਣੀ (ਸ਼ਰਧਾ) ਪ੍ਰਪੱਕ ਹੁੰਦੀ ਹੈ ਅਤੇ ਭਗਤੀ ਭਾਵ (ਪ੍ਰੇਮ ਭਾਵ) ਉਪਜਦਾ ਹੈ, ਪਰ 'ਦੁਰਮਤਿ' ਵਿਚ ਵਰਤਨ ਕਰਕੇ ਮਨੁੱਖ

ਨੂੰ ਅਸਾਧ (ਭੈੜਾ—ਮਨਮੁਖ) ਪ੍ਰਵਾਣ ਕੀਤਾ ਹੈ ਤੇ ਉਸਦੀ ਸੰਗਤ 'ਦੋਖ ਕੈ ਦੁਖ'—ਦੋਖਾਂ (ਵਿਕਾਰਾਂ) ਨੂੰ ਪ੍ਰਗਟ ਕਰਕੇ 'ਦੁਖ' ਪੈਦਾ ਕਰਦੀ ਹੈ।

**ਜਨਮ ਮਰਨ ਗੁਰ ਚਰਨ ਸਰਨਿ ਬਿਨੁ,**
**ਮੋਖ ਪਦ ਚਰਨ ਕਮਲ ਚਿਤ ਚੋਖ ਕੈ ॥**

***ਅਰਥ :***

(ਸੋ, ਇਸ ਲਈ) ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਬਿਨਾਂ 'ਅਸਾਧ'—ਤਾਂ ਜਨਮ ਮਰਨ ਨੂੰ ਪ੍ਰਾਪਤ ਹੁੰਦਾ ਹੈ, ਅਤੇ ਗੁਰੂ ਦੇ ਚਰਨ ਕਮਲਾਂ ਨੂੰ ਚਿਤ ਵਿਚ (ਚੋਖ) ਚੂਸ ਕਰਕੇ ਪੁਰਖ ਮੋਖ ਪਦ ਦਾ ਹੱਕਦਾਰ ਹੋ ਜਾਂਦਾ ਹੈ, ਭਾਵ ਪਿਆਰ ਸਤਿਕਾਰ ਕੇ ਮੋਖ ਪਦ ਨੂੰ ਪ੍ਰਾਪਤ ਹੁੰਦਾ ਹੈ।

**ਗਿਆਨ ਅੰਸ ਹੰਸ ਗਤਿ ਗੁਰਮੁਖਿ ਬੰਸ ਬਿਖੈ,**
**ਦੁਕ੍ਰਿਤ ਸੁਕ੍ਰਿਤ ਖੀਰ ਨੀਰ ਸੋਖ ਪੋਖ ਕੈ ॥੨੮੭॥**

***ਅਰਥ :***

(ਇਸ ਲਈ) ਪੁਰਖ! ਗੁਰਮੁਖ ਬੰਸ ਵਿਚ 'ਹੰਸ ਗਤਿ'—ਹੰਸਾਂ ਦੀ ਚਾਲ (ਬਿਬੇਕੀ ਭਾਵ ਨੂੰ) ਧਾਰਨ ਕਰਕੇ 'ਸੁਕ੍ਰਿਤ'—ਭਲਿਆਂ ਵਾਲੀ ਕਰਨੀ ਰੂਪ ਪੁੰਨ ਕਰਮ ਕਰਕੇ (ਪਵਿੱਤਰ ਭਾਵ ਵਿਖੇ ਵਰਤਦਿਆਂ) 'ਗਿਆਨ ਅੰਸ'—ਸਰੂਪੀ 'ਖੀਰ'—ਦੁਧ ਨੂੰ ਗ੍ਰਹਿਣ ਕਰਕੇ 'ਪੋਖ ਕੈ'—ਆਪਣੀ ਪਾਲਣਾ (ਜੀਵਨ ਉੱਨਤੀ) ਕਰੇ, ਅਤੇ 'ਦੁਕ੍ਰਿਤ'—ਅਸਾਧਾਂ (ਭੈੜਿਆਂ ਵਾਲੀ) ਦੁਖਦਾਈ ਕਰਨੀ (ਪਾਪ-ਮਈ ਆਚਰਣ) ਰੂਪ 'ਨੀਰ' ਪਾਣੀ (ਜੋ ਅਗਿਆਨ ਦਾ ਅੰਸ ਕੂੜ ਹੈ ਉਸ) ਨੂੰ ਸੁਕਾ ਸੁੱਟੇ। (ਭਾਵ ਮਿਟਾ ਸੁੱਟੇ)।੨੮੭।

***ਭਾਵਾਰਥ :*** ਹੰਸ ਇਕ ਤਰ੍ਹਾਂ ਦਾ ਪੰਛੀ ਹੈ ਜੋ ਦੁਧ ਤੇ ਪਾਣੀ ਨੂੰ ਨਿਖੇੜ ਕੇ ਦੁੱਧ ਪੀ ਲੈਂਦਾ ਹੈ ਤੇ ਪਾਣੀ ਤਿਆਗ ਦੇਂਦਾ ਹੈ, ਇਸੇ ਤਰ੍ਹਾਂ ਗੁਰਸਿਖ 'ਦੁਕ੍ਰਿਤ ਸੁਕ੍ਰਿਤ ਮਧੇ ਸੰਸਾਰ ਸਗਲਾਣਾ' ਦੇ ਮਹਾਂਵਾਕ ਅਨੁਸਾਰ ਨੇਕੀ ਬਦੀ ਦੇ ਕਰਮਾਂ ਦਾ ਮਿਸ਼ਰਤ ਸੰਸਾਰ ਹੈ, ਗੁਰਮੁਖ ਨੇਕੀ ਗ੍ਰਹਿਣ ਕਰਦੇ ਹਨ ਤੇ ਬਦੀ ਰੂਪ ਪਾਣੀ ਦਾ ਤਿਆਗ ਕਰਦੇ ਹਨ।

(੨) ਹੰਸ ਸੂਰਜ ਦਾ ਨਾਮ ਹੈ—ਜਿਸਦਾ ਕਰਮ ਹੀ ਪਾਣੀ ਸੁਕਾਉਣਾ ਹੈ, ਗੁਰਮੁਖ ਰੂਪ ਹੰਸ ਬਦੀ ਤਿਆਗਦੇ ਨਹੀਂ, ਸਗੋਂ ਬਦੀ ਨੂੰ ਸੂਰਜ ਰੂਪ ਹੋ ਕੇ ਸੁਕਾ ਹੀ ਦੇਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਉਨ੍ਹਾਂ ਸਾਧੂਆਂ ਵਿਚ ਤੁਸੀਂ ਹੋਰ ਕਿਹੜੇ ਕਿਹੜੇ ਵਿਸ਼ੇਸ਼ ਗੁਣ ਤੱਕਦੇ ਹੋ, ਇਹ ਭੀ ਦੱਸਣ ਦੀ ਕ੍ਰਿਪਾ ਕਰੋ ਤਾਕਿ ਸੁਭਾਵਕ ਕਦੀ ਸਮਾਂ ਆ ਬਣੇ ਤਾਂ ਅਸੀਂ ਭੀ ਪਰਖ ਕਰ ਸਕੀਏ ਜਿਸ ਦੁਆਰੇ ਅਸੀਂ ਭਟਕਣਾ ਤੋਂ ਬਚ ਜਾਵੀਏ ?

**ਉ:** ਹੇ ਭਾਈਓ ! ਇਸ ਪੱਖ ਨੂੰ ਭੀ ਜਦੋਂ ਮੈਂ ਬਾਣੀ ਦੁਆਰੇ ਪੜਚੋਲਿਆ ਹੈ ਤਾਂ ਇਹੋ ਬੋਧ ਮਿਲਿਆ ਹੈ, ਕਿ ਸਾਧਾਂ ਤੇ ਅਸਾਧਾਂ ਦੀਆਂ ਭੀ ਦੋ ਸ਼੍ਰੇਣੀਆਂ ਹਨ, ਭਾਵ ਇਕ ਤਾਂ ਉਹ ਲੋਕ ਹਨ ਜਿਨ੍ਹਾਂ ਨੇ ਆਪਣੇ ਸਰੀਰ ਪਰ ਸਾਧੂਆਂ ਦਾ ਲਿਬਾਸ ਪਹਿਨ ਰੱਖਿਆ ਹੈ, ਦੂਜੇ ਹਨ ਜੋ ਅੰਦਰੋਂ ਦੈਵੀ-ਗੁਣਾਂ ਦੀ ਧਾਰਨਾ ਦੁਆਰੇ ਸਹੀ ਰੂਪ ਵਿਚ ਸਾਧੂ ਬਣ ਗਏ ਹਨ, ਬਾਹਰਲਾ ਸਾਧੂਆਂ ਵਾਲਾ ਬੁਰਕਾ, ਪਹਿਰਾਵਾ ਪਹਿਰ ਲੈਣਾ ਹੋਰ ਗੱਲ ਹੈ, ਪਰ ਅੰਦਰੋਂ ਸਾਧੂ ਦੇ ਸ਼ੁਭ ਗੁਣਾਂ ਦੀ ਧਾਰਨਾ ਦਾ ਧਾਰਨੀ ਹੋ ਜਾਣਾ ਹੋਰ ਗੱਲ ਹੈ, ਕਿਉਂਕ ਬਾਹਰੋਂ ਸਾਧੂਆਂ ਦਾ ਪਹਿਰਾਵਾ ਪਹਿਣ ਕੇ ਜਗਤ ਦੇ ਸੂਧੇ ਸਾਦੇ ਲੋਕਾਂ ਤੋਂ ਸਾਧੂ ਕੁਹਾ ਕੇ ਪੂਜਾ ਕਰਵਾ ਲੈਣ ਵਿਚ ਤਾਂ ਕੋਈ ਔਖ ਨਹੀਂ, ਪਰ ਐਸੇ ਮਨੁੱਖ ਨੂੰ ਬਾਣੀ ਨੇ ਕਬੂਲ ਨਹੀਂ ਕੀਤਾ, ਸਗੋਂ ਉਸਦੇ ਜਨਮ ਨੂੰ ਹੀ ਬੇਅਰਥ ਗੁਜ਼ਰ ਗਿਆ ਦਰਸਾਇਆ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਜੀਅਹੁ ਮੈਲੇ ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ ॥

*(ਰਾਮਕਲੀ ਮ : ੩, ਪੰਨਾ ੯੧੯)*

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ
ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥ *(ਆਸਾ, ਪੰਨਾ ੪੭੬)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਕਈ ਥਾਵਾਂ 'ਤੇ ਵੀਚਾਰਾਂ ਪੜ੍ਹਨ ਨੂੰ ਮਿਲਦੀਆਂ ਹਨ ਕਿ ਜਿਨ੍ਹਾਂ ਦਾ ਕੇਵਲ ਬਾਹਰਲਾ ਬੁਰਕਾ ਸਾਧੂਆਂ ਦਾ ਹੈ ਉਹ ਲੋਕ ਰੱਬੀ-ਦਰਬਾਰ ਵਿਚ ਕਬੂਲ ਨਹੀਂ ਹੋ ਸਕਣਗੇ, ਪਰ ਸਹੀ ਰੂਪ ਵਿਚ ਜੋ ਸਾਧੂ ਤੇ ਸੰਤ-ਜਨ ਹਨ, ਉਨ੍ਹਾਂ ਦੇ ਸੰਬੰਧੀ ਭੀ ਜਾਣਕਾਰੀ ਮਿਲਦੀ ਹੈ ਕਿ :

ਜੀਅਹੁ ਨਿਰਮਲ ਬਾਹਰਹੁ ਨਿਰਮਲ ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ
ਸਤਿਗੁਰ ਤੇ ਕਰਣੀ ਕਮਾਣੀ ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥

*(ਰਾਮਕਲੀ ਮ : ੩, ਪੰਨਾ ੯੧੯)*

ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥
*(ਸਲੋਕੁ ਮ : ੪, ਪੰਨਾ ੩੧੩)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਸੇ ਹਰਿ ਜਨ ਪੂਰੇ ਸਹੀ ਜਾਣਿ ॥ *(ਪਉੜੀ, ਪੰਨਾ ੬੫੧)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥
*(ਸਲੋਕ ਮ : ੫, ਪੰਨਾ ੩੧੯)*

ਇਸ ਤਰ੍ਹਾਂ ਸਾਨੂੰ ਸਾਧੂ ਤੇ ਅਸਾਧੂ, ਸੰਤ ਤੇ ਅਸੰਤ ਦਾ ਬਾਣੀ ਤੋਂ ਬੋਧ ਮਿਲਦਾ ਹੈ ਜਿਥੋਂ ਮੈਂ ਭੀ ਪ੍ਰੇਰਨਾ ਲੈ ਕੇ ਸਾਧੂ ਤੇ ਅਸਾਧੂ ਦੇ ਜੀਵਨ ਬਾਰੇ ਚੰਦ ਸਤਰਾਂ ਉੱਕਰਨ ਦਾ ਤੁੱਛ-ਮਾਤਰ ਯਤਨ ਕੀਤਾ ਹੈ, ਜਿਵੇਂ ਕਿ :

**ਹਾਰਿ ਮਾਨੀ ਝਗਰੋ ਮਿਟਤ,**
**ਰੋਸ ਮਾਰੇ ਸੈ ਰਸਾਇਨ ਹੁਇ,**
**ਪੋਟ ਡਾਰੇ ਲਾਗਤ ਨ ਡੰਡੁ ਜਗ ਜਾਨੀਐ ॥**

*ਅਰਥ :*

(ਸਾਧੂ ਦੇ ਵੀਚਾਰ ਹਨ ਕਿ ਉਹ ਇਉਂ ਨਿਸਚਾ ਰਖਦਾ ਹੈ ਕਿ) ਰੋਸ ਮਾਰੇ ਆਦਮੀ ਪਾਸੋਂ ਹਾਰ ਮੰਨ ਲਿਆਂ, ਝਗੜਾ ਮਿਟ ਜਾਂਦਾ ਹੈ। ਜਿਸ ਤਰ੍ਹਾਂ ਸਿਰ ਤੋਂ ਪੰਡ ਸੁੱਟ ਦਿੱਤਿਆਂ, ਮਸੂਲ ਨਹੀਂ ਭਰਨਾ ਪਿਆ ਕਰਦਾ। ਇਸੇ ਤਰ੍ਹਾਂ ਹੀ (ਹਉਮੈਂ ਦੀ ਅਣਖ ਵਾ ਆਕੜ ਛੱਡ ਦਿੱਤਿਆਂ) 'ਰਸਾਇਨ'—ਰਸਾਂ ਦੇ ਅਸਥਾਨ ਬਣ ਜਾਈਦਾ ਹੈ (ਤੇ ਜਮ ਦਾ ਡੰਡ ਵਾ ਬਿਧੀ ਨਿਖੇਧ ਦਾ ਕਰ) ਹਾਲਾ ਨਹੀਂ ਭਰਨਾ ਪਿਆ ਕਰਦਾ (ਜਿਸ ਗੱਲ ਨੂੰ) ਸਾਰਾ ਜਗਤ ਹੀ ਜਾਣਦਾ ਹੈ।

**ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲੁ,**
**ਨਿਮਤ ਨਵਨ ਥਲਿ ਜਲੁ ਪਹਿਚਾਨੀਐ ॥**

*ਅਰਥ :*

(ਫਿਰ ਉਨ੍ਹਾਂ ਸਾਧੂਆਂ ਦਾ ਇਹ ਨਿਸਚਾ ਹੈ ਕਿ ਜਿਹੜਾ ਮਨੁੱਖ) ਹਉਮੈ (ਪ੍ਰਗਟ ਹੰਕਾਰ—ਸਥੂਲ ਹੰਕਾਰ) ਅਰੁ ਅਭਿਮਾਨ (ਸੂਖਮ ਹੰਕਾਰ ਰਿਦੇ ਅੰਦਰ ਦਾ) ਇਸ ਸਥੂਲ ਸੂਖਮ ਹੰਕਾਰ ਦਾ ਅਸਥਾਨ—ਟਿਕਾਣਾ ਹੋਵੇ ਜਿਸ ਦੇ ਹਿਰਦੇ ਅੰਦਰ (ਉਸ) ਉੱਚੇ ਟਿਕਾਣੇ (ਟਿੱਬੇ) ਉਪਰ ਵਾਹਿਗੁਰੂ ਅੰਤਰਜਾਮੀ ਦੀਆਂ ਬਰਕਤਾਂ ਦਾ ਜਲ ਨਹੀਂ ਟਿਕਿਆ ਰਹਿ ਸਕਦਾ, (ਕਿਉਂਕਿ ਇਹ ਗੱਲ ਮੰਨੀ ਪ੍ਰਮੰਨੀ ਹੈ ਕਿ) ਨਿਮਤ (ਨੀਊਂਦਾ—ਵਗਦਾ ਹੈ ਜਲ 'ਨਵਨ ਥਲਿ'—ਨਿਵਾਨ ਵਾਲੇ ਪਾਸੇ ਹੀ—ਐਸੇ ਹੀ ਪਛਾਣ ਰਖੇ।

**ਅੰਗ ਸਰਬੰਗ ਤਰਹਰ ਹੋਤ ਹੈ ਚਰਨ,**
**ਤਾ ਤੇ ਚਰਨਾਮ੍ਰਿਤ ਚਰਨ-ਰੇਨੁ ਮਾਨੀਐ ॥**

*ਅਰਥ :*

(ਉਨ੍ਹਾਂ ਸਾਧੂਆਂ ਦਾ ਨਿਸਚਾ ਹੈ ਕਿ ਹੇ ਭਾਈਓ ! ਦੇਖੋ) ਸਾਰਿਆਂ ਅੰਗਾਂ ਤੋਂ ਅਤਿਅੰਤ ਥੱਲੇ ਪੈਰਾਂ ਦਾ ਅੰਗ ਹੁੰਦਾ ਹੈ। ਇਸੇ ਕਰਕੇ ਹੀ ਇਨ੍ਹਾਂ ਚਰਨਾਂ ਦਾ ਧੋਣ ਚਰਨ ਅੰਮ੍ਰਿਤ ਸਰੂਪ ਮੰਨਿਆ ਜਾਂਦਾ ਹੈ ਤੇ ਇਨ੍ਹਾਂ ਨੂੰ ਸਪਰਸ਼ੀ-ਛੋਹੀ ਹੋਈ ਧੂੜੀ ਆਦਰ ਨੂੰ ਪ੍ਰਾਪਤ ਹੁੰਦੀ ਹੈ।

**ਤੈਸੇ ਹਰਿ ਭਗਤ ਜਗਤ ਮੈ ਨਿੰਮਰੀ-ਭੂਤ,**
**ਜਗ ਪਗ ਲਗਿ ਮਸਤਕਿ ਪਰਵਾਨੀਐ ॥੨੮੮॥**

*ਅਰਥ :*

(ਇਸੇ ਤਰ੍ਹਾਂ ਹੀ) ਜਗਤ ਅੰਦਰ ਹਰੀ ਦੇ ਭਗਤ (ਵਾਹਿਗੁਰੂ ਦੇ ਪਿਆਰੇ) ਨਿੰਮਰਤਾ ਦਾ ਸਰੂਪ ਹੋਏ ਰਹਿੰਦੇ ਹਨ ਤੇ ਇਸੇ ਕਰਕੇ ਜਗਤ ਆਪਣਾ ਮੱਥਾ (ਸਿਰ) ਉਨ੍ਹਾਂ ਦੇ ਚਰਨਾਂ ਨੂੰ ਲਗਾਉਣਾ ਪ੍ਰਵਾਣ ਕਰ ਰਿਹਾ ਹੈ।੨੮੮।

ਇਸ ਕਬਿੱਤ ਵਿਚ ਨਿੰਮ੍ਰਤਾ ਧਾਰਣੀ ਮਨੁੱਖ ਦਾ ਪਰਮ ਧਰਮ ਹੈ, ਇਸ ਭਾਵ ਨੂੰ ਉਦਾਹਰਣਾਂ ਦੁਆਰੇ ਨਿਰੂਪਨ ਕਰਦੇ ਹਨ, ਜਿਵੇਂ ਕਿ :

**ਪੂਜੀਐ ਨ ਸੀਸੁ ਈਸ ਊਚੋ ਦੇਹੀ ਮੈ ਕਹਾਵੈ,**
**ਪੂਜੀਐ ਨ ਲੋਚਨ ਦ੍ਰਿਸਟਿ ਦ੍ਰਿਸਟਾਂਤ ਕੈ ॥**

*ਅਰਥ :*

'ਈਸ' ਇਸੇ ਕਰਕੇ ਹੀ (ਅਸੀਂ ਵੇਖਦੇ ਹਾਂ ਕਿ) ਸਿਰ ਨਹੀਂ ਪੂਜਿਆ ਜਾਂਦਾ (ਕਿਉਂਕਿ) ਸਰੀਰ ਅੰਦਰ ਇਹ ਉੱਚਾ ਅਖਵਾਉਂਦਾ ਹੈ, ਤੇ ਇਸੇ ਕਰਕੇ ਹੀ 'ਦ੍ਰਿਸਟਿ ਦ੍ਰਿਸਟਾਂਤ ਕੈ'—ਨਿਗ੍ਹਾ ਭਰਕੇ ਤੱਕਣ ਵਾਲੇ ਹੋਣ ਕਾਰਨ 'ਲੋਚਨ'—ਨੇਤਰ ਭੀ ਨਹੀਂ ਪੂਜੇ ਜਾਂਦੇ।

**ਪੂਜੀਐ ਨ ਸ੍ਰਵਨ ਸੁਰਤਿ ਸਨਬੰਧ ਕਰਿ,**
**ਪੂਜੀਐ ਨ ਨਾਸਿਕਾ ਸੁਬਾਸ ਸ੍ਵਾਸ ਕ੍ਰਾਂਤ ਕੈ ॥**

*ਅਰਥ :*

(ਅਤੇ) ਕੰਨ ਭੀ ਜੋ 'ਸੁਰਤਿ' ਸੁਣਨ ਯੋਗ ਵਸਤੂਆਂ ਨਾਲ ਮੇਲ ਕਰਦੇ ਹਨ, ਨਹੀਂ ਪੂਜੇ ਜਾ ਸਕਦੇ (ਇਸੇ ਕਰਕੇ ਹੀ) ਅਤੇ ਨਾਸਾਂ (ਨੱਕ) ਭੀ ਜੋ ਸਵਾਸ ਦੁਆਰੇ ਸੁਗੰਧੀ ਨੂੰ

'ਕ੍ਰਾਂਤ ਕੈ' ਆਕਰਖਿਆ (ਖਿੱਚਿਆ) ਕਰਦਾ ਹੈ, ਨਹੀਂ ਪੂਜਿਆ ਜਾਂਦਾ (ਇਸੇ ਕਰਕੇ) ਭਾਵ—ਉੱਚੇ ਤੇ ਅਗੇ ਵਧੇ ਹੋਣ ਕਰਕੇ।

**ਪੂਜੀਐ ਨ ਮੁਖ ਸ੍ਵਾਦ ਸਬਦ ਸੰਜੁਗਤਿ ਕੈ,**
**ਪੂਜੀਐ ਨ ਹਸਤ ਸਕਲ ਅੰਗ ਪਾਂਤ ਕੈ॥**

*ਅਰਥ :*

(ਅਤੇ) ਮੂੰਹ ਭੀ ਜੋ ਸ੍ਵਾਦ ਅਤੇ ਸ਼ਬਦ (ਬਚਨ ਬਿਲਾਸ) ਨਾਲ 'ਸੰਜੁਗਤਿ ਕੈ'—ਸੰਬੰਧ ਪਾਉਂਦਾ ਰਹਿੰਦਾ ਹੈ, ਨਹੀਂ ਪੂਜਿਆ ਜਾਂਦਾ, ਅਤੇ ਹੱਥ ਭੀ ਜੋ ਸਾਰਿਆਂ ਅੰਗਾਂ (ਸਮੂੰਹ ਸਰੀਰ) ਉਪਰ 'ਪਾਂਤ' ਲਟਕਦੇ (ਫਿਰਦੇ) ਹਨ, (ਭਾਵ ਸਰੀਰ ਭਰ ਨੂੰ ਮਾਪਣ ਵਾਲੇ ਹਨ) ਨਹੀਂ ਪੂਜੇ ਜਾਂਦੇ (ਇਸੇ ਕਰਕੇ ਹੀ)।

**ਦ੍ਰਿਸਟਿ ਸਬਦ ਸੁਰਤਿ ਗੰਧ ਰਸ ਰਹਿਤ ਹੁਇ,**
**ਪੂਜੀਐ ਪਦਾਰਬਿੰਦ**
**ਨਵਨ ਮਹਾਂਤ ਕੈ॥੨੮੯॥**

*ਅਰਥ :*

ਨੇਤਰ, ਸ਼ਬਦ ਦੇ ਅਧਾਰ (ਕੰਨ) ਸੁਰਤਿ (ਸ੍ਰੋਤ) ਸਰੋਤਾਂ—(ਰੋਮ ਕੂਪਾ) ਦੀ ਆਧਾਰ ਭੁਤ ਤੁਚਾ ਇੰਦ੍ਰੀ, ਨਾਸਾਂ ਤਥਾ ਰਸਨਾ—'ਰਹਿਤ ਹੁਇ'—(ਉੱਚੇ ਹੁੰਦੇ ਭੀ) ਹੀਣੇ ਰਹਿ ਗਏ (ਪੂਜਾ ਦੇ ਅਧਿਕਾਰੀ ਨ ਬਣ ਸਕੇ) ਪਰੰਤੂ 'ਨਵਨ ਮਹਾਂਤ ਕੈ'—ਨਿਊਣਤਾ ਦੇ ਮਹਾਤਮ ਕਰਕੇ 'ਪਦ+ ਅਰਬਿੰਦ'—ਚਰਨ 'ਕਮਲ' ਕਰਕੇ ਆਦਰ ਯੋਗ ਸਮਝ ਕੇ ਪੂਜੇ ਜਾਂਦੇ ਹਨ। ਅਥਵਾ ਦੇਖਣ, ਬੋਲਣ, ਸੁਣਨ, ਸੁੰਘਨ ਤਥਾ ਸ੍ਵਾਦ ਤੋਂ ਰਹਿਤ (ਹੀਣੇ) ਹੁੰਦੇ ਭੀ ਨਿਊਣ ਦੇ ਮਹਾਤਮ ਕਰਕੇ ਚਰਨ 'ਕਮਲ' ਕਰਕੇ ਪੂਜੇ ਜਾਂਦੇ ਹਨ।੨੮੯।

***ਭਾਵਾਰਥ :*** ਜਿਵੇਂ ਅਸੀਂ ਵੇਖਦੇ ਹਾਂ ਕਿ ਸਿਰ ਸਮੂੰਹ ਦਿਮਾਗੀ ਸ਼ਕਤੀਆਂ ਦਾ ਸਥਾਨ ਹੁੰਦਾ ਹੋਇਆ ਅਤੇ ਨੇਤਰ ਸੋਤ੍ਰ ਆਦਿ ਸਭ ਹੀ ਅੰਗ ਦਿਮਾਗ਼ ਦੇ ਸਹਾਈ ਹੋਣ ਕਰਕੇ ਆਪਣੀ ਆਪਣੀ ਥਾਵੇਂ ਮਹਾਨ ਉੱਤਮਤਾ ਦੇ ਪਾਤਰ ਹਨ, ਪਰ ਇਸ ਤੇ ਇਨ੍ਹਾਂ ਦੇ ਮੁਕਾਬਲੇ ਉਪਰ ਹਰ ਭਾਂਤ ਦੀ ਗਿਆਨ-ਮਈ ਸ਼ਕਤੀ ਤੋਂ ਹੀਣੇ ਹੁੰਦੇ ਭੀ ਪੈਰ, ਨਿੰਮਰਤਾ ਦੇ ਕਾਰਨ ਪੂਜਨ ਯੋਗ ਥਾਪੇ ਗਏ ਹਨ ਤਾਂ ਤੇ ਮਨੁੱਖ ਅਵਸ਼ਯ ਹੀ ਹਉਮੈ ਦਾ ਤਿਆਗ ਕਰਕੇ ਨਿੰਮਰਤਾ ਗ਼ਰੀਬੀ ਨੂੰ ਧਾਰਨ ਕਰੇ, ਬਾਣੀ ਦ੍ਵਾਰੇ ਹੀ ਇਸੇ ਭਾਵ ਨੂੰ ਦ੍ਰਿੜ੍ਹ ਕਰਵਾਇਆ ਹੈ, ਜਿਵੇਂ ਕਿ :

ਗਰੀਬੀ ਗਦਾ ਹਮਾਰੀ॥
ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵਿਕਾਰੀ॥
ਗੁਰ ਪੂਰੇ ਏਹ ਗਲ ਸਾਰੀ॥੧॥ *(ਸੋਰਠਿ ਮ : ੫, ਪੰਨਾ ੬੨੮)*

**ਪ੍ਰ:** ਭਾਈ ਸਾਹਿਬ ਜੀਉ! ਹੋਰ ਭੀ ਦੱਸੋਗੇ ਕਿ ਸੰਸਾਰ ਵਿਚ ਜਿਨ੍ਹਾਂ ਨੇ ਭੀ ਨਿੰਮਰਤਾ ਧਾਰਨ ਕੀਤੀ ਹੈ, ਉਨ੍ਹਾਂ ਨੂੰ ਕਿਹੜਾ ਕਿਹੜਾ ਫਲ ਪ੍ਰਾਪਤ ਹੋਇਆ ਹੈ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦ੍ਵਾਰੇ ਇਹੋ ਬੋਧ ਮਿਲਿਆ ਹੈ ਕਿ ਇਹ ਇਕ ਨਿੰਮਰਤਾ ਹੀ ਹੈ, ਜਿਸਨੂੰ ਬਾਣੀ ਵਿਚ ਸਾਰੇ ਗੁਣਾਂ ਦਾ ਤੱਤ ਮੰਨਿਆ ਗਿਆ ਹੈ, ਭਾਵ ਸਾਰੇ ਦੈਵੀ ਗੁਣਾਂ ਦਾ ਸ਼੍ਰੋਮਣੀ ਗੁਣ ਹੈ, ਜਿਵੇਂ ਕਿ :

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥
*(ਪੰਨਾ ੪੭੦)*

ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥
*(ਸ੍ਰੀ ਰਾਗੁ ਮ : ੩, ਪੰਨਾ ੩੧)*

ਇਸ ਤਰ੍ਹਾਂ ਦੇ ਹੋਰ ਭੀ ਬਾਣੀ ਤੋਂ ਸਾਨੂੰ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦ੍ਵਾਰੇ ਇਹੋ ਬੋਧ ਮਿਲਦਾ ਹੈ ਕਿ ਸੰਸਾਰ ਵਿਚ ਜਿਨ੍ਹਾਂ ਨੇ ਭੀ ਨਿੰਮਰਤਾ ਧਾਰਨ ਕੀਤੀ ਹੈ, ਉਨ੍ਹਾਂ ਨੂੰ ਬਾਕੀ ਦੀਆਂ ਸ਼ੈਆਂ ਵਿਚੋਂ ਸ਼੍ਰੋਮਣੀ ਦਰਜਾ ਹਾਸਲ ਹੋਇਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਨਵਨ ਗਵਨ ਜਲ, ਨਿਰਮਲ ਸੀਤਲ ਹੈ,**
**ਨਵਨ ਬਸੁੰਧਰਾ ਸਰਬ ਰਸ ਰਾਸਿ ਹੈ॥**

*ਅਰਥ :*

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਨੀਵੇਂ ਪਾਸੇ 'ਗਵਨ'—ਚਲਣ ਵਾਲਾ ਹੋਣ ਕਰਕੇ ਜਲ ਨਿਰਮਲ (ਸ੍ਵਛ) ਤਥਾ ਸੀਤਲ ਠੰਢਾ ਰਹਿੰਦਾ ਹੈ, ਅਤੇ ਨੀਵੀਂ (ਸਭ ਦਿਆਂ ਪੈਰਾਂ ਵਾ ਬਿਰਛ ਪਰਬਤ ਆਦਿਕਾਂ ਦੇ ਤਲੇ ਰਹਿਣ ਵਾਲੀ ਹੋਣ ਕਰਕੇ ਬਸੁੰਧਰਾ—ਧਰਤੀ (ਮਾਤਾ) ਸਮੂੰਹ ਰਸਾਂ ਦੀ 'ਰਾਸਿ'—ਰਾਸ਼ੀ ਭੰਡਾਰ ਬਣੀ ਹੋਈ ਹੈ।

**ਉਰਧ ਤਪਸਿਆ ਕੈ ਸ੍ਰੀਖੰਡ ਬਾਸੁ ਬੋਹੈ ਬਨ,**
**ਨਵਨ ਸਮੁੰਦ੍ਰ ਹੋਤ ਰਤਨ ਪ੍ਰਗਾਸ ਹੈ॥**

*ਅਰਥ :*

(ਇਸੇ ਤਰ੍ਹਾਂ ਹੋਰ ਸੁਣੋ, ਚੰਦਨ) ਉਂਧਾ ਹੋ ਟਾਹਣੀਆਂ ਪੱਤਾਂ ਆਦਿ ਦਾ ਉਲਟਾ ਝਾਟਲਾ ਬੰਨ੍ਹ ਕੇ (ਭਾਵ ਉਂਧੇ ਸਿਰ ਹੋ) ਤਪਸਿਆ ਕਰਨ ਕਰਕੇ 'ਸ੍ਰੀ ਖੰਡ'—ਬਾਵਨ ਚੰਦਨ (੫੨ ਉਂਗਲੀ ਪ੍ਰਮਾਣ) ਛੋਟਾ ਜਿਹਾ ਹੁੰਦਿਆਂ ਭੀ, ਅਪਣੀ ਸੁਗੰਧੀ ਨਾਲ (ਬਨ) ਸਮੂੰਹ ਜੰਗਲ ਭਰ ਨੂੰ ਮਹਿਕਾ ਦੇਣ ਵਾਲਾ (ਸੁਗੰਧਤ ਕਰਨ ਵਾਲਾ) ਬਣ ਰਿਹਾ ਹੈ, ਅਤੇ ਸਮੁੰਦਰ ਨੇ ਭੀ ਨਿਵਾਨ (ਨਿੰਮਰਤਾ) ਹੀ ਧਾਰਨ ਕਰ ਰੱਖੀ ਹੈ, ਜਿਸ ਕਰਕੇ ਉਸ ਵਿਚੋਂ ਰਤਨਾਂ ਦਾ ਪ੍ਰਗਾਸ ਹੋ ਰਿਹਾ ਹੈ (ਉਹ ਰਤਨ ਪ੍ਰਗਟ ਕਰਨਹਾਰਾ ਬਣ ਰਿਹਾ ਹੈ)।

**ਨਵਨ ਗਵਨ ਪਗ ਪੂਜੀਅਤ ਜਗਤ ਮੈ,**
**ਚਾਹੇ ਚਰਨਾਮ੍ਰਿਤ ਚਰਨ-ਰਜ ਤਾਸ ਹੈ ॥**

*ਅਰਥ :*

(ਇਸੇ ਤਰ੍ਹਾਂ) ਪੈਰ ਭੀ ਨੀਵੇਂ ਹੋ ਚਲਣ ਵਾਲੇ ਹੋਣ ਕਰਕੇ ਹੀ ਜਗਤ ਵਿਚ ਪੂਜੇ ਜਾ ਰਹੇ ਹਨ, ਅਰੁ ਹਰ ਕੋਈ—(ਪ੍ਰੇਮ ਦੇ ਮਾਰਗ ਦਾ ਪੰਧਾਊ—ਜਿਗਯਾਸੀ—ਗੁਰਮੁਖ) ਇਨ੍ਹਾਂ ਪੈਰਾਂ ਦੀ ਧੋਣ ਰੂਪ ਜਲ ਅੰਮ੍ਰਿਤ ਨੂੰ ਤਥਾ ਚਰਨ ਧੂੜੀ ਨੂੰ ਲੋਚ ਰਿਹਾ ਹੈ।

**ਤੈਸੇ ਹਰਿ ਭਗਤ ਜਗਤ ਮੈ ਨਿੰਮਰੀ-ਭੂਤ,**
**ਕਾਮ ਨਿਹਕਾਮ ਧਾਮ**
**ਬਿਸਮ ਬਿਸ੍ਵਾਸ ਹੈ ॥੨੯੦॥**

*ਅਰਥ :*

ਇਸੇ ਤਰ੍ਹਾਂ ਹੀ ਹਰੀ (ਪਰਮਾਤਮਾ—ਪ੍ਰਮੇਸ਼ਰ) ਦੇ ਪਿਆਰੇ ਜਗਤ ਅੰਦਰ 'ਨਿੰਮਰੀ ਭੂਤ'—ਨਿੰਮਰਤਾ (ਗ਼ਰੀਬੀ) ਦਾ ਸਰੂਪ ਹੋਏ ਰਹਿੰਦੇ ਹਨ, ਜਿਸ ਕਰਕੇ 'ਕਾਮ'—(ਸਮੂੰਹ ਕਰਮ) ਵਾ ਸੰਕਲਪਾਂ ਵੱਲੋਂ ਨਿਸ਼ਕਾਮ ਵਾ ਅਚਾਹ ਹੋਏ 'ਧਾਮ ਬਿਸਮ' ਬਿਸਮਾਦ ਦੇ ਘਰ ਵਿਚ ਨਿਸਚਾ ਧਾਰੇ ਰਹਿੰਦੇ ਹਨ। ਅਥਵਾ ਕਾਮਨਾ ਵੱਲੋਂ ਨਿਸ਼ਕਾਮ (ਅਚਾਹ) ਹੋ ਕੇ 'ਨਿਹਕਾਮ ਧਾਮ' ਨਿਰਸੰਕਲਪ ਪਦ—ਬੇਪ੍ਰਵਾਹੀ ਦੇ ਘਰ 'ਬਿਸਮ ਬਿਸ੍ਵਾਸ'—ਦ੍ਰਿੜ੍ਹ ਭਰੋਸਾ ਧਾਰੀ ਰਖਦੇ ਹਨ (ਭਾਵ ਉਸੇ ਪ੍ਰਮੇਸ਼ਰ ਵਿਚ ਇਸਥਿਤ ਰਹਿੰਦੇ ਹਨ)।੨੯੦।

***ਭਾਵਾਰਥ :*** ਨਿੰਮਰਤਾ ਭਾਵ ਨੂੰ ਧਾਰ ਕੇ ਦਾਸਾਂ ਦਾ ਦਾਸ ਹੋ ਜੀਵਨ ਗੁਜ਼ਾਰਦੇ ਰਹਿਣ ਦੀ ਬਾਣੀ ਵਿਚ ਕਈ ਥਾਵਾਂ 'ਤੇ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

ਹੋਇ ਦਾਸ ਦਾਸੀ ਤਜਿ ਉਦਾਸੀ
ਬਹੁੜਿ ਬਿਧੀ ਨ ਧਾਵਾ ॥ *(ਪੰਨਾ ੮੪੭)*

ਹੋਇ ਨਿਮਾਣੀ ਸੇਵ ਕਮਾਵਹਿ
ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥ *(ਪੰਨਾ ੩੭੭)*

ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥
*(ਸੂਹੀ ਮ : ੫, ਪੰਨਾ ੭੬੧)*

ਗੁਰਬਾਣੀ ਵਿਚ ਗ਼ਰੀਬੀ, ਨਿਰਮਾਣਤਾ, ਧਾਰਨ ਕਰਨ ਦੀ ਬਹੁਤ ਪ੍ਰੇਰਨਾ ਦਿੱਤੀ ਗਈ ਹੈ, ਪਰ ਇਹ ਉੱਤਮ ਦਾਤ ਗੁਰੂ ਦੀ ਕਿਰਪਾ ਦਾ ਸਦਕਾ ਕਿਸੇ ਵਡਭਾਗੀ ਨੂੰ ਹੀ ਪ੍ਰਾਪਤ ਹੋਇਆ ਕਰਦੀ ਹੈ।

ਪ੍ਰ: ਕਿਉਂ ਭਾਈ ਸਾਹਿਬ ਜੀਉ! ਜਿਵੇਂ ਜੋਗੀ ਲੋਕ ਜੋਗਾ-ਅਭਿਆਸ ਦੁਆਰੇ ਦਸਮ ਦੁਆਰੇ 'ਤੇ ਪੁੱਜਣ ਲਈ ਸਹਿਜੇ ਸਹਿਜੇ ਮਾਰਗ ਦੀਆਂ ਦਰਜੇ ਬਦਰਜੇ ਭੂਮਿਕਾਵਾਂ ਦਾ ਜ਼ਿਕਰ ਕਰਦੇ ਹਨ, ਕੀ ਇਸੇ ਤਰ੍ਹਾਂ ਗੁਰਮੁਖ ਮਾਰਗ ਪਰ ਸਫ਼ਰ ਕਰਨ ਲਈ ਭੀ ਉੱਨਤੀ ਕਰਨ ਦਾ ਕੋਈ ਖ਼ਾਸ ਸੰਕੇਤ ਹੈ, ਜਿਨ੍ਹਾਂ ਦੁਆਰੇ ਗੁਰਮੁਖ ਲੋਕ ਉੱਚੀ ਅਵਸਥਾ 'ਤੇ ਪੁੱਜਦਾ ਹੈ, ਇਸ ਪੱਖ ਦਾ ਭੀ ਗੁਰਮਤ ਅਨੁਸਾਰ ਬੋਧ ਦਿਓ, ਤਾਂਕਿ ਅਸੀਂ ਭੀ ਜੋਗ ਮਤ ਤੇ ਗੁਰਮੁਖ ਮਤ ਤੋਂ ਜਾਣੂ ਹੋ ਸਕੀਏ ?

ਉ: ਹੇ ਭਾਈਓ ! ਜਦੋਂ ਅਸੀਂ ਜੋਗਮਤ ਤੇ ਗੁਰਮੁਖਾਂ ਦੇ ਮਾਰਗ ਬਾਰੇ ਗੁਰਬਾਣੀ ਦੁਆਰੇ ਵੀਚਾਰ ਕਰੀਏ ਤਾਂ ਇਨ੍ਹਾਂ ਦਾ ਪਰਸਪਰ ਬਹੁਤ ਅੰਤਰਾ ਦਿੱਸ ਆਵੇਗਾ, ਕਿਉਂਕਿ ਜੋਗ ਮਤ ਨੇ ਬਾਹਰਲੇ ਸਰੀਰਕ ਚਿੰਨ੍ਹਾਂ ਨੂੰ ਧਾਰਨ ਕਰਨ ਲਈ ਵਧੇਰੇ ਜ਼ੋਰ ਦਿੱਤਾ ਹੈ, ਪਰ ਗੁਰਮਤ ਨੇ ਵਧੇਰੇ ਅੰਤ੍ਰੀਵ ਦੈਵੀ-ਗੁਣਾਂ ਨੂੰ ਧਾਰਨ ਬਾਰੇ ਪ੍ਰੇਰਨਾ ਦਿੱਤੀ ਹੈ, ਜਿਵੇਂ ਕਿ :

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੧॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥
*(ਸੂਹੀ ਮ : ੧, ੭੩੦)*

ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥
ਨਾਨਕ ਘਰਿ ਬੈਠਿਆ ਜੋਗੁ ਪਾਈਐ
ਸਤਿਗੁਰ ਕੈ ਉਪਦੇਸਿ ॥ *(ਸਲੋਕ ਮ : ੩, ਪੰਨਾ ੧੪੨੧)*

ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥
*(ਸਲੋਕੁ ਮ: ੩, ਪੰਨਾ ੧੦੮੯)*

ਜੋਗ ਜਗ ਨਿਹਫਲ ਤਿਹ ਮਾਨਉ
ਜੋ ਪ੍ਰਭ ਜਸੁ ਬਿਸਰਾਵੈ ॥੧॥ *(ਬਿਲਾਵਲੁ ਮ: ੯, ਪੰਨਾ ੮੩੧)*

ਜੋਗੀ ਗੋਰਖੁ ਗੋਰਖੁ ਕਰੈ ॥
ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥
ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੨੧॥
*(ਪੰਨਾ ੧੧੬੦)*

ਇਸੇ ਭਾਵ ਦੇ ਬਾਣੀ ਵਿਚੋਂ ਸਾਨੂੰ ਕਈ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਗੁਰਮਤ ਨੇ ਕਿਸੇ ਭੀ ਫ਼ਿਰਕੇ ਦੇ ਬਾਹਰਲੇ ਚਿੰਨ੍ਹਾਂ ਨੂੰ ਮਹਾਨਤਾ ਨਹੀਂ ਦਿੱਤੀ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਅੰਤ੍ਰੀਵ ਗੁਣਾਂ ਨੂੰ ਧਾਰਨ ਕਰਨਾ ਸੀ, ਕਿਉਂਕਿ ਸਰੀਰਕ ਚਿੰਨ੍ਹ ਤਾਂ ਕੇਵਲ ਸਰੀਰ ਦੀ ਹੋਂਦ ਤਕ ਹੀ ਹੈ, ਇਹ ਰੱਬੀ-ਦਰਬਾਰ ਤਕ ਨਹੀਂ ਸਾਥ ਦੇਂਦੇ, ਇਸ ਲਈ ਗੁਰਮਤ ਨੇ ਰੱਬੀ-ਦਰਬਾਰ ਤਕ ਪੁੱਜਣ ਵਾਲੇ ਸ਼ੁਭ ਗੁਣਾਂ ਨੂੰ ਧਾਰਨ ਕਰਨ ਦੀ ਹੀ ਵਧੇਰੇ ਪ੍ਰੇਰਨਾ ਦਿੱਤੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਸਬਦ ਸੁਰਤਿ ਲਿਵ-ਲੀਨ ਜਲ ਮੀਨ ਗਤਿ,**
**ਸੁਖਮਨਾ ਸੰਗਮ ਹੁਇ ਉਲਟ ਪਵਨ ਕੈ ॥**

*ਅਰਥ :*

(ਗੁਰਮੁਖਾਂ ਦੀ ਕਿਰਤ ਨੂੰ ਅਭਿਆਸ ਭੂਮਿਕਾਵਾਂ ਦੇ ਰੂਪ ਵਿਚ ਵਿਸ਼ੇਸ਼ ਰੂਪ ਵਿਚ ਨਿਰੂਪਨ ਕਰਦੇ ਹਨ)—ਜਿਸ ਤਰ੍ਹਾਂ 'ਜਲ ਮੀਨ ਗਤਿ' ਜਲ ਅੰਦਰ ਮਛਲੀ (ਉਲਟੀ—ਪ੍ਰਵਾਹ ਵਿਰੁੱਧ) 'ਗਤਿ'—ਵਾਲੀ ਚਾਲ ਦੇ ਚਲਨੇ ਵਿਖੇ 'ਲੀਨ'—ਜੁਟੀ ਹੋਈ (ਮਗਨ) ਰਹਿੰਦੀ ਹੈ, (ਇਸੇ ਤਰ੍ਹਾਂ ਗੁਰਮੁਖ) ਪਵਨ ਨੂੰ ਉਲਟਾ ਕੇ (ਪ੍ਰਾਣ ਨੂੰ ਅਪਾਨ) ਦੇ ਘਰ ਅਤੇ ਅਪਾਨ ਵਾਯੂ ਨੂੰ ਪ੍ਰਾਣ ਦੇ ਘਰ ਲਿਆਉਣ ਦੀ ਸਾਧਨਾ ਕਰਦਿਆਂ—ਅਰਥਾਤ ਸੂਰਜ ਸੁਰ ਚੰਦ੍ਰ ਸੁਰ ਵਿਖੇ, ਤੇ ਚੰਦ੍ਰ ਸੁਰ ਸੂਰਜ ਸੁਰ ਵਿਖੇ ਪਰਤ ਕੇ ਜਿਸ ਟਿਕਾਣੇ ਸੂਰਜ ਚੰਦ੍ਰ ਸੁਰਾਂ ਸੁਖਮਨਾ ਦੇ ਘਾਟ ਉਪਰ ਸੰਗਮ ਪਾਉਂਦੀਆਂ ਹਨ, ਉਥੇ ਸ਼ਬਦ ਵਿਖੇ ਸੁਰਤ ਦੀ ਲਿਵ ਲਗਾ ਕੇ ਲੀਨ (ਮਗਨ) ਹੋਇਆ ਰਹਿੰਦਾ ਹੈ। (ਇਹੋ ਗੁਰਮੁਖਾਂ ਦਾ ਮਾਰਗ ਕਿਹਾ ਜਾਂਦਾ ਹੈ)।

**ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਰਸ,**
**ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ ॥**

*ਅਰਥ :*

(ਉਸ ਗੁਰਮੁਖ ਨੂੰ ਇਸ ਪ੍ਰਕਾਰ ਗੁਰੂ ਉਪਦੇਸ਼ ਦੀ ਰੀਤੀ ਅਨੁਸਾਰ) ਗੁਪਤ ਚਾਲ ਚਲਣ ਦੇ ਅਭਿਆਸ ਵਿਚ (ਤਤ ਪਰ ਹੋਇਆਂ ਹੋਇਆਂ) ਪ੍ਰੇਮ ਅੰਮ੍ਰਿਤ ਦੇ 'ਰਸ'—ਸ੍ਵਾਦ ਨੂੰ ਅਪਿਉ ਭਾਵ ਵਿਖੇ ਪੀਂਦਾ ਹੈ, ਤਾਂ ਫਿਰ ਇਸਨੂੰ ਅਨਭਉ ਪਦ (ਸਰਬ ਅੰਤ੍ਰੀਵੀ ਤਥਾ ਬਾਹਰਲੀ ਦਸ਼ਾ ਦੇ ਅਨੁਭਵੀ ਆਤਮ-ਪਦ ਵਿਚ ਹੈਰਾਨ ਕਰ ਦੇਣ ਵਾਲਾ ਨਿਸਚਾ (ਦ੍ਰਿੜ ਨਿਸਚਾ) ਉਤਪੰਨ ਹੋ ਆਇਆ ਕਰਦਾ ਹੈ।

**ਸਬਦ ਕੈ ਅਨਹਦ ਸੁਰਤਿ ਕੈ ਉਨਮਨੀ,**
**ਪ੍ਰੇਮ ਕੈ ਨਿਝਰ ਧਾਰ, ਸਹਜ ਰਵਨ ਕੈ ॥**

*ਅਰਥ :*

(ਫਿਰ ਉਹ ਗੁਰਮੁਖ) ਸ਼ਬਦ ਅਭਿਆਸ ਨੂੰ ਕਰਦਾ (ਸਾਧਦਾ) ਹੋਇਆ ਅਨਹਦ ਦੀ ਸੋਝੀ ਨੂੰ ਪ੍ਰਾਪਤ ਹੁੰਦਾ ਹੈ, ਤੇ ਫਿਰ ਇਸ ਕਰਕੇ (ਉਪਰੰਤ) ਉਨਮਨੀ ਭਾਵ ਵਿਖੇ ਪ੍ਰੇਮ ਲਗਦਾ (ਪਰਚਾ ਪ੍ਰਾਪਤ ਹੁੰਦਾ) ਹੈ ਅਰੁ ਮੁੜ ਏਸੇ ਪਰਚੇ ਕਾਰਨ ਨਿਝਰ (ਨਿਰੰਤਰ ਝਰਦੀ ਰਹਿਣ ਵਾਲੀ ਅਗੰਮੀ ਅੰਮ੍ਰਿਤ ਦੀ) ਧਾਰ ਦ੍ਵਾਰੇ ਸਹਜ (ਸੁੰਨਜ) ਘਾਟ (ਨਿਰਸੰਕਲਪਤਾ) ਦੇ ਘਰ ਅਨੰਦ ਮਾਣਿਆ ਕਰਦਾ ਹੈ।

**ਤ੍ਰਿਕੁਟੀ ਉਲੰਘਿ, ਸੁਖ ਸਾਗਰ ਸੰਜੋਗ ਭੋਗ,**
**ਦਸਮ ਸਥਲ ਨਿਹਕੇਵਲ ਭਵਨ ਕੈ ॥੨੯੧॥**

*ਅਰਥ :*

(ਇਸ ਤਰ੍ਹਾਂ ਉਹ ਗੁਰਮੁਖ ਸਹਿਜ ਸੁੰਨ ਦੇ ਘਾਟ ਨੂੰ ਉਲੰਘ ਕੇ ਅਭਿਆਸ ਦੇ ਬਲ ਨਾਲ) ਤਿੰਨਾਂ ਮਹਾਨ ਦੇਵਤਿਆਂ ਤੇ ਉਨ੍ਹਾਂ ਦੀਆਂ ਸ਼ਕਤੀਆਂ ਦੇ ਅਸਥਾਨ ਤ੍ਰਿਕੁਟੀ ਵਿਚ ਇਸਥਿਤੀ ਨੂੰ ਪ੍ਰਾਪਤ ਹੁੰਦਾ ਹੈ, ਤੇ ਉਸਨੂੰ ਭੀ ਟੱਪ ਕੇ ਫੇਰ 'ਦਸਮ ਸਥਲ'—ਜੋ ਨਿਹਕੇਵਲ (ਨਿਰਵਿਕਲਪਤਾਈ ਦਾ) ਮੰਦਰ—ਭਾਵ, ਕੈਵਲਯ ਮੁਕਤੀ ਪ੍ਰਾਪਤੀ ਦੀ ਠੌਰ ਹੈ। (ਉਸ ਵਿਚ) ਸੁਖਾਂ ਦੇ ਸਮੁੰਦਰ ਪਰਮਾਤਮਾ ਪਾਰਬ੍ਰਹਮ ਦੇ 'ਸੰਜੋਗ'—ਮਿਲਾਪ ਦੇ ਅਨੰਦ ਨੂੰ 'ਭੋਗ ਕੈ'—ਮਾਣਿਆ ਕਰਦਾ ਹੈ।੨੯੧। ਉਹ ਫਿਰ :

ਨਿਝਰੁ ਝਰੈ ਸਹਜ ਧੁਨਿ ਲਾਗੈ
ਘਰ ਹੀ ਪਰਚਾ ਪਾਈਐ ॥ *(ਪੰਨਾ ੭੩੦)*

***ਭਾਵਾਰਥ :*** ਇਸ ਕਬਿੱਤ ਵਿਚ ਭਾਈ ਸਾਹਿਬ ਜੀ ਨੇ ਦਰਜੇ ਵਾਰ ਸੰਖੇਪ ਨਾਲ ਗੁਰਮੁਖਾਂ ਦੇ ਅਭਿਆਸ ਦੀਆਂ ਭੂਮਿਕਾ ਦੱਸੀਆਂ ਹਨ ਕਿ ਗੁਰਮੁਖ ਕਿਸ ਤਰ੍ਹਾਂ ਸ਼ਬਦ ਦੇ ਅਭਿਆਸ ਦੁਆਰੇ ਆਤਮਕ ਉਨਤੀ ਕਰਕੇ ਪੂਰਨ ਪਦ ਵਿਖੇ ਚੜ੍ਹਾਈ ਕਰਿਆ ਕਰਦਾ ਹੈ, ਅਤੇ ਨਾਲ ਹੀ ਇਹ ਭੀ ਜਾਣਕਾਰੀ ਦਿੱਤੀ ਹੈ ਕਿ ਜਿਵੇਂ ਪਰਮਾਤਮਾ :

ਦਸਵੈ ਵਾਸਾ ਅਲਖ ਅਪਾਰੇ ॥

ਕਰਕੇ ਗੁਰੂ ਜੀ ਨੇ ਸਾਡੇ ਅੰਦਰ ਉਸਦਾ ਖ਼ਾਸ ਅਸਥਾਨ ਨਿਯਤ ਦੱਸਿਆ ਹੈ, ਤਿਵੇਂ ਹੀ ਉਸਦੀਆਂ ਛੋਟੀਆਂ ਵਾ ਵੱਡੀਆਂ ਸ਼ਕਤੀਆਂ ਭੀ ਸਾਡੇ ਅੰਦਰ ਹਨ। ਜਿਨ੍ਹਾਂ ਵਿਚੋਂ ਮਹਾਨ ਤਿੰਨ ਦੇਵਤਿਆਂ ਦਾ ਸ਼ਕਤੀਆਂ ਸਮੇਤ ਅੰਤ੍ਰੀਵੀ ਅਸਥਾਨ ਤ੍ਰਿਕੁਟੀ ਨਾਮ ਨਾਲ ਉਚਾਰਿਆ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਤੁਸਾਂ ਉਨ੍ਹਾਂ ਦੇ ਜੀਵਨ ਨੂੰ ਬਹੁਤ ਨੇੜੇ ਹੋ ਕੇ ਤੱਕਿਆ ਹੈ, ਪਰ ਕੀ ਇਹ ਭੀ ਦੱਸਣ ਦੀ ਕਿਰਪਾ ਕਰੋਗੇ ਕਿ ਉਨ੍ਹਾਂ ਦੇ ਅੰਤਰ-ਆਤਮੇ ਜੋ ਪ੍ਰੇਮ-ਪਿਆਰ ਹੈ, ਉਸਦੀ ਰੂਪ-ਰੇਖਾ ਕੈਸੀ ਹੈ ਤਾਕਿ ਸਾਨੂੰ ਭੀ ਉਸ ਮਾਰਗ 'ਤੇ ਟੁਰਨ ਦਾ ਉਤਸ਼ਾਹ ਪੈਦਾ ਹੋ ਆਵੈ ਅਤੇ ਉਨ੍ਹਾਂ ਨੂੰ ਇਹ ਪ੍ਰੇਮ ਦੀ ਲਗਨ ਕਿਥੋਂ ਪੈਦਾ ਹੋਈ ਹੈ ?

**ਉ:** ਹੇ ਭਾਈਓ ! ਉਹ ਗੁਰਮੁਖ ਸੰਤ ਜਨ ਹਮੇਸ਼ਾਂ ਬਾਣੀ ਤੋਂ ਹੀ ਪ੍ਰੇਰਨਾ ਲੈਂਦੇ ਰਹਿੰਦੇ ਹਨ, ਜਦੋਂ ਉਹ ਬਾਣੀ ਦੁਆਰੇ ਇਹ ਪੜ੍ਹਦੇ ਹਨ ਕਿ ਮਨੁੱਖ ਸ਼੍ਰੇਣੀ ਤੋਂ ਨੀਵੀਂ ਪੱਧਰ 'ਤੇ ਪੰਛੀਆਂ ਦੇ ਅੰਦਰ ਭੀ ਪ੍ਰੇਮ-ਪਿਆਰ ਦੀ ਇਤਨੀ ਤਾਂਘ ਹੈ ਤਾਂ ਮਨੁੱਖ ਦੇ ਅੰਤਰ-ਆਤਮੇ ਪ੍ਰੇਮ ਪੈਦਾ ਹੋਣਾ ਤਾਂ ਅਤਿ ਜ਼ਰੂਰੀ ਹੈ, ਬਾਣੀ ਦਾ ਪਾਠ ਕਰਦਿਆਂ ਉਨ੍ਹਾਂ ਦੇ ਸਾਹਮਣੇ ਇਹ ਵਾਕ ਆਉਂਦੇ ਹਨ :

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ
ਦੇਖਿ ਦਰਸੁ ਅਘਾਵੈ ॥੧੨॥ *(ਪਉੜੀ, ਪੰਨਾ ੭੦੮)*

ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥
ਤਿਉ ਹਰਿ ਬਿਨੁ ਸੰਤੁ ਨ ਜੀਵਈ
ਬਿਨੁ ਹਰਿਨਾਮੈ ਮਰਿ ਜਾਇ ॥੭॥
*(ਸੂਹੀ ਮ : ੪, ਪੰਨਾ ੭੫੯)*

ਇਸ ਪ੍ਰਕਾਰ ਦੇ ਸਾਨੂੰ ਬਾਣੀ ਦੁਆਰੇ ਹੋਰ ਭੀ ਕਈ ਪ੍ਰਮਾਣ ਮਿਲਦੇ ਹਨ ਕਿ ਸੰਤ-ਜਨ ਮੱਛੀ, ਚਾਤ੍ਰਿਕ, ਹਿਰਨ ਅਤੇ ਭਵਰੇ ਆਦਿਕ ਦੇ ਪ੍ਰੇਮ ਨੂੰ ਤੱਕ ਕੇ ਆਪਣੇ ਅੰਦਰ ਪ੍ਰਭੂ ਦੇ ਪਿਆਰ ਨੂੰ ਜਨਮ ਦੇਂਦੇ ਹਨ। ਸੋ, ਮੈਂ ਭੀ ਇਸੇ ਭਾਵ ਨੂੰ ਦਰਸਾਉਣ ਲਈ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਜੈਸੇ ਜਲ ਜਲਜ ਅਉ ਜਲ ਦੁਧ, ਸੀਲ ਮੀਨ,**
**ਚਕਈ ਕਮਲ ਦਿਨਕਰ ਪ੍ਰਤਿ ਪ੍ਰੀਤਿ ਹੈ ॥**

***ਅਰਥ :***

(ਮੈਂ ਤਾਂ ਜਦੋਂ ਸੰਤ-ਜਨਾਂ ਦੇ ਅੰਤਰ-ਆਤਮੇ ਪ੍ਰਭੂ ਦਾ ਪ੍ਰੇਮ ਤੱਕਦਾ ਹਾਂ ਤਾਂ ਉਨ੍ਹਾਂ ਦਾ ਪਿਆਰ ਇਉਂ ਹੀ ਦਿੱਸ ਆਉਂਦਾ ਹੈ ਕਿ) ਜਿਸ ਤਰ੍ਹਾਂ ਜਲ ਨਾਲ 'ਜਲਜ'—ਕੌਲ ਫੁਲ ਦੀ ਅਤੇ ਜਲ ਦੁਧ ਦੀ, ਜਿਵੇਂ ਮੀਨ (ਮਛਲੀ) ਦੀ 'ਸੀਲ'—ਜਲ ਪ੍ਰਵਾਹ ਨਾਲ ਪ੍ਰੀਤ ਹੁੰਦੀ ਹੈ। ਅਰੁ ਚਕਵੀ ਦੀ ਤਥਾ ਕੌਲ ਫੁਲ ਦੀ 'ਦਿਨਕਰ'—ਸੂਰਜ ਨਾਲ ਪ੍ਰੀਤ ਹੁੰਦੀ ਹੈ।

**ਦੀਪਕ ਪਤੰਗ ਅਲਿ ਕਮਲ, ਚਕੋਰ, ਸਸਿ,**
**ਮ੍ਰਿਗ ਨਾਦ ਬਾਦ, ਘਨ ਚਾਤ੍ਰਿਕ ਸੁਚੀਤ ਹੈ ॥**

***ਅਰਥ :***

(ਫਿਰ ਇਸੇ ਹੀ ਤਰ੍ਹਾਂ ਜਿਵੇਂ) 'ਪਤੰਗ'—ਪਤੰਗੇ ਦਾ ਦੀਵੇ ਦੀ ਲਾਟ ਵਿਚ, ਭੌਰੇ ਦਾ ਕਮਲ ਵਿਚ ਤੇ ਚਕੋਰ ਦਾ ਚੰਦ੍ਰਮੇ ਵਿਚ ਚਿੱਤ ਹੁੰਦਾ ਹੈ, ਅਰੁ ਮ੍ਰਿਗ (ਹਿਰਨ) ਦੇ ਚਿਤ ਅੰਦਰ ਨਾਦ (ਘੰਡੇ ਹੇੜੇ ਦੀ ਧੁਨੀ) ਵੱਸੀ ਹੁੰਦੀ ਹੈ, ਅਤੇ ਚਾਤ੍ਰਿਕ (ਪਪੀਹੇ) ਦੇ ਚਿਤ ਵਿਚ ਮੇਘ ਹੀ ਵੱਸਿਆ ਰਹਿੰਦਾ ਹੈ।

**ਨਾਰਿ ਅਉ ਭਤਾਰ,**
**ਸੁਤ ਮਾਤ, ਜਲ ਤ੍ਰਿਖਾਵੰਤ,**
**ਖੁਧਿਆਰਥੀ ਭੋਜਨ, ਦਾਰਿਦ੍ਰ ਧਨ ਮੀਤ ਹੈ ॥**

***ਅਰਥ :***

(ਅਤੇ ਇਸੇ ਹੀ ਤਰ੍ਹਾਂ ਜਿਵੇਂ) ਇਸਤ੍ਰੀ ਅਤੇ ਭਰਤਾ (ਆਪੋ ਵਿਚ) 'ਮੀਤ'—ਦਰਦੀ (ਪਿਆਰੇ) ਹੁੰਦੇ ਹਨ, ਵਾ ਇਸਤ੍ਰੀ ਭਰਤੇ ਨੂੰ ਆਪਣਾ ਦਰਦੀ ਮੰਨਦੀ ਹੈ, ਤੇ ਪੁੱਤ ਮਾਂ ਨੂੰ, ਅਰੁ ਪਿਆਸਾ ਪਾਣੀ ਨੂੰ, ਤਥਾ 'ਖੁਧਿਆਰਥੀ'—ਭੁੱਖਾ ਭੋਜਨ ਨੂੰ ਹਿਤਕਾਰੀ ਸਮਝਦਾ ਹੈ ਅਤੇ ਦਲਿਦ੍ਰੀ (ਕੰਗਲੇ)

ਦਾ ਮਿਤ੍ਰ ਧਨ ਹੁੰਦਾ ਹੈ (ਇਨ੍ਹਾਂ ਤੋਂ ਛੁੱਟ ਏਨ੍ਹਾਂ ਨੂੰ ਹੋਰ ਕੋਈ ਨਹੀਂ ਰੁਚਦਾ)।

**ਮਾਇਆ ਮੋਹ ਦ੍ਰੋਹ ਦੁਖਦਾਈ, ਨ ਸਹਾਈ ਹੋਤ,**
**ਗੁਰ ਸਿਖ ਸੰਧਿ ਮਿਲੇ**
**ਤ੍ਰਿਗੁਨ ਅਤੀਤ ਹੈ ॥੨੯੨॥**

***ਅਰਥ :***

(ਤਿਵੇਂ ਹੀ ਗੁਰਸਿੱਖ ਦੇਖਦਾ ਹੈ ਕਿ) ਮਾਇਆ ਦਾ ਮੋਹ 'ਦ੍ਰੋਹ'—ਛਲ ਰੂਪ ਹੈ ਅਤੇ ਇਸੇ ਕਰਕੇ ਹੀ ਦੁਖਦਾਈ ਹੋਣ ਵਾਲਾ ਹੋਣ ਤੇ ਸਹਾਈ ਨਹੀਂ ਹੋਇਆ ਕਰਦਾ, ਏਸ ਵਾਸਤੇ ਗੁਰਸਿੱਖ ਸੰਧੀ ਵਾਲੇ ਮੇਲੇ ਵਿਚ ਹੀ ਮਿਲੇ, ਜੋ ਮਾਇਆ ਦਿਆਂ ਤਿੰਨਾਂ ਗੁਣਾਂ ਤੋਂ ਪਾਰ ਹੈ। ਅਥਵਾ ਸਿੱਖ ਨੂੰ ਗੁਰੂ ਨਾਲ ਜੋੜ ਜੁੜਦੇ ਸਾਰ (ਐਸਾ ਮੇਲ) ਤਿੰਨਾਂ ਗੁਣਾਂ ਦਿਆਂ ਬੰਧਨਾਂ ਤੋਂ (ਅਤੀਤ ਕਰਣਹਾਰਾ) ਛੁਡਾਣਹਾਰਾ ਹੈ)।੨੯੨।

***ਭਾਵਾਰਥ :*** ਗੁਰਮੁਖ ਦੇਖਦਾ ਹੈ ਕਿ ਮਾਇਆ ਦਾ ਮੋਹ ਛਲ ਰੂਪ ਤੇ ਦੁਖਦਾਈ ਹੈ, ਅੰਤ ਸਮੇਂ ਇਹ ਸਹਾਈ ਨਹੀਂ ਹੁੰਦਾ, ਇਸ ਲਈ ਉਹ ਸਦਾ ਹੀ ਗੁਰਸਿੱਖੀ ਦੀ ਸੰਧੀ ਵਿਚ ਮਿਲੇ ਰਹਿੰਦੇ ਹਨ, ਜਿਸ ਕਰਕੇ ਉਹ ਤਿੰਨਾਂ ਗੁਣਾਂ ਤੋਂ ਅਤੀਤ ਰਹਿੰਦੇ ਹੋਏ, ਨਿਰਲੇਪ ਹੋ ਜੀਵਨ ਬਿਤਾਉਂਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਜਿਨ੍ਹਾਂ ਗੁਰਮੁਖਾਂ ਦੀ ਉੱਚੀ ਮਾਨਸਕ ਉਡਾਣ ਦਾ ਜ਼ਿਕਰ ਕਰਦੇ ਹੋ, ਕੀ ਉਨ੍ਹਾਂ ਦੀ ਸੁਰਤ ਭੀ ਬਾਕੀ ਦੇ ਲੋਕਾਂ ਵਾਂਗ ਹੀ ਡਾਵਾਂ ਡੋਲਤਾ ਹੋ ਭਟਕਦੀ ਹੈ ? ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਦੱਸਣ ਦੀ ਕ੍ਰਿਪਾ ਕਰੋ ?

ਉ: ਹੇ ਭਾਈਓ ! ਅਸਲ ਵਿਚ ਜਿਨ੍ਹਾਂ ਗੁਰਮੁਖਾਂ ਦਾ ਮੈਂ ਜ਼ਿਕਰ ਕਰਦਾ ਹਾਂ, ਉਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਆਪਣੀ ਸੁਰਤੀ ਨੂੰ ਉਸ ਬੁਲੰਦੀਆਂ 'ਤੇ ਜਾ ਸਥਿਰ ਕਰ ਲਿਆ ਹੈ, ਜਿਥੇ ਪੁਜ ਕੇ ਉਨ੍ਹਾਂ ਦੇ ਮਨ ਦਾ ਡੋਲ ਡੁਲਾਵਾ ਮੁੱਕ ਜਾਂਦਾ ਹੈ, ਇਹ ਠੀਕ ਹੈ ਕਿ ਉਹ ਸਰੀਰ ਕਰਕੇ ਸਾਰੀ ਕਾਰੋਬਾਰ ਕਰਨ ਦੀ ਕ੍ਰਿਆ ਕਰਦੇ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਦੀ ਮਾਨਸਕ ਅਡੋਲਤਾ ਵਿਚ ਕੋਈ ਫ਼ਰਕ ਨਹੀਂ ਹੋਇਆ ਕਰਦਾ। ਕਿਉਂਕਿ ਜਿਸ ਮਨ ਨੇ ਭਟਕਣਾ ਹੈ, ਉਸ ਮਨ ਨੂੰ ਹੀ ਉਨ੍ਹਾਂ ਨੇ ਗੁਰੂ ਕੋਲ ਗਹਿਣੇ ਰਖ ਦਿੱਤਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ 'ਮਨੁ ਬੇਚੈ ਸਤਿਗੁਰ ਕੈ ਪਾਸਿ' ਭਾਵ ਜਿਸ ਮਨ ਨੇ ਭਟਕਣਾ ਸੀ, ਉਸਨੂੰ ਗੁਰੂ ਦੇ ਕੋਲ ਹੀ ਅਰਪਨ ਕਰ ਦਿੱਤਾ ਤੇ ਮਨ ਨੂੰ ਬਾਰ ਬਾਰ ਬਾਣੀ ਦੁਆਰੇ ਇਉਂ ਹੀ ਸੰਬੋਧਨ ਕਰਦੇ ਰਹਿੰਦੇ ਹਨ ਕਿ :

ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥
ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥
*(ਆਸਾ ਮ : ੪, ਪੰਨਾ ੪੫੧)*

ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ ॥੨॥
*(ਆਸਾਵਰੀ ਮ : ੫, ਪੰਨਾ ੪੩੧)*

ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥
*(ਸੂਹੀ ਮ : ੧, ਪੰਨਾ ੭੬੭)*

ਇਸ ਤਰ੍ਹਾਂ ਦੇ ਗੁਰਬਾਣੀ ਦੁਆਰੇ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਗੁਰਮੁਖ ਸਦਾ ਹੀ ਆਪਣੇ ਮਨ ਨੂੰ ਪ੍ਰਬੋਧਨਾ ਕਰਦੇ ਹਨ ਕਿ ਹੇ ਮੇਰੇ ਮਨ ਪ੍ਰਦੇਸੀ ! ਤੂੰ ਬਾਹਰ ਕਿਉਂ ਭਟਕਦਾ ਹੈਂ ਆਪਣੇ ਸ੍ਵੈ-ਸਰੂਪ ਦੇ ਘਰ ਵਿਚ ਆ, ਕਿਉਂਕਿ ਅਸਲੀ ਘਰ ਤਾਂ ਤੇਰਾ ਇਹੋ ਹੈ ਪਰ ਜੋ ਤੂੰ ਇਸਨੂੰ ਆਪਣਾ ਘਰ ਮੰਨੀ ਬੈਠਾ ਹੈਂ, ਇਹ ਤਾਂ ਪਰਾਇਆ ਦੇਸ ਹੈ, ਜਿਸਨੂੰ ਤੂੰ ਆਖ਼ਰ ਛੱਡ ਤੁਰਨਾ ਹੈ। ਇਸ ਤਰ੍ਹਾਂ ਗੁਰਮੁਖ ਆਪਣੇ ਮਨ ਨੂੰ ਗੁਰੂ ਦੇ ਉਪਦੇਸ਼ ਦੁਆਰੇ ਗੁਰੂ ਦੇ ਚਰਨਾਂ ਕਮਲਾਂ ਦੀ ਪਵਿੱਤ੍ਰ ਧੂੜੀ ਵਿਚ ਲੁਭਾਇਮਾਨ ਕਰਦੇ, ਜਿਸ ਕਰਕੇ ਉਨ੍ਹਾਂ ਦਾ ਮਨ ਸੰਸਾਰ ਵਿਚ ਨਹੀਂ ਭਟਕਦਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਗੁਰਮੁਖਾਂ ਦੇ ਮਨ ਦੀ ਉੱਚੀ ਅਵਸਥਾ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਨੇ ਹੈ ॥**

***ਅਰਥ :***

(ਹੇ ਭਾਈਓ ! ਮੈਂ ਤਾਂ ਵੇਖਦਾ ਹਾਂ ਕਿ) ਜਿਹੜੇ ਪੁਰਖ (ਗੁਰਸਿੱਖ ਸੰਧੀ ਵਿਚ ਜੁੜ ਕੇ) ਸਤਿਗੁਰਾਂ ਦੇ ਚਰਨ ਕਮਲਾਂ ਦੀ ਮਕਰੰਦ (ਰਜ) ਦੇ ਰਸ ਸੁਆਦ ਦੇ ਲੋਭੀ (ਪ੍ਰੇਮੀ) ਬਣ ਜਾਂਦੇ ਹਨ। ਉਹ ਫਿਰ 'ਅੰਗ' ਅੰਗਾਂ ਦੀ ਅਧਾਰ—(ਹਰ ਸਮੇਂ ਦੀ ਸਾਥਣ ਤੇ ਪਿਆਰ ਦੀ ਪਾਤਰ) ਦੇਹ ਨੂੰ 'ਅੰਗ'—ਭਲੀ ਪ੍ਰਕਾਰ ਜਾਚ ਜਾਚ ਵਾ ਬਿਬੇਕ ਕਰ ਕਰਕੇ 'ਬਿਸਮ'—ਅਸਚਰਜਤਾ ਨੂੰ ਪ੍ਰਾਪਤ ਹੋ—(ਕਿ ਕਿਸ ਪ੍ਰਕਾਰ ਮਲ-ਮੂਤ੍ਰ ਤਥਾ ਦੁਰਗੰਧਤਾ ਦੇ ਸਥਾਨ ਰੂਪ ਇਹ ਦੇਹ ਵਿਚ ਆਪਾ ਠਾਨ ਰਖਿਆ ਹੈ, ਇਸਦੇ ਅਧਿਆਸ ਨੂੰ ਤਿਆਗ ਦਿੰਦੇ ਹਨ)। ਤੇ 'ਸ੍ਰਬੰਗ ਮੈ'—ਸਰਬ ਸਰੂਪੀ ਪਰਮਾਤਮਾ ਵਿਖੇ 'ਸਮਾਨੇ'—ਲੀਨ ਹੋ ਜਾਂਦੇ ਹਨ।

**ਦ੍ਰਿਸਟਿ ਦਰਸ ਲਿਵ ਦੀਪਕ ਪਤੰਗ ਸੰਗ,**
**ਸਬਦ ਸੁਰਤਿ ਮ੍ਰਿਗ ਨਾਦ ਹੁਇ ਹਿਰਾਨੇ ਹੈ॥**

*ਅਰਥ :*

(ਉਹ ਗੁਰਮੁਖ) ਜਿਸ ਤਰ੍ਹਾਂ ਦੀਵੇ ਦੀ ਲਾਟ ਦੀ ਸੰਗਤ ਪਾ ਕੇ ਪਤੰਗਾ (ਆਪਯੋਂ ਖੇਡ ਜਾਂਦਾ ਹੈ) ਇਸੇ ਤਰ੍ਹਾਂ ਸਤਿਗੁਰੂ ਦੇ ਦਰਸ਼ਨ ਵਿਖੇ ਨੇਤਰਾਂ ਦੀ ਲਿਵ ਤਾਰ ਬੰਨ੍ਹ ਕੇ (ਗੁਰਮੁਖ) 'ਹਿਰਾਨੇ'—ਆਪੇ ਨੂੰ ਗਵਾ ਸਿੱਟਦਾ ਹੈ। ਜਿਵੇਂ ਹਿਰਨ ਨਾਦ ਨੂੰ ਸੁਣਨ ਮਾਤ੍ਰ ਤੇ 'ਹਿਰਾਨੇ'—ਆਪੇ ਦੀ ਸੁਧ ਭੁਲਾ ਦਿੰਦਾ ਹੈ, ਤਿਵੇਂ ਹੀ ਸਤਿਗੁਰੂ ਦਾ ਸਬਦ (ਉਪਦੇਸ਼) ਵਾ ਬਚਨ ਬਿਲਾਸ ਸੁਣਨ ਵਿਚ ਮਗਨ ਹੋ (ਗੁਰਮੁਖ) ਆਪ ਤੋਂ ਖੇਡ ਜਾਂਦਾ ਹੈ।

**ਕਾਮ ਨਿਹਕਾਮ, ਕ੍ਰੋਧਾਕ੍ਰੋਧ, ਨਿਰਲੋਭ ਲੋਭ,**
**ਮੋਹ ਨਿਰਮੋਹ, ਅਹੰਮੇਵ ਹੂੰ ਲਜਾਨੇ ਹੈ॥**

*ਅਰਥ :*

(ਅਰਥਾਤ ਉਹ ਗੁਰਮੁਖ) ਕਾਮਨਾ ਵੱਲੋਂ ਨਿਸ਼ਕਾਮ ਹੋ ਜਾਂਦਾ ਹੈ, ਤੇ ਕ੍ਰੋਧ ਉਸਦੇ ਅੰਦਰ ਅਕ੍ਰੋਧ ਰੂਪ ਤਥਾ ਲੋਭ ਨਿਰਲੋਭ ਰੂਪ ਅਰੁ ਮੋਹ ਨਿਰਮੋਹ ਰੂਪ ਹੋ ਜਾਂਦੇ ਹਨ, ਅਤੇ ਹਉਮੈ (ਹੰਕਾਰ) ਭੀ (ਮਾਤ ਪੈ) ਲੱਜਾ ਭਾਵ ਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ।

**ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ,**
**ਅਦਭੁਤ ਪਰਮਦਭੁਤ ਅਸਥਾਨੇ ਹੈ॥੨੯੩॥**

*ਅਰਥ :*

'ਬਿਸਮਾਦ' ਸਰੂਪ ਹੈਰਾਨੀ ਦਾ ਭੀ ਹੈਰਾਨੀ ਰੂਪ, ਤਥਾ ਅਸਚਰਜਤਾ ਦਾ ਅਸਚਰਜ ਰੂਪ, ਅਰੁ ਐਸਾ ਹੀ 'ਅਦਭੁਤਤਾਈ'—ਵਚਿਤ੍ਰਤਾ ਦਾ ਭੀ ਜੋ ਪਰਮ ਵਚਿਤ੍ਰ ਸਰੂਪ—ਦੈਵੀ ਪ੍ਰਕਾਸ਼ ਰੂਪ ਹੈ (ਉਸ ਰੱਬੀ ਜਲਵੇ—ਦੀਦਾਰੇ) ਵਿਚ 'ਅਸਥਾਨੇ'—ਇਸਥਿਤੀ ਨੂੰ ਪ੍ਰਾਪਤ ਹੋਇਆ (ਟਿਕਿਆ) ਰਹਿੰਦਾ ਹੈ।੨੯੩।

ਪ੍ਰ: ਭਾਈ ਸਾਹਿਬ ਜੀਉ ! ਜਦੋਂ ਗੁਰਮੁਖ ਨੂੰ ਅਰੰਭ ਵਿਚ ਅੰਤਰਮੁਖੀ ਹੋ, ਸਤਿਗੁਰੂ ਦਾ ਪ੍ਰਤੱਖ ਦਰਸ਼ਨ ਹੁੰਦਾ ਹੈ, ਤਾਂ ਉਸ ਉਜਾਲੇ ਦੇ ਸੰਬੰਧ ਵਿਚ ਭੀ ਕੁਝ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਉਨ੍ਹਾਂ ਬਾਰੇ ਕੁਝ ਬੋਧ ਹੋ ਸਕੇ, ਕਿਉਂਕਿ ਤੁਸੀਂ ਤਾਂ ਉਸ ਗੁਰਮੁਖ ਦੇ ਅੰਤਰ-ਆਤਮੇ ਹੋਏ ਉਜਾਲੇ ਨੂੰ ਸਹੀ ਰੂਪ ਵਿਚ ਅਨੁਭਵ ਕਰਦੇ ਹੋ ?

ਉ: ਹੇ ਭਾਈਓ ! ਸੱਚ ਤਾਂ ਇਹੋ ਹੈ ਕਿ ਜਿਸ ਭੀ ਕਿਸੇ ਗੁਰਮੁਖ ਨੂੰ ਅਰੰਭ ਵਿਚ ਹੋਏ ਪ੍ਰਕਾਸ਼ ਦਾ ਝਲਕਾਰਾ ਦਿੱਸਣ ਵਿਚ ਆਇਆ ਹੈ, ਉਸ ਉਜਾਲੇ ਨੂੰ ਤਾਂ ਉਹ ਖ਼ੁਦ ਭੀ ਬਿਆਨ ਨਹੀਂ ਕਰ ਸਕਦਾ ਉਹ ਭੀ ਸਿਰਫ਼ ਅਨੁਭਵ ਹੀ ਕਰ ਸਕਦਾ ਹੈ, ਕਿਉਂਕਿ ਉਸ ਅਵਸਥਾ ਵਿਚ ਪੁਜ ਕੇ ਕਥਨੀ ਦਾ ਅਭਾਵ ਹੋ ਜਾਂਦਾ ਹੈ, ਇਹ ਕਥਨੀ ਤਾਂ ਤਿੰਨਾਂ ਗੁਣਾਂ ਵਿਚ ਹੈ, ਉਹ ਅਵਸਥਾ ਤ੍ਰੈਗੁਣ ਅਤੀਤ ਹੈ, ਉਸਦੇ ਸੰਬੰਧ ਵਿਚ ਤਾਂ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਇਉਂ ਫ਼ੁਰਮਾਨ ਮਿਲਦਾ ਹੈ ਕਿ :

ਕੋਟਿ ਸੂਰ ਜਾ ਕੈ ਪਰਗਾਸ॥
ਕੋਟਿ ਮਹਾਦੇਵ ਅਰੁ ਕਬਿਲਾਸ॥....
ਕੋਟਿ ਚੰਦ੍ਰਮੇ ਕਰਹਿ ਚਰਾਕ॥

*(ਭੈਰਉ ਕਬੀਰ ਜੀਉ, ਪੰਨਾ ੧੧੬੨)*

ਭਾਵ ਹੈ, ਕਿ ਜੋ ਗੁਰੂ ਦੇ ਦਰਸ਼ਨ ਕਰਨ ਤੋਂ ਜੋਤ ਦਾ ਉਜਾਲਾ ਹੁੰਦਾ ਹੈ, ਉਸਦੇ ਮੁਕਾਬਲੇ ਵਿਚ ਕਰੋੜਾਂ ਸੂਰਜ ਅਤੇ ਕਰੋੜਾਂ ਚੰਦਰਮਾ ਦਾ ਪ੍ਰਕਾਸ਼ ਭੀ ਮੁਕਾਬਲਾ ਨਹੀਂ ਕਰ ਸਕਦਾ, ਭਾਵ ਗੁਰੂ ਤੋਂ ਬਿਨਾਂ ਮਨੁੱਖ ਦੇ ਅੰਤਰ-ਆਤਮੇ ਅਗਿਆਨਤਾ ਦਾ ਅੰਧੇਰਾ ਬਣਿਆ ਹੀ ਰਹਿੰਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥

*(ਮ : ੨, ਪੰਨਾ ੪੬੩)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਕਈ ਉਦਾਹਰਣ ਮਿਲਦੇ ਹਨ ਕਿ ਗੁਰੂ ਦੇ ਦਰਸ਼ਨਾਂ ਦੁਆਰਾ ਜੋ ਅੰਤਰ-ਆਤਮੇ ਜੋਤ ਦਾ ਉਜਾਲਾ ਪ੍ਰਗਟ ਹੁੰਦਾ ਹੈ, ਉਸਨੂੰ ਬਿਆਨਿਆ ਨਹੀਂ ਜਾ ਸਕਦਾ। ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਦਰਸਨ ਜੋਤਿ ਕੋ ਉਦੋਤ ਸੁਖ ਸਾਗਰ-ਮੈ,**
**ਕੋਟਿਕ ਉਸਤਤਿ ਛਬਿ ਤਿਲ ਕੋ ਪ੍ਰਗਾਸ ਹੈ॥**

*ਅਰਥ :*

(ਇਉਂ ਹੀ ਕਿਹਾ ਜਾ ਸਕਦਾ ਹੈ ਕਿ) 'ਸੁਖ ਸਾਗਰ ਮੈ'—ਪਰਮਾਤਮਾ ਸਰੂਪ ਇਕ ਮਈ ਹੋ ਚੁਕੇ ਸਤਿਗੁਰਾਂ ਦੇ ਦਰਸ਼ਨ ਕਰਦਿਆਂ ਸਾਰ ਐਸੀ ਜੋਤ ਦਾ 'ਉਦੋਤ'—ਉਜਾਲਾ (ਪ੍ਰਕਾਸ਼) ਅੰਦਰ ਹੋਇਆ ਕਰਦਾ ਹੈ ਜਿਸਦੇ ਤਿਲ-ਮਾਤ੍ਰ ਤੋਂ ਕਰੋੜਾਂ ਉਸਤਤੀਆਂ ਤੇ ਸੁੰਦਰਤਾਈਆਂ ਦਾ ਪ੍ਰਗਾਸ (ਪ੍ਰਗਟਣਾ) ਹੋ ਆਉਂਦਾ ਹੈ। ਭਾਵ, ਤਿਲ ਭਰ ਦਰਸ਼ਨ

ਦੇ ਮਹਾਤਮ ਕਾਰਨ ਗੁਰਮੁਖ ਕਰੋੜਾਂ ਧੰਨਤਾਵਾਨ ਤਥਾ ਮਹਾਨ ਤੋਂ ਮਹਾਨ ਤੇਜ ਪ੍ਰਤਾਪੀ ਬਣ ਜਾਂਦਾ ਹੈ।

**ਕਿੰਚਤ ਕ੍ਰਿਪਾ ਕੋਟਿਕ ਕਮਲਾ ਕਲਪਤਰੁ,**
**ਮਧੁਰ ਬਚਨ ਮਧੁ ਕੋਟਿਕ ਬਿਲਾਸ ਹੈ ॥**

*ਅਰਥ :*

(ਜੇਕਰ ਉਹ ਸਤਿਗੁਰੂ) ਕਿੰਚਤ ਭਰ ਕਿਰਪਾ ਕਰਕੇ ਥੋੜ੍ਹੀ ਨਜ਼ਰ ਪ੍ਰੇਮ ਭਰੀ ਨਾਲ ਤੱਕ ਲੈਣ ਤਾਂ ਕ੍ਰੋੜਾਂ ਲਛਮੀਆਂ ਤਥਾ ਕਲਪ ਬ੍ਰਿਛਾਂ ਦੇ ਸੇਵਨ ਦਾ ਮਹਾਤਮ ਉਸਨੂੰ ਪ੍ਰਾਪਤ ਹੋ ਜਾਂਦਾ ਹੈ—ਭਾਵ ਓਸ ਨੂੰ ਕਦੀ ਕੋਈ ਲੋੜ ਥੋੜ ਨਹੀਂ ਹੋ ਸਕਦੀ, ਅਤੇ ਉਸਦੀਆਂ ਸਭੇ ਮੁਰਾਦਾਂ ਪੂਰੀਆਂ ਹੋ ਆਉਂਦੀਆਂ ਹਨ। ਪਰ ਜੇ ਮਿੱਠੀ ਮਿੱਠੀ ਗੱਲ ਕਰ ਲੈਣ ਤਾਂ ਕ੍ਰੋੜਾਂ ਹੀ 'ਮਧੁ'—ਅੰਮ੍ਰਿਤ ਦੇ (ਪਾਨ ਕਰਨ) ਦਾ 'ਬਿਲਾਸ'—ਖੇੜਾ ਉਸਦੇ ਅੰਦਰ ਖਿੜ ਆਇਆ ਕਰਦਾ ਹੈ।

**ਮੰਦ ਮੁਸਕਾਨਿ ਬਾਨਿ ਖਾਨਿ ਹੈ ਕੋਟਾਨਿ ਸਸਿ,**
**ਸੋਭਾ ਕੋਟਿ ਲੋਟ ਪੋਟ ਕੁਮਦਨੀ ਤਾਸੁ ਹੈ ॥**

*ਅਰਥ :*

(ਐਸੇ ਗੁਰਮੁਖ ਜਦੋਂ) ਮੰਦ ਮੰਦ ਹਸੂੰ ਹਸੂੰ ਕਰਨ ਵਾਲੀ ਬਾਨ (ਵਾਦੀ—ਸੁਭਾਵ) ਤੋਂ ਜੇ ਗੁਰਮੁਖ ਦੇ ਪ੍ਰੇਮ ਨੂੰ ਪ੍ਰਵਾਨਿਆਂ ਗਿਆ ਤਾਂ ਇਹ ਮਾਨੋਂ ਕ੍ਰੋੜਾਂ ਚੰਦ੍ਰਮਿਆਂ ਦੀ ਖਾਣੀ ਹੈ, ਭਾਵ ਇਸ ਤੋਂ ਜਨਮ ਜਨਮਾਤ੍ਰਾਂ ਦਾ ਸੰਤਾਪ ਦੂਰ ਹੋ ਕੇ, ਐਸੀ ਠੰਢਕ ਓਸਦੇ ਅੰਦਰ ਵਰਤ ਪਿਆ ਕਰਦੀ ਹੈ ਕਿ 'ਤਾਸੁ' ਤਿਸ ਗੁਰਮੁਖ ਦੀ ਸ਼ਾਂਤੀ ਅੱਗੇ ਕ੍ਰੋੜਾਂ ਹੀ (ਪੂਰਨ ਚਾਂਦਨੀਆਂ) ਅਤੇ ਖਿੜੀਆਂ 'ਕੁਮਦਨੀਆਂ'—ਕੰਮੀਆਂ ਦੀ (ਚੰਦ੍ਰ ਬੰਸੀ ਕੌਲਾਂ ਦੀ) ਸੋਭਾ ਲੋਟ ਪੋਟ (ਸਦਕੇ) ਹੋ ਹੋ ਪਿਆ ਕਰਦੀ ਹੈ। ਭਾਵ, ਕ੍ਰੋੜਾਂ ਹੀ ਸੰਸਾਰੀ—ਬਿਭੂਤੀਆਂ ਨਾਲ ਕ੍ਰਿਤ ਕ੍ਰਿਤ ਹੋਏ ਪੁਰਖ ਭੀ (ਰਾਜੇ ਮਹਾਰਾਜੇ ਆਦਿ) ਐਸਿਆਂ ਗੁਰਮੁਖਾਂ ਤੋਂ ਵਾਰਨੇ ਬਲਿਹਾਰਨੇ ਹੋਇਆ ਕਰਦੇ ਹਨ।

**ਮਨ ਮਧੁਕਰ ਮਕਰੰਦ ਰਸ ਲੁਭਿਤ ਹੁਇ,**
**ਸਹਜ ਸਮਾਧਿ ਲਿਵ ਬਿਸਮ ਬਿਸ੍ਵਾਸ ਹੈ ॥੨੯੪॥**

*ਅਰਥ :*

ਮੈਂ ਤਾਂ ਜਦੋਂ ਭੀ ਗਹੁ-ਭਰੀ ਨਜ਼ਰ ਨਾਲ ਤੱਕਦਾ ਹਾਂ ਤਾਂ ਐਸੇ ਗੁਰਮੁਖਾਂ ਦਾ ਮਨ ਰੂਪ (ਮਧੁਕਰ) ਭੌਰਾ ਗੁਰੂ ਮਹਾਰਾਜ ਦੇ ਚਰਨ ਕਮਲਾਂ ਦੀ ਰਜ ਰੂਪ ਮਕਰੰਦ ਰਸ ਦਾ ਪ੍ਰੇਮੀ ਬਣਿਆ ਸਹਿਜ ਸਮਾਧੀ ਰੂਪੀ ਅਵਸਥਾ ਵਿਚ ਲਿਵ ਲਗਾਈ ਹੈਰਾਨ ਕਰਨ ਵਾਲੇ (ਦ੍ਰਿੜ੍ਹ ਭਰੋਸੇ ਵਾਲਾ ਹੋਇਆ ਰਹਿੰਦਾ ਹੈ)।੨੯੪।

***ਭਾਵਾਰਥ :*** ਗੁਰਮੁਖਾਂ ਦੇ ਮਨ ਰੂਪੀ ਭੌਰੇ ਦੀ ਇਹੋ ਪਛਾਣ ਹੈ ਕਿ ਉਹ ਗੁਰੂ ਦੇ ਚਰਨਾਂ ਦਾ ਪ੍ਰੇਮੀ ਬਣ ਕੇ ਸਹਿਜ ਸਮਾਧੀ ਵਿਚ ਸਦਾ ਹੀ ਸਥਿਰ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਆਪ ਜੀ ਇਹ ਵੀਚਾਰ ਦੇਂਦੇ ਹੋ ਕਿ ਸਤਿਗੁਰਾਂ ਦੀ ਸ਼ਰਨ ਵਿਚ ਆਉਣ ਨਾਲ ਹੀ ਉਧਾਰ ਹੁੰਦਾ ਹੈ, ਪਰ ਵੇਖਣ ਵਿਚ ਤਾਂ ਇਹੋ ਆਉਂਦਾ ਹੈ ਕਿ ਗੁਰੂ ਦੀ ਚਰਨ ਸ਼ਰਨ ਵਿਚ ਸੈਂਕੜੇ, ਹਜ਼ਾਰਾਂ ਹੀ ਨਹੀਂ ਸਗੋਂ ਸਾਰੇ ਸੰਸਾਰ ਵਿਚ ਲੱਖਾਂ ਦੀ ਤਾਦਾਦ ਵਿਚ ਲੁਕਾਈ ਆਉਂਦੀ ਹੈ, ਕੀ ਉਨ੍ਹਾਂ ਸਾਰਿਆਂ ਦਾ ਹੀ ਉਧਾਰ ਹੋ ਜਾਂਦਾ ਹੈ, ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜੇ ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਦਾ ਫ਼ੁਰਮਾਨ ਹੈ ਕਿ ਸਤਿਗੁਰੂ ਦੀ ਸੰਗਤ ਵਿਚ ਆ ਕੇ ਗੁਰੂ ਦੇ ਦਰਸ਼ਨ ਕਰ ਲੈਣੇ ਤੇ ਗੁਰੂ ਦੇ ਉਪਦੇਸ਼ ਨੂੰ ਸੁਣ ਲੈਣਾ ਇਹ ਗੱਲ ਕੁਝ ਹੋਰ ਹੈ, ਪਰ ਗੁਰੂ ਦੇ ਦਿਤੇ ਉਪਦੇਸ਼ ਨੂੰ ਧਾਰਨ ਕਰ ਲੈਣਾ ਸਹੀ ਰੂਪ ਵਿਚ ਗੁਰੂ ਦੀ ਚਰਨ ਸ਼ਰਨ ਪ੍ਰਾਪਤ ਕਰਨੀ ਹੈ, ਇਸੇ ਭਾਵ ਨੂੰ ਬਾਣੀ ਵਿਚ ਦਰਸਾਇਆ ਹੈ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
*(ਸਲੋਕੁ ਮ: ੩, ਪੰਨਾ ੫੯੪)*

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ ॥੧॥ *(ਧਨਾਸਰੀ ਮ: ੪, ਪੰਨਾ ੬੬੯)*

ਇਸ ਤਰ੍ਹਾਂ ਦੀ ਬਾਣੀ ਦੁਆਰੇ ਸਾਨੂੰ ਹੋਰ ਭੀ ਕਈ ਥਾਵਾਂ ਪਰ ਪ੍ਰੇਰਨਾ ਮਿਲਦੀ ਹੈ ਕਿ ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਆਉਣਾ ਉਨ੍ਹਾਂ ਹੀ ਲੋਕਾਂ ਦਾ ਸਫਲਾ ਹੈ, ਜਿਨ੍ਹਾਂ ਨੇ ਗੁਰੂ ਦੁਆਰੇ ਮਿਲੇ ਪ੍ਰਭੂ ਪ੍ਰਾਪਤੀ ਦੇ ਉਪਦੇਸ਼ ਨੂੰ ਅੰਤਰ-ਆਤਮੇ ਧਾਰਨ ਕੀਤਾ ਹੈ, ਧਾਰਨਾ ਤੋਂ ਸੱਖਣੇ ਲੋਕਾਂ ਦਾ ਮਨ ਸਦਾ ਹੀ ਮਲੀਨ ਰਹਿੰਦਾ ਹੈ, ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕਰਿਆ ਹੈ, ਜਿਵੇਂ ਕਿ :

**ਚਰਨ ਸਰਨਿ ਰਜ ਮਜਨ ਮਲੀਨ ਮਨ,**
**ਦਰਪਨ ਗਤਿ ਗੁਰਮਤਿ ਨਿਹਚਲ ਹੈ ॥**

*ਅਰਥ :*

ਪ੍ਰ: ਮਲੀਨ ਮਨ ਕਿਵੇਂ ਉੱਜਲ ਹੁੰਦਾ ਹੈ, ਇਹ ਭੀ ਦੱਸਣਾ ਕਰੋ ?

ਉ: ਜਦੋਂ ਭੀ ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋਵੇ ਭਾਵ ਹੋਰਨਾਂ ਪਾਸਿਆਂ (ਮਤਾਂ ਫ਼ਿਰਕਿਆਂ ਸੰਪ੍ਰਦਾਵਾਂ) ਦੀਆਂ ਤਾਂਘਾਂ (ਭਟਕਣਾਂ) ਤਿਆਗ ਕੇ ਸਤਿਗੁਰੂ ਦੇ ਦੁਆਰੇ ਆਣ ਪਵੇ। ਉਨ੍ਹਾਂ ਦੇ ਚਰਨਾਂ ਦੀ ਰਜ (ਧੂੜੀ) ਮੱਥੇ ਨੂੰ ਲਗਾਉਂਦੇ ਸਾਰ ਮੈਲਾ ਮਨ ਵਿਕਾਰਾਂ ਵਲ ਦੌੜਦਾ ਹੋਇਆ ਉੱਜਲਾ ਹੋ ਜਾਂਦਾ ਹੈ ਤਾਂ ਜਿਵੇਂ ਸੁਆਹ, ਮਿੱਟੀ ਨਾਲ ਮਾਂਜਿਆਂ ਸ਼ੀਸ਼ਾ ਸਾਫ਼ ਹੋ ਜਾਂਦਾ ਹੈ, ਤੇ ਉਸ ਵਿਚ ਮੂੰਹ ਜਿਉਂ ਕਾ ਤਿਉਂ (ਇਕ ਰਸ) ਦਿੱਸਣ ਲਗ ਪਿਆ ਕਰਦਾ ਹੈ। ਤਿਵੇਂ ਹੀ ਸੂਛ ਹੋਇਆ ਮਨ ਗੁਰਮਤ ਵਿਚ ਟਿਕ ਕੇ (ਜਿਉਂ ਕਾ ਤਿਉਂ) ਪ੍ਰਭਾਵ ਨੂੰ ਪ੍ਰਗਟਾਇਆ (ਵਿਖਾਇਆ) ਕਰਦਾ ਹੈ।

**ਗਿਆਨ ਗੁਰ ਅੰਜਨ ਦੈ ਚਪਲ ਖੰਜਨ ਦ੍ਰਿਗ,**
**ਅਕੁਲ ਨਿਰੰਜਨ ਧਿਆਨ ਜਲ ਥਲ ਹੈ ॥**

*ਅਰਥ :*

(ਗੁਰੂ ਦੀ ਚਰਨ ਸ਼ਰਨ ਵਿਚ ਪੁੱਜ ਕੇ ਗੁਰੂ ਮਹਾਰਾਜ ਦੇ ਦਿੱਤੇ ਗਏ ਉਪਦੇਸ਼ ਰੂਪ) ਗਿਆਨ ਨੂੰ ਅੰਜਨ (ਸੁਰਮੇ) ਸਮਾਨ, 'ਚਪਲ ਖੰਜਨ ਦ੍ਰਿਗ'—ਚੰਚਲ ਸੁਭਾਵ ਖੰਜਨ (ਮਮੋਲੇ) ਵਰਗੇ ਹਰ ਸਮੇਂ ਚਲਾਇਮਾਨ (ਰੂਪ ਵਲ ਦੌੜਦਿਆਂ) ਨੇਤਰਾਂ ਵਾ ਮਨ ਬੁਧ ਰੂਪ ਅੰਤਾਕਰਣ ਸਰੂਪੀ ਅੱਖਾਂ ਵਿਚ ਪਾਵੇ—ਅਰਥਾਤ ਮਨ ਕਰਕੇ ਗੁਰੂ ਦੇ ਉਪਦੇਸ਼ ਨੂੰ ਮਨਨ ਕਰਦਿਆਂ ਤੇ ਬੁਧ ਵਿਚ ਨਿਸਚਾ ਕਰਦਿਆਂ 'ਅਕੁਲ'—ਕੁਲ ਗੋਤ ਰਹਿਤ (ਅਜੂਨੀ) 'ਨਿਰੰਜਨ'—ਮਾਇਆ ਰਹਿਤ ਭਗਵੰਤ ਦੇ ਜਲਾਂ ਥਲਾਂ ਅੰਦਰ (ਸਰਬ ਠੌਰ) ਰਮਿਆ ਹੋਣ ਦੇ ਧਿਆਨ ਨੂੰ ਪ੍ਰਾਪਤ ਹੋ ਜਾਂਦਾ ਹੈ।

**ਭੰਜਨ ਭੈ ਭਰਮ ਅਰਿ ਗੰਜਨ ਕਰਮ ਕਾਲ,**
**ਪਾਂਚ ਪਰਪੰਚ ਬਲਬੰਚ ਨਿਰਦਲ ਹੈ ॥**

*ਅਰਥ :*

(ਇਸ ਤਰ੍ਹਾਂ ਦਾ ਸਰਬ-ਵਿਆਪੀ ਧਿਆਨ) ਭਰਮ (ਅਗਿਆਨ ਤੋਂ ਉਤਪੰਨ ਹੋਏ) ਭੈ ਨੂੰ (ਭੰਜਨ) ਭੰਨ ਸੁਟਦਾ ਹੈ, ਅਤੇ ਕਰਮ (ਕੰਮ ਕਰਦਿਆਂ, ਵਾ ਪਾਪ ਪੁੰਨ-ਮਈ ਕਰਮਾਂ ਦੇ ਕਰ ਚੁਕਣ 'ਤੇ ਉਨ੍ਹਾਂ ਦੇ ਫਲ ਪ੍ਰਾਪਤ ਹੋਣ ਦੇ ਓੜਕ ਸਮੇਂ ਰੂਪ ਕਾਲ) ਦੇ ਪੁਗ ਪਿਆਂ ਜੋ ਮਾਨੋ ਵੈਰੀ ਦੀ ਤਰ੍ਹਾਂ ਸਭ ਦਾ ਸਤਿਆਨਾਸ ਕਰਣਹਾਰਾ ਹੈ, ਉਸਨੂੰ ਇਹ ਧਿਆਨ 'ਗੰਜਨ'—ਪੀੜਤ ਕਰ ਦਿੰਦਾ ਹੈ, ਅਤੇ ਪੰਜਾਂ ਕਾਮ ਕ੍ਰੋਧ ਆਦਿ ਦਾ, ਵਾ ਪੰਜਾਂ ਭੂਤਾਂ (ਤੱਤਾਂ) ਦਾ ਰਚਿਆ ਹੋਇਆ ਜੋ 'ਬਲਬੰਚ'—ਬਲਛਲ ਰੂਪ (ਕੂੜਾ) 'ਪ੍ਰਪੰਚ' ਪਸਾਰਾ (ਜਗਤ ਦਾ) ਹੈ, ਇਸਨੂੰ ਭੀ ਇਹ 'ਨਿਰਦਲ'—ਨਿਸਚੇ ਕਰਕੇ ਦਲਤ ਕਰ ਮਾਰਦਾ (ਕੁਚਲ ਕਰ ਦੇਂਦਾ) ਹੈ।

**ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,**
**ਮਾਇਆ ਮੈ ਉਦਾਸ,**
**ਕਲਿਮਲ ਨਿਰਮਲ ਹੈ ॥੨੯੫॥**

*ਅਰਥ :*

(ਬੱਸ ਇਸ ਅਵਸਥਾ ਵਿਚ ਪੁੱਜ ਕੇ) 'ਸੇਵਾ ਕਰੰਜਨ'—ਸੇਵਾ+ਕਰੰਤ+ਜਨ—ਸੇਵਾ ਭਜਨ (ਭਜਨ) ਕਰਣਹਾਰੇ (ਪ੍ਰੇਮੀ) ਪੁਰਖ, 'ਸਰਬਾਤਮ' ਸਰੂਪੀ ਪਰਮਾਤਮਾ ਨੂੰ ਹੀ ਤੱਕਦੇ ਤੱਕਦੇ 'ਨਿਰੰਜਨ ਭਏ'—ਪਾਰਬ੍ਰਹਮ ਸਰੂਪ ਹੀ ਹੋ ਜਾਂਦੇ ਹਨ, ਅਤੇ 'ਮਾਇਆ'—ਕਾਰ-ਵਿਹਾਰ (ਸੰਸਾਰੀ) ਪ੍ਰਵਿਰਤੀ ਵਿਚ ਵਰਤਦੇ ਭੀ ਉਦਾਸ (ਉਪ੍ਰਾਮ) ਰਹਿੰਦੇ ਹਨ, ਜਿਸ ਕਰਕੇ 'ਕਲਿਮਲ'—ਵਿਖੇਪ (ਸੰਸਾਰੀ ਅਸ਼ਾਂਤੀ) ਤੋਂ ਨਿਰਮਲ ਰਹਿੰਦੇ ਹਨ। (ਗੁਰਮੁਖ ਮਾਇਆ ਵਿਚ ਉਦਾਸੀ) ।੨੯੫।

ਪ੍ਰ: ਭਾਈ ਸਾਹਿਬ ਜੀਉ! ਜੇ ਗੁਰਮੁਖਾਂ ਦੀ ਸੁਰਤ ਇਤਨੀਆਂ ਬੁਲੰਦੀਆਂ 'ਤੇ ਜਾ ਪੁੱਜੀ ਹੈ, ਜਿਥੇ ਉਨ੍ਹਾਂ ਦੀ ਡਾਵਾਂ ਡੋਲਤਾ ਦਾ ਅਭਾਵ ਹੋ ਗਿਆ ਹੈ, ਕਿਉਂ ਜੀ! ਉਨ੍ਹਾਂ ਨੇ ਪਹਿਲੇ ਅਰੰਭਤਾ ਵਿਚ ਕਿਹੜਾ ਸਾਧਨ ਅਪਨਾਇਆ ਹੈ, ਜਿਸਦੇ ਅਧਾਰਤ ਹੋ ਉਨ੍ਹਾਂ ਨੇ ਆਪਣੀ ਮਾਨਸਕ ਅਵਸਥਾ ਨੂੰ ਇਤਨੀਆਂ ਉਚਾਣਾਂ 'ਤੇ ਜਾ ਸਥਿਰ ਕਰ ਲਿਆ ਹੈ, ਕਿ ਜਿਥੇ ਪੁੱਜ ਕੇ ਉਨ੍ਹਾਂ ਨੂੰ ਸੰਸਾਰ ਦੀ ਕੋਈ ਭੀ ਸਮੱਸਿਆ ਨਹੀਂ ਪੋਹ ਸਕਦੀ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ ?

ਉ: ਹੇ ਭਾਈਓ! ਮੈਂ ਤਾਂ ਉਨ੍ਹਾਂ ਗੁਰਮੁਖਾਂ ਦੇ ਸੰਬੰਧ ਵਿਚ ਗੁਰਮਤ ਰਾਹੀਂ ਪੜਚੋਲ ਕੀਤੀ ਹੈ ਕਿ ਉਨ੍ਹਾਂ ਨੇ ਸੰਸਾਰ ਭਰ ਦੇ ਮਤ ਮਤਾਂਤਰਾਂ ਨੂੰ ਖੋਜਿਆ ਹੈ, ਆਖ਼ਰ ਉਨ੍ਹਾਂ ਨੂੰ ਰੱਬੀ-ਦਰਬਾਰ ਤਕ ਪੁੱਜਣ ਲਈ ਕੇਵਲ ਇਕੋ

ਸੱਚਾ ਮਾਰਗ ਸਾਧ ਸੰਗਤ ਹੀ ਨਿਹਚਿਤ ਹੋਇਆ ਹੈ, ਕਿਉਂਕਿ ਉਨ੍ਹਾਂ ਨੂੰ ਆਪਣੇ ਸਹੀ ਸਰੂਪ ਵਿਚ ਪੁੱਜਣ ਲਈ ਸਾਧ ਸੰਗਤ ਹੀ ਸੱਚਾ ਸਾਧਨ ਪ੍ਰਤੀਤ ਹੋਇਆ ਹੈ, ਬਾਕੀ ਦੇ ਜਿਤਨੇ ਭੀ ਮਾਰਗ ਹਨ ਉਨ੍ਹਾਂ ਨੇ ਚੰਗੀ ਤਰ੍ਹਾਂ ਖੋਜ ਕਰਕੇ ਵੇਖ ਲਏ ਹਨ, ਜੋ ਰੱਬੀ-ਦਰਬਾਰ ਤਕ ਪੁਚਾਉਣ ਦੀ ਸਮਰਥਾ ਨਹੀਂ ਰਖਦੇ, ਜਿਵੇਂ ਕਿ :

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੧॥
ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਸੁਖਮਨੀ ਸਾਹਿਬ, ਪੰਨਾ ੨੬੫)*

ਇਸੇ ਤਰ੍ਹਾਂ ਹੋਰ ਭੀ ਗੁਰਮੁਖਾਂ ਨੂੰ ਬਾਣੀ ਵਿਚੋਂ ਬਹੁਤ ਪ੍ਰਮਾਣ ਮਿਲੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਗੁਰਮੁਖਾਂ ਨੇ ਇਸ ਭਟਕਦੇ ਮਨ ਨੂੰ ਅਡੋਲ ਕਰਨ ਲਈ ਸੱਚਾ ਸਾਧਨ ਇਕੋ ਸਾਧ ਸੰਗਤ ਨੂੰ ਪ੍ਰਮਾਣ ਕੀਤਾ ਹੈ, ਜੋ ਮਨੁੱਖ ਨੂੰ ਸੰਸਾਰ ਦੇ ਆਵਾਗਵਨ ਦੇ ਚੱਕਰ ਤੋਂ ਬਚਾ ਸਕਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਰਾਹੀਂ ਉੱਕਰਿਆ ਹੈ, ਜਿਵੇਂ ਕਿ :

**ਚੰਦ੍ਰਮਾ ਅਛਤ ਰਵਿ ਰਾਹੁ ਨ ਸਕਤ ਗ੍ਰਸਿ,**
**ਦ੍ਰਿਸਟਿ ਅਗੋਚਰ ਹੁਇ ਸੂਰਜ ਗ੍ਰਹਨ ਹੈ॥**

### ਅਰਥ :

(ਅਸੀਂ ਵੇਖਦੇ ਹਾਂ ਕਿ) ਚੰਦ੍ਰਮਾ ਦੇ 'ਅਛਤ'—ਮੌਜੂਦ ਹੁੰਦਿਆਂ, (ਭਾਵ ਵਰਤਮਾਨ ਰਹਿੰਦਿਆਂ ਸੂਰਜ ਨੂੰ ਰਾਹੂ) (ਦੈਂਤ) ਨਹੀਂ ਗ੍ਰਸ ਸਕਿਆ (ਕਾਬੂ ਕਰ—ਫੜ ਸਕਿਆ) ਕਰਦਾ, ਪਰ ਚੰਦ, ਸੂਰਜ ਦੀਆਂ ਅੱਖਾਂ ਤੋਂ ਓਹਲੇ ਹੋ ਜਾਂਦਾ (ਮੱਸਿਆ ਨੂੰ) ਮੂਲੋਂ ਹੀ ਲੋਪ ਹੋ ਜਾਂਦਾ ਹੈ (ਤਾਂ) ਗ੍ਰਹਿਣ (ਲਗਨ ਦੇ ਨਛੱਤਰ ਵਿਚ) ਸੂਰਜ ਨੂੰ ਗ੍ਰਹਿਣ ਲਗ ਜਾਇਆ ਕਰਦਾ ਹੈ।

**ਪਛਮ ਉਦੋਤ ਹੋਤ ਚੰਦ੍ਰਮੈ ਨਮਸਕਾਰ,**
**ਪੂਰਬ ਸੰਜੋਗ ਸਸਿ ਕੇਤੁ ਖੇਤ ਹਨਿ ਹੈ॥**

### ਅਰਥ :

(ਇਸ ਤਰ੍ਹਾਂ ਤਾਂ ਚੰਦ੍ਰਮਾ ਆਪਣੀ ਸ਼ਕਤੀ ਦੇ ਬਲ ਸੂਰਜ ਨੂੰ ਬਚਾਉਂਦਾ ਹੈ) ਪਰ ਜਦੋਂ ਪਛੋਂ (ਲਹਿੰਦੇ) ਦਿਸ਼ਾ ਵਿਚ 'ਉਦੋਤ'—ਉਦੇ ਹੁੰਦਾ (ਚੜ੍ਹਦਾ) ਹੈ ਤਦ ਨਮਸਕਾਰਾਂ ਹੁੰਦੀਆਂ ਹਨ, ਭਾਵ ਆਪਣੇ ਘਰ ਵਸਦਿਆਂ ਤਾਂ ਪੂਜਜ ਹੁੰਦਾ ਹੈ, ਪਰ ਜਿਉਂ ਹੀ ਕਿ ਇਹ ਪੂਰਬ ਦਿਸ਼ਾ ਵਿਚ (ਪੂਰਨਮਾਸ਼ੀ ਵਾਲੇ ਦਿਨ) ਸੂਰਜ ਨਾਲ ਜਾ ਸੰਜੋਗ ਪਾਵੇ—ਭਾਵ ਸੂਰਜ ਦੇ ਘਰ ਜਾ ਵੱਸੇ ਤਾਂ (ਖ਼ਾਸ ਗ੍ਰਹਿਣ ਦੇ ਨਛਤ੍ਰੀ ਵਿਚ) ਚੰਦ੍ਰਮਾ ਨੂੰ ਕੇਤੂ (ਦੈਂਤ) ਗ੍ਰਸ ਲਿਆ ਕਰਦਾ ਹੈ—ਭਾਵ ਆਪਣਾ ਘਰ ਛਡ ਪਰਾਏ ਘਰ ਵਸਦਿਆਂ (ਮੈਦਾਨ ਵਿਚ ਹੀ ਮਾਰਿਆ ਜਾਂਦਾ) ਹੈ ਭਰੇ ਪ੍ਰਗਾਸ਼ ਵਿਚ ਗ੍ਰਹਿਣਿਆਂ ਜਾਂਦਾ ਹੈ।

(ਇਸਦਾ ਭਾਵ ਇਹ ਹੈ ਕਿ ਚੰਦ੍ਰਮਾ ਆਪਣੀ ਤਾਕਤ ਨਾਲ ਸੂਰਜ ਨੂੰ ਰਾਹੂ ਤੋਂ ਬਚਾਉਂਦਾ ਹੈ, ਜਦ ਸੂਰਜ ਚੰਦ੍ਰਮਾ ਦੀ ਨਜ਼ਰ ਤੋਂ ਪਾਸੇ ਹੁੰਦਾ ਹੈ ਤਾਂ ਰਾਹੂ ਤੋਂ ਗ੍ਰਸਿਆ ਜਾਂਦਾ ਹੈ ਫਿਰ ਚੰਦ੍ਰਮਾ ਪੱਛਮ ਵਿਚ ਚੜ੍ਹਦਾ ਹੈ ਤਾਂ ਇਸਨੂੰ ਨਮਸਕਾਰਾਂ ਹੁੰਦੀਆਂ ਹਨ ਭਾਵ ਪੱਛਮ ਦਿਸ਼ਾ ਇਸਦਾ ਆਪਣਾ ਘਰ ਹੈ, ਇਹ ਆਪਣੇ ਘਰ ਵਿਚ ਜਨਮ ਲੈਂਦਾ ਹੀ ਜਗਤ ਤੋਂ ਨਮਸਕਾਰਾਂ ਕਰਾਉਂਦਾ ਹੈ, ਉਸ ਪ੍ਰਭਤਾ ਦੇ ਅਭਿਮਾਨ ਨਾਲ ਇਹ ਵਧਣ ਲਗਦਾ ਹੈ, ਜਿਉਂ ਜਿਉਂ ਵਧਦਾ ਹੈ, ਆਪ ਨੂੰ ਵੱਡਾ ਮੰਨਦਾ ਹੈ, ਤਾਂ ਆਪਣੇ ਘਰ ਤੋਂ ਦੂਰ ਦੂਰ ਹੋਈ ਜਾਂਦਾ ਹੈ, ਇਕ ਦਿਨ ਉਹ ਆ ਜਾਂਦਾ ਹੈ, ਜੋ ਇਹ ਦੁਸ਼ਮਣ ਦੇ ਘਰ ਜਾ ਕੇ ਜਨਮ ਲੈਂਦਾ ਹੈ, ਸੂਰਜ ਦੀ ਦਿਸ਼ਾ ਪੂਰਬ ਹੈ, ਇਸ ਦਿਨ ਪੂਰਬ ਦਾ ਸੰਜੋਗੀ ਹੋ ਜਾਂਦਾ ਹੈ, ਇਕ ਪਾਸੇ ਸੂਰਜ ਇਸਨੂੰ ਨਿਗਲ ਜਾਂਦਾ ਹੈ, ਦੂਜੇ ਪਾਸੇ ਕੇਤੂ ਇਸਨੂੰ ਵਜਾ ਵਜਾ ਕੇ ਮੈਦਾਨ ਵਿਚ ਮਾਰ ਲੈਂਦਾ ਹੈ ਅਰਥਾਤ ਪੁੰਨਿਆਂ ਵਾਲੇ ਦਿਨ ਇਸਨੂੰ ਗ੍ਰਹਿਣ ਲਗ ਜਾਂਦਾ ਹੈ)।

**ਕਾਸਟ ਮੈ ਅਗਨਿ ਮਗਨਿ ਚਿਰੰਕਾਲ ਰਹੈ,**
**ਅਗਨਿ ਮੈ ਕਾਸਟ ਪਰਤ ਹੀ ਦਹਨ ਹੈ॥**

### ਅਰਥ :

ਇਸੇ ਤਰ੍ਹਾਂ ਹੀ ਜਦ ਤਕ ਤਾਂ ਅੱਗ ਕਾਠ ਵਿਚ 'ਮਗਨਿ'—ਲੋਪ ਰਹੇ ਤਾਂ ਬਹੁਤ ਸਮੇਂ ਤਕ ਰਹਿੰਦੀ ਹੈ, ਪਰ

ਜਦੋਂ (ਅੱਗ ਬਾਹਰ ਆਵੇ, ਤਾਂ) ਲੱਕੜ ਅੱਗ ਅੰਦਰ ਜਾ ਪਵੇ, ਪੈਂਦੇ ਸਾਰ ਹੀ ਦਗਧ ਹੋ ਜਾਂਦੀ ਹੈ।

**ਤੈਸੇ ਸਿਵ ਸਕਤਿ ਅਸਾਧ ਸਾਧ ਸੰਗਮ ਕੈ,**
**ਦੁਰਮਤਿ ਗੁਰਮਤਿ ਦੁਸਹ ਸਹਨ ਹੈ ॥੨੯੬॥**

***ਅਰਥ :***

ਇਸੀ ਤਰ੍ਹਾਂ 'ਸਾਧ ਸੰਗਮ ਕੈ'—ਜਦ (ਮਨੁੱਖ) ਸਾਧ ਸੰਗਤ ਕਰਦਿਆਂ 'ਗੁਰਮਤਿ'—'ਸਹਨ' ਗੁਰਮਤ ਦੇ ਅਲੰਬ ਸਹਾਰੇ ਨੂੰ ਧਾਰੀ ਰਖਦਾ ਹੈ, ਤਾਂ ਸਿਵ (ਕਲਿਆਣ) ਪਦ ਨੂੰ ਪ੍ਰਾਪਤ ਹੁੰਦਾ ਹੈ, ਪਰ ਜਦੋਂ 'ਅਸਾਧ ਸੰਗਮ ਕੈ'—ਭੈੜੀ ਸੰਗਤ ਕਰਦਿਆਂ ਦੁਸਹ—ਦੁਖ ਨਾਲ ਸਹਨ ਯੋਗ ਦੁਰਮਤਿ (ਦੁਸ਼ਟ ਮਤ) ਦਾ (ਅਲੰਬ ਸਹਾਰਾ ਲੈਂਦਾ ਹੈ) ਤਾਂ ਸਕਤਿ ਪਦ (ਸੰਸਾਰ) ਦਾ ਸੁਆਮੀ ਹੁੰਦਾ, ਭਾਵ ਬਾਰ ਬਾਰ ਜਨਮ ਮਰਨ ਨੂੰ ਪ੍ਰਾਪਤ ਹੁੰਦਾ ਰਹਿੰਦਾ ਹੈ।੨੯੬।

***ਭਾਵਾਰਥ :*** ਆਪਣੀ ਆਪਣੀ ਦਿਸ਼ਾ (ਘਰ) ਵਿਚ ਰਿਹਾਂ ਸੂਰਜ ਚੰਦ ਨੂੰ ਗ੍ਰਹਿਣ ਜਿਸ ਤਰ੍ਹਾਂ ਨਹੀਂ ਲਗ ਸਕਦਾ, ਤੇ ਖ਼ਾਸ ਖ਼ਾਸ ਨਛੱਤ੍ਰਾਂ ਵਿਚੋਂ ਘਰੋਂ ਬਾਹਰ ਹੁੰਦਿਆਂ ਮਾਰੇ ਜਾਂਦੇ ਹਨ, ਐਸਾ ਹੀ ਸ਼ੁਭ ਸੰਗਤ (ਸਤਿਸੰਗ) ਵਿਚ ਵੱਸਦਿਆਂ ਪੁਰਖ ਦੀ ਸਭ ਪ੍ਰਕਾਰ ਕਲਿਆਣ ਹੈ ਤੇ ਕੁਸੰਗਤ ਵਿਚ ਪੈਂਦਿਆਂ ਹੀ ਮਾਇਆ ਦੇ ਅਸਹਿ ਕਸ਼ਟਾਂ ਨੂੰ ਭੋਗਨਹਾਰਾ ਬਣ ਜਾਇਆ ਕਰਦਾ ਹੈ।

ਪਹਿਲੇ ਦ੍ਰਿਸ਼ਟਾਂਤ ਦਾ ਇਹ ਭਾਵ ਹੈ, ਅਤੇ ਦੂਸਰੇ ਕਾਠ (ਅੱਗ) ਦੇ ਦ੍ਰਿਸ਼ਟਾਂਤ ਤੋਂ ਨਾਲ ਹੀ ਇਹ ਭੀ ਭਾਵ ਹੈ, ਕਿ ਭਲਾ (ਸਾਧ) ਤਾਂ ਸਦਾ ਭਲਾਈ ਹੀ ਕਰਦਾ ਹੈ, ਤੇ ਬੁਰਾ ਭਲਾਈ ਹੋਈ ਹੋਈ ਨੂੰ ਚਿਤਾਰਦਾ ਹੀ ਨਹੀਂ ਅਤੇ ਬੁਰਾ ਕਰ ਮਾਰਦਾ ਹੈ, ਇਸ ਲਈ ਕੁਸੰਗੀ ਕਿੱਡਾ ਭੀ ਕੋਈ ਅਹਿਸਾਨ ਥੱਲੇ ਆਇਆ ਹੋਵੇ ਪਰ ਮਿੱਤਰ ਸਮਝ ਕੇ ਜੇ ਉਸਦਾ ਸਮੀਪੀ ਹੋਏ ਤਾਂ ਜਦ ਕਦ ਮਾਰੇਗਾ ਹੀ।

**ਪ੍ਰ:** ਭਾਈ ਸਾਹਿਬ ਜੀਉ ! ਪਿਛੇ ਆਪ ਜੀ ਨੇ ਸਾਧ ਤੇ ਅਸਾਧ ਨੂੰ ਦੋ ਰੂਪਾਂ ਵਿਚ ਦਰਸਾਇਆ ਹੈ, ਪਰ ਸਾਨੂੰ ਤਾਂ ਸਾਧੂ ਤੇ ਅਸਾਧੂ ਵੇਖਣ ਵਿਚ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਤੁਸੀਂ ਇਨ੍ਹਾਂ ਵਿਚ ਕੀ ਅੰਤਰਾ ਅਨੁਭਵ ਕਰਦੇ ਹੋ, ਉਸ ਅੰਤਰੇ ਸੰਬੰਧੀ ਸਾਨੂੰ ਭੀ ਕੁਝ ਬੋਧ ਦਿਓ ਤਾਕਿ ਕਦੀ ਲੋੜ ਪਵੇ ਅਸੀਂ ਭੀ ਪਛਾਣ ਕਰ ਸਕੀਏ ?

**ਉ:** ਹੇ ਭਾਈਓ ! ਇਹ ਬੋਧ ਭੀ ਸਾਨੂੰ ਗੁਰਬਾਣੀ ਦੁਆਰੇ ਹੀ ਮਿਲਦਾ ਹੈ, ਕਿਉਂਕਿ ਬਾਹਰੋਂ ਵੇਖਣ ਵਿਚ ਸਾਰੇ ਸਰੀਰ ਪੰਜਾਂ ਤੱਤਾਂ ਦੀ ਰਚਨਾ ਇਕੋ ਸਮਾਨ ਹੈ, ਪਰ ਬਾਣੀ ਵਿਚ ਜੋ ਜਾਣਕਾਰੀ ਦਿਤੀ ਹੈ ਉਹ ਇਹੋ ਹੈ ਕਿ :

ਸਾਧ ਨਾਮ ਨਿਰਮਲ ਤਾ ਕੇ ਕਰਮ॥

*(ਸੁਖਮਨੀ ਮ: ੫, ਪੰਨਾ ੨੯੬)*

ਭਾਵ, ਜਿਸ ਦੇ ਸਰੀਰ ਪਰ ਨਿਰਮਲ ਪਹਿਰਾਵਾ ਹੈ ਉਸੇ ਨੂੰ ਹੀ ਸਾਧੂ ਨਹੀਂ ਕਿਹਾ ਜਾਂਦਾ, ਪਰ ਜਿਸਦੇ ਅੰਤਰ-ਆਤਮੇ ਨਿਰਮਲਤਾ ਹੈ ਉਸੇ ਨੂੰ ਹੀ ਗੁਰਮਤ ਨੇ ਸਾਧੂ ਮੰਨਿਆ ਹੈ, ਉਨ੍ਹਾਂ ਬਾਰੇ ਹੀ ਲਿਖਿਆ ਹੈ ਕਿ ਉਨ੍ਹਾਂ ਦੀ ਕਥਾ ਨਿਰਮਲ ਤੋਂ ਭੀ ਨਿਰਮਲ ਹੈ, ਉਨ੍ਹਾਂ ਦੀ ਕਥਾ ਨੂੰ ਤਾਂ ਬੇਦ ਭੀ ਨਹੀਂ ਕਹਿ ਸਕਦੇ। ਇਸੇ ਲਈ ਹੀ ਕਿਹਾ ਗਿਆ ਹੈ ਕਿ (ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ ਕਰਨੀ ਕਰਤੂਤ ਲਗ ਲਛਣ ਕੈ ਬਖਾਨੀਐ) ਭਾਵ ਸਾਧੂ ਤੇ ਅਸਾਧੂ ਬਾਹਰਲੇ ਚਿੰਨ੍ਹਾਂ ਦੁਆਰੇ ਸਮਾਨ ਹੀ ਵੇਖੀਦੇ ਹਨ, ਪਰ ਜਦੋਂ ਉਨ੍ਹਾਂ ਦੀ ਕਰਨੀ ਕਰਤੂਤ ਵੇਖੀਏ ਫਿਰ ਸਹੀ ਰੂਪ ਵਿਚ ਲੱਛਣ ਲਾਇਆ ਜਾ ਸਕਦਾ ਹੈ ਕਿ ਇਸ ਦੀ ਕਰਣੀ ਗੁਰਮਤ ਦੇ ਅਨੁਕੂਲ ਹੈ, ਇਹੋ ਸਹੀ ਰੂਪ ਵਿਚ ਸਾਧੂ ਕਿਹਾ ਜਾ ਸਕਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਸਾਧੂ ਤੇ ਅਸਾਧੂ ਦੀ ਮਾਨਸਕ ਕ੍ਰਿਆ ਨੂੰ ਕੁਝ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਸਾਧ ਕੀ ਸਜਨਤਾਈ ਪਾਹਨ ਕੀ ਰੇਖ ਪ੍ਰੀਤਿ,**
**ਬੈਰ ਜਲ ਰੇਖ ਹੁਇ, ਬਿਸੇਖ ਸਾਧ ਸੰਗ ਮੈ ॥**

***ਅਰਥ :***

(ਜਦੋਂ ਬਾਣੀ ਦੁਆਰੇ ਵੀਚਾਰ ਕਰੀਏ ਤਾਂ ਇਹੋ ਬੋਧ ਮਿਲਦਾ ਹੈ ਕਿ) ਸਾਧ (ਭਲੇ ਪੁਰਖ—ਗੁਰਮੁਖ) ਦੀ 'ਸਜਨਤਾਈ'—ਮਿਤ੍ਰਤਾਈ (ਭਲਿਆਈ) ਐਸੀ ਹੁੰਦੀ ਹੈ, ਕਿ ਉਸਦੀ ਪ੍ਰੀਤੀ ਤਾਂ ਪੱਥਰ ਉਤੇ ਲੀਕ ਹੁੰਦੀ ਹੈ, ਅਤੇ ਵੈਰ (ਇਸ ਤਰ੍ਹਾਂ ਦਾ ਹੈ) ਜਿਵੇਂ ਜਲ ਦੇ ਉਪਰ ਲੀਕ ਹੋਵੇ—ਸੋ ਇਹੋ ਹੀ 'ਬਿਸੇਖ'—ਵਾਧਾ ਸਾਧ ਸੰਗਤ ਵਿਚ ਹੈ। ਭਾਵ ਗੁਰਮੁਖ ਜਿਸਨੂੰ ਆਪਣਾ ਬਣਾ ਲੈਣ ਫਿਰ ਉਹ ਪੱਥਰ ਦੀ ਅਮਿਟ ਲੀਕ ਵਾਂਗ ਉਸਦਾ ਕਦੀ ਤਿਆਗ ਨਹੀਂ ਕਰ ਸਕਦੇ। ਅਤੇ ਜੇ ਕਿਸੇ ਵਿਹਾਰੀ ਮਾਮਲੇ ਵਿਚ ਕੋਈ ਗੱਲ ਵੈਰ ਵਾਲੀ ਪ੍ਰਗਟ ਹੋ ਆਵੇ ਤਾਂ ਪਾਣੀ ਦੀ ਲੀਕ ਦੀ ਤਰ੍ਹਾਂ ਝਟ ਹੀ ਉਹ ਖ਼ਿਆਲ ਉਨ੍ਹਾਂ ਦੇ ਅੰਦਰੋਂ ਦੂਰ ਹੋ ਜਾਂਦਾ ਹੈ, (ਭਾਵ ਝਟ ਹੀ ਮਾਫ਼ ਕਰ ਦਿੰਦੇ ਹਨ)।

**ਦੁਰਜਨਤਾ ਅਸਾਧ ਪ੍ਰੀਤਿ ਜਲ ਰੇਖ ਅਰੁ,**
**ਬੈਰ ਤਉ ਪਖਾਨ ਰੇਖ, ਸੇਖ ਅੰਗ ਅੰਗ ਮੈ ॥**

*ਅਰਥ :*

(ਅਤੇ ਜੋ) ਅਸਾਧ (ਭੈੜੇ—ਮਨਮੁਖ) ਦੀ 'ਦੁਰਜਨਤਾ'—ਬੁਰਾਈ (ਦੁਸ਼ਟਤਾ) ਇਸ ਤਰ੍ਹਾਂ ਹੁੰਦੀ ਹੈ, ਕਿ ਉਸਦੀ ਪ੍ਰੀਤੀ ਪਾਣੀ ਦੀ ਲੀਕ ਵਾਂਗ (ਨਾ ਨਿਰਬਾਹ ਕਰਣਹਾਰੀ—ਭਰੋਸੇ ਲਾਇਕ ਨਹੀਂ) ਹੁੰਦੀ ਅਤੇ ਵੈਰ ਤਾਂ ਉਸਦਾ ਪੱਥਰ ਦੀ ਲੀਕ ਵਰਗਾ ਅਮਿਟ—ਅੰਗ ਅੰਗ (ਰੋਮ ਰੋਮ) ਵਿਚ ਧਸਿਆ ਹੁੰਦਾ ਹੈ ਮਾਨੋ ਉਸਦੀ 'ਸੇਖ'—ਹੱਦ ਹੋ ਚੁਕੀ ਹੈ—ਭਾਵ ਸਮਾਂ ਟਲ ਗਏ ਉਪ੍ਰੰਤ ਭੀ ਉਹ ਉਸਦੇ ਅੰਦਰ ਸਦਾ ਬਾਕੀ (ਬਚਿਆ) ਟਿਕਿਆ ਰਹਿੰਦਾ ਹੈ।

**ਕਾਸਟ ਅਗਨਿ ਗਤਿ ਪ੍ਰੀਤਿ ਬਿਪ੍ਰੀਤਿ,**
**ਸੁਰਸਰੀ ਜਲ ਬਾਰੁਨੀ ਸਰੂਪ ਜਲ ਗੰਗ ਮੈ ॥**

*ਅਰਥ :*

(ਅਗੇ ਹੋਰ ਉਦਾਹਰਣ ਦੇਂਦੇ ਹਨ ਕਿ) ਕਾਠ ਤੇ ਅਗਨੀ ਦੀ ਪ੍ਰੀਤ ਅਰੁ 'ਬਿਪ੍ਰੀਤਿ'—ਵੈਰ ਭਾਵ ਵਾਂਗੂੰ ਹੀ (ਸਮਝੋ) ਕਿ ਕਾਠ ਤਾਂ ਸਦਾ ਹੀ ਅਗਨੀ ਨੂੰ ਆਪਣੇ ਵਿਚ ਛੁਪਾ ਕੇ ਸੰਭਾਲੀ ਰਖਿਆ ਕਰਦਾ ਹੈ ਭਾਵ ਕਾਠ ਸਦਾ ਉਪਕਾਰ ਕਰਦਾ ਹੈ, ਪਰ ਅਗਨੀ ਨਾਲ ਥੋੜ੍ਹਾ ਸੰਬੰਧ ਕਾਠ ਦਾ ਹੋਇਆ ਨਹੀਂ ਕਿ ਦਗਦ ਕਰਕੇ ਸੁਆਹ ਬਣਾ ਦੇਂਦੀ ਹੈ—(ਸਾਧ ਸਦਾ ਉਪਕਾਰ ਕਰਦਾ ਹੈ, ਤੇ ਅਸਾਧ ਉਪਕਾਰ ਨੂੰ ਵਿਸਾਰ ਕੇ ਉਲਟਾ ਅਪਕਾਰ ਕਰਿਆ ਕਰਦਾ ਹੈ)। ਅਥਵਾ ਇਸ ਤਰ੍ਹਾਂ ਜਾਣੋ ਕਿ ਜੇ 'ਬਾਰੁਨੀ'—ਸ਼ਰਾਬ 'ਸੁਰਸਰੀ ਜਲ'—ਗੰਗਾ ਦੇ ਪ੍ਰਵਾਹ ਨਾਲ ਸੰਬੰਧ ਪਾ ਲਵੇ ਤਾਂ ਉਹ ਉਸਨੂੰ ਆਪਣੇ ਵਿਚ ਅਭੇਦ ਕਰ ਲੈਂਦਾ ਹੈ, ਪਰ ਜੇਕਰ ਸ਼ਰਾਬ ਵਿਚ ਗੰਗਾ ਜਲ ਆਣ ਮਿਲੇ ਇਹ ਤਾਂ ਉਸਨੂੰ 'ਬਾਰੁਨੀ ਸਰੂਪ'—ਆਪਣਾ ਨਿਜ-ਰੂਪ ਹੀ ਬਣਾ ਲੈਂਦੀ ਹੈ।

**ਦੁਰਮਤਿ ਗੁਰਮਤਿ ਅਜਯਾ ਸਰਪ ਗਤਿ,**
**ਉਪਕਾਰੀ ਅਉ ਬਿਕਾਰੀ,**
**ਢੰਗ ਹੀ ਕੁਢੰਗ ਮੈ ॥੨੯੭॥**

*ਅਰਥ :*

(ਇਸੇ ਤਰ੍ਹਾਂ) ਦੁਰਮਤਿ ਕਾਰਨ ਅਸਾਧ ਤਾਂ 'ਅਜਯਾ'—ਸੱਪ ਦੀ ਤਰ੍ਹਾਂ ਭੈੜੇ ਚਾਲੇ (ਕ੍ਰੂਰ ਸੁਭਾਵ) ਵਿਚ ਹੀ ਵਿਗਾੜ ਕਰਨ ਵਾਲਾ ਹੋਇਆ (ਵਰਤਦਾ) ਹੈ, ਅਤੇ ਸਾਧੂ ਪੁਰਖ ਗੁਰਮਤਿ ਕਾਰਨ ਬਕਰੀ ਨਿਆਈਂ ਉਪਕਾਰੀ ਢੰਗ ਵਿਚ ਸਦੀਵ ਕਾਲ ਵਰਤਦਾ ਰਹਿੰਦਾ ਹੈ।੨੯੭।

***ਭਾਵਾਰਥ :*** ਉਪ੍ਰੋਕਤ ਨਿਰਣਾ ਦੱਸ ਕੇ ਭਾਈ ਸਾਹਿਬ ਹਰ ਮਨੁੱਖ ਨੂੰ ਆਪਣੇ ਅੰਦਰਲੇ ਸੁਭਾਵ ਦੀ ਪੜਤਾਲ ਕਰਕੇ ਗੁਰਮੁਖਤਾ ਦੇ ਸੁਭਾਉ ਅਨੁਸਾਰ ਵਰਤਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ ਮਨੁੱਖ ਇਹੋ ਜਿਹਾ ਮੋਟੀ ਸਮਝ ਵਾਲਾ ਕੋਈ ਘਟ ਹੀ ਹੁੰਦਾ ਹੈ ਕਿ ਸਾਹਮਣੇ ਖੂਹ ਵੇਖ ਕੇ ਭੀ ਜਾਣ ਬੁਝ ਕੇ ਉਸ ਵਿਚ ਡਿਗੇ। ਸੋ, ਖੋਟੇ ਤੇ ਅਪਕਾਰੀ ਸੁਭਾਵ ਵਿਚ ਜਾਣ ਬੁਝ ਕੇ ਵਰਤਣ ਵਾਲਾ ਪੁਰਖ ਤਾਂ ਬੌਰਾ, ਕਮਲਾ, ਸ਼ੁਦਾਈ ਹੀ ਕਿਹਾ ਜਾਂਦਾ ਹੈ। ਇਸ ਲਈ ਹਰ ਮਨੁੱਖ ਨੂੰ ਗੁਰਬਾਣੀ ਅਨੁਸਾਰ ਜੀਵਨ ਗੁਜ਼ਾਰ ਕੇ ਸਫਲਤਾ ਪ੍ਰਾਪਤ ਕਰਨੀ ਜੋਗ ਹੈ।

ਉਪਰਲੇ ਭਾਵ ਨੂੰ ਹੀ ਅੱਗੇ ਸਪਸ਼ਟ ਕਰਦੇ ਹਨ ਕਿ ਸਾਧੂ ਪੁਰਖ ਸੁਭਾਵ ਤੋਂ ਹੀ ਸੁਖਦਾਈ ਅਤੇ ਅਸਾਧੂ ਸੁਭਾਵਕ ਹੀ ਦੁਖਦਾਈ ਹੋਇਆ ਕਰਦੇ ਹਨ, ਇਸ ਭਾਵ ਨੂੰ ਭਾਈ ਸਾਹਿਬ ਆਪਣੀ ਰਚਨਾ ਵਿਚ ਅੰਕਤ ਕਰਦੇ ਹਨ, ਜਿਵੇਂ ਕਿ :

**ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ,**
**ਕਾਸਟ ਅਗਨਿ ਗਤਿ ਟੇਵ ਨ ਟਰਤ ਹੈ ॥**

*ਅਰਥ :*

(ਅਸੀਂ ਤੱਕਦੇ ਹਾਂ ਕਿ) ਅਸਾਧ (ਭੈੜੇ—ਮਨਮੁਖ) ਪੁਰਖਾਂ ਦੀ ਸੰਗਤ ਵਿਚ ਸਦਾ ਦੁਰਮਤਿ (ਦੀ ਵਰਤੋਂ ਹੀ ਵਰਤਦੀ ਹੈ) ਅਤੇ ਸਾਧ (ਭਲਿਆਂ—ਗੁਰਮੁਖਾਂ) ਦੀ ਸੰਗਤ ਵਿਚ (ਸਦਾ ਹੀ) ਗੁਰਮਤਿ (ਦਾ ਵਰਤਾਰਾ) ਵਰਤਦਾ ਹੈ। ਜਿਸ ਤਰ੍ਹਾਂ ਕਾਠ ਦੀ ਉਪਕਾਰ ਵਾਲੀ 'ਗਤਿ'—ਦਸ਼ਾ ਹੈ ਤੇ ਅਗਨੀ ਦੀ ਵਿਗਾੜ (ਅਪਕਾਰ—ਦਾਹ ਕਰਨ ਦੀ) ਇਹ 'ਟੇਵ'—ਧੁਰ ਤੋਂ ਹੀ ਚਲੀ ਆ ਰਹੀ ਬਾਣ ਟਲ ਨਹੀਂ ਸਕਦੀ, (ਇਸੇ ਤਰ੍ਹਾਂ ਹੀ ਗੁਰਮੁਖਾਂ ਦਾ ਗੁਰਮਤ ਭਾਵ ਵਿਚ ਵਰਤਣਾ ਤੇ ਮਨਮੁਖਾਂ ਦਾ ਦੁਰਮਤ ਭਾਵ ਵਿਚ ਵਰਤਣਾ ਇਹ ਕੁਦਰਤੀ ਸੁਭਾਵ ਚਲਿਆ ਆਉਂਦਾ ਹੈ)।

**ਅਜਯਾ ਸਰਪ, ਜਲ ਗੰਗ ਬਾਰੁਨੀ ਬਿਧਾਨ,**
**ਸਨ ਅਉ ਮਜੀਠ, ਖਲ ਪੰਡਿਤ ਲਰਤ ਹੈ ॥**

*ਅਰਥ :*

(ਇਸੇ ਹੀ ਤਰ੍ਹਾਂ ਜੋ) 'ਅਜਯਾ'—ਬਕਰੀ ਤੇ ਸੱਪ ਤਥਾ ਗੰਗਾ ਜਲ ਅਤੇ ਸ਼ਰਾਬ ਦੀ ਜੋ ਪ੍ਰਚਲਿਤ ਬਾਣ ਹੈ, ਇਸਦਾ 'ਬਿਧਾਨ'—ਕਥਨ (ਹੁਣੇ ਹੀ ਪਿਛੇ ਕੀਤਾ ਹੈ) ਅਰੁ ਸਣ

ਦਾ ਬੰਧਨਕਾਰੀ ਸੁਭਾਵ ਦੁਖਦਾਈ ਤੇ ਮਜੀਠ ਦਾ ਅਨੇਕ ਕਸ਼ਟ ਪਾ ਕੇ ਭੀ ਦੂਸਰੇ ਦਾ ਹਿਤ ਪਾਲਣਾ, (ਇਸੇ ਪ੍ਰਕਾਰ) ਖਲ—ਮੂਰਖ ਤਥਾ ਪੰਡਿਤ 'ਲਰਤ ਹੈ'—(ਇਕੋ ਇਕੋ ਹੀ ਸਥਾਨਾਂ ਵਿਚ ਇਕੱਠਿਆਂ ਰਹਿਣ ਤੇ ਭੀ) ਆਪੋ ਵਿਚ ਵਿਰੋਧੀ ਸੁਭਾਵ ਹੀ ਰਖਦੇ ਹਨ।

**ਕੰਟਕ ਪੁਹਪ, ਸੈਲ ਘਟਿਕਾ, ਸਨਾਹ ਸਸਤ੍ਰ,**
**ਹੰਸ ਕਾਗ ਬਗ,**
**ਬਿਆਧ ਮ੍ਰਿਗ ਹੁਇ ਨਿਬਰਤ ਹੈ ॥**

***ਅਰਥ :***

(ਜਿਵੇਂ ਅਸੀਂ ਵੇਖਦੇ ਹਾਂ ਕਿ) ਕੰਡੇ ਤੇ ਫੁੱਲ ਇਕੱਠੇ ਰਹਿ ਕੇ ਭੀ ਉਹ ਸੁਗੰਧੀ ਪਸਾਰਣੋਂ ਤੇ ਉਹ ਚੋਭ ਮਾਰਣੋਂ ਆਪਣੀ ਬਾਣ ਨਹੀਂ ਤਿਆਗਦੇ, ਅਤੇ ਪੱਥਰ ਵਾ ਘੜਾ ਇਕੋ ਧਰਤੀ ਤੋਂ ਉਪਜ ਕੇ ਦੁਖਦਾਈ ਤੇ ਸੁਖਦਾਈ ਸੁਭਾਵ ਨੂੰ ਨਹੀਂ ਤਿਆਗਦੇ, ਤਥਾ ਸਨਾਹ (ਸੰਜੋਅ) ਤੇ ਸਸਤ੍ਰ (ਹਥਿਆਰ) ਇਕੋ ਲੋਹੇ ਦੀ ਰਚਨਾ ਹੋਣ 'ਤੇ ਭੀ (ਸੰਜੋਆ) (ਮੌਤੋਂ ਬਚਣਹਾਰਾ) ਅਤੇ (ਹਥਿਆਰ ਪ੍ਰਾਣ ਘਾਤੀ ਵਾਦੀ ਵਿਚ ਵਰਤਦੇ) ਹਨ; ਇਵੇਂ ਹੀ ਹੰਸ ਕਾਂ ਤਥਾ ਬਗਲੇ ਦੇ ਪਵਿੱਤ੍ਰ ਵਾ ਗੰਦੇ ਸੁਭਾਵ ਬਾਬਤ ਸਮਝ ਲਵੋ; ਅਰੁ ਇਵੇਂ ਹੀ ਬਿਆਧ (ਸ਼ਿਕਾਰੀ) ਤੇ ਹਿਰਨ ਦੇ ਹਾਲ ਦਾ ਨਿਬੇੜਾ (ਨਿਰਣਾ) ਭੀ ਬੁਰੇ ਭਲੇ ਦਾ ਹੋਇਆ ਹੋਇਆ ਹੈ।

**ਲੋਸਟ ਕਨਿਕ, ਸੀਪ ਸੰਖ, ਮਧੁ ਕਾਲਕੂਟ,**
**ਸੁਖ ਦੁਖ-ਦਾਇਕ ਸੰਸਾਰ ਬਿਚਰਤ ਹੈ ॥੨੯੮॥**

***ਅਰਥ :***

ਇਸੇ ਤਰ੍ਹਾਂ ਹੀ ਲੋਹਾ ਸ਼ਸਤ੍ਰ ਬੇੜੀਆਂ ਆਦਿ ਬਣ ਦੁਖਦਾਈ ਹੈ, ਤੇ ਸੋਨਾ ਆਪਣੀ ਸ਼ਾਨ ਵਾ ਸਤਿਆ ਦੇ ਬਲ ਐਸਿਆਂ ਦੁੱਖਾਂ ਤੋਂ ਬਚਾ ਕੇ ਸੁਖ ਦੇਣਹਾਰਾ ਹੈ। ਅਰੁ ਸਿੱਪ ਸੰਖ (ਰਤਨਾਂ ਦੀ ਖਾਨ ਸਮੁੰਦਰ ਵਿਚ ਰਹਿ ਕੇ ਆਪਣੇ ਆਪਣੇ ਸੁਭ੍ਹਾਵਾਂ ਮੂਜਬ) ਮੋਤੀ ਪੈਦਾ ਕਰਨ ਤੇ ਰੁਆਨ ਯਾ ਬੇਚੈਨ ਕਰਣਹਾਰੇ ਹਨ ਅਤੇ ਮਧੁ—ਅੰਮ੍ਰਿਤ ਅਮਰ ਕਰਣਹਾਰਾ ਤੇ ਕਾਲਕੂਟ—ਵਿਖ ਮਾਰਣਹਾਰੀ ਹੁੰਦੀ ਹੈ, (ਇਸੇ ਤਰ੍ਹਾਂ ਇਕੋ ਸੋਮੇ ਸਰੂਪ ਰਚਨਹਾਰ ਤੋਂ ਪ੍ਰਗਟ ਹੋ ਕੇ) ਗੁਰਮੁਖ ਸੰਸਾਰ ਵਿਚ ਸੁਖਦਾਈ ਹੋ ਵਰਤਦੇ ਹਨ, ਅਤੇ ਮਨਮੁਖ ਦੁੱਖ ਦਾਤੇ।੨੯੮।

ਇਸ ਕਬਿੱਤ ਵਿਚ ਅਧਿਕਾਰੀਆਂ ਨੂੰ ਕੇਵਲ ਗੁਰਮੁਖਾਂ ਦੀ ਸੰਗਤ ਵਿਚ ਸਮਾਂ ਬਿਤਾਉਣ ਦੀ ਪ੍ਰੇਰਨਾ ਕਰਦੇ ਹਨ, ਅਤੇ ਮਨਮੁਖਾਂ ਦੀ ਸੰਗਤ ਤੋਂ ਭੁਲੇਖਾ ਖਾਣੋਂ ਸਦਾ ਹੀ ਬਚ ਕੇ ਰਹਿਣ ਦੀ ਪ੍ਰੇਰਨਾ ਦੇਂਦੇ ਹਨ। ਬਾਰ ਬਾਰ ਇਸੇ ਭਾਵ ਨੂੰ ਹੀ ਉਦਾਹਰਣਾਂ ਦੁਆਰੇ ਅੰਕਤ ਕਰਦੇ ਹਨ।

**ਦਾਦਰ ਸਰੋਜ, ਬਾਂਸ ਬਾਵਨ, ਮਰਾਲ ਬਗ,**
**ਪਾਰਸ ਪਖਾਨ, ਬਿਖੁ ਅੰਮ੍ਰਿਤ ਸੰਜੋਗ ਹੈ ॥**

***ਅਰਥ :***

(ਜਿਵੇਂ ਅਸੀਂ ਵੇਖਦੇ ਹਾਂ ਕਿ) ਡੱਡੂ ਤੇ ਕੌਲ ਫੁਲ (ਸਰੋਵਰ ਵਿਚ ਇਕੱਠੇ ਰਹਿੰਦੇ ਹਨ) ਵਾਂਸ ਤੇ ਬਾਵਨ ਚੰਦਨ ਇਕੋ ਬਨ ਦੇ ਵਸਨੀਕ—(ਉਵੇਂ ਹੀ ਅਤਿਅੰਤ ਸਮੀਪੀ) ਤੇ 'ਮਰਾਲ'—ਹੰਸ ਅਰ ਬਗਲਾ (ਸਮੁੰਦਰ ਵਾਸੀ) ਅਤੇ ਪਾਰਸ ਅਰੁ ਪੱਥਰ (ਇਕੋ ਹੀ ਪਰਬਤੀ ਖਾਣ ਵਿਚ ਰਹਿਣੇਹਾਰੇ) ਤਥਾ ਅੰਮ੍ਰਿਤ ਤੇ ਬਿਖ ਭੀ (ਇਕੋ ਥਾਉਂ ਰਤਨ ਰੂਪ ਹੋ ਪ੍ਰਗਟਣਹਾਰੇ)—ਐਸਾ ਇਨ੍ਹਾਂ ਦਾ ਸੰਜੋਗ (ਮੇਲ) ਹੈ (ਪਰ ਭੈੜੇ ਭੈੜਤਾਈਆਂ ਕਾਰਨ ਉੱਤਮਾਂ ਦੇ ਗੁਣਾਂ ਤੋਂ ਲਾਭ ਨਹੀਂ ਉਠਾ ਸਕਦੇ)।

**ਮ੍ਰਿਗ ਮ੍ਰਿਗ-ਮਦ, ਅਹਿ ਮਨਿ, ਮਧੁ ਮਾਖੀ ਸਾਖੀ,**
**ਬਾਂਝ ਬਧੂ ਨਾਹ ਨੇਹ ਨਿਹਫਲ ਭੋਗ ਹੈ ॥**

***ਅਰਥ :***

(ਇਹ ਤਾਂ ਅਸੀਂ ਵੇਖਦੇ ਹਾਂ ਕਿ ਇਕ ਦੂਏ ਦੇ ਸੁਭਾਵ ਦੀ ਅਨਜੋੜਤਾ ਦੇ ਕਾਰਨ ਲਾਭ ਨਾ ਪੁੱਜ ਸਕਣਾ—ਪਰ ਸ਼ੋਕ ਹੈ! ਕਿ ਐਸੇ ਭੀ ਜੀਵ ਹਨ, ਜੋ ਨਿੱਤ ਪ੍ਰਾਪਤ ਵਸਤੂ ਤੋਂ ਭੀ ਆਪਣੀ ਅਸਾਧਤਾਈ ਕਰਕੇ ਲਾਭ ਨਹੀਂ ਉਠਾਂਦੇ—ਸਗੋਂ ਨੁਕਸਾਨ ਪਾਉਂਦੇ ਹਨ) ਜਿਵੇਂ ਕਿ : ਹਿਰਨ ਕਸਤੂਰੀ ਤੋਂ ਲਾਭ ਨਹੀਂ ਉਠਾਂਦਾ, (ਸਗੋਂ ਮੁਰਦਿਆਂ ਨੂੰ ਜਿਵਾਨਹਾਰੀ ਤੋਂ ਉਲਟੀ ਜਾਨ ਗਵਾਂਦਾ ਹੈ) ਸੱਪ, ਮਣੀ ਦੇ ਪਾਸ ਹੁੰਦਿਆਂ ਭੀ ਜੀਵਾਂ ਦਾ ਸ਼ਿਕਾਰ ਰੂਪ ਅਪਕਾਰ ਹੀ ਕਰਦਾ ਹੈ, ਪਰ ਦਰਿਦ੍ਰ ਗਵਾਨਹਾਰੇ ਇਸ ਮਣਕੇ ਪਿਛੇ ਸੁਯੰ ਮੌਤ ਦਾ ਇਕ ਦਿਨ ਸ਼ਿਕਾਰ ਹੋ ਜਾਂਦਾ ਹੈ। ਸ਼ਹਿਦ ਰੂਪ ਅੰਮ੍ਰਿਤ ਨੂੰ ਮੱਖੀ ਮਾਣਦੀ ਨਹੀਂ, ਕਿੰਤੂ ਆਪਣੀ ਜਾਨ ਨੂੰ ਖ਼ਤਰੇ ਵਿਚ ਪਾਉਂਦੀ ਹੈ, ਇਸੇ ਤਰ੍ਹਾਂ ਹੀ ਬੰਧਯਾ ਇਸਤ੍ਰੀ ਪਤੀ ਦੇ ਪਿਆਰ (ਤੋਂ ਬੰਚਤ ਕਰਣਹਾਰੇ) ਨਿਸਫਲ ਭੋਗ ਨੂੰ ਭੋਗਦੀ ਹੋਈ (ਓੜਕ ਨੂੰ ਸੋਕੇ ਦੇ ਕਲੇਸ਼ਾਂ ਨਾਲ ਮਰਦੀ ਹੈ)।

**ਦਿਨਕਰ ਜੋਤਿ ਉਲੂ, ਬਰਖੈ ਸਮੈ ਜਵਾਸੋ,**
**ਅਸਨ ਬਸਨ ਜੈਸੇ ਬ੍ਰਿਥਾਵੰਤ ਰੋਗ ਹੈ ॥**

**ਅਰਥ :**

(ਐਸਾ ਹੀ ਜਿਸ ਪ੍ਰਕਾਰ) ਸੂਰਜ (ਸਭ ਲਈ) ਚਾਨਣੇ ਦਾ ਨਮਿਤ ਹੈ, (ਪਰ) ਉੱਲੂ ਵਾਸਤੇ ਘੋਰ ਅੰਧਕਾਰ ਸਰੂਪ, ਅਰੁ ਬਰਖਾ ਸਮਾਂ—ਜੀਵ (ਬਨਸਪਤੀ) ਦੇ ਪ੍ਰਫੁਲਿਤ ਕਰਣਹਾਰ ਹੈ, ਪਰ ਇਕ ਜਵਾਹੇ ਦੀ ਬਹੂਟੀ ਲਈ ਸੰਤਾਪ ਦਾ ਕਾਰਨ ਅਤੇ ਜਿਸ ਤਰ੍ਹਾਂ 'ਅਸਨ ਬਸਨ'—ਭੋਜਨ ਬਸਤ੍ਰ ਆਦਿ ਵਿਭੂਤੀ ਸਭ ਦੇ ਵਾਸਤੇ ਸੁਖ ਰੂਪ ਹੈ, ਪਰ 'ਬ੍ਰਿਥਾਵੰਤ' ਰੋਗੀ ਪੁਰਖ ਦੀ ਖ਼ਾਤਰ 'ਰੋਗ' ਰੂਪ (ਰੁਵਾਨਹਾਰਾ) ਝੋਰੇ ਦਾ ਕਾਰਨ ਹੈ।

**ਤੈਸੇ ਗੁਰਮਤਿ ਬੀਜ ਜਮਤ ਨ ਕਾਲਰ ਮੈ,**
**ਅੰਕੁਰ ਉਦੋਤ ਹੋਤ ਨਾਹਿਨ,**
**ਬਿਓਗ ਹੈ॥੨੯੯॥**

**ਅਰਥ :**

ਤਿਸੀ ਪ੍ਰਕਾਰ ਗੁਰਮਤ ਦਾ ਬੀਜ ਕਲਰੀ ਹਿਰਦੇ ਵਿਚ (ਅਸਾਧ) ਦੇ ਅੰਦਰ ਨਹੀਂ ਜੰਮਦਾ (ਭਾਵ) ਜਿਸ ਹਿਰਦੇ ਅੰਦਰ (ਸੰਕਲਪਾਂ ਵਿਕਲਪਾਂ—ਸੰਸਿਆਂ ਭਰੇ ਸੰਸਕਾਰਾਂ ਵਾ ਵਾਸ਼ਨਾਵਾਂ ਦਾ) ਸ਼ੋਰ ਹੋਵੇ, ਉਥੇ ਗੁਰਮਤ ਦੇ ਸੰਸਕਾਰ ਜਗਾਏ ਨਹੀਂ ਜਾਗਦੇ। (ਇਥੋਂ ਤਕ ਕਿ) ਅੰਗੂਰੀ ਤਕ ਭੀ ਨਹੀਂ ਪ੍ਰਗਟ ਹੁੰਦੀ ਤੇ ਇਸ ਤਰ੍ਹਾਂ ਉਸਦਾ ਸਦਾ ਵਿਯੋਗ ਰਹਿੰਦਾ ਹੈ। ਅਥਵਾ 'ਅੰਕੁਰ ਉਦੋਤ'—ਕਦਾਚਿਤ ਅੰਗੂਰੀ ਬੀ ਦੀ ਪ੍ਰਗਟ ਹੋ ਭੀ ਪਵੇ, ਤਾਂ 'ਹੋਤ ਨਾਹਿਨ'—ਸਫਲੀ ਕਦਾਚਿਤ ਨਹੀਂ ਹੁੰਦੀ (ਸਿਰੇ ਨਹੀਂ ਚੜ੍ਹਦੀ—ਅੱਧ ਵਿਚਾਲੇ ਹੀ ਸੜ ਜਾਂਦੀ ਹੈ) ਸੜਦੀ ਭੀ ਐਸੀ ਹੈ ਕਿ ਖੁਰਾ ਖੋਜ ਹੀ ਕਿਤੇ ਨਹੀਂ ਲਭਿਆ ਕਰਦਾ—ਮਾਨੋ ਬੀ ਦਾ ਧਰਤੀ ਨਾਲੋਂ ਸਦਾ ਵਿਜੋਗ ਹੀ ਸੀ। ਸੋ, ਅਸਾਧ ਦਾ ਭੀ ਮਾਨੋ ਇਹੋ ਹੀ ਹਾਲ ਰਹਿੰਦਾ ਹੈ ਕਿ ਕਦਾਚਿਤ ਗੁਰਮਤ ਮਾਰਗੀ ਹੋ ਭੀ ਜਾਵੇ ਤਾਂ ਅਧਵਾਟਿਓਂ ਹੀ ਜਾਂਦਾ ਹੈ, ਤੇ ਐਸਾ ਕਿ ਕਦੀ ਗੁਰਮਤ ਸੰਜੋਗੀ ਬਣਿਆ ਹੀ ਨਹੀਂ ਸੀ, ਇਸ ਤਰ੍ਹਾਂ ਸਦਾ ਹੀ ਅਸਾਧ ਵਿਛੁੜਿਆ ਰਹਿੰਦਾ ਹੈ।੨੯੯।

***ਭਾਵਾਰਥ :*** ਜਿਵੇਂ ਅਸੀਂ ਵੇਖਦੇ ਹਾਂ ਕਿ ਸਾਰਿਆਂ ਮਨੁੱਖਾਂ ਦੀ ਸ਼ਕਲ ਸੂਰਤ ਅੰਗਾਂ ਕਰਕੇ ਇਕੋ ਜਿਹੀ ਹੁੰਦੀ ਹੈ, ਪਰ ਜਾਤੀ ਗੁਣ ਵਾ ਕਰਮਾਂ ਦੇ ਖ਼ਿਆਲ ਵਜੋਂ ਉਨ੍ਹਾਂ ਅੰਦਰ ਭਿੰਨ ਭੇਦ ਪਾਇਆ ਜਾਂਦਾ ਹੈ, ਜਿਸ ਤਰ੍ਹਾਂ ਨਾਤੇ (ਸਰਬੰਧ) ਆਦਿ ਜੋੜਨ ਸਮੇਂ ਇਨ੍ਹਾਂ ਬਾਤਾਂ ਦੀ ਖੋਜ ਸਭ ਕਿਸੇ ਲਈ ਜ਼ਰੂਰ ਮੰਨੀ ਗਈ ਹੈ, ਇਸੇ ਤਰ੍ਹਾਂ ਅਧਿਕਾਰੀ ਨੂੰ ਭੀ ਜ਼ਰੂਰੀ ਹੈ ਕਿ ਸਤਿ ਸੰਗ ਮੇਲੇ ਖ਼ਾਤਰ ਕੇਵਲ ਗੁਰਮੁਖਾਂ ਨੂੰ ਹੀ ਲਭੇ। ਮਨਮੁਖਾਂ ਨੇ ਦਿਖਾਵੇ ਦੀ ਰਹਿਣੀ ਦਾ ਪਾਜ ਮਾਤ੍ਰ ਅਡੰਬਰ ਰਚ ਕੇ ਗੁਰਮੁਖਾਂ ਦੇ ਮੰਡਲ ਵਿਚ ਆਪਣੇ ਆਪ ਨੂੰ ਅਕਸਰ ਛੁਪਾਇਆ ਹੁੰਦਾ ਹੈ। ਪਰ ਖੋਜ ਕੀਤਿਆਂ ਕੂੜ ਤੇ ਸੱਚ ਨਿਤਰ ਆਇਆ ਕਰਦਾ ਹੈ, ਕਿਉਂਕਿ ਜਦ ਕਦ ਆਪੋ ਆਪਣੇ ਨਿਆਰੇ ਨਿਆਰੇ ਸੁਭਾਵਾਂ ਕਾਰਨ ਸਾਧਾਂ ਅਸਾਧਾਂ ਵਾਲੀ ਖ਼ਸਲਤ ਪ੍ਰਗਟਾਏ ਬਿਨਾਂ ਨਹੀਂ ਰਹਿ ਸਕਿਆ ਕਰਦੇ।

ਕਪਟ ਸਨੇਹੀਆਂ ਬੇਮੁਖਾਂ ਤੋਂ ਝੁਰਦੇ ਹੋਏ ਭੁਲ ਭੁਲੇਖੇ ਭੀ ਗੁਰਮੁਖ ਮੰਡਲ ਵਿਚ ਆ ਕੇ ਕੋਈ ਮੁੜ ਬੇਮੁਖ ਨ ਹੋਵੇ, ਇਸ ਭਾਵ ਨੂੰ ਅੰਕਤ ਕਰਦੇ ਹਨ :

**ਸੰਗਮ ਸੰਜੋਗ ਪ੍ਰੇਮ ਨੇਮ ਕਉ ਪਤੰਗੁ ਜਾਨੈ,**
**ਬਿਰਹ ਬਿਓਗ ਸੋਗ ਮੀਨ ਭਲ ਜਾਨਈ॥**

**ਅਰਥ :**

(ਜਿਵੇਂ ਅਸੀਂ ਵੇਖਦੇ ਹਾਂ ਕਿ) ਸੰਗਮ (ਪਿਆਰੇ ਦੇ ਮਿਲਾਪ) ਸੰਜੋਗ ਵਰਤਦਿਆਂ, ਭਾਵ ਮਿਲਾਪ ਦਾ ਅਉਸਰ ਪ੍ਰਾਪਤ ਹੋਇਆਂ ਪ੍ਰੇਮ ਦੇ ਮੰਡਲ ਦਾ ਨੇਮ ਕੀਹ ਹੈ (ਪ੍ਰੀਤਮ ਤੋਂ ਵਾਰਨੇ ਹੁੰਦੇ ਸੜ ਕੇ ਸੁਆਹ ਹੋ ਜਾਣਾ) ਇਸਨੂੰ ਪਤੰਗਾ (ਭੰਬਟ) ਹੀ ਠੀਕ ਠੀਕ ਜਾਣਦਾ ਹੈ ਤੇ 'ਬਿਓਗ'—ਪਿਆਰੇ ਤੋਂ ਵਿਛੜ ਕੇ 'ਬਿਰਹ'—ਵਿਛੋੜੇ ਵਾਲੀ ਪ੍ਰੇਮ ਦੀ ਅਵਸਥਾ ਤੋਂ 'ਸੋਗ'—ਅਫ਼ਸੋਸ—ਸੋਗ ਕਿਹੋ ਜਿਹਾ ਹੁੰਦਾ ਹੈ, (ਲੁੱਛ-ਲੁੱਛ—ਤੜਫ਼ ਤੜਫ਼ ਜਾਨ ਵੰਞਾ ਸਿਟਣੀ) ਇਸਨੂੰ ਮੱਛੀ ਹੀ ਅੱਛੀ ਤਰ੍ਹਾਂ ਜਾਣਦੀ ਹੈ।

**ਇਕ-ਟਕ ਦੀਪਕ ਧਿਆਨ ਪ੍ਰਾਨ ਪਰਹਰੈ,**
**ਸਲਿਲ ਬਿਓਗ ਮੀਨ ਜੀਵਨ ਨ ਮਾਨਈ॥**

**ਅਰਥ :**

(ਜਿਵੇਂ ਪ੍ਰਤੱਖ ਤੱਕਦੇ ਹਾਂ ਕਿ) ਭੰਬਟ, ਦੀਵੇ ਦੇ ਇਕ ਟੱਕ ਧਿਆਨ ਵਿਚ ਪ੍ਰਾਣਾਂ ਨੂੰ ਤਿਆਗ ਦਿੰਦਾ ਹੈ, ਤੇ ਮਛਲੀ 'ਸਲਿਲ'—ਪਾਣੀ ਦੇ ਵਿਛੋੜੇ ਵਿਚ ਜੀਉਣ ਨੂੰ ਕੁਛ ਚੀਜ਼ ਹੀ ਨਹੀਂ ਮੰਨਿਆ ਕਰਦੀ।

**ਚਰਨ ਕਮਲ ਮਿਲਿ ਬਿਛੁਰੈ ਮਧੁਪ-ਮਨ,**
**ਕਪਟ ਸਨੇਹ ਧ੍ਰਿਗੁ ਜਨਮ ਅਗਿਆਨਈ॥**

**ਅਰਥ :**

(ਇਥੋਂ ਤਕ ਤਾਂ ਦਸ਼ਾ ਪ੍ਰੇਮ ਵਿਚ ਹੋਏ ਤੁੱਛ ਜੀਵਾਂ ਜੰਤੂਆਂ ਦੀ) ਪਰ ਸ਼ਰਮ ਹੈ (ਉਸ ਮਨੁੱਖ ਲਈ ਕਿ) ਜਿਹੜਾ

ਮਨ ਨੂੰ 'ਮਧੁਪ'—ਭੌਰਾ ਬਣਾ ਕੇ ਤੇ ਚਰਨ ਕਮਲਾਂ ਦੇ ਮਿਲਾਪ ਨੂੰ ਪ੍ਰਾਪਤ ਹੋ ਕੇ—ਭਾਵ ਸਤਿਗੁਰਾਂ ਦੇ ਚਰਨ-ਸ਼ਰਨ ਪ੍ਰਾਪਤ ਹੋ ਤੇ ਪ੍ਰੇਮੀ ਬਣ ਕੇ ਭੀ (ਫੇਰ) 'ਬਿਛੁਰੈ'—ਵਿਛੜ ਜਾਵੇ (ਬੇਮੁਖਤਾ ਧਾਰ ਲਵੇ) ਉਸ ਅਗਿਆਨੀ ਦਾ ਜਨਮ 'ਧ੍ਰਿਗੁ' ਬਾਰ ਬਾਰ ਫਿਟਕਾਰਨ ਯੋਗ ਹੈ, ਕਿਉਂਕਿ ਉਸਦਾ 'ਸਨੇਹ'—ਪ੍ਰੇਮ ਕੇਵਲ ਕਪਟ (ਛਲ ਮਾਤ੍ਰ ਹੀ ਸੀ)।

**ਨਿਹਫਲ ਜੀਵਨ ਮਰਨ ਗੁਰ ਬਿਮੁਖ ਹੁਇ,**
**ਪ੍ਰੇਮ ਅਰੁ ਬਿਰਹ ਨ ਦੋਊ ਉਰ ਆਨਈ ॥੩੦੦॥**

*ਅਰਥ :*

ਐਹੋ ਜਿਹਾਂ ਗੁਰੂ ਤੋਂ ਬੇਮੁਖ਼ ਹੋਇਆਂ ਪੁਰਖਾਂ ਦਾ ਜੀਉਣਾ ਮਰਨਾ ਦੋਵੇਂ ਹੀ ਅਫਲ ਹਨ, ਜਿਨ੍ਹਾਂ ਨੇ ਆਪਣੇ ਅੰਦਰ ਪ੍ਰੇਮ ਅਤੇ ਵਿਛੋੜੇ ਦੋਹਾਂ ਵਿਚੋਂ ਹੀ (ਕਿਸੇ ਭੀ ਅਵਸਥਾ ਨੂੰ) ਨਹੀਂ 'ਆਨਈ'—ਲਿਆਂਦਾ, ਜਾਂ ਪ੍ਰਗਟਾਇਆ।੩੦੦।

**ਪ੍ਰ:** ਭਾਈ ਸਾਹਿਬ ਜੀਉ! ਹਰ ਮਨੁੱਖ ਮਾਤ੍ਰ ਨੂੰ ਮਨੁੱਖਤਾ ਦੀ ਸਫਲਤਾ ਲਈ ਉਹ ਕਿਹੜੀ ਧਾਰਨਾ ਹੈ ਜੋ ਧਾਰਨਾ ਕਰਨ ਦੇ ਯੋਗ ਹੈ, ਇਸ ਬਾਰੇ ਆਪ ਜੀ ਗੁਰਮਤ ਅਨੁਸਾਰ ਆਪਣੇ ਵੀਚਾਰ ਦਿਓ ਤਾਕਿ ਸਾਨੂੰ ਭੀ ਉਸ ਮਾਰਗ ਪਰ ਚਲਣ ਦੀ ਪ੍ਰੇਰਨਾ ਮਿਲ ਸਕੇ ਤੇ ਜਿਸਦਾ ਸਦਕਾ ਸਾਨੂੰ ਭੀ ਰੱਬੀ-ਦਰਬਾਰ ਵਿਚ ਸਤਿਕਾਰ ਯੋਗ ਥਾਂ ਮਿਲ ਸਕੇ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਹਰ ਮਨੁੱਖ ਮਾਤ੍ਰ ਨੂੰ ਗੁਰਮੁਖਾਂ ਦੀ ਧਾਰਨਾ ਹੀ ਧਾਰਨ ਕਰਨੇ ਯੋਗ ਹੈ, ਇਸੇ ਧਾਰਨਾ ਦਾ ਸਦਕਾ ਮਨੁੱਖ ਰੱਬੀ-ਦਰਗਾਹ ਵਿਚ ਉਚੇਰੀ ਥਾਂ ਹਾਸਲ ਕਰ ਸਕਦਾ ਹੈ, ਉਸੇ ਧਾਰਨਾ ਨੂੰ ਹੀ ਗੁਰਬਾਣੀ ਦੁਆਰੇ ਗੁਰੂ ਜੀ ਨੇ ਦਰਸਾਇਆ ਹੈ, ਜਿਸ ਤੋਂ ਹਰ ਮਨੁੱਖ ਨੂੰ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥
ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥
*(ਸਲੋਕੁ ਮ: ੫, ਪੰਨਾ ੫੧੭)*

ਸ੍ਰਵਣੀ ਸੁਣੀਐ ਰਸਨਾ ਗਾਈਐ
ਹਿਰਦੈ ਧਿਆਈਐ ਸੋਈ ॥
ਕਰਣ ਕਾਰਣ ਸਮਰਥ ਸੁਆਮੀ
ਜਾ ਤੇ ਬ੍ਰਿਥਾ ਨ ਕੋਈ ॥੩॥ *(ਸੋਰਠਿ ਮ: ੫, ਪੰਨਾ ੬੧੧)*

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ
ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥
ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥
*(ਸੋਰਠਿ ਮ: ੯, ਪੰਨਾ ੬੩੧)*

ਇਸ ਤਰ੍ਹਾਂ ਦੇ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਗੁਰਮੁਖਾਂ ਦੀ ਧਾਰਨਾ ਜੋਗ ਜਾਣਕਾਰੀ ਮਿਲਦੀ ਹੈ, ਉਸੇ ਧਾਰਨਾ ਨੂੰ ਧਾਰ ਕੇ ਹਰ ਮਨੁੱਖ ਨੂੰ ਆਪਣਾ ਜੀਵਨ ਸਫਲਾਉਣਾ ਚਾਹੀਦਾ ਹੈ, ਜਿਸਦਾ ਸਦਕਾ ਰੱਬੀ-ਦਰਬਾਰ ਵਿਚ ਸਤਿਕਾਰ ਪ੍ਰਾਪਤ ਹੁੰਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਗੁਰਮੁਖਾਂ ਦੀ ਧਾਰਨਾ ਅੰਕਤ ਕੀਤੀ ਹੈ, ਜਿਸ ਨੂੰ ਕਿ ਹਰ ਮਨੁੱਖ ਦੀ ਧਾਰਨਾ ਕਰਨ ਦੀ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

**ਦ੍ਰਿਸਟਿ ਦਰਸ ਲਿਵ ਦੇਖੈ ਅਉ ਦਿਖਾਵੈ ਸੋਈ,**
**ਸਰਬ ਦਰਸ ਏਕ ਦਰਸ ਕੈ ਜਾਨੀਐ ॥**

*ਅਰਥ :*

(ਮੈਂ ਤਾਂ ਜਦੋਂ ਗੁਰਮੁਖਾਂ ਦੀ) ਦ੍ਰਿਸ਼ਟੀ—ਤੱਕਣੀ ਦਰਸ਼ਨਾਂ ਦੀ ਲਿਵ ਵਿਚ (ਇਸਥਿਤ ਹੋਈ ਹੋਈ) ਸੋਈ—ਉਹੋ ਕੁਝ ਹੀ (ਬ੍ਰਹਮ ਹੀ ਬ੍ਰਹਮ) ਦੇਖਦੀ ਅਤੇ ਦਿਖਾਉਂਦੀ ਹੈ, (ਕਿਉਂਕਿ) ਉਸ ਨੇ ਸਮੂੰਹ ਦਰਸ਼ਨ ਇਕੋ ਦਰਸ਼ਨ (ਪਾਰਬ੍ਰਹਮ ਸਰੂਪ) ਵਿਖੇ ਹੀ ਲੀਨ—ਜਾਣ ਲਏ ਹਨ। ਅਰਥਾਤ (ਸਰਬ ਰੂਪ ਤੇਰੇ ਨਾਰਾਇਣਾ) ਨਿਸਚੇਵਾਨ ਪੁਰਸ਼ ਹੈ, ਉਹੋ ਹੀ ਪ੍ਰੇਮ ਨਾਲ ਦਰਸ਼ਨ ਕਰਦਾ ਹੈ ਤੇ ਦੂਜਿਆਂ ਨੂੰ ਕਰਾਉਂਦਾ ਹੈ।

**ਸਬਦ ਸੁਰਤਿ ਲਿਵ ਕਹਤ ਸੁਨਤ ਸੋਈ,**
**ਸਰਬ ਸਬਦ ਏਕ ਸਬਦ ਕੈ ਮਾਨੀਐ ॥**

*ਅਰਥ :*

(ਉਨ੍ਹਾਂ ਦੀ ਧਾਰਨਾ ਹੈ ਕਿ) 'ਸੁਰਤਿ'—(ਕੰਨਾਂ ਦੀ ਸੁਣਨ ਸ਼ਕਤੀ ਦੀ) 'ਸਬਦ'—ਗੁਰ ਸ਼ਬਦ ਦੀ (ਅਨਹਦ ਤਾਰ—ਭਾਵ ਦਿੱਬ ਧੁਨੀ) ਵਿਚ ਲਿਵ ਲਗ ਜਾਣ ਕਰਕੇ (ਉਹ) ਸਮੂੰਹ ਸ਼ਬਦਾਂ (ਬਚਨਾਂ ਦੀ ਧੁਨੀ) ਨੂੰ ਹੀ, ਇਕ ਸ਼ਬਦ ਮਾਤ੍ਰ ਸੁਣਨਾ ਸੁਨਾਣਾ ਸਭੇ ਬ੍ਰਹਮ ਸਰੂਪ ਹੀ ਹੁੰਦਾ ਹੈ।

ਅਰਥਾਤ :

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥ *(ਪੰਨਾ ੧੨੬੫)*

**ਕਾਰਨ ਕਰਨ ਕਰਤਗਿ ਸਰਬਗਿ ਸੋਈ,**
**ਕਰਮ ਕਰਤੂਤਿ ਕਰਤਾਰੁ ਪਹਿਚਾਨੀਐ ॥**

***ਅਰਥ :***

(ਫਿਰ ਉਨ੍ਹਾਂ ਦਾ ਨਿਸਚਾ ਇਹੋ ਹੈ ਕਿ) ਕਰਮ ਵਾ ਹੇਤੂ (ਪ੍ਰੇਰਕ ਰੂਪ ਮਨ) ਕਰਨ ਦੇ ਸਾਧਨ ਸਰੂਪ ਇੰਦ੍ਰੀਆਂ (ਗਿਆਨ ਕਰਮ ਇੰਦ੍ਰੀਆਂ ਜਾਂ ਇਨ੍ਹਾਂ ਦਾ ਆਧਾਰ ਰੂਪ ਸਰੀਰ) ਕਰਤਗਿ (ਕਰਨ ਯੋਗ ਕਾਰਜ ਦਾ ਨਿਸਚਾ ਕਰਨਹਾਰੀ ਬੁਧੀ) ਚਿਤ, ਆਦਿ ਇਨ੍ਹਾਂ ਸਭ ਦਾ ਕਰਤਾਰ (ਕਰਤਾ ਪੁਰਖ)—ਜੀਵ ਆਤਮਾ, ਉਸ ਕਰਤੇ (ਵਾਹਿਗੁਰੂ) ਸਰਬ-ਵਿਆਪੀ ਨੂੰ ਹੀ (ਸਰਬ ਰੂਪ ਹੋਇਆ) ਪਛਾਣਦਾ ਹੈ। ਭਾਵ ਹੈ ਕਿ ਗੁਰਮੁਖ ਇਕ ਵਾਹਿਗੁਰੂ ਅੰਤਰਜਾਮੀ ਨੂੰ ਹੀ ਸਤਯ ਸਰੂਪ ਪਛਾਣਿਆ ਕਰਦਾ ਹੈ। (ਅਰਥਾਤ ਕਰਮ, ਕ੍ਰਿਆ ਤੇ ਕਰਤਾ ਤਿੰਨਾਂ ਦੀ ਏਕਤਾ ਤੋਂ ਹੀ ਕਰਨ ਕਾਰਨ ਦੀ ਏਕਤਾ ਦ੍ਵਾਰਾ ਕਾਰਜ ਹੁੰਦਾ ਹੈ)।

**ਸਤਿਗੁਰ ਗਿਆਨ ਧਿਆਨ**
**ਏਕ ਹੀ ਅਨੇਕ ਮੇਕ,**
**ਬ੍ਰਹਮ ਬਿਬੇਕ ਟੇਕ ਏਕੈ ਉਰਿ ਆਨੀਐ ॥੩੦੧॥**

***ਅਰਥ :***

(ਇਸ ਲਈ ਸਰਬ ਲਈ ਪ੍ਰੇਰਨਾ ਹੈ ਕਿ) ਇਕ ਅਕਾਲ ਪੁਰਖ ਦਾ ਪ੍ਰਕਾਸ਼ ਹੀ ਅਨੇਕਾਂ ਵਿਚ ਮਿਲਿਆ ਹੋਇਆ ਹੈ, (ਐਸੇ) ਸਤਿਗੁਰਾਂ ਦੇ ਇਸ ਗਿਆਨ ਤਥਾ ਇਸੇ ਨਿਸਚੇ ਨੂੰ ਹੀ ਨਿਰ੍ਹਾ ਦੀ ਪ੍ਰਪੱਕਤਾ ਰੂਪ ਧਿਆਨ ਨੂੰ ਧਰਦਾ ਹੈ, ਇਸ ਪ੍ਰਕਾਰ ਦੇ 'ਬ੍ਰਹਮ ਬਿਬੇਕ'—ਬ੍ਰਹਮ ਵੀਚਾਰ ਦੀ ਟੇਕ (ਇਸਥਿਤੀ) ਦੇ ਸਹਾਰੇ ਇਕੋ ਹੀ ਇਕ (ਅਕਾਲ ਪੁਰਖ ਅੰਤਰਜਾਮੀ) ਨੂੰ 'ਉਰਿ ਆਨੀਐ'—ਆਪਣੇ ਅੰਦਰ ਲਿਆਵੇ, ਭਾਵ, ਜਿਉਂ ਕਾ ਤਿਉਂ ਅਨੁਭਵ ਨੂੰ ਪ੍ਰਾਪਤ ਹੋਵੇ।੩੦੧।

***ਭਾਵਾਰਥ :*** ਜੋ ਸਰਬ ਪਦਾਰਥਾਂ ਵਿਚ ਬ੍ਰਹਮ ਮਿਲਿਆ ਹੋਇਆ ਹੈ ਉਸੇ ਇਕ ਬ੍ਰਹਮ ਬਿਬੇਕ ਦੀ ਇਕੋ ਓਟ ਹਿਰਦੇ ਵਿਚ ਧਾਰਨ ਕਰਨੀ ਚਾਹੀਦੀ ਹੈ। ਜਿਸਦਾ ਸਦਕਾ ਰੱਬੀ-ਦਰਬਾਰ ਵਿਚ ਸਥਿਰ ਸਥਾਨ ਹਾਸਲ ਹੁੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਇਹ ਵੀਚਾਰ ਤਾਂ ਆਪ ਜੀ ਨੇ ਬਹੁਤ ਬਾਰ ਦੁਹਰਾਇਆ ਹੈ, ਕਿ ਉਹ ਪਰੀਪੂਰਨ ਪ੍ਰਮੇਸ਼ਰ ਦੇ ਇਹ ਸਾਰਾ ਸੰਸਾਰ ਹੀ ਅਧੀਨ ਹੈ, ਉਸ ਦੇ ਹੁਕਮ ਤੋਂ ਕੋਈ ਭੀ ਸੁਤੰਤਰ ਨਹੀਂ ਹੈ, ਪਰ ਇਹ ਭੀ ਜਾਣਕਾਰੀ ਦਿਓ ਕਿ ਉਹ ਵਾਹਿਗੁਰੂ ਭੀ ਕਿਸੇ ਦੇ ਅਧੀਨ ਹੈ, ਇਸ ਸੰਬੰਧ ਵਿਚ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਦੱਸਣ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ ! ਇਸ ਸੰਬੰਧੀ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਇਹੋ ਬੋਧ ਮਿਲਦਾ ਹੈ ਕਿ ਪ੍ਰਮੇਸ਼ਰ ਜੀ ਨੇ ਆਪਣੇ ਆਪ ਨੂੰ ਆਪਣੇ ਭਗਤ ਜਨਾਂ ਦੇ ਅਧੀਨ ਰੱਖਿਆ ਹੈ, ਜਿਵੇਂ ਕਿ ਬਾਣੀ ਵਿਚ ਗੁਰੂ ਫ਼ੁਰਮਾਨ ਹੈ ਕਿ :

ਮੇਰੀ ਬਾਂਧੀ ਭਗਤ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋਕਉ ਗਹਿ ਬਾਂਧੈ
ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ
ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ
ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥

*(ਸਾਰਗ ਨਾਮਦੇਵ ਜੀ, ਪੰਨਾ ੧੨੫੨)*

ਇਸ ਤਰ੍ਹਾਂ ਦੇ ਸਾਨੂੰ ਬਾਣੀ ਦ੍ਵਾਰੇ ਅਨੇਕਾਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਪ੍ਰਮੇਸ਼ਰ ਦੀ ਮਰਯਾਦਾ ਨੂੰ ਭਗਤ ਲੋਕ ਛੁਡਾਉਣ ਦੀ ਸਮਰਥਾ ਰਖਦੇ ਹਨ, ਪਰ ਪ੍ਰਭੂ ਭਗਤ ਜਨਾਂ ਦਾ ਸੰਕੇਤ ਕਾਇਮ ਕੀਤਾ ਹੋਇਆ ਰੱਬ ਨਹੀਂ ਛੁਡਾ ਸਕਦਾ। ਇਸ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਵਿਚ ਇਹੋ ਅੰਕਤ ਕੀਤਾ ਹੈ ਕਿ ਉਹ ਵਾਹਿਗੁਰੂ ਸਾਧ ਸੰਗਤ ਦੇ ਅਧੀਨ ਹੈ :

**ਕਿੰਚਤ ਕਟਾਛ ਮਾਇਆ ਮੋਹੇ ਬ੍ਰਹਮੰਡ ਖੰਡ,**
**ਸਾਧ ਸੰਗ ਰੰਗ ਮੈ ਬਿਮੋਹਿਤ ਮਗਨ ਹੈ ॥**

***ਅਰਥ :***

(ਜਿਵੇਂ ਵੇਖਦੇ ਹਾਂ ਕਿ) ਜਿਸਦੀ ਰਵਾਲ ਭਰ, ਭਾਵ ਰਤਾ ਭਰ ਅੱਖ ਦੇ ਇਸ਼ਾਰੇ ਨਾਲ ਮਾਇਆ ਨੇ ਬ੍ਰਹਮੰਡਾਂ ਖੰਡਾਂ ਨੂੰ ਮੋਹਿਤ ਕਰ ਰਖਿਆ ਹੈ, ਉਹ ਅੰਤਰਜਾਮੀ ਮਾਇਆ ਪਤੀ ਸਿਰਜਨਹਾਰ ਸਾਧ ਸੰਗਤ ਦੇ ਪ੍ਰੇਮ ਵਿਚ (ਆਪ) ਬਿਮੋਹਿਤ (ਲੱਟੂ) ਹੋਇਆ ਮਗਨ (ਲਿਵਲੀਨ) ਰਹਿੰਦਾ ਹੈ।

**ਜਾਂ ਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ,**
**ਕੀਰਤਨ ਸਮੈ ਸਾਧ ਸੰਗਿ ਸੌ ਲਗਨ ਹੈ ॥**

***ਅਰਥ :***

ਜਿਸ ਵਾਹਿਗੁਰੂ ਅੰਤਰਜਾਮੀ ਤੋਂ ਪ੍ਰਗਟ ਹੋਏ ਓਅੰਕਾਰ ਸਰੂਪ ਤੋਂ ਅਨੇਕ ਭਾਂਤ ਦੀ ਅਕਾਰ ਰੂਪ ਸ੍ਰਿਸ਼ਟੀ ਉਪਜੀ ਹੋਈ ਹੈ, (ਓਹੀ ਮਹਾਰਾਜ) ਸਾਖਿਆਤ (ਆਪ) ਕੀਰਤਨ ਦੇ ਸਮੇਂ ਸਾਧ ਸੰਗਤ 'ਸੌ'—ਨਾਲ ਪਰਚਿਆ ਹੋਇਆ ਹੁੰਦਾ ਹੈ।

**ਸਿਵ ਸਨਕਾਦਿ ਬ੍ਰਹਮਾਦਿ**
**ਆਗਿਆਕਾਰੀ ਜਾ ਕੇ,**
**ਅਗ੍ਰਭਾਗ ਸਾਧ ਸੰਗਿ ਗੁਨਨੁ ਅਗਨ ਹੈ ॥**

***ਅਰਥ :***

(ਇਥੇ ਹੀ ਬੱਸ ਨਹੀਂ) ਜਿਸ ਅੰਤਰਜਾਮੀ ਪਰਮਾਤਮਾ ਪ੍ਰਭੂ ਦੇ ਸ਼ਿਵਜੀ ਤਥਾ ਸਨਕ, ਸਨੰਦਨ, ਸਨਤ ਕੁਮਾਰ ਰੂਪ ਸਨਕਾਦਿਕ, ਅਰੁ ਬ੍ਰਹਮਾ, ਵਿਸ਼ਨੂੰ ਆਦਿ (ਸਮੂੰਹ ਦੇਵਤਾ ਆਪਣੀਆਂ ਸ਼ਕਤੀਆਂ ਸਮੇਤ) ਆਗਿਆ ਪਾਲਣਹਾਰੇ ਹਨ, ਉਹ ਅਨਗਿਣਤ (ਬੇਸ਼ੁਮਾਰ) ਗੁਣਾਂ ਵਾਲਾ (ਭਗਵਾਨ) ਸਾਧ ਸੰਗਤ ਦੇ 'ਅਗ੍ਰਭਾਗ'—ਸਨਮੁਖ (ਆਗਿਆ ਪਾਲਣ ਲਈ ਤਤਪਰ—ਸਾਵਧਾਨ) ਰਹਿੰਦਾ ਹੈ, ਭਾਵ ਹਰਦਮ ਵੱਸ ਵਿਚ ਵਰਤਦਾ ਹੈ।

**ਅਗਮ ਅਪਾਰ, ਸਾਧ ਮਹਿਮਾ ਅਪਾਰ ਬਿਖੈ,**
**ਅਤਿ ਲਿਵਲੀਨ ਜਲ-ਮੀਨ**
**ਅਭਗਨ ਹੈ ॥੩੦੨॥**

***ਅਰਥ :***

(ਵਧੇਰੇ ਕੀ ਆਖਿਆ ਜਾਏ) ਜਿਸਨੂੰ ਅਗਮ—ਗੰਮਤਾ ਤੋਂ ਪਰੇ, ਤਥਾ ਅਪਾਰ—ਪਾਰਾਵਾਰ ਰਹਿਤ ਕਹਿੰਦੇ ਹਨ, ਓਹ 'ਸਾਧ'—ਸਾਧ ਸੰਗਤ ਦੀ ਅਪਾਰ ਮਹਿਮਾ ਵਿਖੇ ਇਸ ਤਰ੍ਹਾਂ ਅਤਯੰਤ ਕਰਕੇ ਲਿਵਲੀਨ (ਪਰਚਿਆ) ਰਹਿੰਦਾ ਹੈ, ਜਿਵੇਂ ਕਿ ਜਲ ਵਿਚ ਮੱਛਲੀ 'ਅਭਗਨ'—ਅਨਟੁਟ (ਪ੍ਰੇਮ ਕਾਰਨ) ਲਿਵਲੀਨ ਰਹਿੰਦੀ ਹੈ।੩੦੨।

***ਭਾਵਾਰਥ :*** ਜਿਸ ਤਰ੍ਹਾਂ ਮੱਛੀ ਪਾਣੀ ਤੋਂ ਕਦੇ ਭੀ ਅਲੱਗ ਨਹੀਂ ਹੋ ਸਕਦੀ, ਅਤੇ ਇਹ ਨਾ ਹੀ ਅਲਗ ਹੋ ਕੇ ਜੀਉਂਦੀ ਰਹਿ ਸਕਦੀ ਹੈ ਇਸੇ ਤਰ੍ਹਾਂ ਉਹ ਪ੍ਰਭੂ ਨਾ ਸਾਧ ਸੰਗ ਦੀ ਮਹਿਮਾ ਤੋਂ ਵੱਖਰਾ ਹੈ ਅਤੇ ਨਾ ਹੀ ਵੱਖਰਾ ਰਹਿ ਸਕਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਆਪ ਜੀ ਨੇ ਗੁਰਬਾਣੀ ਦੁਆਰੇ ਇਸ ਪੱਖ ਨੂੰ ਦਰਸਾਇਆ ਹੈ, ਕਿ ਰੱਬ ਨੇ ਆਪਣੇ ਨਾਲੋਂ ਆਪਣੇ ਪਿਆਰੇ ਭਗਤ ਜਨਾਂ ਨੂੰ ਆਪਣੇ ਆਪ ਤੋਂ ਭੀ ਵਧੇਰੇ ਸ਼ਕਤੀ-ਸ਼ਾਲੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ, ਪਰ ਇਸ ਤਰ੍ਹਾਂ ਦਾ ਉਦਾਹਰਣ ਕਿਸੇ ਸਨਾਤਨ ਪੁਸਤਕ ਵਿਚੋਂ ਭੀ ਸਾਬਤ ਹੁੰਦਾ ਹੈ, ਜੇ ਕੋਈ ਇਸੇ ਤਰ੍ਹਾਂ ਦੀ ਲਿਖਤ ਤੁਹਾਡੇ ਪੜ੍ਹਨ ਸੁਣਨ ਵਿਚ ਆਈ ਹੋਵੇ ਤਾਂ ਉਸ ਦੀ ਜਾਣਕਾਰੀ ਸਾਨੂੰ ਭੀ ਦਿਓ ? ਹੁਣ ਭਾਈ ਸਾਹਿਬ ਜੀ ਆਪਣੇ ਕਥਨ ਦੀ ਪੁਸ਼ਟੀ ਲਈ ਇਕ ਪੁਰਾਣਕ ਪ੍ਰਸੰਗ ਅਨੁਸਾਰ ਨਾਰਦ ਦੇ ਪ੍ਰਸ਼ਨ ਦਾ ਉੱਤਰ ਭਗਵਾਨ ਲੋਕ ਤੋਂ ਪ੍ਰਾਪਤ ਹੋਇਆ ਹੋਇਆ ਨਿਰੂਪਨ ਕਰਦੇ ਹਨ, ਜਿਵੇਂ ਕਿ :

ਜ਼ਿਕਰ ਆਉਂਦਾ ਹੈ ਕਿ ਇਕ ਬਾਰ ਨਾਰਦ ਮੁਨੀ ਭਗਵਾਨ ਦੇ ਦਰਬਾਰ ਵਿਚ ਭਗਵਾਨ ਦੇ ਦਰਸ਼ਨ ਕਰਨ ਲਈ ਗਿਆ ਤਾਂ ਦਰਬਾਰ ਵਿਚ ਭਗਵਾਨ ਦੇ ਦਰਸ਼ਨ ਨਾ ਹੋਏ ਤਾਂ ਫਿਰ ਦੁਬਾਰੇ ਜਾਣ ਪਰ ਨਾਰਦ ਮੁਨੀ ਨੇ ਪੁਛਿਆ ਕਿ ਹੇ ਭਗਵਾਨ ਜੀ ! ਮੈਂ ਪਹਿਲੋਂ ਭੀ ਆਪ ਜੀ ਦੇ ਦਰਸ਼ਨ ਕਰਨ ਲਈ ਪੁਜਿਆ ਸੀ, ਪਰ ਉਸ ਸਮੇਂ ਆਪ ਜੀ ਕਿਥੇ ਗਏ ਸੌ, ਤਾਂ ਭਗਵਾਨ ਜੀ ਵਲੋਂ ਜੋ ਨਾਰਦ ਮੁਨੀ ਨੂੰ ਉੱਤਰ ਦਿੱਤਾ ਗਿਆ ਹੈ, ਉਹ ਮੈਂ ਇਨ੍ਹਾਂ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ ਕਿ ਹੇ ਨਾਰਦ ਮੁਨੀ ! ਜੇ ਮੈਂ ਕਦੀ ਆਪਣੇ ਦਰਬਾਰ ਵਿਚ ਨਾ ਮਿਲ ਸਕਾਂ ਤਾਂ ਮੇਰਾ ਸਹੀ ਟਿਕਾਣਾ ਇਕ ਸਾਧ ਸੰਗਤ ਹੀ ਹੈ ਜਿਥੇ ਮੈਂ ਸਦਾ ਹੀ ਨਿਵਾਸ ਕਰਦਾ ਹਾਂ, ਭਗਵਾਨ ਵਲੋਂ ਉੱਤਰ ਹੈ :

**ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ,**
**ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ ॥**

***ਅਰਥ :***

ਹੇ ਨਾਰਦ ਮੁਨੀ ! (ਸੁਣ) ਸਾਧ ਸੰਗਤ (ਹੀ) ਮੇਰਾ ਨਿਜ ਘਰ (ਨਿਵਾਸ ਸਥਾਨ) ਹੈ, ਅਤੇ ਸਾਧ ਸੰਗਤ ਦਾ ਦਰਸ਼ਨ ਮੇਰਾ ਆਪਣਾ ਸਰੂਪ (ਦਰਸ਼ਨ) ਹੈ।

**ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ,**
**ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ ॥**

***ਅਰਥ :***

ਸਾਧ ਸੰਗਤ ਹੀ ਮੇਰੇ ਮਾਤਾ ਪਿਤਾ (ਮਾਪੇ) ਅਤੇ ਕੋੜਮਾ ਵਾ 'ਸਖਾ'—ਸਾਕ ਸੈਨ—(ਸਨੇਹੀ) ਹੈ, ਅਰੁ ਸਾਧ ਸੰਗ ਹੀ ਮੇਰਾ ਉਪਮਾ ਤੋਂ ਰਹਿਤ (ਅਤਯੰਤ ਸੁੰਦਰ) 'ਸ੍ਰੇਸਟ'—ਭਲਾ (ਆਗਿਆਕਾਰ) ਪੁੱਤਰ ਹੈ।

**ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,**
**ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥**

***ਅਰਥ :***

ਸਾਧ ਸੰਗਤ ਹੀ 'ਮੈ'—ਮੇਰੇ ਸਮੂੰਹ ਨਿਧੀਆਂ ਦਾ ਅਸਥਾਨ (ਅਖੁੱਟ ਭੰਡਾਰ) ਹੈ ਤੇ ਏਹੋ ਹੀ ਮੇਰੇ ਜੀਵਨ ਦਾ ਮੂਲ ਰੂਪ ਪ੍ਰਾਨ (ਮੇਰੀ ਜਾਨ) ਹੈ, ਅਤੇ ਸਾਧ ਸੰਗਤ ਹੀ ਧੂਪ ਦੀਪ ਆਦੀ ਸੇਵਾ ਦਾ (ਮੇਰਾ) 'ਨਿਜ ਪਦ' ਆਪਣਾ ਅਸਥਾਨ (ਆਦਰਸ਼ ਸਰੂਪ) ਹੈ।

**ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,**
**ਸਾਧ ਸੰਗ ਸੋਭਾ**
**ਅਤਿ ਉਪਮਾ ਅਉ ਊਪ ਹੈ॥੩੦੩॥**

***ਅਰਥ :***

ਸਾਧ ਸੰਗਤ ਹੀ ਮੇਰਾ 'ਸਹਜ ਸੁਖ ਭੋਗ'—ਅਬਿਨਾਸੀ ਸੁਖ ਦਾ ਮਾਨਣਾ, ਅਰੁ ਰੰਗ ਰਸ 'ਰਸਾਂ' ਦਾ ਪਿਆਰ (ਵਾ ਰਸਕ ਪੁਣਾ) ਹੈ ਤੇ ਸਾਧ ਸੰਗਤ ਹੀ (ਮੇਰੀ) ਸ਼ੋਭਾ, 'ਅਤਿ'—ਅਤੇ 'ਉਪਮਾ' ਅਰੁ 'ਊਪ' ਹੈ ਭਾਵ ਅਤਸੈ ਕਰਕੇ ਉਪਮਾ ਅਰੁ (ਸਰਬ ਸ਼੍ਰੋਮਣੀ ਭਾਵ) ਹੈ।੩੦੩।

(***ਨੋਟ :*** ਸ੍ਰੀ ਮਦ ਭਾਗਵਤ ਦੇ ਕਈ ਸਲੋਕਾਂ ਦਾ ਹੀ ਅਨੁਵਾਦ ਹੈ)।

***ਭਾਵਾਰਥ :*** 'ਜਹਾਂ ਆਸਾ ਤਹਾਂ ਬਾਸਾ' ਇਹ ਕਹੌਤ ਭੀ ਸੱਚ ਮੁੱਚ ਠੀਕ ਹੈ ਕਿ ਸਾਧ ਸੰਗਤ ਵਿਚ ਅਠੇ ਪਹਿਰ ਵਾਹਿਗੁਰੂ ਦੀ ਯਾਦ ਹਰੀ ਚਰਚਾ ਦਾ ਕਿਸੇ ਨਾ ਕਿਸੇ ਰੂਪ ਵਿਚ ਪ੍ਰਚਲਿਤ ਰਹਿਣਾ ਜਾਂ ਨਾਮ ਦੀ ਦ੍ਰਿੜ੍ਹਤਾ ਰਖਣਾ ਪ੍ਰਚਲਿਤ ਰਹਿੰਦੇ ਹਨ, ਜਿਸ ਕਰਕੇ ਇਕੋ ਵਾਹਿਗੁਰੂ ਦੀ ਆਸ ਓਟ ਪ੍ਰਾਇਣ ਹੀ ਸਾਧ ਸੰਗਤ ਪ੍ਰਵਾਣ ਕੀਤੀ ਗਈ ਹੈ। ਵਾਹਿਗੁਰੂ ਦੇ ਪਿਆਰਿਆਂ ਦੇ ਇਕੱਠ ਦਾ ਨਾਮ ਸਾਧ ਸੰਗਤ ਹੈ ਅਤੇ ਜਿਥੇ ਉਸਦੇ ਪਿਆਰੇ ਪਿਆਰ ਵਿਚ ਇਕੱਤ੍ਰ ਹੋ ਬੈਠਣ ਉਥੇ ਹੀ ਉਸ ਸਮਾਗਮ ਵਿਚ ਸਤਿਸੰਗਤ ਦਾ ਠਾਠ ਬੱਝਿਆ ਪ੍ਰਵਾਣ ਕੀਤਾ ਜਾਂਦਾ ਹੈ। ਸੋ, ਇਸ ਤਰ੍ਹਾਂ ਪਿਆਰੇ ਦੇ ਪਿਆਰ ਦੀ ਤਾਰ ਦਾ ਬੱਝਾ ਉਹ ਪਿਆਰਾ ਪ੍ਰੀਤਮ ਸਦਾ ਹੀ ਆਪਣਿਆਂ ਪਿਆਰਿਆਂ ਵਿਚ ਵੱਸਦਾ ਹੈ। ਇਸੇ ਕਰਕੇ ਹੀ ਉਸਨੇ ਆਪਣਾ ਨਿਵਾਸ ਅਸਥਾਨ ਸਾਧ ਸੰਗਤ ਨੂੰ ਦੱਸਿਆ ਹੈ।

ਇਸੇ ਲਈ ਇਹ ਗੁਰਮਤ ਦਾ ਸੰਕੇਤ ਹੈ ਕਿ ਹੋਰ ਕਿਸੇ ਪ੍ਰਕਾਰ ਦੇ ਭੀ ਸਾਧਨ ਅਚਾਰ ਆਦਿ ਪਰਮਾਤਮਾ ਨੂੰ ਪ੍ਰਾਪਤ ਕਰਨ ਯੋਗ ਨਹੀਂ ਹਨ, ਕੇਵਲ ਸਾਧ ਸੰਗਤ ਦੁਆਰੇ ਹੀ ਸਾਵਧਾਨ ਹੋ ਗੁਰੂ ਦੇ ਸ਼ਬਦ ਦੀ ਸਾਧਨਾ ਨੂੰ ਸਾਧਦੇ ਰਹਿਣਾ ਹੀ ਮਨੁੱਖ ਦਾ ਪਰਮ ਪ੍ਰਯੋਜਨ ਹੈ, ਜਿਸਦਾ ਸਦਕਾ ਇਸਨੂੰ ਰੱਬੀ-ਦਰਬਾਰ ਵਿਚ ਕਬੂਲਤਾਈ ਹਾਸਲ ਹੁੰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਸਾਨੂੰ ਕਦੀ ਕਦਾਈਂ ਉਨ੍ਹਾਂ ਲੋਕਾਂ ਨਾਲ ਵੀਚਾਰ ਵਿਟਾਂਦਰਾ ਕਰਨ ਦਾ ਸਮਾਂ ਮਿਲਦਾ ਹੈ, ਜੋ ਕਿ ਹਮੇਸ਼ਾਂ ਹੀ ਧਰਮ ਮੰਦਰਾਂ ਵਿਚ ਜਾਂਦੇ ਤੇ ਪੁਰਾਣਕ ਕਥਾਵਾਂ ਸੁਣਦੇ ਰਹਿੰਦੇ ਹਨ, ਉਨ੍ਹਾਂ ਲੋਕਾਂ ਦਾ ਇਹੋ ਪ੍ਰਪੱਕ ਨਿਸਚਾ ਹੈ ਕਿ ਜੋ ਭੀ ਸਾਧਨ ਸਨਾਤਨ ਧਰਮ ਪੁਸਤਕਾਂ ਵਿਚ ਸੁਣਾਏ ਜਾਂਦੇ ਹਨ, ਇਹੋ ਹੀ ਉਸ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਮੁਖ ਸਾਧਨ ਮੰਨੇ ਜਾਂਦੇ ਹਨ, ਜਿਵੇਂ ਕਿ ਜਗ, ਜੋਗ, ਤੀਰਥ, ਜਪ, ਤਪ ਸਾਧਨ ਮੰਨੇ ਜਾਂਦੇ ਹਨ, ਪਰ ਤੁਸੀਂ ਇਨ੍ਹਾਂ ਸਨਾਤਨ ਸਾਧਨਾਂ ਬਾਰੇ ਗੁਰਮਤ ਅਨੁਸਾਰ ਕਿਵੇਂ ਨਿਸਚਾ ਰੱਖਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਮੈਨੂੰ ਤਾਂ ਬਾਣੀ ਦੀ ਵੀਚਾਰ ਕਰਦਿਆਂ ਇਹੋ ਹੀ ਪ੍ਰਪੱਕ ਨਿਸਚਾ ਹੋ ਆਇਆ ਹੈ, ਕਿ ਨਾਮ ਸਿਮਰਨ ਤੋਂ ਸੱਖਣੇ ਜਿਤਨੇ ਭੀ ਹੋਰ ਅਨੇਕਾਂ ਸਾਧਨ ਹਨ, ਇਨ੍ਹਾਂ ਦੁਆਰੇ ਪ੍ਰਮੇਸ਼ਰ ਨੂੰ ਨਹੀਂ ਪਾਇਆ ਜਾ ਸਕਦਾ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੱਬੀ ਫ਼ੁਰਮਾਨ ਕਈ ਥਾਵਾਂ 'ਤੇ ਪੜ੍ਹਨ ਵਿਚ ਆਉਂਦਾ ਹੈ :

ਜਾਪ ਤਾਪ ਨੇਮ ਸੁਚਿ ਸੰਜਮ ਨਾਹੀ
ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ
ਪ੍ਰਭ ਨਾਨਕ ਨਦਰਿ ਨਿਹਾਰਿ॥੨॥੮॥੧੯॥

*(ਕਾਨੜਾ ਮ: ੫, ਪੰਨਾ ੧੩੦੧)*

ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥
ਇਹ ਬਿਧਿ ਨਹ ਪਤੀਆਨੋ ਠਾਕੁਰ
ਜੋਗ ਜੁਗਤਿ ਕਰਿ ਜੈਨ॥੨॥ *(ਧਨਾਸਰੀ ਮ: ੫, ਪੰਨਾ ੬੭੪)*

ਕਹਾ ਭਇਓ ਤੀਰਥ ਬ੍ਰਤ ਕੀਏ
ਰਾਮ ਸਰਨਿ ਨਹੀ ਆਵੈ॥
ਜੋਗ ਜਗ ਨਿਹਫਲ ਤਿਹ ਮਾਨਉ
ਜੋ ਪ੍ਰਭ ਜਸੁ ਬਿਸਰਾਵੈ॥੧॥ *(ਬਿਲਾਵਲੁ ਮ: ੯, ਪੰਨਾ ੮੩੦)*

ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ
ਸਾਚੁ ਕਹਤ ਮੈ ਯਾ ਕਉ॥੧॥

*(ਬਿਲਾਵਲੁ ਮ: ੯, ਪੰਨਾ ੮੩੧)*

ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮ ਜਪੀਐ ਇਕ ਬਾਰ॥੧॥

*(ਸੁਖਮਨੀ ਸਾਹਿਬ, ਪੰਨਾ ੨੬੫)*

ਇਸੇ ਤਰ੍ਹਾਂ ਹੋਰ ਭੀ ਬਾਣੀ ਦੁਆਰੇ ਸਾਨੂੰ ਕਈ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਨਾਮ ਸਿਮਰਨ ਤੋਂ ਸੱਖਣੇ ਜਿਤਨੇ ਭੀ ਪੁਰਾਣਕ ਜੋਗ ਆਦਿਕ ਸਾਧਨ ਹਨ, ਇਹ ਕਲਜੁਗ ਦੇ ਸਮੇਂ ਵਿਚ ਕੋਈ ਭੀ ਰੱਬੀ-ਦਰਬਾਰ ਤਕ ਨਹੀਂ ਪੁੱਜ ਸਕਦਾ, ਕਿਉਂਕਿ ਇਹ ਸਭੇ (ਓਰੈ ਹੈ ਮੂਸੇ) ਭਾਵ ਰਸਤੇ ਵਿਚ ਹੀ ਠੱਗੇ ਜਾਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਅਗਮ ਅਪਾਰ ਦੇਵ ਅਲਖ ਅਭੇਵ ਅਤਿ,**
**ਅਨਿਕ ਜਤਨ ਕਰਿ ਨਿਗ੍ਰਹ ਨ ਪਾਈਐ॥**

***ਅਰਥ :***

(ਬਾਣੀ ਦੁਆਰੇ ਇਹੋ ਜਾਣਕਾਰੀ ਮਿਲਦੀ ਹੈ ਕਿ ਜੋ) 'ਅਤਿ'—ਅਤਸੈ ਕਰਕੇ ਮਨ ਬੁੱਧੀ ਤਥਾ ਬਾਣੀ ਦੀ ਗੰਮਤਾ ਵਿਚ ਨਹੀਂ ਆ ਸਕਦਾ ਤੇ ਜੋ ਪਾਰਾਵਾਰ ਤੋਂ ਰਹਿਤ ਲਖਤਾ ਵਿਚ ਆਉਣੋਂ ਦੂਰ ਹੈ ਅਤੇ ਭੇਵ (ਮਰਮ) ਜਿਸਦਾ ਨਹੀਂ ਪਾਇਆ ਜਾ ਸਕਦਾ—(ਐਸੇ ਦੇਵ ਪ੍ਰਕਾਸ਼ ਸਰੂਪ ਪਾਰਬ੍ਰਹਮ ਪਰਮਾਤਾਮਾ ਨੂੰ) 'ਨਿਗ੍ਰਹ'—ਹਠ ਪੂਰਬਕ ਅਨੇਕਾਂ ਯਤਨਾਂ (ਸਾਧਨਾਂ) ਕਰਕੇ ਵਾ ਹਠ ਯੋਗ ਸੰਬੰਧੀ ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਹਾਰ, ਧਾਰਨਾ, ਧਿਆਨ, ਸਮਾਧੀ ਰੂਪ—ਅਨੇਕਾਂ ਸਾਧਨਾਂ ਨੂੰ ਸਾਧ ਕੇ ਨਹੀਂ ਪਾ ਸਕੀਦਾ।

**ਪਾਈਐ ਨ ਜਗ ਭੋਗ, ਪਾਈਐ ਨ ਰਾਜ-ਜੋਗ,**
**ਨਾਦ ਬਾਦ ਬੇਦ ਕੈ ਅਗਹੁ ਨ ਗਹਾਈਐ॥**

***ਅਰਥ :***

'ਭੋਗ'—ਭੋਜਨ ਜੋਗ ਪਦਾਰਥ ਅਰਪੇ ਜਾਣ—ਜਿਸ ਜਗ ਵਿਚ ਐਸੇ ਬ੍ਰਹਮ ਭੋਜ ਆਦਿ ਭੰਡਾਰਿਆਂ ਦੇ ਕੀਤਿਆਂ ਭੀ ਉਸਨੂੰ ਨਹੀਂ ਪਾ ਸਕੀਦਾ, ਅਰੁ ਨਾਹੀ ਰਾਜ ਜੋਗ ਸੰਬੰਧੀ ਸੁਖ ਸਾਧਨਾਂ ਨੂੰ ਸਾਧਿਆਂ ਹੀ ਪਾਇਆ ਜਾ ਸਕਦਾ ਹੈ, (ਇਸੇ ਤਰ੍ਹਾਂ ਹੀ) 'ਨਾਦ'—ਸ਼ਬਦ ਧੁਨੀ (ਰਾਗ ਦੀਆਂ ਸੁਰਾਂ ਦੇ ਅਲਾਪ) ਵਾ 'ਬਾਦ'—ਸਾਜ ਬਾਜ (ਸੰਗੀਤ ਸੰਬੰਧੀ ਤਾਲ) ਬਾਜੇ ਆਦਿ ਨੂੰ 'ਬੇਦ ਕੈ'—ਜਾਣ ਕੈ, ਅਥਵਾ ਬੇਦ ਪਾਠ ਕੀਤਿਆਂ, ਨਹੀਂ ਉਹ 'ਅਗਹੁ'—ਗ੍ਰਹਣੋਂ (ਫੜਨੋਂ—ਜਾਨਣੋਂ) ਰਹਿਤ 'ਗਹਾਈਐ'—ਗ੍ਰਹਿਣ ਕੀਤਾ (ਫੜਿਆ) ਵਾ ਜਾਣਿਆ ਜਾ ਸਕਦਾ।

**ਤੀਰਥ ਪੁਰਬ ਦੇਵ ਦੇਵ ਸੇਵਕੈ ਨ ਪਾਈਐ,**
**ਕਰਮ ਧਰਮ ਬ੍ਰਿਤਿ ਨੇਮ ਲਿਵ ਲਾਈਐ॥**

***ਅਰਥ :***

(ਇਸੇ ਤਰ੍ਹਾਂ ਹੀ) ਤੀਰਥਾਂ ਉਪਰ ਕੁੰਭ ਮਲ ਮਾਸ ਆਦਿ ਪਰਬ ਸਮਿਆਂ 'ਤੇ ਦੇਵਤਿਆਂ ਦੇ ਦੇਵਤਾ ਰੂਪ ਮਹਾਂਦੇਵ ਆਦਿ ਨੂੰ ਵਾ ਦੇਵੀਆਂ ਦੇਵਤਿਆਂ ਨੂੰ ਸੇਵਿਆਂ (ਅਰਾਧਿਆਂ) ਭੀ ਨਹੀਂ ਪਾਇਆ ਜਾਂਦਾ, (ਇਵੇਂ ਹੀ) ਧਰਮ (ਪੁੰਨ ਦਾਨ ਆਦਿ) ਕਰਮਾਂ ਦੇ ਅਥਵਾ ਇਕਾਦਸ਼ੀ ਆਦਿ ਵਰਤਾਂ ਦੇ ਨੇਮ (ਪ੍ਰਣ) ਵਿਚ ਲਿਵ ਲਾਇਆਂ (ਪਰਚਿਆਂ) ਭੀ ਨਹੀਂ ਪਾਇਆ ਜਾ ਸਕਦਾ ਹੈ।

**ਨਿਹਫਲ ਅਨਿਕ ਪ੍ਰਕਾਰ ਕੈ ਅਚਾਰ ਸਬੈ,**
**ਸਾਵਧਾਨ ਸਾਧ ਸੰਗ ਹੁਇ**
**ਸਬਦ ਸੁ ਗਾਈਐ॥੩੦੪॥**

***ਅਰਥ :***

(ਸਮੁੱਚਾ ਭਾਵ ਇਹੋ ਹੈ ਕਿ) ਹੋਰ ਭੀ ਜੋ ਕੋਈ ਅਨੇਕ ਭਾਂਤ ਦੇ ਸ੍ਰੇਸ਼ਟ ਆਚਰਣ (ਕਰਤਵ) ਰੂਪ ਕਰਮ (ਸਾਧਨ) ਹਨ।

ਸੋ ਸਭ ਹੀ (ਪਰਮਾਤਮਾ ਪ੍ਰਾਪਤੀ ਨਮਿਤ) ਅਫਲ ਹਨ, ਇਸ ਵਾਸਤੇ ਸਾਵਧਾਨ ਹੋ ਕੇ (ਜੁੱਟ ਕੇ) ਸਾਧ ਸੰਗਤ ਕਰਦਿਆਂ ਨਾਮ ਜਪਣਾ ਹੀ ਪਰਮ ਉਪਾਵ ਵਾਹਿਗੁਰੂ ਦੀ ਪ੍ਰਾਪਤੀ ਦਾ ਹੈ। ਜਿਵੇਂ ਕਿ ਹੁਕਮ ਹੈ ਕਿ :

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥

*(ਪੰਨਾ ੪੦੧)*

***ਭਾਵਾਰਥ :*** ਸਮੁੱਚਾ ਭਾਵ ਇਹੋ ਹੈ ਕਿ ਜੋ ਅਨੇਕ ਤਰ੍ਹਾਂ ਦੇ ਸ਼ੁਭ ਕਰਮ ਕਰਨੇ ਹਨ, ਇਹ ਸਾਰੇ ਦੇ ਸਾਰੇ ਹੀ ਨਿਸਫਲ ਹਨ, ਕੇਵਲ ਸਾਧ ਸੰਗਤ ਦਵਾਰੇ ਸਾਵਧਾਨ ਹੋ ਕੇ ਗੁਰੂ

ਦੇ ਸ਼ਬਦ ਨੂੰ ਹੀ ਪ੍ਰੇਮ-ਭਾਵਨਾ ਸਹਿਤ ਗਾਉਂਦੇ ਰਹਿਣਾ ਚਾਹੀਦਾ ਹੈ, ਰੱਬੀ-ਦਰਬਾਰ ਤਕ ਪੁੱਜਣ ਦਾ ਇਹੋ ਇਕ ਸਫਲ ਸਾਧਨ ਹੈ।

**ਪ੍ਰ:** ਭਾਈ ਸਾਹਿਬ ਜੀਉ! ਉਸ ਪ੍ਰਭੂ ਦੇ ਨਾਮ ਚਿੰਤਨ ਕਰਨ ਵਾਲੇ ਸੱਜਣਾਂ ਦਾ ਆਪ ਜੀ ਕਈ ਵਾਰ ਜ਼ਿਕਰ ਕਰਦੇ ਆ ਰਹੇ ਹੋ, ਪਰ ਕਿਸੇ ਨਾਮ ਅਭਿਆਸੀ ਨੂੰ ਨਾਮ ਸਿਮਰਨ ਦੁਆਰੇ ਕਿਹੋ ਜਿਹਾ ਰਸ ਪ੍ਰਾਪਤ ਹੁੰਦਾ ਹੈ, ਇਸ ਬਾਰੇ ਆਪ ਜੀ ਨੇ ਕਦੇ ਭੀ ਜ਼ਿਕਰ ਨਹੀਂ ਕੀਤਾ ਕਿ ਉਸ ਨਾਮ ਅਭਿਆਸੀ ਨੂੰ ਪ੍ਰਾਪਤ ਹੋਏ ਰਸ ਦੀ ਰੂਪ-ਰੇਖਾ ਕੈਸੀ ਹੈ, ਕਿਉਂਕਿ ਤੁਹਾਨੂੰ ਤਾਂ ਕਈ ਨਾਮ ਚਿੰਤਨ ਕਰਨ ਵਾਲੇ ਸੱਜਣਾਂ ਨਾਲ ਇਸ ਪਖੋਂ ਵੀਚਾਰ ਵਟਾਂਦਰਾ ਕਰਨ ਦਾ ਸੁਭਾਗ ਮਿਲਿਆ ਹੋਵੇਗਾ, ਉਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓ, ਤਾਕਿ ਅਸੀਂ ਭੀ ਉਸ ਰਸ ਨੂੰ ਪ੍ਰਾਪਤ ਕਰਨ ਦੇ ਮਾਰਗ ਵੱਲ ਸਫ਼ਰ ਕਰਨ ਦਾ ਯਤਨ ਕਰੀਏ ?

**ਉ:** ਹੇ ਭਾਈਓ! ਅਸਲ ਵਿਚ ਇਸ ਪੱਖ ਬਾਰੇ ਕੁਝ ਭੀ ਕਹਿਣਾ ਅਸਮਰਥ ਹੈ, ਕਿਉਂਕਿ ਨਾਮ ਜਪਣ ਦੇ ਰਸ ਦਾ ਮਰਮ ਕਹਿਣਾ ਇਹ ਇਕ ਗੁੱਝੀ ਕਹਾਣੀ ਹੈ, ਇਸਨੂੰ ਤਾਂ ਕੇਵਲ ਨਾਮ ਅਭਿਆਸੀ ਹੀ ਅਨੁਭਵ ਕਰ ਸਕਦਾ ਹੈ, ਬਿਆਨ ਕਰਨਾ ਉਸ ਬਾਰੇ ਭੀ ਅਸੰਭਵ ਹੈ, ਕਿਉਂਕਿ ਇਸ ਗੁੱਝੇ ਅਗੰਮੀ ਭੇਦ ਬਾਰੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਣਕਾਰੀ ਦੇਂਦੇ ਹਨ ਕਿ (ਉਹ ਰਸ ਜਾਣੈ ਓਹਾ ਹੇ) ਇਸ ਬਾਰੇ ਆਪ ਜੀ ਨੇ ਸਾਨੂੰ ਕਈ ਉਦਾਹਰਣ ਦਿਤੇ ਹਨ; ਜਿਵੇਂ ਕਿ ਸਾਡੇ ਪੜ੍ਹਨ, ਸੁਣਨ ਤੇ ਵੀਚਾਰਨ ਵਿਚ ਆਉਂਦੇ ਹਨ:

ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ ॥੪॥੭॥੫੧॥

*(ਗਉੜੀ ਕਬੀਰ ਜੀ, ਪੰਨਾ ੩੩੪)*

ਨਾਮ ਰਸਾਇਣਿ ਇਹੁ ਮਨੁ ਰਾਤਾ
ਅੰਮ੍ਰਿਤੁ ਪੀ ਤ੍ਰਿਪਤਾਈ ॥੮॥ *(ਰਾਮਕਲੀ ਮ: ੫, ਪੰਨਾ ੯੧੫)*

ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ
ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥

*(ਮਾਝ ਮ: ੫, ਪੰਨਾ ੯੯)*

ਰਾਰਾ ਰਸੁ ਨਿਰਸ ਕਰਿ ਜਾਨਿਆ ॥
ਹੋਇ ਨਿਰਸ ਸੁ ਰਸੁ ਪਹਿਚਾਨਿਆ ॥
ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

*(ਗਉੜੀ, ਪੰਨਾ ੩੪੨)*

ਇਸ ਭਾਵ ਦੇ ਬਾਣੀ ਵਿਚੋਂ ਸਾਨੂੰ ਕਈ ਉਦਾਹਰਣ ਮਿਲਦੇ ਹਨ ਕਿ ਇਹ ਜੋ ਨਾਮ ਦਾ ਅਕਹਿ ਰਸ ਹੈ, ਇਹ ਭੀ ਇਕ ਗੁੰਗੇ ਦੀ ਮਠਿਆਈ ਜਾਂ ਗੁੜ ਦੇ ਖਾਣ ਵਾਂਗ ਹੈ, ਜਿਸ ਨੂੰ ਉਹ ਬਿਆਨ ਨਹੀਂ ਕਰ ਸਕਦਾ। ਇਸਦਾ ਭਾਵ ਇਹ ਨਹੀਂ ਕਿ ਉਸ ਨੂੰ ਕੋਈ ਰਸ ਨਹੀਂ ਆਇਆ, ਪਰ ਹਾਂ, ਉਸ ਰਸ ਨੂੰ ਦੱਸਣ ਲਈ ਉਸ ਪਾਸ ਜ਼ੁਬਾਨ ਨਹੀਂ ਹੈ, ਇਸੇ ਤਰ੍ਹਾਂ ਨਾਮ ਦੇ ਰਸੀਏ ਪਾਸ ਉਸਨੂੰ ਦੱਸਣ ਵਾਲੀ ਜ਼ੁਬਾਨ ਨਹੀਂ ਹੁੰਦੀ। ਕਿਉਂਕਿ ਇਹ ਪ੍ਰਤੱਖ ਜ਼ੁਬਾਨ ਤਾਂ ਪ੍ਰਤੱਖ ਮਾਇਕੀ ਪਦਾਰਥਾਂ ਬਾਰੇ ਹੀ ਕੁਝ ਕਹਿ ਸਕਦੀ ਹੈ, ਉਸ ਨਾਮ ਦੇ ਅਗੰਮੀ ਰਸ ਬਾਰੇ ਇਸ ਰਸਨਾ ਪਾਸ ਸਮਰਥਾ ਹੀ ਨਹੀਂ। ਹਾਂ ਇਹ ਭੀ ਸੰਕੇਤ ਹੈ ਕਿ ਇਸ ਰਸ ਨੂੰ ਪ੍ਰਾਪਤ ਕਰਨ ਲਈ ਇਹ ਪਦਾਰਥਾਂ ਦੇ ਸਾਰੇ ਹੀ ਰਸ ਛੱਡਣੇ ਪੈਂਦੇ ਹਨ, ਤਾਂਹੀਓਂ ਇਸ ਰਸਾਂ ਦੇ ਸ਼੍ਰੋਮਣੀ ਨਾਮ ਰਸ ਨੂੰ ਪ੍ਰਾਪਤ ਕਰ ਸਕੀਦਾ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਨਾਮ ਰਸ ਦੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਉੱਦਮ ਕੀਤਾ ਹੈ, ਜਿਸ ਨੂੰ ਕੁਝ ਸਿੱਧ ਕਰਨ ਲਈ ਉਦਾਹਰਣ ਦਰਸਾਏ ਹਨ, ਜਿਵੇਂ ਕਿ:

**ਸੁਫਨ ਚਰਿਤ੍ਰ ਚਿਤ੍ਰ ਜੋਈ ਦੇਖੈ ਸੋਈ ਜਾਨੈ,**
**ਦੂਸਰੋ ਨਾ ਦੇਖੈ ਪਾਵੈ, ਕਹੁ ਕੈਸੇ ਜਾਨੀਐ ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਸੁਪਨੇ ਦੀ ਚੇਸ਼ਟਾ ਰੂਪ ਚਲਿਤ੍ਰ ਦੇ ਚਿਤ੍ਰ (ਨਕਸ਼ੇ) ਨੂੰ ਜਿਹੜਾ (ਸੁਪਨਈ ਪੁਰਖ) ਦੇਖਦਾ ਹੈ ਕੇਵਲ ਉਹੋ ਹੀ ਜਾਣਦਾ ਹੈ, ਦੂਸਰਾ ਕੋਈ ਨਹੀਂ ਦੇਖਣਾ ਪਾ ਸਕਦਾ—(ਇਸੇ ਤਰ੍ਹਾਂ ਹੀ ਨਾਮ ਜਪਣ ਦੇ ਬਿਰਤਾਂਤ ਨੂੰ) ਕਹੋ! ਕਿਸ ਤਰ੍ਹਾਂ ਨਾਮ ਜਪਣ ਵਾਲੇ ਤੋਂ ਬਿਨਾਂ ਦੂਸਰਾ ਕੌਣ ਕੋਈ ਜਾਣ ਸਕੇਗਾ। ਭਾਵ ਨਾਮ ਜਪਣ ਵਾਲੇ ਦੇ ਅੰਦਰਲੇ ਰੱਬੀ ਚਮਤਕਾਰਾਂ ਨੂੰ ਕੇਵਲ ਉਹੋ ਹੀ ਆਪ ਜਾਣ ਸਕਦਾ ਹੈ। (ਦੂਸਰਾ ਕੋਈ ਨਹੀਂ)।

**ਨਾਲ ਬਿਖੈ ਬਾਤ ਕੀਏ ਸੁਨੀਅਤ ਕਾਨ ਕੀਏ,**
**ਬਕਤਾ ਅਉ ਸ੍ਰੋਤਾ ਬਿਨੁ ਕਾ ਪੈ ਉਨਮਾਨੀਐ ॥**

***ਅਰਥ :***

(ਹੋਰ ਉਦਾਹਰਣ ਦੇਂਦੇ ਹਨ ਕਿ ਜਿਵੇਂ) ਨਲਕੀ ਵਿਚ ਦੀ ਪ੍ਰਤੱਖ ਅਵਾਜ਼ ਉਚਾਰ ਤਥਾ ਸੁਣਨ ਦੇ ਜੰਤ੍ਰ ਰੂਪ (ਟੈਲੀਫ਼ੋਨ ਦੁਆਰਾ) ਕੰਨ ਦਿਤਿਆਂ ਹੀ ਗੱਲ ਸੁਣੀਦੀ ਹੈ, ਬੋਲਣ ਵਾਲੇ ਅਤੇ ਸੁਣਨ ਵਾਲੇ ਬਿਨਾ (ਦਸੋ) ਭਲਾ ਕਿਸੇ

(ਦੂਸਰੇ) ਪਾਸੋਂ (ਉਹ ਕਹੇ ਸੁਣੇ ਦਾ) ਉਨਮਾਨ ਲਾਇਆਂ (ਪਤਾ ਕਢਿਆ) ਜਾ ਸਕੇ ? (ਇਸੇ ਤਰ੍ਹਾਂ ਸਤਿਗੁਰਾਂ ਦੇ ਉਪਦੇਸ਼ੇ ਸ਼ਬਦ ਦੇ ਮਰਮ ਨੂੰ ਸਤਿਗੁਰੂ ਤਥਾ ਸਿੱਖ ਤੋਂ ਬਿਨਾ ਹੋਰ ਕਿਸੇ ਨੂੰ ਸਿੱਖ ਹੋਏ ਬਿਨਾਂ ਕਿਸ ਤਰ੍ਹਾਂ ਪਤਿਆਇਆ ਜਾ ਸਕਦਾ ਹੈ) ਵਾ ਨਾਮ ਅਭਿਆਸ ਦੁਆਰੇ ਪ੍ਰਾਪਤ ਹੋਏ ਰੱਬੀ ਨਾਦ ਦਾ ਮਰਮ ਯਾ ਤਾਂ ਗੁਰੂ ਜਾਣਦੇ ਹਨ, ਯਾ ਇਕ ਉਨ੍ਹਾਂ ਦੇ ਸਿੱਖ—(ਇਹੋ ਅਸਲ ਤਾਤਪ੍ਰਜ ਹੈ)।

**ਪਘੂਲਾ ਕੇ ਮੂਲ ਬਿਖੈ ਜੈਸੇ ਜਲ ਪਾਨ ਕੀਜੈ,**
**ਲੀਜੀਐ ਜਤਨ ਕਰਿ ਪੀਏ ਮਨ ਮਾਨੀਐ ॥**

***ਅਰਥ :***

(ਇਵੇਂ ਹੀ) ਜਿਸ ਤਰ੍ਹਾਂ ਪੰਨੀ (ਖੱਸ) ਦੇ ਮੂਲ (ਮੁੱਢ) ਵਿਚੋਂ ਜਤਨ (ਮਿਹਨਤ) ਕਰਕੇ ਪਾਣੀ ਲਈਦਾ ਤੇ ਪੀਵੀਦਾ ਹੈ, ਤਾਂ ਪੀਂਦਿਆਂ ਸਾਰ ਹੀ ਮਨ (ਪ੍ਰਸੰਨ ਹੋ) ਜਾਂਦਾ ਹੈ ਭਾਵ (ਸ਼ਾਂਤੀ ਨੂੰ ਪ੍ਰਾਪਤ ਹੋ ਜਾਇਆ ਕਰਦਾ) ਹੈ ਭਾਵ—ਐਸੇ ਠੰਢੇ ਠਾਰ-ਜਤਨ ਨਾਲ ਪ੍ਰਾਪਤ ਹੋਏ ਪਾਣੀ ਨੂੰ ਪੀਤਿਆਂ ਪਿਆਸੇ ਨੂੰ ਜੋ ਠੰਢ ਪੈਂਦੀ ਹੈ, ਉਹ ਪੀਣ ਵਾਲੇ ਬਿਨਾ ਜਿਵੇਂ ਨਹੀਂ ਜਾਣੀ ਜਾ ਸਕਦੀ—ਐਸਾ ਹੀ ਬ੍ਰਿਤਾਂਤ ਨਾਮ ਅਭਿਆਸੀ ਦੇ ਪ੍ਰੇਮ ਰਸ ਰੂਪ ਪ੍ਰਾਪਤੀ ਦਾ ਮੰਨਿਆ ਜਾ ਸਕਦਾ ਹੈ। (ਜਿਸ ਨੂੰ ਦੂਸਰਾ ਅਨੁਭਵ ਨਹੀਂ ਕਰ ਸਕਦਾ)।

**ਗੁਰ ਸਿਖ ਸੰਧਿ ਮਿਲੇ ਗੁਹਜ ਕਥਾ ਬਿਨੋਦ,**
**ਗਿਆਨ ਧਿਆਨ ਪ੍ਰੇਮ ਰਸ**
**ਬਿਸਮ ਬਿਧਾਨੀਐ ॥੩੦੫॥**

***ਅਰਥ :***

ਇਸੇ ਹੀ ਪ੍ਰਕਾਰ ਗੁਰੂ ਤੇ ਸਿੱਖ ਦੀ (ਗੁਰ ਦੀਖਯਾ—ਮੰਤ੍ਰ ਦੁਆਰੇ) ਸੰਧੀ ਮਿਲਣ ਤੋਂ ਜੋ ਗਿਆਨ ਧਿਆਨ ਤਥਾ ਪ੍ਰੇਮ ਰਸ ਰੂਪ ਅਸਚਰਜ ਭਾਂਤ ਦਾ ਅਨੰਦ ਪ੍ਰਾਪਤ ਹੁੰਦਾ ਹੈ, ਉਸਦੀ ਕਹਾਣੀ ਗੁੱਝੀ ਹੈ (ਕਥਨ ਵਿਚ ਨਹੀਂ ਆ ਸਕਦੀ) ਨਿਆਰੀ ਹੀ ਬਿਧ ਦਾ ਹੈ ਉਹ ਰਸ।

***ਭਾਵਾਰਥ :*** ਉਪ੍ਰੋਕਤ ਪੰਗਤੀਆਂ ਵਿਚ ਭਾਈ ਸਾਹਿਬ ਜੀ ਨੇ ਸੁਪਨੇ ਅੰਦਰ ਸੂਖਮ ਪ੍ਰਕਾਰ ਦੀ ਰਚਨਾ ਸਮਾਨ, ਨਾਮ ਅਭਿਆਸੀ ਦੇ ਅੰਦਰ ਪਹਿਲੀ ਅਸਵਥਾ ਵਿਚ ਦਿਬਯ ਭਾਵ ਵਾਲੇ ਸੂਖਮ ਲੋਕਾਂ ਦੇ ਦਰਸ਼ਨ ਆਦਿ ਦੇ ਚਮਤਕਾਰ ਹੋਣੇ ਸੂਚਨ ਕਰਾਏ ਹਨ।

ਅਤੇ ਦੂਸਰੀ ਤੁਕ ਦੁਆਰਾ ਨਾਮ ਦੀ ਇਕਤਾਰਤਾ ਦੀ ਦ੍ਰਿੜ੍ਹਤਾ ਤੋਂ ਦਿਬਯ ਧੁਨੀਆਂ ਰੂਪ ਅਨਹਦ ਨਾਦ ਦੀ ਪ੍ਰਸ਼ਟਤਾ ਦਰਸਾਈ ਹੈ।

ਅਤੇ ਤੀਸਰੀ ਤੁਕ ਦੁਆਰੇ ਪ੍ਰੇਮ ਰਸ ਰੂਪ ਬ੍ਰਹਮਾਨੰਦ ਦੇ ਅਨੁਭਵ ਦੀ ਪ੍ਰਾਪਤੀ ਹੋਣਾ ਦੱਸੀ ਹੈ। ਜਿਸਦਾ ਅਨੁਵਾਦ ਚੌਥੀ ਤੁਕ ਵਿਚ ਸਪਸ਼ਟ ਕਰਕੇ, ਇਹ ਸਭ ਸਿਧੀ ਰੂਪ ਪ੍ਰਾਪਤੀ ਨਿਜ ਅਨੁਭਵ ਗੋਚਰੀ ਹੈ, ਜੋ ਕਹਿਣ ਸੁਣਨ ਤੋਂ ਅਗੰਮ ਰੂਪ ਹੈ। ਜਿਸਨੂੰ ਬਾਣੀ ਦੁਆਰੇ ਦਰਸਾਇਆ ਗਿਆ ਹੈ ਕਿ :

ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥
*(ਪੰਨਾ ੧੩੭੦)*

ਪ੍ਰ: ਭਾਈ ਸਾਹਿਬ ਜੀਉ ! ਇਹ ਜੋ ਗੁੱਝ ਕਥਾਵਾਂ ਕੇਵਲ ਸਿੱਖ ਹਿਰਦੇ ਅੰਦਰ ਹੀ ਵਰਤਦੀਆਂ ਆਪ ਜੀ ਦਰਸਾ ਰਹੇ ਹੋ, ਪਰ ਇਹ ਆਮ ਦੂਸਰਿਆਂ ਦੇ ਅੰਦਰੀਂ ਕਿਉਂ ਨਹੀਂ ਵਰਤਣ ਵਿਚ ਆਉਂਦੀਆਂ ਇਸ ਦਾ ਸਹੀ ਕਾਰਨ ਕੀ ਹੈ, ਇਸ ਬਾਰੇ ਕੁਝ ਸੋਝੀ ਦਿਓ ਤਾਕਿ ਅਸੀਂ ਭੀ ਅਨੁਭਵ ਕਰ ਸਕੀਏ।

ਉ: ਹੇ ਭਾਈਓ ! ਇਸ ਸੰਬੰਧ ਵਿਚ ਜੋ ਮੈਨੂੰ ਬੋਧ ਮਿਲ ਸਕਿਆ ਹੈ, ਉਸਨੂੰ ਮੈਂ ਪ੍ਰਤੱਖ ਲੌਕਿਕ ਉਦਾਹਰਣਾਂ ਦੁਆਰੇ ਕੁਝ ਕਹਿਣ ਦਾ ਯਤਨ ਕਰਦਾ ਹਾਂ, ਜਿਸਨੂੰ ਅਸੀਂ ਸਾਰੇ ਲੋਕ ਹੀ ਸਮਝ ਸਕਦੇ ਹਾਂ, ਜਿਵੇਂ ਕਿ :

**ਨਵਨ ਗਵਨ ਜਲ ਸੀਤਲ ਅ-ਮਲ ਜੈਸੇ,**
**ਅਗਨਿ ਉਰਧ ਮੁਖ ਤਪਤ ਮਲੀਨ ਹੈ ॥**

***ਅਰਥ :***

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਜਲ ਨੀਵੇਂ (ਨਿਵਾਨ ਵਲ) ਚਲਣ ਵਾਲਾ ਹੋਣ ਕਰਕੇ ਜਿਸ ਤਰ੍ਹਾਂ ਜਲ ਠੰਢਾ ਅਤੇ 'ਅ-ਮਲ'—ਨਿਰਮਲ ਹੁੰਦਾ ਹੈ, ਅਤੇ ਅਗਨੀ 'ਉਰਧ ਮੁਖੀ'—ਉੱਚੀ ਲਾਟ ਕੱਢ ਕੇ ਬਲਣ ਵਾਲੀ ਹੋਣ ਕਰਕੇ ਤੱਤੀ ਤੇ ਮੈਲੀ (ਕਾਲੇ ਮੂੰਹ ਵਾਲੀ) ਹੁੰਦੀ ਹੈ। (ਜਦੋਂ ਦੀਵਾ ਬਾਲੀਏ ਤਾਂ ਲਾਟ ਵੱਟੀ ਦੇ ਮੂੰਹ ਅਗੋਂ ਸਦਾ ਕਾਲੀ ਹੀ ਰਹਿੰਦੀ ਹੈ)।

**ਸਫਲ ਹੋਇ ਆਂਬ ਝੁਕੇ, ਰਹਿਤ ਹੈ ਚਿਰੰਕਾਲ,**
**ਨਿਵੈ ਨ ਅਰਿੰਡ, ਤਾਂ ਤੇ ਆਰਬਲਾ ਛੀਨ ਹੈ ॥**

***ਅਰਥ :***

(ਜਿਵੇਂ) ਅੰਬਾਂ ਦੇ ਬੂਟੇ ਚਿਰਾਂ ਤਕ ਨੀਵੇਂ ਹੋਏ ਰਹਿਣ ਕਾਰਨ, (ਭਾਵ—ਬੂਰ ਲਗਦੇ ਸਾਰ ਹੀ ਝੁਕ ਪੈਣ ਕਰਕੇ) ਸਫਲ ਹੁੰਦੇ ਅਤੇ ਸੈਂਕੜੇ ਹਜ਼ਾਰਾਂ ਬਰਸਾਂ ਤਕ ਫਲਦੇ ਰਹਿੰਦੇ ਹਨ। ਪਰ ਹਰਿੰਡ ਦਾ ਬੂਟਾ ਨਿਉਂਦਾ ਨਹੀਂ, ਜਿਸ ਕਰਕੇ ਛੇਤੀ ਹੀ ਓਸਦੀ ਉਮਰ ਨਸ਼ਟ ਹੋ ਜਾਇਆ ਕਰਦੀ ਹੈ।

**ਚੰਦਨ ਸੁਬਾਸ ਜੈਸੇ ਬਾਸੀਐ ਬਨਾਸਪਤੀ,**
**ਬਾਂਸ ਤਉ ਬਡਾਈ ਬੂਡਿਓ ਸੰਗ ਲਿਵਲੀਨ ਹੈ ॥**

***ਅਰਥ :***

ਜਿਸ ਤਰ੍ਹਾਂ ਚੰਨਣ (੫੨ ਉਂਗਲ ਪ੍ਰਮਾਣ ਅਕਾਰ ਵਾਲਾ ਛੋਟਾ ਹੋਣ ਕਾਰਨ) 'ਸੁਬਾਸ' ਸ੍ਰੇਸ਼ਟ ਸੁਗੰਧੀ ਸਪੰਨ ਹੋ ਸਮੂੰਹ ਬਨਾਸਪਤੀ ਨੂੰ ਮਹਿਕਾਣ ਵਾਲਾ ਬਣਦਾ ਹੈ, ਅਤੇ 'ਬਾਂਸ ਤਉ'—ਤੈਸੇ ਹੀ ਆਪਣੀ ਵਡਿਆਈ (ਉਚਾਈ ਲੰਬਾਈ ਵਿਚ) ਮਗਨ ਹੋ (ਹੰਕਾਰ ਨਾਲ) ਡੁੱਬਿਆ ਹੋਇਆ (ਚੰਨਣ ਹੋਣ ਵਾਲੀ ਸੱਚੀ ਉੱਨਤੀ ਤੋਂ ਵਾਂਜਿਆਂ) ਰਹਿੰਦਾ ਹੈ।

**ਤੈਸੇ ਹੀ ਅਸਾਧ ਸਾਧ ਅਹੰਬੁਧਿ ਨਿਮ੍ਰਤਾ ਕੈ,**
**ਸਨ ਅਉ ਮਜੀਠ ਗਤਿ**
**ਪਾਪ ਪੁੰਨ ਕੀਨ ਹੈ ॥੩੦੬॥**

***ਅਰਥ :***

ਤਿਸੀ ਪ੍ਰਕਾਰ ਸਾਧੂ (ਸਿਖਿਆ ਪ੍ਰਾਪਤ ਕਰਕੇ ਆਪ ਨੂੰ ਜਿਸ ਸਿੱਖ ਨੇ ਸਾਧ ਲਿਆ ਹੈ ਉਹ ਨਿੰਮਰਤਾ ਦੇ ਕਾਰਨ ਮਜੀਠ ਵਾਂਗੂੰ ਪੁੰਨ ਪਰਾਇਣ ਰਹਿੰਦੇ ਹਨ) ਓਨ੍ਹਾਂ ਨੂੰ ਪਾਪ ਦੀ (ਗੱਲ ਫੁਰਦੀ ਹੀ) ਨਹੀਂ ਹੈ, ਅਤੇ ਅਸਾਧ (ਜਿਨ੍ਹਾਂ ਨੇ ਸਿਖਿਆ ਲੈ ਕੇ) ਮੂਲੋਂ ਹੀ (ਆਪਣੇ ਆਪ ਨੂੰ ਨਹੀਂ ਸਾਧਿਆ) ਉਹ ਸਣ ਵਾਂਙੂ ਹਉਮੈਂ ਦੇ ਹਠ ਕਾਰਨ ਪਾਪ ਪਰਾਇਣ ਰਹਿੰਦੇ ਹਨ, ਉਨ੍ਹਾਂ ਨੂੰ ਪੁੰਨ ਦੀ (ਕੋਈ ਸੁਧ ਹੀ) ਨਹੀਂ ਹੁੰਦੀ।

(ਤਾਂ ਤੇ ਇਸ ਨਮਿੱਤ ਸਿੱਖ) ਸਾਧ ਹੀ, ਨਾਮ ਤੋਂ ਪ੍ਰਾਪਤ ਹੋਣਹਾਰ ਗੁੱਝੇ ਮਰਮ ਦਾ ਭੇਤੀ ਹੋ ਸਕਦਾ ਹੈ, ਪਰ ਅਸਾਧ (ਨਾਮ ਸਰੂਪੀ ਸਿਖਯਾ) ਦੀਖਿਆ ਤੋਂ ਬੰਚਿਤ ਰਹਿ ਕੇ ਅਸਾਧ ਸੱਖਣਾ ਹੀ ਰਹਿੰਦਾ ਹੈ।੩੦੬।

***ਭਾਵਾਰਥ :*** ਜਦੋਂ ਗੁਰਸਿੱਖਾਂ ਦੀ ਸੁਰਤ ਨੂੰ ਬੁਲੰਦੀਆਂ 'ਤੇ ਪੁੱਜਣ ਦਾ ਵੀਚਾਰ ਬਾਣੀ ਦੁਆਰੇ ਖੋਜ ਕਰਦੇ ਹਾਂ ਤਾਂ ਇਹ ਸੋਝੀ ਪੈਂਦੀ ਹੈ ਕਿ 'ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰ' ਭਾਵ ਗੁਰੂ ਮਹਾਰਾਜ ਦੇ ਘਰ ਦਾ ਸਿਧਾਂਤ ਹੈ। ਸੋ, ਚਾਕਰੀ, ਝੁਕੇ ਬਿਨਾਂ ਕਦਾਚਿਤ ਹੋ ਨਹੀਂ ਸਕਦੀ। ਜਦ ਸੰਸਾਰ ਸਾਧਾਰਣ ਕਾਰ ਵਿਹਾਰ ਦੀ ਸਿੱਖ ਮਤ ਲੈਣ ਖ਼ਾਤਰ ਅਵੱਸ਼ਯ ਹੀ ਝੁਕਨਾ ਪੈਂਦਾ ਹੈ, ਤਾਂ ਸੱਚੀ ਕਲਿਆਨ ਪ੍ਰਾਪਤੀ ਖ਼ਾਤਰ ਵੀ ਨਾਮ ਦੀ ਦਾਤ ਸਤਿਗੁਰਾਂ ਦੇ ਦਰਬਾਰੋਂ ਪ੍ਰਾਪਤ ਕਰਨ ਲਈ ਪਿਛਲੀਆਂ ਹਠ ਧਰਮੀਆਂ ਤੇ ਰੀਤਾਂ ਰਸਮਾਂ ਵਾਲੀਆਂ ਪੁਰਾਤਨ ਪ੍ਰਵਿਰਤੀਆਂ ਦਾ ਤਿਆਗ ਰੂਪ ਝੁਕਾਓ ਅਵੱਸ਼ਯ ਹੀ ਧਾਰਣਾ ਪੈਂਦਾ ਹੈ। ਕਿਉਂਕਿ (ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ ਪੰਨਾ ੫੬੦) ਪਰਵਿਰਤੀ—ਦੂਸਰਿਆਂ ਦੇ ਅਧੀਨ ਹੋ ਕੇ ਵਰਤਣੇ ਵਾਲੀ ਦਸ਼ਾ ਦਾ ਨਾਮ ਹੈ ਤੇ ਸ੍ਵੈ ਬਿਰਤੀ—ਆਤਮਕ ਵਰਤਣ ਦਾ ਨਾਮ ਹੈ। ਸੋ, ਨਾਮ ਵਾਹਿਗੁਰੂ ਦਾ ਸੱਚੋ ਆਪੇ ਦੇ ਘਾਟ ਉਤਾਰਨ ਵਾਲਾ ਹੈ, ਅਤੇ ਰੀਤਾਂ ਰਸਮਾਂ ਦੀ ਪਰਵਿਰਤੀ ਪਰਪੰਚ ਪਸਾਰੇ ਵਿਚ ਵਰਤਾਉਣਹਾਰੀ ਹੈ, ਜਿਸ ਕਰਕੇ ਨਾਮ ਪ੍ਰਾਪਤੀ ਵਾਸਤੇ ਮੁਖਯ ਸ਼ਰਤ ਆਪਣੀਆਂ ਹਠ ਧਰਮੀਆਂ ਨੂੰ ਤਿਆਗ ਦੇਣ ਰੂਪ ਝੁਕਾਉ (ਨਿੰਮ੍ਰਤਾ ਧਾਰਣੀ) ਹੀ ਪ੍ਰਵਾਣ ਕੀਤੀ ਹੈ। ਅਰੁ ਇਹੋ ਇਕ ਪਹਿਲੀ ਕੁਰਬਾਨੀ ਦਾ ਸਬੂਤ ਹੈ, ਜੋ ਗੁਰਸਿੱਖ (ਗੁਰਮੁਖਤਾ ਧਾਰਨ ਵਾਲੇ) ਬਿਨਾਂ ਦੂਸਰੇ ਕੋਈ ਨਹੀਂ ਧਾਰਨ ਕਰ ਸਕਦੇ। ਜਿਸ ਕਰਕੇ ਗੁਰਸਿੱਖ (ਸਾਧ) ਨੂੰ ਹੀ ਇਹ ਬਰਕਤ ਪ੍ਰਾਪਤ ਹੋਣੀ ਪ੍ਰਵਾਣੀ ਹੈ, ਹੋਰ ਕਿਸੇ ਨੂੰ ਨਹੀਂ ਮੰਨੀ ਗਈ।

**ਪ੍ਰ:** ਭਾਈ ਸਾਹਿਬ ਜੀਉ ! ਜੋ ਆਪ ਜੀ ਨੇ ਪਿਛੇ ਗੁਰੂ ਪੀਰਾਂ ਦੀ ਚਾਕਰੀ ਕਰਨ ਵਾਲਿਆਂ ਨੂੰ ਸਾਰ ਸੁਖ ਦੀ ਪ੍ਰਾਪਤੀ ਹੋਣ ਦਾ ਜ਼ਿਕਰ ਕੀਤਾ ਹੈ, ਪਰ ਗੁਰੂ ਦੇ ਦਰਬਾਰ ਵਿਚ ਤਾਂ ਅਨੇਕਾਂ ਹੀ ਸਿੱਖ ਆਉਂਦੇ ਹਨ, ਉਨ੍ਹਾਂ ਸਾਰਿਆਂ ਨੂੰ ਹੀ ਸਾਰ ਸੁਖ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ, ਇਸ ਵਿਚ ਕੀ ਭੇਦ ਹੈ ? ਦੱਸਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਜਾਣਕਾਰੀ ਹੋ ਸਕੇ ?

**ਉ:** ਹੇ ਭਾਈਓ ! ਇਸ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਵਲੋਂ ਬੜੇ ਖ਼ੁਲਾਸੇ ਰੂਪ ਵਿਚ ਸਾਨੂੰ ਕਈ ਥਾਵਾਂ 'ਤੇ ਤਸੱਲੀ-ਬਖ਼ਸ਼ ਜੁਆਬ ਮਿਲਦਾ ਹੈ ਕਿ ਗੁਰੂ ਪੀਰਾਂ ਦੀ ਸ਼ਰਨ ਵਿਚ ਆ ਕੇ ਭਾਵੇਂ ਕਿਤਨੇ ਹੀ ਲੋਕ ਸੇਵਾ ਚਾਕਰੀ ਕਰਦੇ ਦਿੱਸਣ ਵਿਚ ਆਉਂਦੇ ਹਨ, ਪਰ ਜੋ ਲੋਕ ਧਾਰਨਾ ਤੋਂ ਸੱਖਣੇ ਹਨ ਉਹ ਖ਼ਾਲੀ ਹੀ ਰਹਿ ਜਾਂਦੇ ਹਨ, ਉਹ ਭਾਵੇਂ ਸਾਰੀ ਜ਼ਿੰਦਗੀ ਭਰ ਹੀ ਆਉਂਦੇ ਰਹਿਣ ਉਨ੍ਹਾਂ ਨੂੰ ਸਾਰ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ ਕਿਉਂਕਿ ਉਨ੍ਹਾਂ ਦੇ ਅੰਤਰ-ਆਤਮੇ ਵੱਡਾ ਦੋਸ਼ ਹਉਮੈਂ ਤੇ ਮਾਣ ਹੰਕਾਰ ਦਾ ਹੈ, ਇਸ ਭਾਵ ਦਾ ਸਾਨੂੰ ਗੁਰਬਾਣੀ ਦੁਆਰੇ ਬੋਧ ਮਿਲਦਾ ਹੈ, ਜਿਵੇਂ ਕਿ :

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥

*(ਸਲੋਕ ਮ: ੨, ਪੰਨਾ ੪੭੪)*

ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥

*(ਰਾਮਕਲੀ ਮ: ੧, ਪੰਨਾ ੯੩੬)*

ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥
ਦੁਸਮਨੁ ਤ ਦੂਖੁ ਨ ਲਗੀ ਮੂਲੇ ਪਾਪੁ ਨੇੜਿ ਨ ਆਵਏ॥
(ਵਡਹੰਸ ਮ: ੧, ਪੰਨਾ ੫੬੭)

ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ॥
ਜਨ ਨਾਨਕ ਹਰਿ ਆਰਾਧਿਆ
ਗੁਰ ਚਰਣੀ ਚਿਤੁ ਲਾਇ॥੮॥੨॥੪॥੯॥
(ਸੂਹੀ ਮ: ੩, ਪੰਨਾ ੭੫੭)

ਸੇਵਕ ਸੋ ਸੇਵਾ ਭਲੇ
ਜਿਹ ਘਟ ਬਸੈ ਮੁਰਾਰਿ॥੪॥੧॥੧੨॥੬੪॥
(ਗਉੜੀ ਕਬੀਰ ਜੀ, ਪੰਨਾ ੩੩੭)

ਸੇਵਕ ਸੇਵਹਿ ਸਬਦਿ ਸਲਾਹਹਿ॥
ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ॥
ਆਪੇ ਬਖਸੇ ਸਬਦਿ ਮਿਲਾਏ
ਪਰਮਲ ਵਾਸੁ ਮਨਿ ਤਾਹਾ ਹੇ॥੧੧॥
(ਮਾਰੂ ਮ: ੩, ਪੰਨਾ ੧੦੫੭)

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ॥੧॥
(ਧਨਾਸਰੀ ਮ: ੪, ਪੰਨਾ ੬੬੯)

ਸੇਵਕ ਸੇਵ ਕਰਹਿ ਸਭਿ ਤੇਰੀ
ਜਿਨ ਸਬਦੈ ਸਾਦੁ ਆਇਆ॥
ਗੁਰ ਕਿਰਪਾ ਤੇ ਨਿਰਮਲੁ ਹੋਆ
ਜਿਨਿ ਵਿਚਹੁ ਆਪੁ ਗਵਾਇਆ॥
(ਸੋਰਠਿ ਮ: ੩, ਪੰਨਾ ੫੯੯)

ਸੇਵਕ ਕਉ ਸੇਵਾ ਬਨਿ ਆਈ॥
ਹੁਕਮੁ ਬੂਝਿ ਪਰਮ ਪਦੁ ਪਾਈ॥
ਇਸ ਤੇ ਊਪਰਿ ਨਹੀ ਬੀਚਾਰੁ॥
ਜਾ ਕੈ ਮਨਿ ਬਸਿਆ ਨਿਰੰਕਾਰੁ॥
ਬੰਧਨ ਤੋਰਿ ਭਏ ਨਿਰਵੈਰ॥
ਅਨਦਿਨੁ ਪੂਜਹਿ ਗੁਰ ਕੇ ਪੈਰ॥
ਇਹ ਲੋਕ ਸੁਖੀਏ ਪਰਲੋਕ ਸੁਹੇਲੇ॥
ਨਾਨਕ ਹਰਿ ਪ੍ਰਭਿ ਆਪਹਿ ਮੇਲੇ॥੪॥
(ਸੁਖਮਨੀ ਸਾਹਿਬ, ਪੰਨਾ ੨੯੨)

ਇਸੇ ਤਰ੍ਹਾਂ ਦੇ ਰੱਬੀ-ਫ਼ੁਰਮਾਨ ਗੁਰਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਪੜ੍ਹਨ ਤੇ ਵੀਚਾਰ ਕਰਨ ਤੋਂ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਜਿਤਨੇ ਭੀ ਗੁਰੂ ਦੁਆਰ ਵਿਚ ਚਾਕਰੀ ਕਰਨ ਵਾਲੇ ਸੇਵਕ ਸਿੱਖ ਆਉਂਦੇ ਹਨ, ਜੇ ਉਹ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਆਪਣੇ ਅੰਦਰੋਂ ਹਉਮੈਂ ਹੰਕਾਰ ਨੂੰ ਤਿਆਗ ਕੇ ਨਿਰਮਾਣਤਾ ਨਹੀਂ ਧਾਰਨ ਕਰਦੇ ਉਤਨਾ ਚਿਰ ਉਹ ਬਾਂਸ ਤੇ ਸਿੰਬਲ ਰੁੱਖ ਦੀ ਤਰ੍ਹਾਂ ਕਿਤਨੇ ਭੀ ਉਚੇਰੇ ਨਜ਼ਰ ਆਉਂਦੇ ਹਨ, ਉਨ੍ਹਾਂ ਨੂੰ ਕੋਈ ਭੀ ਲਾਭ ਪ੍ਰਾਪਤ ਨਹੀਂ ਹੋ ਸਕਦਾ, ਉਹ ਸੱਖਣੇ ਹੀ ਰਹਿੰਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਉਦਾਹਰਣਾਂ ਦੁਆਰਾ ਚੰਦ ਸਤਰਾਂ ਵਿਚ ਉੱਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਸਕਲ ਬਨਾਸਪਤੀ ਬਿਖੈ ਦ੍ਰੂਮ ਦੀਰਘ ਦੁਇ,**
**ਨਿਹਫਲ ਭਏ ਬੂਡੇ ਬਹੁਤ ਬਡਾਈ ਕੈ॥**

***ਅਰਥ :***

(ਅਸੀਂ ਆਮ ਹੀ ਵੇਖਦੇ ਹਾਂ ਕਿ) ਸਭ ਪ੍ਰਕਾਰ ਦੀ ਬਨਾਸਪਤੀ (ਬੂਟੇ ਬ੍ਰਿਛ ਆਦਿ) ਵਿਚੋਂ ਦੋ ਬ੍ਰਿਛ ਬਹੁਤ ਵੱਡੇ ਹਨ—(ਇਕ ਸਿੰਬਲ ਤੇ ਦੂਸਰੇ ਬਾਂਸ), (ਪਰ ਇਹ) ਆਪਣੀ ਬਹੁਤ ਵਡਿਆਈ ਅਤੇ (ਉੱਚਾਈ ਤੇ ਪਸਰਾਉ) ਵਿਚ 'ਬੂਡੇ'—ਡੁਬੇ ਹੋਏ (ਮਗਨ ਹੋਣ) 'ਕੈ'—ਕਰਕੇ ਅਫਲ ਹੀ ਬਣੇ (ਰਹਿੰਦੇ) ਹਨ।

**ਚੰਦਨ ਸੁਬਾਸਨਾ ਕੈ ਸੇਂਬਲ ਸੁਬਾਸੁ ਹੋਤ,**
**ਬਾਂਸ ਨਿਰਗੰਧ ਬਹੁ ਗਾਂਠਨ ਢਿਠਾਈ ਕੈ॥**

***ਅਰਥ :***

(ਹੋਰ ਵੇਖੋ)! ਸਿੰਬਲ ਦਾ ਬ੍ਰਿਛ ਚੰਨਣ ਦੀ ਸਮੀਪਤਾ ਹੁੰਦਿਆਂ (ਕਦਾਚਿਤ ਭੀ ਪਉਣ ਦੇ ਚਲਣ ਸਮੇਂ) ਉਸਦੀ 'ਸੁਬਾਸਨਾ ਕੈ'—ਸੁਗੰਧੀ ਨਾਲ 'ਸੁਬਾਸ ਹੋਤ'—ਸੁੰਦਰ ਲਪਟਾਂ ਵਾਲਾ (ਚੰਦਨ) ਬਣ ਸਕਦਾ ਹੈ, ਪਰ ਬਹੁਤੀਆਂ ਗੰਢਾਂ ਦੀ ਢੀਠਤਾ (ਦ੍ਰਿੜ੍ਹਤਾ) ਕਾਰਨ ਵਾਂਸ (ਸਦੀਵ ਕਾਲ) ਨਿਰਗੰਧ—ਬਾਸਨਾ (ਮਹਿਕ) ਤੋਂ ਵਾਂਜਿਆਂ ਹੀ ਰਹਿੰਦਾ ਹੈ।

**ਸੇਂਬਲ ਕੇ ਫਲ ਤੂਲ ਖਗ**
**ਮ੍ਰਿਗਾ ਛਾਇਆ ਤਾ ਕੈ,**
**ਬਾਂਸ ਤਉ ਬਰਨ ਦੋਖੀ ਜਾਰਤ ਬੁਰਾਈ ਕੈ॥**

***ਅਰਥ :***

(ਜਿਵੇਂ) ਸਿੰਬਲ ਦੇ ਫਲਾਂ ਦੀ 'ਤੂਲ' (ਰੂੰ) 'ਖਗ'—ਪੰਛੀਆਂ ਦੇ ਕ੍ਰੀੜਾ ਕਲੋਲ ਦੀ ਕਾਰਨ ਹੁੰਦੀ ਹੈ, ਤੇ 'ਤਾ ਕੈ'—ਤਿਸਦੀ ਛਾਇਆ ਨੂੰ ਪਸ਼ੂ ਪੰਛੀ ਮਾਣਿਆਂ ਕਰਦੇ

ਹਨ। ਪਰ ਵਾਂਸ ਤਾਂ 'ਬਰਨ'—ਰੰਗ ਹੀ ਰੰਗ (ਦਿਖਾਵੇ ਦਾ) ਰੱਖਦਾ ਹੈ, ਉਵੇਂ ਹੀ ਦੋਖੀ (ਵਿਕਾਰੀ)—ਵਿਗਾੜ ਕਰਨਹਾਰਾ ਅਤੇ ਬੁਰਾਈ ਕਰਕੇ ਸਾੜ ਸੁੱਟਦਾ (ਨਾਸ ਕਰਨਹਾਰਾ) ਹੈ। ਅਥਵਾ ਆਪਣੇ ਹੀ ਬਰਨ (ਬੰਸ) ਦਾ ਦੋਖੀ (ਘਾਤੀ) ਅਤੇ 'ਬੁਰਾਈ ਕੈ' (ਬੁਰੇ ਸੁਭਾਵ ਕਾਰਨ) ਆਪਣੇ ਸਜਾਤੀਆਂ ਨੂੰ ਸਾੜ ਦੇਂਦਾ ਹੈ।

**ਤੈਸੇ ਹੀ ਅਸਾਧ ਸਾਧ ਹੋਤ ਸਾਧ ਸੰਗਤਿ ਕੈ,**
**ਤ੍ਰਿਸਟੈ ਨ ਗੁਰ-ਗੋਪਿ**
**ਦ੍ਰੋਹ ਗੁਰ-ਭਾਈ ਕੈ ॥੩੦੭॥**

***ਅਰਥ :***

(ਬੱਸ) ਇਸੇ ਤਰ੍ਹਾਂ ਹੀ ਅਸਾਧ (ਅਸਿੱਖ) ਜਿਸਨੇ ਗੁਰੂ ਦੀਖਯਾ ਲੈ ਕੇ ਆਪਣੇ ਆਪ ਨੂੰ ਨਹੀਂ ਸਾਧਿਆ, ਸਾਧ ਸੰਗਤ ਗੁਰਸਿੱਖਾਂ ਦੀ ਸੰਗਤ ਪ੍ਰਾਪਤ ਹੋਣ ਕਰਕੇ 'ਸਾਧ ਹੋਤ'—(ਸਿੱਧ ਹੋਇਆ) ਗੁਰੂ ਕਾ ਸਿੱਖ ਬਣ ਜਾਂਦਾ ਹੈ, ਪਰ 'ਗੁਰ ਗੋਪਿ'—ਗੁਰੂ ਵਾਲਾ (ਸਿੱਖ) ਹੁੰਦਾ ਹੋਇਆ ਭੀ ਜੋ ਆਪਣੇ ਆਪ ਨੂੰ ਲੁਕਾਉਂਦਾ ਹੈ, ਅਤੇ ਉਪਰੋਂ ਸਿੱਖ ਤੇ ਅੰਦਰੋਂ ਅਸਿੱਖ ਹੁੰਦਾ ਹੋਇਆ ਗੁਰ ਭਾਈਆਂ ਨਾਲ ਧ੍ਰੋਹ ਕਮਾਉਂਦਾ ਹੈ, 'ਤਿਸਟੈ ਨ'—ਟਿਕਿਆ ਨਹੀਂ ਰਹਿ ਸਕਦਾ (ਚੈਨ—ਕਰਾਰ ਨਹੀਂ ਪਾ ਸਕੇਗਾ—ਚੁਰਾਸੀ ਦੇ ਗੇੜ ਵਿਚ ਗੇੜੇ ਖਾਂਦਾ ਰਹੇਗਾ)।੩੦੭।

***ਭਾਵਾਰਥ :*** ਇਸੇ ਤਰ੍ਹਾਂ ਦੇ ਜੋ ਲੋਕ ਉਪਰ ਦੇ ਸਿੱਖੀ ਬਾਣੇ ਦੀ ਧਾਰਨਾ ਵਿਚ ਦਿੱਸਦੇ ਹਨ ਅਤੇ ਅੰਦਰੋਂ ਹੋਰਨਾਂ ਦੀ ਸਿਖ਼ਯਾ ਉਪਰ ਚੱਲਣ ਵਾਲੇ ਹਨ, ਭਾਵ ਉਪਰੋਂ ਦੀਨ ਦਾਰ ਤੇ ਅੰਦਰੋਂ 'ਦੁਨੀਆਂਦਾਰ ਹਨ' ਅਰਥਾਤ ਉਪਰੋਂ ਸਿੱਖੀ ਦੀ ਰਹਿਤ ਬਹਿਤ ਦਾ ਪਾਜ ਹੈ ਤੇ ਅੰਦਰੋਂ ਮਾਇਆਧਾਰੀ ਇਸ਼ਾਰੇ ਦੀ ਤਾਰ ਉਪਰ ਤੁਰਨ ਵਾਲੇ ਹਨ, ਇਹ ਸਾਰੇ ਹੀ ਗੁਰੂ ਗੋਪ ਲੋਕ ਹਨ, ਇਨ੍ਹਾਂ ਬਾਰੇ ਹੀ ਬਾਣੀ ਦਾ ਫ਼ੁਰਮਾਨ ਹੈ :

ਅੰਦਰਿ ਕਪਟੁ ਸਦਾ ਦੁਖੁ ਹੈ
ਮਨਮੁਖ ਧਿਆਨੁ ਨ ਲਾਗੈ ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥
*(ਸਲੋਕ ਮ: ੩, ਪੰਨਾ ੮੫੧)*

ਅੰਦਰ ਕਪਟੁ ਸਭੁ ਕਪਟੋ ਕਰਿ ਜਾਣੈ
ਕਪਟੇ ਖਪਹਿ ਖਪਾਹੀ ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ
ਅਪਣੈ ਸੁਆਇ ਫਿਰਾਹੀ ॥ *(ਸਲੋਕ ਮ: ੪, ਪੰਨਾ ੬੫੨)*

**ਪ੍ਰ:** ਭਾਈ ਸਾਹਿਬ ਜੀਉ ! ਵੇਖਣ ਵਿਚ ਆਉਂਦਾ ਹੈ ਕਿ ਗੁਰਸਿੱਖਾਂ ਦੀ ਸੰਗਤ ਵਿਚ ਜਿਤਨੇ ਭੀ ਲੋਕ ਆਉਂਦੇ ਹਨ, ਉਹ ਆਪੋ ਆਪਣੇ ਵੀਚਾਰਾਂ ਅਨੁਸਾਰ ਕੁਝ ਨਾ ਕੁਝ ਜ਼ਰੂਰ ਲਾਭ ਪ੍ਰਾਪਤ ਕਰਦੇ ਹਨ, ਪਰ ਕਈ ਲੋਕ ਐਸੇ ਭੀ ਤੱਕਣ ਵਿਚ ਆਉਂਦੇ ਹਨ ਜੋ ਸੰਗਤ ਵਿਚ ਆਉਂਦੇ ਤਾਂ ਜ਼ਰੂਰ ਹਨ, ਪਰ ਉਹ ਬਜਾਏ ਸ਼ੁਭ ਸਿਖਿਆ ਲੈਣ ਤੋਂ ਆਪਣੀ ਨੀਵੀਂ ਦ੍ਰਿਸ਼ਟੀ ਦੇ ਅਧੀਨ ਹੋਏ ਬਿਨਾਂ ਹੀ ਕਿਸੇ ਕਾਰਨਾਂ ਤੋਂ ਗੁਰਸਿੱਖਾਂ ਵਿਚੋਂ ਅਣਹੋਏ ਦੋਸ਼ ਹੀ ਅਰੋਪਨ ਕਰਦੇ ਰਹਿੰਦੇ ਹਨ, ਕਿਉਂ ਜੀ ! ਅਜਿਹੇ ਲੋਕਾਂ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਇਹ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਐਸੇ ਲੋਕਾਂ ਨੂੰ ਬਾਣੀ ਵਿਚ ਬਜਰ ਪਾਪ ਕਰਮ ਕਰਨ ਦਾ ਦੋਸ਼ੀ ਠਹਿਰਾਇਆ ਹੈ, ਕਿਉਂਕਿ ਜਿਥੋਂ ਉਸਨੂੰ ਲਾਭ ਦੀ ਪ੍ਰਾਪਤੀ ਹੋਣੀ ਹੈ, ਉਥੇ ਜਾ ਕੇ ਭੀ ਉਹ ਬਜਰ ਗੁਨਾਹੀ ਹੁੰਦਾ ਹੈ, ਜਿਸ ਦੇ ਬਜਰ ਦੋਸ਼ ਦੀ ਸਜ਼ਾ ਉਸ ਨੂੰ ਆਖ਼ਰ ਇਹੋ ਹੀ ਮਿਲਦੀ ਹੈ ਕਿ ਉਸਦਾ ਕਦੀ ਭੀ ਨਿਸਤਾਰਾ ਨਹੀਂ ਹੋ ਸਕਦਾ, ਉਹ ਤਾਂ ਕਿਸੇ ਉਸ ਚਿਚੜ ਦੇ ਹੀ ਸਮਾਨ ਹੈ ਜੋ ਕਿ ਦੁੱਧ ਦੇ ਭਰੇ ਹੋਏ ਅਸਥਨਾਂ ਦੇ ਹਰ ਵਕਤ ਕੋਲ ਰਹਿੰਦਾ ਹੋਇਆ ਭੀ ਸਦਾ ਖ਼ੂਨ ਹੀ ਪੀਆ ਕਰਦਾ ਹੈ। ਜਾਂ ਉਸ ਨੂੰ ਕਬੀਰ ਜੀ ਨੇ ਇਕ ਉਸ ਬਾਂਸ ਦੀ ਤੁਲਨਾ ਦਿਤੀ ਹੈ ਜੋ ਚੰਦਨ ਦੇ ਸੁਗੰਧਤ ਬੂਟੇ ਦੇ ਹਰ ਵਕਤ ਕੋਲ ਰਹਿੰਦਾ ਹੋਇਆ ਭੀ ਸੁਗੰਧੀ ਤੋਂ ਸੱਖਣਾ ਹੀ ਰਹਿ ਜਾਂਦਾ ਹੈ, ਜਿਵੇਂ ਕਿ :

ਕਬੀਰ, ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥
*(ਪੰਨਾ ੧੩੬੫)*

ਇਸ ਤਰ੍ਹਾਂ ਬਾਣੀ ਦ੍ਵਾਰੇ ਹੋਰ ਭੀ ਸਾਨੂੰ ਕਈ ਉਦਾਹਰਣ ਮਿਲਦੇ ਹਨ ਕਿ ਬਾਂਸ ਦੀ ਤਰ੍ਹਾਂ ਮਨਮੁਖ ਲੋਕ ਸੰਗਤ ਵਿਚ ਰਹਿੰਦੇ ਹੋਏ ਭੀ ਲਾਭ ਲੈਣ ਵੱਲੋਂ ਸੱਖਣੇ ਹੀ ਰਹਿ ਜਾਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਬਿਰਖ ਬਲੀ ਮਿਲਾਪ ਸਫਲ ਸਘਨ ਛਾਇਆ,**
**ਬਾਂਸ ਤਉ ਬਰਨ-ਦੋਖੀ ਮਿਲੈ ਜਰੈ ਜਾਰਿ ਹੈ ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਹੋਰਨਾਂ ਬਿਰਛਾਂ ਨਾਲ 'ਬਲੀ'—ਵੇਲ ਮਿਲਾਪ ਪਾ ਕੇ (ਮਾਨੋਂ ਬਿਰਖ ਰੂਪ ਹੀ ਹੋਈ)

ਫਲ ਵਾਲੀ ਤੇ ਸੰਘਣੀ ਛਾਇਆ ਵਾਲੀ (ਕਹਾਉਣ ਲੱਗ ਪੈਂਦੀ) ਮਾਨੋਂ ਬ੍ਰਿਛ ਰੂਪ ਹੀ ਹੋ ਜਾਂਦੀ ਹੈ। ਭਾਵ ਹੋਰ ਬ੍ਰਿਛ ਆਪਣੇ ਨਾਲ ਲਗਦੇ ਵੇਲ ਬੂਟੇ ਨੂੰ ਆਪਣੇ ਵਰਗਾ ਹੀ ਫਬਾ ਦਿੰਦੇ ਹਨ, ਪਰ ਬਾਂਸ ਤਾਂ ਐਸਾ ਬਰਨ ਦੋਖੀ (ਬੰਸ ਘਾਤੀ) ਹੈ ਕਿ ਜਿਹੜਾ ਭੀ ਕੋਈ ਵੇਲ ਬੂਟਾ ਨੇੜੇ ਹੋ ਮਿਲੇ ਆਪ ਸੜ ਕੇ ਉਸਨੂੰ ਭੀ ਸਾੜ ਦਿਆ ਕਰਦਾ ਹੈ।

**ਸਫਲ ਹੁਇ ਤਰਹਰਿ ਝੁਕਤਿ ਸਕਲ ਤਰੁ,**
**ਬਾਂਸ ਤਉ ਬਡਾਈ ਬੂਡਿਓ ਆਪਨੁ ਸੰਮਾਰਿ ਹੈ ॥**

***ਅਰਥ :***

(ਹੋਰ ਵੇਖੋ ਜਿਵੇਂ) ਸਾਰੇ ਬ੍ਰਿਛ 'ਤਰਹਰਿ'—(ਤਰ—ਬਹੁਤੇ+ ਹਰਿ—ਪ੍ਰਫੁਲਿਤ—ਹਰੇ ਭਰੇ) ਮੌਲੇ ਹੋਏ ਤੇ ਫਲ ਵਾਲੇ ਬਣਨ ਸਾਰ (ਹਿਠਾਹਾਂ ਨੂੰ) ਝੁੱਕ ਆਇਆ ਕਰਦੇ ਹਨ, ਪਰ ਬਾਂਸ ਤਾਂ ਆਪਣੇ ਵਡਤ ਵਿਚ ਹੀ ਡੁਬਿਆ ਹੋਇਆ ਆਪ (ਹੰਕਾਰ) ਨੂੰ ਹੀ ਸੰਭਾਲੀ ਰਖਦਾ ਹੈ, ਭਾਵ ਆਪਣੀ ਆਕੜ ਵਿਚ ਖੜਾ ਰਿਹਾ ਕਰਦਾ ਹੈ।

**ਸਕਲ ਬਨਾਸਪਤੀ ਸੁਧਿ ਰਿਦੈ ਮੋਨਿ ਗਹੇ,**
**ਬਾਂਸ ਤਉ ਰੀਤੋ ਗਠੀਲੋ**
**ਬਾਜੇ ਧਾਰਿ ਮਾਰਿ ਹੈ ॥**

***ਅਰਥ :***

(ਇਥੇ ਹੀ ਬੱਸ ਨਹੀਂ) ਸਾਰੀ ਹੀ ਬਨਾਸਪਤੀ (ਬ੍ਰਿਛ ਬੂਟੇ) ਸ਼ੁਧ ਰਿਦੇ ਵਾਲੇ, ਭਾਵ ਅੰਦਰੋਂ ਬਾਹਰੋਂ ਇਕ ਸਾਰ ਸਰਲ ਭਾਵ ਵਾਲੇ (ਨਿਗਰ) ਹਨ ਤੇ ਚੁੱਪ ਸਾਧੀ ਰਹਿੰਦੇ ਹਨ, ਪਰ ਬਾਂਸ ਤਾਂ ਅੰਦਰ ਦਾ 'ਰੀਤੋ'—ਖ਼ਾਲੀ (ਛੂਛਾ) ਅਰਥਾਤ ਉਪਰ ਦਾ ਚਿਕਨਾ ਚੋਪੜਿਆ ਹੋਇਆ ਤੇ ਅੰਦਰੋਂ ਸੁੰਞ ਵਰਤੀ ਵਾਲਾ, ਗੰਢੀਲੀ (ਗੰਢਾਂ ਮਾਰਿਆ) ਬਾਂਸ ਧਾੜੇ ਮਾਰ, ਧਾਹਾਂ ਮਾਰਦਾ (ਸ਼ਹਿਰ ਸ਼ਹਿਰ) ਦੇ ਵਾਜੇ ਵਜਾਉਂਦਾ (ਹਾਏ ਹਾਏ ਕਰਦਾ) ਰਹਿੰਦਾ ਹੈ। ਅਰਥਾਤ ਹਵਾ ਦੇ ਜ਼ੋਰ ਨਾਲ ਹਰ ਵੇਲੇ ਸਾਂ ਸਾਂ ਕਰਦਾ ਹੈ।

**ਚੰਦਨ ਸਮੀਪਿ ਹੀ ਅਛਤ ਨਿਰਗੰਧ ਰਹੇ,**
**ਗੁਰਸਿਖ ਦੋਖੀ ਬਜਰ**
**ਪ੍ਰਾਨੀ ਨ ਉਧਾਰਿ ਹੈ ॥੩੦੮॥**

***ਅਰਥ :***

ਇਸੇ ਤਰ੍ਹਾਂ ਹੀ ਇਹ ਬਾਂਸ, ਚੰਦਨ ਦੇ ਬੂਟੇ ਦੇ ਨੇੜੇ ਭੀ 'ਅਛਤ'—ਮੌਜੂਦ ਹੁੰਦਿਆਂ ਭੀ ਬਾਸਨਾਂ (ਸੁਗੰਧੀ) ਤੋਂ ਸੱਖਣਾ ਹੀ ਰਹਿੰਦਾ ਹੈ (ਬੱਸ ਇਹੋ ਹੀ ਹਾਲ ਸਿੱਖੀ ਮੰਡਲ ਵਿਚ ਵੱਸਦੇ ਹੋਏ ਗੁਰਸਿੱਖੀ ਦੇ ਦੋਖੀ (ਔਗੁਣ ਤੱਕਣਹਾਰੇ ਦੋਸ਼ਾਂ ਨੂੰ ਫੜਨ ਦੇ ਯਤਨ ਕਰਨ ਵਾਲੇ) ਦੀ ਦਸ਼ਾ ਹੈ। ਓਸ (ਬੱਜਰ ਪ੍ਰਾਣੀ) ਕਠੋਰ ਹਿਰਦੇ (ਪਾਪੀ) ਪੁਰਸ਼ ਦਾ (ਕਦਾਚਿਤ) 'ਉਧਾਰਿ'—ਨਿਸਤਾਰਾ ਨਹੀਂ ਹੋਵੇਗਾ।੩੦੮।

***ਭਾਵਾਰਥ :*** ਇਸ ਉਪ੍ਰੋਕਤ ਭਾਵ ਨੂੰ ਬਾਣੀ ਦੁਆਰੇ ਖੁਲਾਸੇ ਰੂਪ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

ਦਾਦਰ ਤੂ ਕਬਹਿ ਨ ਜਾਨਸਿ ਰੇ ॥
ਭਖਸਿ ਸਿਬਾਲੁ ਬਸਸਿ ਨਿਰਮਲ ਜਲ
ਅੰਮ੍ਰਿਤੁ ਨ ਲਖਸਿ ਰੇ ॥ *(ਮਾਰੂ ਮ: ੧, ਪੰਨਾ ੯੯੦)*

ਭਾਵ ਹੈ ਮਨਮੁਖ ਭੀ ਡੱਡੂ ਦਾ ਰੂਪ ਸੰਗਤ ਰੂਪ ਅੰਮ੍ਰਿਤ ਦੇ ਸਰੋਵਰ ਵਿਚ ਸਦਾ ਹੀ ਵਸਦਾ ਹੈ, ਪਰ ਨਾਮ ਰੂਪ ਅੰਮ੍ਰਿਤ ਨੂੰ ਤਿਆਗ ਕੇ ਸਦਾ ਨਿੰਦਾ, ਈਰਖਾ, ਦ੍ਵੈਸ਼ ਦੇ ਜਾਲੇ ਨੂੰ ਖਾਂਦਾ ਹੋਇਆ ਆਪਣਾ ਅਮੋਲਕ ਜੀਵਨ ਬਿਰਥਾ ਹੀ ਗੁਆ ਜਾਂਦਾ ਹੈ।

ਪ੍ਰ: ਭਾਈ ਸਾਹਿਬ ਜੀਉ ! ਪਿਛੇ ਆਪ ਜੀ ਨੇ ਉਨ੍ਹਾਂ ਲੋਕਾਂ ਦਾ ਜ਼ਿਕਰ ਕੀਤਾ ਹੈ, ਜੋ ਗੁਰਸਿੱਖਾਂ ਦੀ ਸੰਗਤ ਵਿਚ ਆ ਕੇ ਸਿੱਖਾਂ ਵਿਚ ਅਣਹੋਏ ਸਦਾ ਹੀ ਦੋਸ਼ ਅਰੋਪਨ ਕਰਦੇ ਹਨ ਤੇ ਉਨ੍ਹਾਂ ਬੱਜਰ ਪਾਪ ਕਰਨ ਵਾਲਿਆਂ ਦਾ ਤੁਸੀਂ ਕਹਿੰਦੇ ਹੋ ਕਦੀ ਭੀ ਉਧਾਰ ਨਹੀਂ ਹੋ ਸਕਦਾ। ਪਰ ਜੋ ਸ਼ਰਧਾਲੂ ਸ਼ਰਧਾ ਸਹਿਤ ਗੁਰਸਿੱਖਾਂ ਦੀ ਸੰਗਤ ਵਿਚ ਆ ਕੇ ਭਾਵਨਾ ਸਹਿਤ ਸੇਵਾ ਕਰਦੇ ਹਨ, ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ। ਗੁਰਮਤ ਅਨੁਸਾਰ ਤੁਸੀਂ ਉਨ੍ਹਾਂ ਦੇ ਸੰਬੰਧ ਵਿਚ ਕਿਵੇਂ ਅਨੁਭਵ ਕਰਦੇ ਹੋ, ਦੱਸਣ ਦੀ ਕ੍ਰਿਪਾ ਕਰੋ ?

ਉ: ਹੇ ਭਾਈਓ ! ਇਸ ਪੱਖ ਸੰਬੰਧੀ ਭੀ ਜਦੋਂ ਅਸੀਂ ਗੁਰਬਾਣੀ ਦੀ ਵੀਚਾਰ ਕਰੀਏ ਤਾਂ ਸਤਿਗੁਰ ਜੀ ਨੇ ਉਨ੍ਹਾਂ ਗੁਰਸਿੱਖਾਂ ਨੂੰ ਮਹਾਨ ਮਹਾਨਤਾ ਦਿੱਤੀ ਹੈ, ਜੋ ਸਿੱਖ ਗੁਰੂ ਦੇ ਦਿਤੇ ਉਪਦੇਸ਼ ਨੂੰ ਧਾਰਨ ਕਰਕੇ ਹਰ ਰੋਜ਼ ਨਿਯਮ ਦੀ ਪਾਲਣਾ ਕਰਦੇ ਹੋਏ ਜੀਵਨ ਨੂੰ ਸਫਲਾਉਂਦੇ ਹਨ, ਪਰ ਗੁਰਮੁਖਾਂ ਦੀ ਉਸ ਧਾਰਨਾ ਨੂੰ ਭੀ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੁਆਰੇ ਇਉਂ ਸੰਕੇਤ ਕਰ ਦਿੱਤਾ ਹੈ, ਜਿਵੇਂ ਕਿ :

ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ
ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥
ਸਤਿਗੁਰੁ ਆਖੈ ਸੁ ਕਾਰ ਕਮਾਵਨਿ
ਸੁ ਜਪੁ ਕਮਾਵਹਿ
ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥
*(ਮ: ੪, ਪੰਨਾ ੩੧੭)*

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ
ਨਾਨਕ ਮਿਲਣੁ ਸੁਭਾਏ ॥੮॥੨॥੯॥

*(ਆਸਾ ਮ: ੪, ਪੰਨਾ ੪੪੪)*

ਗੁਰਸਿਖਾਂ ਕੀ ਹਰਿ ਧੂੜਿ ਦੇਹਿ
ਹਮ ਪਾਪੀ ਭੀ ਗਤਿ ਪਾਂਹਿ ॥

*(ਸਲੋਕ ਮ: ੪, ਪੰਨਾ ੧੪੨੪)*

ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ
ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥

*(ਪੰਨਾ ੯੬)*

ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ ॥

*(ਧਨਾਸਰੀ ਮ: ੪, ਪੰਨਾ ੬੬੭)*

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰ ਸਿਖ ਗੁਰੂ ਉਪਦੇਸੁ ਸੁਣਾਵੈ ॥
ਜਨ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

*(ਮ: ੪, ਪੰਨਾ ੩੦੫)*

ਇਸੇ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰਸਿੱਖਾਂ ਦੀ ਧਾਰਨਾ ਦਰਸਾਈ ਹੈ ਤੇ ਉਨ੍ਹਾਂ ਨੂੰ ਵਧ ਤੋਂ ਵਧ ਸਨਮਾਨ ਦਿੱਤਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਸਿੱਖਾਂ ਦੀ ਧਾਰਨਾ ਤੇ ਉਨ੍ਹਾਂ ਦਾ ਪ੍ਰਸਪਰ ਪਿਆਰ ਤੇ ਮਹਾਨਤਾ ਚੰਦ ਸਤਰਾਂ ਵਿਚ ਅੰਕਤ ਕਰੀ ਹੈ, ਜਿਵੇਂ ਕਿ :

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਐਸੋ,**
**ਪ੍ਰੇਮ ਕੈ ਪਰਸਪਰ ਪਗ ਲਪਟਾਵਹੀ ॥**

**ਅਰਥ :**

(ਪ੍ਰਤੱਖ ਹੀ ਵੇਖਣ ਵਿਚ ਆਉਂਦਾ ਹੈ ਕਿ) ਗੁਰਸਿੱਖਾਂ ਦੀ ਸੰਗਤ ਵਿਚ ਮਿਲਣ ਦਾ ਐਸਾ ਪ੍ਰਭਾਵ ਹੈ ਕਿ (ਜਦ ਕਦੀ ਭੀ ਗੁਰੂ ਦੇ ਸਿੱਖ ਮਿਲਦੇ ਹਨ ਤਾਂ) ਪ੍ਰੇਮ ਕਰਕੇ 'ਪਰਸਪਰ'—ਆਪੋ ਵਿਚ (ਇਕ ਦੂਸਰੇ ਦੇ) ਚਰਨਾਂ ਨੂੰ ਹੀ ਲਪਟਨ ਲਈ ਆਉਂਦੇ ਹਨ—ਭਾਵ, ਵੱਡੇ ਛੋਟੇ ਦੀ ਵਡਿਆਈ ਛੁਟਾਈ ਦੀ ਪ੍ਰਵਾਹ ਨ ਕਰਦੇ ਹੋਏ ਇਕੋ ਬਰਾਬਰ ਹੀ ਪੈਰਾਂ ਉਪਰ ਡਿੱਗਦੇ ਹਨ। (ਇਹ ਧਾਰਨਾ ਉਨ੍ਹਾਂ ਦੀ ਬਾਣੀ ਅਨੁਸਾਰ ਹੈ, ਜਿਵੇਂ ਕਿ—)

ਗੁਰਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥

*(ਪੰਨਾ ੬੪੮)*

**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ,**
**ਪੂਰਨ ਬ੍ਰਹਮ ਗਿਆਨ ਧਿਆਨ ਲਿਵ ਲਾਵਹੀ ॥**

**ਅਰਥ :**

(ਫਿਰ ਉਹ ਇਸ ਤਰ੍ਹਾਂ) ਮਿਲਣ ਉਪਰੰਤ (ਆਪਸ ਵਿਚ) ਨੇਤਰ (ਭਰ ਭਰ) ਦਰਸ਼ਨ ਕਰਦੇ ਅਤੇ ਕੰਨਾਂ ਦੁਆਰੇ (ਇਕ ਦੂਸਰੇ ਦੀ ਰਸਨਾ ਤੋਂ) 'ਸਬਦ'—(ਸਤਿਗੁਰੂ ਦੀ ਮਹਿਮਾ ਦੇ) ਬਚਨ ਬਿਲਾਸ ਸੁਣਦੇ ਸੁਣਦੇ, ਪੂਰਨ ਬ੍ਰਹਮ ਸਰੂਪ ਸਤਿਗੁਰੂ ਦੇ (ਯਥਾਰਥ) ਗਿਆਨ ਨੂੰ ਪ੍ਰਾਪਤ ਹੋ ਕੇ, ਉਸੇ ਹੀ ਧਿਆਨ ਵਿਚ ਫਿਰ ਲਿਵ ਲਗਾਈ ਰਖਦੇ ਹਨ।

**ਏਕ ਮਿਸਟਾਨ ਪਾਨ ਲਾਵਤ ਮਹਾ-ਪ੍ਰਸਾਦਿ,**
**ਏਕ ਗੁਰਪੁਰਬ ਕੈ ਸਿਖਨ ਬੁਲਾਵਹੀ ॥**

**ਅਰਥ :**

(ਫਿਰ ਉਨ੍ਹਾਂ ਦੀ ਭਾਵਨਾ ਹੈ ਕਿ) ਇਕ ਤਾਂ (ਉਹ) ਮਿੱਠੇ ਮਿੱਠੇ (ਸੁਆਦ ਵਾਲੇ) ਅੰਨ ਪਾਣੀ ਆਦਿ ਛਕਣ ਦੇ ਪਦਾਰਥ (ਭੇਟਾ) ਲੈ ਕੇ ਆਉਂਦੇ ਹਨ, ਤੇ ਇਕ (ਕੋਈ) ਕੜਾਹ ਪ੍ਰਸ਼ਾਦ ਲਿਆਉਂਦੇ ਹਨ ਅਤੇ ਇਕ ਗੁਰਪੁਰਬ (ਗੁਰੂਆਂ ਦੇ ਅਵਤਾਰ ਆਦਿ ਸੰਬੰਧੀ ਮੁਖੀ ਦਿਨਾਂ) 'ਕੈ'—ਕਾਰਨ ਸਿੱਖਾਂ ਨੂੰ (ਸੰਗਤ ਨੂੰ) ਸੱਦਦੇ (ਦੀਵਾਨ ਲਈ ਇਕੱਤ੍ਰ ਕਰਦੇ) ਹਨ।

**ਸਿਵ ਸਨਕਾਦਿ ਬਾਛੈ ਤਿਨ ਕੇ ਉਚਿਸਟ ਕਉ,**
**ਸਾਧਨ ਕੀ ਦੂਖਨਾ**
**ਕਵਨ ਫਲ ਪਾਵਹੀ ॥੩੦੯॥**

**ਅਰਥ :**

(ਜੇ ਵੀਚਾਰ ਕਰੀਏ ਤਾਂ) ਤਿਨ੍ਹਾਂ ਐਸਿਆਂ ਗੁਰਸਿੱਖਾਂ ਦੇ ਉਚਿਸਟ (ਸੀਤ ਪ੍ਰਸਾਦਿ) ਨੂੰ ਅਰਥਾਤ ਐਸਿਆਂ ਗੁਰਸਿੱਖਾਂ ਦੇ ਦੀਵਾਨ (ਸਾਧ ਸੰਗਤ ਦੇ ਇਕੱਠ) ਅੰਦਰ ਵਰਤਦੇ ਛਕਦੇ ਪ੍ਰਸਾਦਿ ਦੇ ਡਿਗੇ ਢੱਠੇ ਕਿਣਕੇ ਨੂੰ ਭੀ ਸ਼ਿਵਜੀ ਆਦਿ ਮਹਾਂਦੇਵਤੇ ਅਤੇ ਸਨਕਾਦਿਕ ਮਹਾਂ ਮੁਨੀ ਚਾਹੁੰਦੇ ਰਹਿੰਦੇ ਹਨ, ਪਰ ਐਸਿਆਂ ਗੁਰਸਿੱਖਾਂ ਨੂੰ ਜੋ ਦੂਸ਼ਨ ਲਾਉਣ ਵਾਲੇ (ਤਰਕਾਂ ਉਠਾਨ ਵਾਲੇ ਲੋਕ ਹਨ) ਪਤਾ ਨਹੀਂ ਉਹ ਕੀਹ (ਨੀਚ) ਫਲ ਪਾਉਣਗੇ। ਉਨ੍ਹਾਂ ਬਾਰੇ ਤਾਂ ਬਾਣੀ ਦਾ ਫ਼ੁਰਮਾਨ ਹੈ ਕਿ :

ਸੰਤ ਕਾ ਨਿੰਦਕੁ ਮਹਾ ਹਤਿਆਰਾ ॥
ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥
ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥
ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥

*(ਸੁਖਮਨੀ ਸਾਹਿਬ, ਪੰਨਾ ੨੮੦)*

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਤੁਸੀਂ ਭੀ ਸਾਨੂੰ ਗ੍ਰਿਹਸਤੀ ਲੋਕਾਂ ਨੂੰ ਵੇਖ ਹੀ ਰਹੇ ਹੋ ਕਿ ਅਸੀਂ ਪਰਵਾਰ ਦੀ ਪਾਲਣਾ ਕਰਨ ਲਈ ਅੱਠੇ ਪਹਿਰ, ਦਿਨੇ ਰਾਤ ਕਾਰੋਬਾਰਾਂ ਵਿਚ ਰੁੱਝੇ ਰਹਿੰਦੇ ਹਾਂ, ਪਰ ਸਾਨੂੰ ਵਧੇਰੇ ਸਮਾਂ ਸੰਗਤ ਕਰਨ ਦਾ ਜਾਂ ਬਾਣੀ ਦੇ ਨਿਤਨੇਮ ਜਾਂ ਭਗਤੀ ਕਰਦੇ ਰਹਿਣ ਦਾ ਨਹੀਂ ਮਿਲਦਾ, ਪਰ ਆਪ ਜੀ ਕਈ ਵਾਰ ਵੀਚਾਰ ਦਿਆ ਕਰਦੇ ਹੋ ਕਿ ਜਿਤਨਾ ਭੀ ਘਟ ਤੋਂ ਘਟ ਸਮਾਂ ਵਿਵਹਾਰਾਂ ਵਿਚੋਂ ਨਿਕਲ ਸਕੇ, ਉਤਨਾ ਸਮਾਂ ਹੀ ਸਾਧ ਸੰਗਤ ਵਿਚ ਗੁਜ਼ਾਰਦੇ ਰਹਿਣਾ ਚਾਹੀਦਾ ਹੈ, ਕਿਉਂ ਜੀ! ਅੱਠੇ ਪਹਿਰਾਂ ਵਿਚੋਂ ਜੇ ਅਸੀਂ ਇਕ ਅਧ ਘੜੀ ਦਾ ਸਮਾਂ ਸੰਗਤ, ਜਾਂ ਬਾਣੀ ਪੜ੍ਹਨ ਸੁਣਨ ਵਿਚ ਗੁਜ਼ਾਰਨਾ ਭੀ ਕਰੀਏ ਤਾਂ ਇਤਨੇ ਘਟ ਸਮੇਂ ਵਿਚੋਂ ਸਾਨੂੰ ਕਿਵੇਂ ਵਧੇਰੇ ਲਾਭ ਪ੍ਰਾਪਤ ਮਿਲ ਸਕਦਾ ਹੈ, ਅਸੀਂ ਤਾਂ ਹਮੇਸ਼ਾਂ ਇਸ ਸੰਸੇ ਵਿਚ ਹੀ ਵੀਚਾਰ ਕਰਦੇ ਰਹਿੰਦੇ ਹਾਂ, ਪਰ ਤੁਸੀਂ ਸਾਨੂੰ ਬਾਣੀ ਅਨੁਸਾਰ ਜਾਣਕਾਰੀ ਦਿਓ ਕਿ ਆਪ ਜੀ ਇਸ ਬਾਰੇ ਕਿਵੇਂ ਅਨੁਭਵ ਕਰਦੇ ਹੋ, ਤਾਕਿ ਅਸੀਂ ਭੀ ਨਿਰ-ਸੰਦੇਹ ਹੋ ਸਕੀਏ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਅਸਲ ਵਿਚ ਇਹ ਤੁਹਾਡੇ ਆਪਣੇ ਹੀ ਵੀਚਾਰ ਹਨ, ਪਰ ਇਨ੍ਹਾਂ ਵੀਚਾਰਾਂ ਨਾਲ ਗੁਰਮਤ ਸਹਿਮਤ ਨਹੀਂ ਹੈ, ਕਿਉਂਕਿ ਗੁਰਮਤ ਦਾ ਤਾਂ ਇਹੋ ਰਹੱਸ ਹੈ ਕਿ ਸੰਗਤ ਦੁਆਰਾ ਵਧ ਤੋਂ ਵਧ ਸਮਾਂ ਪ੍ਰਭੂ ਦੀ ਯਾਦ ਵਿਚ ਬਿਤਾਓ, ਪਰ ਜੇ ਕਦੀ ਤੁਹਾਨੂੰ ਅੱਠਾਂ ਪਹਿਰਾਂ ਵਿਚੋਂ ਸੰਗਤ ਦੁਆਰੇ ਨਾਮ ਸਿਮਰਨ ਦਾ ਵਧੇਰੇ ਲੰਮਾ ਸਮਾਂ ਨਹੀਂ ਮਿਲਦਾ ਤਾਂ ਜੇ ਤੁਸੀਂ ਇਕ ਘੜੀ ਜਾਂ ਅੱਧੀ ਘੜੀ, ਜਾਂ ਅੱਧੀ ਤੋਂ ਭੀ ਅੱਧੀ ਘੜੀ ਦਾ ਸਮਾਂ ਸੰਗਤ ਵਿਚ ਗੁਜ਼ਾਰੋਗੇ ਤਾਂ ਇਸਦਾ ਭੀ ਤੁਹਾਨੂੰ ਵਧੇਰੇ ਲਾਭ ਪ੍ਰਾਪਤ ਹੋ ਸਕੇਗਾ, ਇਸ ਭਾਵ ਨੂੰ ਕਬੀਰ ਜੀ ਨੇ ਆਪਣੀ ਰਚਨਾ ਦੁਆਰੇ ਇਉਂ ਫ਼ੁਰਮਾਇਆ ਹੈ, ਜਿਵੇਂ ਕਿ :

ਕਬੀਰ, ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥

*(ਸਲੋਕ ਕਬੀਰ ਜੀ, ਪੰਨਾ ੧੩੭੭)*

ਹੇ ਭਾਈਓ! ਜੇ ਤੁਸੀਂ ਵਧੇਰੇ ਲੰਮਾ ਸਮਾਂ ਮਿਲਣ ਦੀ ਇੰਤਜ਼ਾਰ ਵਿਚ ਰਹੋਗੇ ਤਾਂ ਇਹ ਤੁਹਾਡੀ ਬਹੁਤ ਵੱਡੀ ਭੁੱਲ ਹੋਵੇਗੀ, ਕਿਉਂਕਿ ਇਹ ਕੋਈ ਭੀ ਪਤਾ ਨਹੀਂ ਕਿ ਅੰਤ ਦਾ ਸ੍ਵਾਸ ਕਦੋਂ ਮੁੱਕ ਜਾਣਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ ਕਿ ਇਕ ਘੜੀ ਭਰ ਦੀ ਸੰਗਤ ਕਰਨ ਦਾ ਭੀ ਬਹੁਤ ਵੱਡਾ ਮਹਾਤਮ ਹੈ। ਜਿਸ ਦੇ ਖ਼ੁਲਾਸੇ ਨੂੰ ਕੁਝ ਦ੍ਰਿਸ਼ਟਾਂਤਾਂ ਰਾਹੀਂ ਦਰਸਾਇਆ ਹੈ, ਜਿਵੇਂ ਕਿ :

**ਜੈਸੇ ਬੋਝ ਭਰੀ ਨਾਵ,**
**ਆਂਗੁਰੀ ਦੁਇ ਬਾਹਰ ਹੁਇ,**
**ਪਾਰਿ ਪਰੈ ਪੂਰ, ਸਬੈ ਕੁਸਲ ਬਿਹਾਤ ਹੈ ॥**

**ਅਰਥ :**

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਭਾਰ ਨਾਲ ਭਰੀ ਹੋਈ ਬੇੜੀ, (ਕੇਵਲ) ਦੋ ਉਂਗਲੀਆਂ ਜਿਤਨੀ (ਪਾਣੀਓਂ) ਬਾਹਰ ਰਹਿੰਦੀ ਹੈ, ਪਰ, 'ਪਾਰਿ ਪਰੈ'—ਪਾਰ ਹੋ ਜਾਇਆ ਕਰਦੀ ਹੈ ਤੇ ਸਾਰੇ ਪੂਰ (ਮਨੁੱਖਾਂ ਤੇ ਮਾਲ) ਨਾਲ 'ਕੁਸਲ'—ਭਲੀ ਬੀਤਦੀ ਹੈ। ਭਾਵ ਇਹ ਹੈ ਕਿ ਜੇ ਉਹ ਦੋ ਉਂਗਲੀਆਂ ਬਾਹਰ ਨਾ ਹੁੰਦੀ ਤਾਂ ਪੂਰ ਦਾ ਪੂਰ ਹੀ ਗ਼ਰਕ ਹੋ ਜਾਂਦਾ ਤੇ ਖ਼ੈਰ ਨ ਗੁਜ਼ਰਦੀ। ਇਸੇ ਤਰ੍ਹਾਂ ਪੁਰਸ਼ ਅੱਠੇ ਪਹਿਰ ਬੇਸ਼ਕ ਕਾਰ-ਵਿਹਾਰਾਂ ਵਿਚ ਲਗਾ ਰਹੇ, ਪਰ ਦੋ ਘੜੀਆਂ ਭਰ ਸਾਧ ਸੰਗਤ ਕਰੇ ਤਾਂ ਸਾਰੀ ਉਮਰ ਹੀ ਸੁਖ ਦੀ ਗੁਜ਼ਰਦੀ ਹੈ, ਪਰ ਘੜੀ ਦੋ ਘੜੀਆਂ ਕਾਰ-ਵਿਹਾਰਾਂ ਵਿਚੋਂ ਵਿਹਲਾ ਹੋ ਸਤਿਸੰਗ ਨਾ ਕਰੇ ਤਾਂ ਮਨੁੱਖ ਦੀ ਭੀ ਕਲਿਆਣ ਨਹੀਂ ਹੋ ਸਕਦੀ।

**ਜੈਸੇ ਏਕਾਹਾਰੀ ਏਕ ਘਰੀ ਪਾਕਸਾਲ ਬੈਠਿ,**
**ਭੋਜਨ ਕੈ ਬਿੰਜਨਾਦਿ ਸ੍ਵਾਦਿ ਕੈ ਅਘਾਤ ਹੈ ॥**

### ਅਰਥ :

(ਦੂਜਾ ਉਦਾਹਰਣ ਦੇਂਦੇ ਹਨ ਕਿ) ਇਸੇ ਤਰ੍ਹਾਂ ਜਿਵੇਂ ਇਕੋ ਸਮੇਂ ਭੋਜਨ ਕਰਨ ਵਾਲਾ ਪੁਰਖ ਇਕ ਘੜੀ ਭਰ ਲਈ (ਕੰਮਾਂ ਧੰਧਿਆਂ ਤੋਂ ਵੱਖਰਾ ਹੋ ਕੇ) ਰਸੋਈ (ਲੰਗਰ) ਅੰਦਰ ਬੈਠ ਕੇ ਸੁਾਦੀਕ ਪਦਾਰਥਾਂ ਨੂੰ ਛਕ ਕੇ ਰੱਜ ਲਿਆ ਕਰਦਾ ਹੈ। (ਇਸੇ ਤਰ੍ਹਾਂ ਹੀ ਘੜੀ ਭਰ ਸਭ ਕੰਮ ਵਿਸਾਰ ਕੇ ਸਤਿਸੰਗ ਕਰਨ ਵਾਲੇ ਨੂੰ ਭੀ ਅਨੰਦ ਪ੍ਰਾਪਤ ਹੋ ਜਾਇਆ ਕਰਦਾ ਹੈ)।

**ਜੈਸੇ ਰਾਜ-ਦੁਆਰ ਜਾਇ ਕਰਤ ਜੁਹਾਰ ਜਨ,**
**ਏਕ ਘਰੀ ਪਾਛੈ ਦੇਸ-ਭੋਗਤਾ ਹੁਇ ਖਾਤ ਹੈ ॥**

### ਅਰਥ :

(ਹੋਰ ਦ੍ਰਿਸ਼ਟਾਂਤ ਕਹਿੰਦੇ ਹਨ ਕਿ) ਜਿਸ ਤਰ੍ਹਾਂ ਰਾਜ-ਦਰਬਾਰ ਵਿਚ ਜਾ ਕੇ (ਮਹਾਰਾਜ ਨੂੰ) ਇਕ ਘੜੀ ਭਰ ਡੰਡਵਤ (ਪ੍ਰਣਾਮ) ਕਰ ਆਵੇ—ਅਰਥਾਤ ਹਾਜ਼ਰੀ ਦਾ ਮੁਜਰਾ ਭਰ ਆਵੇ, ਤਾਂ ਪਿਛੋਂ 'ਦੇਸ ਭੋਗਤਾ'—ਜਗੀਰਦਾਰ ਬਣ ਕੇ ਪਿਆ ਖਾਇਆ (ਅਨੰਦ ਮਾਣਿਆ) ਕਰਦਾ ਹੈ। (ਐਸਾ ਹੀ ਸਮੇਂ ਸਿਰ ਇਕ ਘੜੀ ਭਰ ਸਤਿਸੰਗ ਕਰਨ ਵਾਲੇ ਨੂੰ ਲਾਭ ਪ੍ਰਾਪਤ ਹੋਇਆ ਕਰਦਾ ਹੈ)।

**ਆਠ ਹੀ ਪਹਰ ਸਾਠ ਘਰੀ ਮੈ ਜਉ ਏਕ ਘਰੀ,**
**ਸਾਧ ਸਮਾਗਮੁ ਕਰੈ,**
**ਨਿਜ ਘਰ ਜਾਤ ਹੈ ॥੩੧੦॥**

### ਅਰਥ :

ਇਸੇ ਤਰ੍ਹਾਂ ਹੀ ਜੋ ਪੁਰਸ਼ ਅੱਠਾਂ ਪਹਿਰਾਂ ਦੀਆਂ ਸੱਠਾਂ ਘੜੀਆਂ ਵਿਚੋਂ ਇਕ ਘੜੀ ਭਰ ਭੀ ਸਾਧ ਸਮਾਗਮ ਵਿਚ ਮਿਲ ਕੇ ਹਰਿ ਸਿਮਰਨ ਜਾਂ ਹਰਿ ਚਰਚਾ ਕਰਦਾ ਹੈ ਤਾਂ ਉਹ 'ਨਿਜ ਘਰ'—ਆਤਮ ਪਦ ਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ। ਭਾਵ ਜਿਸ ਅਬਿਨਾਸ਼ੀ ਪਦਵੀ ਤੋਂ ਡਿੱਗ ਕੇ ਇਹ ਸੰਸਾਰ ਵਿਚ ਜੀਵ ਬਣਿਆ ਧੱਕੇ ਖਾ ਰਿਹਾ ਹੈ, ਇਥੋਂ ਛੁਟ ਕੇ ਮੁੜ ਉਸੇ ਸੱਚੀ ਪਦਵੀ ਆਪਣੇ ਨਿਜ ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ। (ਅਮਰ ਭਏ ਅਮਰਾ ਪਦੁ ਪਾਇਆ) ਨੂੰ ਪੁਜ ਜਾਂਦਾ ਹੈ।੩੧੦।

ਪ੍ਰ: ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਸੰਗਤ ਵਿਚ ਵਿਚਾਰ ਸੁਣਾਇਆ ਕਰਦੇ ਹੋ ਕਿ ਮਾਇਆ ਦਾ ਮੋਹ ਅਜਿਹਾ ਪ੍ਰਬਲ ਹੈ, ਜਿਸ ਬਾਰੇ ਸਤਿਗੁਰੂ ਜੀ ਨੇ ਬਾਣੀ ਵਿਚ ਸੰਬੋਧਨ ਕੀਤਾ ਹੈ ਕਿ:

ਮਾਇਆ ਐਸੀ ਮੋਹਨੀ ਭਾਈ॥
ਜੇਤੇ ਜੀਅ ਤੇਤੇ ਡਹਕਾਈ॥ *(ਪੰਨਾ ੧੧੬੦)*

ਭਾਵ ਹੈ ਕਿ ਇਸ ਮਾਇਆ ਦਾ ਮੋਹ ਅਜਿਹਾ ਪ੍ਰਬਲ ਹੈ ਕਿ ਸੰਸਾਰ ਦੇ ਜਿਤਨੇ ਭੀ ਜੀਵ, ਬ੍ਰਹਮਾ ਵਿਸ਼ਨੂੰ ਆਦਿਕ ਹਨ, ਇਨ੍ਹਾਂ ਸਭਨਾਂ ਨੂੰ ਹੀ ਮਾਇਆ ਨੇ ਭਟਕਣਾ ਵਿਚ ਪਾ ਕੇ ਡਾਵਾਂ ਡੋਲ ਕਰ ਛਡਿਆ ਹੈ, ਪਰ ਇਹ ਦੱਸੋ ਕਿ ਇਸ ਜੀਵ ਦਾ ਮਾਇਆ ਦੇ ਮੋਹ ਤੋਂ ਕਿਵੇਂ ਬਚਾਅ ਹੋ ਸਕਦਾ ਹੈ, ਤਾਕਿ ਅਸੀਂ ਭੀ ਬਚਣ ਦਾ ਕੁਝ ਉਪਾਅ ਕਰ ਸਕੀਏ?

ਉ: ਹੇ ਭਾਈਓ! ਇਸ ਮਾਇਆ ਦੇ ਮੋਹ ਦੀ ਪ੍ਰਬਲਤਾ ਤੋਂ ਬਚਣ ਲਈ ਸਤਿਗੁਰੂ ਜੀ ਨੇ ਕੇਵਲ ਸਾਧ ਸੰਗਤ ਹੀ ਕਾਇਮ ਕੀਤੀ ਹੈ, ਇਸ ਸੰਗਤ ਵਿਚ ਵੱਸਣ ਵਾਲੇ ਸਤਿਸੰਗੀ ਨੂੰ ਇਹ ਸਭ ਨੂੰ ਛਲਣ ਹਾਰੀ ਮਾਇਆ ਨਹੀਂ ਛਲ ਸਕਿਆ ਕਰਦੀ, ਗੁਰੂ ਦੀ ਸ਼ਰਨ ਤੋਂ ਸੱਖਣੇ ਵੱਡੇ ਵੱਡੇ ਦੇਵੀ ਦੇਵਤੇ ਭੀ ਛਲੇ ਗਏ ਹਨ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ:

ਹਨੂਮਾਨ ਸਰਿ ਗਰੁੜ ਸਮਾਨਾਂ॥
ਸੁਰਪਤਿ ਨਰਪਤਿ ਨਹੀ ਗੁਨ ਜਾਨਾਂ॥੨॥
ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ॥
ਕਮਲਾਪਤਿ ਕਵਲਾ ਨਹੀ ਜਾਨਾਂ॥੩॥
ਕਹਿ ਕਬੀਰ ਸੋ ਭਰਮੈ ਨਾਹੀ॥
ਪਗ ਲਗਿ ਰਾਮ ਰਹੈ ਸਰਨਾਂਹੀ॥੪॥੧॥

*(ਧਨਾਸਰੀ ਕਬੀਰ ਜੀ, ਪੰਨਾ ੬੯੧)*

ਜਲ ਮਹਿ ਮੀਨ ਮਾਇਆ ਕੇ ਬੇਧੇ॥
ਦੀਪਕ ਪਤੰਗ ਮਾਇਆ ਕੇ ਛੇਦੇ॥
ਕਾਮ ਮਾਇਆ ਕੁੰਚਰ ਕਉ ਬਿਆਪੈ॥
ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ॥੧॥
ਮਾਇਆ ਐਸੀ ਮੋਹਨੀ ਭਾਈ॥
ਜੇਤੇ ਜੀਅ ਤੇਤੇ ਡਹਕਾਈ॥੧॥ ਰਹਾਉ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ॥
ਸਾਕਰ ਮਾਖੀ ਅਧਿਕ ਸੰਤਾਪੇ॥
ਤੁਰੇ ਉਸਟ ਮਾਇਆ ਮਹਿ ਭੇਲਾ॥
ਸਿਧ ਚਉਰਾਸੀਹ ਮਾਇਆ ਮਹਿ ਖੇਲਾ॥੨॥
ਛਿਅ ਜਤੀ ਮਾਇਆ ਕੇ ਬੰਦਾ
ਨਵੈ ਨਾਥ ਸੂਰਜ ਅਰੁ ਚੰਦਾ॥
ਤਪੇ ਰਖੀਸਰ ਮਾਇਆ ਮਹਿ ਸੂਤਾ॥
ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥੩॥

ਸੁਆਨ ਸਿਆਲ ਮਾਇਆ ਮਹਿ ਰਾਤਾ ॥
ਬੰਤਰ ਚੀਤੇ ਅਰੁ ਸਿੰਘਾਤਾ ॥
ਮਾਜਾਰ ਗਾਡਰ ਅਰੁ ਲੂਬਰਾ ॥
ਬਿਰਖ ਮੂਲ ਮਾਇਆ ਮਹਿ ਪਰਾ ॥੪॥
ਮਾਇਆ ਅੰਤਰਿ ਭੀਨੇ ਦੇਵ ॥
ਸਾਗਰ ਇੰਦ੍ਰਾ ਅਰੁ ਧਰਤੇਵ ॥
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
ਤਬ ਛੂਟੇ ਜਬ ਸਾਧੂ ਪਾਇਆ ॥੫॥੫॥੧੩॥

*(ਪੰਨਾ ੧੧੬੦)*

ਇਸ ਤਰ੍ਹਾਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹ ਬੋਧ ਮਿਲਦਾ ਹੈ ਕਿ ਇਹ ਅਛਲ ਮਾਇਆ ਸਭ ਨੂੰ ਛਲ ਰਹੀ ਹੈ, ਇਸ ਤੋਂ ਬਚਣ ਦਾ ਉਪਾਉ ਕੇਵਲ ਸਤਿਗੁਰੂ ਦੀ ਸਾਧ ਸੰਗਤ ਹੀ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਕੇ ਕੁਝ ਉਦਾਹਰਣ ਦਰਸਾਏ ਹਨ ਕਿ ਇਸ ਜੀਵ ਦਾ ਮਾਇਆ ਦੀ ਪ੍ਰਬਲਤਾ ਤੋਂ ਗੁਰੂ ਦੇ ਚਰਨਾਂ ਦੁਆਰੇ ਕਿਵੇਂ ਬਚਾਅ ਹੁੰਦਾ ਹੈ, ਉਹ ਇਸੇ ਤਰ੍ਹਾਂ ਹੋ ਸਕਦਾ ਹੈ, ਜਿਵੇਂ ਕਿ :

**ਕਾਰਤਿਕ ਜੈਸੇ ਦੀਪਮਾਲਿਕਾ ਰਜਨੀ ਸਮੈ,**
**ਦੀਪ ਜੋਤਿ ਕੋ ਉਦੋਤ ਹੋਤ ਹੀ ਬਿਲਾਤ ਹੈ ॥**

***ਅਰਥ :***

(ਗੁਰੂ ਦੀ ਸੰਗਤ ਵਿਚ ਮਾਇਆ ਦਾ ਮੋਹ ਇਸੇ ਤਰ੍ਹਾਂ ਮਿਟ ਜਾਂਦਾ ਹੈ) ਜਿਸ ਤਰ੍ਹਾਂ ਕਿ ਕੱਤਕ ਦੇ ਮਹੀਨੇ ਦੀਪਮਾਲਾ (ਦੀਵਾਲੀ) ਦੀ ਰਾਤ ਸਮੇਂ, ਦੀਵਿਆਂ ਦੀਆਂ ਲਾਟਾਂ ਬਲ ਕੇ ਬੁਝ ਜਾਇਆ ਕਰਦੀਆਂ ਹਨ।

**ਬਰਖਾ ਸਮੈ ਜੈਸੇ ਤਉ ਬੁਦਬੁਦਾ ਕੋ ਪ੍ਰਗਾਸ,**
**ਤਾਸ ਨਾਮ ਪਲਕ ਮੈ ਨ ਠਹਿਰਾਤ ਹੈ ॥**

***ਅਰਥ :***

(ਇਸੇ ਤਰ੍ਹਾਂ ਹੀ) 'ਤਉ'—ਫੇਰ ਜਿਸ ਤਰ੍ਹਾਂ ਮੀਂਹ ਪੈਂਦਿਆਂ ਹੋਇਆਂ ਬੁਲਬੁਲੇ ਦਾ ਪ੍ਰਗਾਸ (ਉਪਜਨਾ) ਹੁੰਦਾ ਹੈ, ਪਰ ਉਸਦਾ ਨਾਮ (ਨਿਸ਼ਾਨ) ਇਕ ਅੱਖ ਦਾ ਫ਼ੋਰ ਮਾਤ੍ਰ ਭੀ ਨਹੀਂ ਟਿਕਿਆ ਰਿਹਾ ਕਰਦਾ।

**ਗ੍ਰੀਖਮ ਸਮੈ ਜੈਸੇ ਤਉ ਮ੍ਰਿਗ-ਤ੍ਰਿਸਨਾ ਚਰਿਤ੍ਰ,**
**ਝਾਈ ਸੀ ਦਿਖਾਈ ਦੇਤ ਉਪਜਿ ਸਮਾਤ ਹੈ ॥**

***ਅਰਥ :***

'ਤਉ'—ਮੁੜ ਜਿਸ ਤਰ੍ਹਾਂ 'ਗ੍ਰੀਖਮ'—ਹੁਨਾਲੇ ਦੇ ਦਿਨਾਂ ਵਿਚ ਮਾਰੂਥਲਾਂ (ਰੇਤ ਛਲਿਆਂ) ਵਿਚ 'ਮ੍ਰਿਗ ਤ੍ਰਿਸਨਾ' ਦਿਖਾਵਾ (ਝੌਲਾ) ਮਾਤ੍ਰ ਨਦੀ ਦਾ ਚਲਿਤ੍ਰ (ਵਰਤਾਰਾ)—ਝਲਕਾ ਜਿਹਾ ਵਿਖਾਈ ਦੇ ਕੇ (ਅਨ ਹੋਇਆਂ ਹੀ) ਉਤਪੰਨ ਹੁੰਦੇ ਹੋਇਆਂ ਹੀ ਸਮਾ ਜਾਂਦਾ (ਗੁੰਮ ਹੋ ਜਾਂਦਾ ਹੈ)।

**ਤੈਸੇ ਮੋਹ ਮਾਇਆ ਛਾਇਆ ਬਿਰਖ ਚਪਲ ਛਲ,**
**ਛਲੈ ਛੈਲ ਸ੍ਰੀ ਗੁਰ ਚਰਨ ਲਪਟਾਤ ਹੈ ॥੩੧੧॥**

***ਅਰਥ :***

ਤਿਸੀ ਪ੍ਰਕਾਰ ਹੀ ਜਿਸ ਮਾਇਆ ਦਾ ਮੋਹ ਬ੍ਰਿਛ ਦੇ ਚੰਚਲ (ਚਲਾਇਮਾਨ ਹੋਣ ਵਾਲੇ) ਪ੍ਰਛਾਵੇਂ ਵਾਂਗ ਆਪਣੇ ਛਲ ਨਾਲ (ਸੰਸਾਰ ਭਰ ਨੂੰ ਹੀ) ਛਲਦਾ ਰਹਿੰਦਾ ਹੈ, ਓਹੀ ਛੈਲ (ਛਲਾਂ ਭਰੀ ਛਿੰਗਾਰ) ਮਾਇਆ ਸਤਿਗੁਰਾਂ ਦੇ ਚਰਨੀ ਢੱਠੀ ਰਹਿੰਦੀ ਹੈ। ਭਾਵ ਸਤਿਗੁਰਾਂ ਦੀ ਸਾਧ ਸੰਗਤ ਵਿਚ ਆਉਣ ਵਾਲੇ ਨੂੰ ਇਸ ਕਰਕੇ ਛਲ ਨਹੀਂ ਸਕਦੀ ਤੇ ਇਸ ਤਰ੍ਹਾਂ ਉਹ ਮਾਇਆ ਤੋਂ ਸਦਾ ਵਾਸਤੇ ਹੀ ਛੁਟਿਆ (ਬਚਿਆ) ਰਹਿੰਦਾ ਹੈ।੩੧੧।

***ਭਾਵਾਰਥ :*** ਜਿਸ ਮਾਇਆ ਮੋਹਨੀ ਨੇ ਬਿਨਾ ਦੰਦਾਂ ਤੋਂ ਹੀ ਸਾਰੇ ਜਗਤ ਨੂੰ ਖਾ ਲਿਆ ਹੈ, ਪਰ ਇਕ ਗੁਰਮੁਖ ਹੀ ਹਨ ਜੋ ਗੁਰੂ ਦੇ ਚਰਨਾਂ ਦਾ ਆਸਰਾ ਲੈ ਕੇ ਬਚ ਸਕੇ ਹਨ, ਜਿਵੇਂ ਕਿ ਗੁਰੂ ਦਾ ਫ਼ੁਰਮਾਨ ਹੈ :

ਮਾਇਆ ਮਮਤਾ ਮੋਹਣੀ
ਜਿਨਿ ਵਿਣੁ ਦੰਤਾ ਜਗੁ ਖਾਇਆ ॥
ਮਨਮੁਖ ਖਾਧੇ ਗੁਰਮੁਖਿ ਉਬਰੇ
ਜਿਨੀ ਸਚਿ ਨਾਮਿ ਚਿਤੁ ਲਾਇਆ ॥

*(ਸਲੋਕੁ ਮ: ੩, ਪੰਨਾ ੬੪੩)*

ਪ੍ਰ: ਭਾਈ ਸਾਹਿਬ ਜੀਉ ! ਜਿਵੇਂ ਗਾਹੇ ਬਗਾਹੇ ਆਪ ਜੀ ਇਸ ਮਨ ਬਾਰੇ ਇਸ ਦੀ ਮਲੀਨਤਾ ਦਾ ਜ਼ਿਕਰ ਕਰਿਆ ਕਰਦੇ ਹੋ, ਕਿ ਬਾਣੀ ਦੁਆਰੇ ਸਤਿਗੁਰੂ ਜੀ ਨੇ ਇਸਦੀ ਰੂਪ-ਰੇਖਾ ਦਾ ਇਸ ਪ੍ਰਕਾਰ ਜ਼ਿਕਰ ਕੀਤਾ ਹੈ ਕਿ ਇਹ ਮਨ ਮਾਇਕੀ ਵਿਸ਼ਿਆਂ ਦੀ ਮਲੀਨਤਾ ਰਾਹੀਂ ਇਤਨਾ ਮੈਲਾ ਹੋ ਚੁੱਕਾ ਹੈ ਕਿ ਇਸਨੂੰ ਉੱਜਲਾ ਕਰਨਾ ਅਤਿਅੰਤ ਕਠਨ ਹੈ, ਜਿਵੇਂ ਬਾਣੀ ਦਾ ਫ਼ੁਰਮਾਨ ਹੈ ਕਿ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ
ਕਾਲਾ ਹੋਆ ਸਿਆਹੁ ॥

ਘੰਨਲੀ ਧੋਤੀ ਉਜਲੀ ਨ ਹੋਵਈ
ਜੇ ਸਉ ਧੋਵਣਿ ਪਾਹੁ ॥ *(ਸਲੋਕੁ ਮ: ੩, ਪੰਨਾ ੬੫੧)*

ਭਾਵ, ਇਸ ਮਨ ਨੂੰ ਇਕ ਜਨਮ ਦੀ ਨਹੀਂ, ਸਗੋਂ ਕਈ ਜਨਮ ਜਨਮਾਤ੍ਰਾਂ ਦੇ ਵਿਕਾਰਾਂ ਦੀ ਮੈਲ ਲੱਗੀ ਹੋਈ ਹੈ, ਜਿਸ ਦੀ ਮਲੀਨਤਾ ਦ੍ਵਾਰੇ ਇਹ ਕਾਲਾ ਸਿਆਹ ਹੋ ਚੁਕਾ ਹੈ, ਜਿਵੇਂ ਕਿਸੇ ਕੋਹਲੂ ਨੂੰ ਸਾਫ਼ ਕਰਨ ਵਾਲੀ ਲੀਰ ਨੂੰ ਸੈਂਕੜੇ ਵਾਰ ਧੋਂਦੇ ਰਹੀਏ ਉਹ ਤਦ ਭੀ ਸੁਧ ਨਹੀਂ ਹੋ ਸਕਦੀ, ਤਾਂ ਦੱਸੋ ਫਿਰ ਇਸ ਮਨ ਨੂੰ ਸ਼ੁੱਧ ਕਰਨ ਦਾ ਕੌਣ ਸਾਧਨ ਹੈ ? ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਅਸੀਂ ਭੀ ਇਸ ਮਨ ਨੂੰ ਸ਼ੁੱਧ ਕਰਨ ਦਾ ਕੁਝ ਉਪਰਾਲਾ ਕਰ ਸਕੀਏ ?

**ਉ:** ਹੇ ਭਾਈਓ ! ਮੈਨੂੰ ਤਾਂ ਬਾਣੀ ਦ੍ਵਾਰੇ ਕੇਵਲ ਇਉਂ ਹੀ ਬੋਧ ਮਿਲਿਆ ਹੈ, ਕਿ ਇਸ ਮੈਲੇ ਮਨ ਨੂੰ ਸ਼ੁੱਧ ਕਰਨ ਦਾ ਇਕੋ ਸਾਧਨ ਸਾਧ ਸੰਗਤ ਹੈ, ਜਿਵੇਂ ਕਿ ਅਸੀਂ ਪ੍ਰਤੱਖ ਵੇਖਦੇ ਹਾਂ ਕਿ :

ਭਰੀਐ ਹਥੁ ਪੈਰੁ ਤਨੁ ਦੇਹ ॥
ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥
ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥ *(ਜਪੁਜੀ ਸਾਹਿਬ, ਪੰਨਾ ੪)*

ਭਾਵ ਹੈ, ਕਿ ਜੇਕਰ ਸਾਰੇ ਸਰੀਰ ਦੇ ਅੰਗ ਮਿੱਟੀ ਨਾਲ ਮੈਲੇ ਹੋ ਜਾਣ ਤਾਂ ਉਹ ਪਾਣੀ ਨਾਲ ਸਾਰੀ ਮਲੀਨਤਾ ਦੂਰ ਕਰ ਲਈ ਜਾਂਦੀ ਹੈ, ਅਤੇ ਜੇ ਕਦੀ ਪਿਸ਼ਾਬ ਨਾਲ ਕੱਪੜਾ ਅਪਵਿੱਤਰ ਹੋ ਜਾਏ ਤਾਂ ਉਸਨੂੰ ਸਾਬਣ ਨਾਲ ਸਾਫ਼ ਕਰ ਲਈਦਾ ਹੈ, ਪਰ ਜੇਕਰ ਮਤ ਪਾਪਾਂ ਦੀ ਮਲੀਨਤਾ ਕਰਕੇ ਮੈਲੀ ਹੋ ਜਾਏ ਤਾਂ ਉਸਨੂੰ ਸਾਧ ਸੰਗਤ ਦ੍ਵਾਰੇ ਨਾਮ ਦੇ ਪ੍ਰੇਮ-ਰੰਗ ਵਿਚ ਰੰਗ ਕੇ ਹੀ ਪਵਿੱਤਰ ਕਰ ਲਈਦਾ ਹੈ। ਭਾਵ ਸਾਧ ਸੰਗਤ ਵਿਚ ਸਤਿਗੁਰਾਂ ਦੇ ਗਿਆਨ ਧਿਆਨ ਦ੍ਵਾਰੇ ਮਾਇਆ ਦੀ ਮਲੀਨਤਾ ਨੂੰ ਦੂਰ ਕਰ ਲਈਦਾ ਹੈ, ਇਸੇ ਭਾਵ ਨੂੰ ਬਾਣੀ ਦ੍ਵਾਰੇ ਕਈ ਥਾਂਵਾਂ 'ਤੇ ਪ੍ਰਗਟ ਕੀਤਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਕੁ ਉਦਾਹਰਣਾਂ ਦ੍ਵਾਰੇ ਪ੍ਰਗਟਾਇਆ ਹੈ ਕਿ ਗੁਰੂ ਦੀ ਸੰਗਤ ਦ੍ਵਾਰੇ ਮਲੀਨ ਮਨ ਨੂੰ ਸ਼ੁਧ ਕੀਤਾ ਜਾ ਸਕਦਾ ਹੈ, ਜਿਵੇਂ ਕਿ :

**ਜੈਸੇ ਤਉ ਬਸਨ ਅੰਗ ਸੰਗ ਮਿਲਿ ਹੋਇ ਮਲੀਨ,**
**ਸਲਿਲ ਸਾਬੁਨ ਮਿਲਿ ਨਿਰਮਲ ਹੋਤ ਹੈ ॥**

***ਅਰਥ :***

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਜਿਸ ਤਰ੍ਹਾਂ 'ਬਸਨ'—ਬਸਤਰ ਅੰਗਾਂ ਨਾਲ 'ਮਿਲਿ'—ਲਗ ਕੇ (ਪਹਿਨਣ 'ਤੇ) ਮੈਲਾ ਹੋ ਜਾਇਆ ਕਰਦਾ ਹੈ, 'ਤਉ'—ਤਾਂ ਫਿਰ ਜਲ ਸਾਬਣ ਨਾਲ (ਧੋਤਿਆਂ) ਨਿਰਮਲ (ਉੱਜਲ) ਹੋ ਜਾਇਆ ਕਰਦਾ ਹੈ।

**ਜੈਸੇ ਤਉ ਸਰੋਵਰ ਸਿਵਾਲ ਕੈ ਅਛਾਦਿਓ ਜਲੁ,**
**ਝੋਲਿ ਪੀਏ ਨਿਰਮਲ ਦੇਖੀਐ ਅਛੋਤ ਹੈ ॥**

***ਅਰਥ :***

'ਤਉ'—ਫੇਰ ਜਿਸ ਤਰ੍ਹਾਂ 'ਸਰੋਵਰ'—ਤਲਾ ਅੰਦਰ ਜਲ 'ਸਿਵਾਲ ਕੈ'—ਜਾਲੇ ਕਾਰਨ ਢੱਕਿਆ ਹੋਇਆ ਹੁੰਦਾ ਹੈ, (ਤੇ ਜਿਹੜਾ) 'ਦੇਖੀਐ' ਅਛੋਤ—ਦਿਖਾਈ ਦਿੰਦਾ ਸੀ ਅਛੂਤ ਰੂਪ (ਪਲੀਤ) ਝਬੱਲਨ ਮਾਤ੍ਰ ਤੇ ਭਾਵ ਬੂਰ ਨੂੰ ਝੋਲ ਕੇ ਨਿਰਮਲ ਹੋਣ ਕਰਕੇ ਪੀਵੀਦਾ ਹੈ। ਅਥਵਾ ਜਾਲੇ ਨਾਲ ਢੱਕਿਆ ਜਲ ਜਿਸ ਤਰ੍ਹਾਂ 'ਝੋਲ'—ਝਬੱਲਿਆਂ ਮੈਲ ਤੋਂ ਰਹਿਤ 'ਅਛੋਤ' ਸ਼ੁੱਧ ਦਿਖਾਈ ਦੇਣ ਤੇ ਪੀਵੀਦਾ ਹੈ (ਪੀਣ ਲਾਇਕ ਹੋ ਜਾਂਦਾ ਹੈ)।

**ਜੈਸੇ ਨਿਸ ਅੰਧਕਾਰ ਤਾਰਕਾ ਚਮਤਕਾਰ,**
**ਹੋਤ ਉਜੀਆਰੋ ਦਿਨਕਰ ਕੇ ਉਦੋਤ ਹੈ ॥**

***ਅਰਥ :***

ਜਿਸ ਤਰ੍ਹਾਂ ਅੰਨ੍ਹੇਰੀ ਰਾਤ ਵਿਚ ਤਾਰਿਆਂ ਦਾ ਚਮਤਕਾਰ (ਉਜਾਲਾ) ਹੋਇਆ ਕਰਦਾ ਹੈ, ਪਰ 'ਦਿਨਕਰ'—ਸੂਰਜ ਦੇ ਉਦੇ ਹੁੰਦਿਆਂ ਸਾਰ ਹੀ 'ਉਜੀਆਰੋ'—ਚਾਨਣਾ ਹੋ ਆਇਆ ਕਰਦਾ ਹੈ (ਹਨੇਰਾ ਮਿਟ ਜਾਇਆ ਕਰਦਾ ਹੈ)।

**ਤੈਸੇ ਮਾਇਆ ਮੋਹ ਭ੍ਰਮ ਹੋਤ ਹੈ ਮਲੀਨ ਮਤਿ,**
**ਸਤਿਗੁਰ ਗਿਆਨ ਧਿਆਨ**
**ਜਗਮਗ ਜੋਤਿ ਹੈ ॥੩੧੨॥**

***ਅਰਥ :***

ਤਿਸੀ ਪ੍ਰਕਾਰ ਮਾਇਆ ਦੇ ਮੋਹ ਕਰਕੇ ਭਰਮੀ ਹੋਈ ਮਤਿ (ਬੁੱਧੀ) ਮੈਲੀ (ਧੁੰਦਲੀ) ਹੋਈ ਰਹਿੰਦੀ ਹੈ, ਪਰ ਸਤਿਗੁਰਾਂ ਦੇ ਗਿਆਨ ਤਥਾ ਧਿਆਨ ਦੇ ਪ੍ਰਭਾਵ ਕਰਕੇ (ਉਹ ਧੁੰਦਲਾ ਪਨ ਨਵਿਰਤ ਹੋ ਕੇ) ਆਤਮ ਜੋਤੀ ਦਾ ਪ੍ਰਕਾਸ਼ ਜਗਮਗ, ਜਗਮਗ ਕਰਨ ਲਗ ਪਿਆ ਕਰਦਾ ਹੈ।੩੧੨।

***ਭਾਵਾਰਥ :*** ਸਤਿਗੁਰੂ ਦੇ ਗਿਆਨ ਦੀ ਪ੍ਰਾਪਤੀ ਤੋਂ ਸੱਖਣੇ ਮਨੁੱਖ ਦੇ ਮਨ ਵਿਚ ਸਦਾ ਹੀ ਅਗਿਆਨਤਾ ਦਾ ਅੰਧੇਰਾ ਛਾਇਆ ਹੀ ਰਹਿੰਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥
*(ਮ: ੨, ਪੰਨਾ ੪੬੩)*

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਦੇਰ ਕਾਲ ਤੋਂ ਹੀ ਸੰਗਤ ਵਿਚ ਆ ਕੇ ਕਥਾ ਕੀਰਤਨ ਸੁਣਨ ਦੇ ਧਾਰਨੀ ਹਾਂ, ਅਤੇ ਵੱਧ ਤੋਂ ਵੱਧ ਬਾਣੀ ਦੇ ਨਿਤਨੇਮ ਕਰਨ ਦਾ ਉੱਦਮ ਭੀ ਕਰਦੇ ਹਾਂ, ਪਰ ਜਦੋਂ ਅਸੀਂ ਆਪਣੇ ਅੰਤਰ-ਆਤਮੇ ਮਨ ਦੀ ਦਸ਼ਾ ਵੱਲ ਧਿਆਨ ਮਾਰਦੇ ਹਾਂ ਤਾਂ ਉਸ ਦੀ ਭਟਕਣਾ ਦਸੋਂ ਦਿਸ਼ਾ ਵਿਚ ਹੀ ਭਟਕਦੀ ਵੇਖਦੇ ਹਾਂ, ਕਿਉਂ ਜੀ ! ਕੀ ਆਪ ਜੀ ਸਾਨੂੰ ਇਸ ਚੰਚਲ ਮਨ ਦੇ ਸੰਬੰਧ ਵਿਚ ਕੁਝ ਜਾਣਕਾਰੀ ਦਿਓਗੇ, ਕਿ ਇਸ ਨੂੰ ਕਾਬੂ ਕਰਨ ਦਾ ਤੁਸੀਂ ਕਿਹੜਾ ਸਾਧਨ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਬਾਣੀ ਦੁਆਰੇ ਇਸ ਮਨ ਦੀ ਚੰਚਲਤਾ ਨੂੰ ਪੜ੍ਹਦਾ ਹਾਂ ਤਾਂ ਬੋਧ ਮਿਲਦਾ ਹੈ ਕਿ ਇਸ ਮਨ ਦੀ ਚੰਚਲਤਾ ਦਾ ਵੇਗ ਕਿਤਨਾ ਤੇਜ਼ ਵਗਦਾ ਹੈ, ਜਿਸਨੂੰ ਸਮਝਣਾ ਭੀ ਅਤਿਅੰਤ ਅਸੰਭਵ ਹੈ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ ॥ *(ਗਉੜੀ ਮ: ੯, ਪੰਨਾ ੨੧੯)*

ਚੰਚਲੁ ਚੀਤੁ ਨ ਪਾਵੈ ਪਾਰਾ ॥
ਆਵਤ ਜਾਤ ਨ ਲਾਗੈ ਬਾਰਾ ॥
*(ਬਸੰਤੁ ਮ: ੧, ਪੰਨਾ ੧੧੮੯)*

ਚੰਚਲ ਮਨੁ ਦਹਦਿਸਿ ਕਉ ਧਾਵਤ
ਅਚਲ ਜਾਹਿ ਠਹਰਾਨੋ ॥ *(ਪੰਨਾ ੬੮੫)*

ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥
ਸਾਚੇ ਸੂਚੇ ਮੈਲੁ ਨ ਭਾਵੈ ॥ *(ਗਉੜੀ, ਪੰਨਾ ੨੨੨)*

ਮਨੁ ਚੰਚਲੁ ਬਹੁ ਚੋਟਾ ਖਾਇ ॥
ਏਥਹੁ ਛੁੜਕਿਆ ਠਉਰ ਨ ਪਾਇ ॥ *(ਪੰਨਾ ੩੬੨)*

ਮਨੁ ਚੰਚਲੁ ਬਿਧਿ ਨਾਹੀ ਜਾਣੈ ॥
ਮਨਮੁਖਿ ਮੈਲਾ ਸਬਦੁ ਨ ਪਛਾਣੈ ॥ *(ਪੰਨਾ ੪੧੫)*

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥ *(ਪੰਨਾ ੧੧੮੬)*

ਹਉਮੈ ਆਵੈ ਜਾਈ ॥
ਮਨੁ ਟਿਕਣੁ ਨ ਪਾਵੈ ਰਾਈ ॥ *(ਮਾਰੂ ਮ: ੫, ਪੰਨਾ ੧੦੦੩)*

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥
*(ਬਿਲਾਵਲੁ ਮ: ੫, ਪੰਨਾ ੮੧੫)*

ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥
ਮਨੁ ਬਸਿ ਆਵੈ ਨਾਨਕ ਜੇ ਪੂਰਨ ਕਿਰਪਾ ਹੋਇ ॥੧੦॥
*(ਸਲੋਕੁ, ਪੰਨਾ ੨੯੮)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਕਈ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਸਾਨੂੰ ਇਸ ਮਨ ਦੀ ਚੰਚਲਤਾ ਦਾ ਬੋਧ ਮਿਲਦਾ ਹੈ ਕਿ ਇਸ ਮਨ ਦੀ ਭਟਕਣਾ ਦਾ ਵੇਗ ਇਤਨਾ ਤੇਜ਼ ਵਗਦਾ ਹੈ ਜੋ ਇਕ ਮਨ ਵਿਚ ਦਸੋ ਦਿਸ਼ਾ ਵਿਚ ਭਰਮ ਆਉਂਦਾ ਹੈ, ਬੱਸ ਇਸ ਦੀ ਭਟਕਣਾ ਨੂੰ ਰੋਕ ਥਾਮ ਪਾਉਣ ਦਾ ਕੇਵਲ ਇਕੋ ਹੀ ਇਕ ਸਾਧਨ ਗੁਰੂ ਦੀ ਕ੍ਰਿਪਾ ਦੁਆਰੇ ਸਾਧ ਸੰਗਤ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਮਨ ਦੀ ਭਟਕਣਾ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਅੰਤਰ ਅਛਿਤ ਹੀ ਦਿਸੰਤਰਿ ਗਵਨ ਕਰੈ,**
**ਪਾਛੈ ਪਰੇ ਪਹੁਚੈ ਨ ਪਾਇਕ ਜਉ ਧਾਵਈ ॥**

***ਅਰਥ :***

ਅੰਤਾਕਰਣ ਦੇ (ਅੰਦਰ) ਅਛਿਤ ਹੀ ਇਸਥਿਤ ਰਹਿੰਦਿਆਂ ਹੋਇਆਂ ਵੀ (ਮਨ) ਦੇਸ਼ਾਂ ਦਿਸੰਤਰਾਂ ਨੂੰ ਗਵਨ ਕਰ ਜਾਂਦਾ ਹੈ, ਜੇਕਰ 'ਪਾਇਕ'—ਪਯਾਦਾ—ਹਲਕਾਰਾ (ਸ਼ੀਘਰ ਗਾਮੀ ਸੇਵਕ ਭੀ ਕੋਈ ਇਸਦਾ ਪਿੱਛਾ ਕਰਦਾ ਹੋਇਆ) ਪਿੱਛੇ ਪੈ ਦੌੜੇ, ਤਾਂ 'ਪਹੁਚੈ ਨ'—ਇਸਨੂੰ ਨਹੀਂ ਪਹੁੰਚ ਸਕੇਗਾ।

**ਪਹੁਚੈ ਨ ਰਥ ਪਹੁਚੈ ਨ ਗਜ-ਰਾਜ ਬਾਜੁ,**
**ਪਹੁਚੈ ਨ ਖਗ ਮ੍ਰਿਗ ਫਾਂਧਤ ਉਡਾਵਈ ॥**

***ਅਰਥ :***

(ਇਥੇ ਹੀ ਬੱਸ ਨਹੀ) ਇੰਦ੍ਰ ਵਰਗਿਆਂ ਦੇ (ਉਡਾਰੂ) ਰਥ (ਇਸਦੇ ਬਰਾਬਰ) ਨਹੀਂ ਪਹੁੰਚ ਸਕਦੇ, ਐਸੇ ਹੀ ਐਰਾਵਤ ਵਰਗੇ ਹਾਥੀ ਰਾਜ, ਅਥਵਾ ਉੱਚ ਸ੍ਵਾ ਸਮਾਨ ਘੋੜਿਆਂ ਦੇ ਸ਼ਰੋਮਣੀ (ਬਾਜ ਰਾਜ) ਭੀ ਇਸਨੂੰ ਨਹੀਂ ਪੁਗ ਸਕਦੇ। ਅਰੁ ਪੰਛੀ ਉਡਾਰੀਆਂ ਮਾਰਦੇ ਹੋਏ ਇਸਨੂੰ ਨਹੀਂ ਪੁੱਜ ਸਕਦੇ, ਅਤੇ ਮਿਰਗ (ਕਈ ਕਈ ਗਜ਼ਾਂ

ਦੀਆਂ) ਛਲਾਂਗਾ ਮਾਰਦੇ ਹੋਏ ਇਸਦੀ ਬਰਾਬਰੀ ਨਹੀਂ ਕਰ ਸਕਦੇ।

**ਪਹੁਚੈ ਨ ਪਵਨ, ਗਵਨ ਤ੍ਰਿਭਵਨ ਪ੍ਰਤਿ,**
**ਅਰਧ ਉਰਧ ਅੰਤਰੀਛ ਹੁਇ ਨ ਪਾਵਈ॥**

*ਅਰਥ :*

ਪਹੁੰਚ ਨਹੀਂ ਸਕਦਾ, ਪੌਣ ਭੀ (ਇਸਨੂੰ) ਜਿਸਦਾ ਗਵਨ (ਚਲਣ ਦੀ ਸਮਰਥਾ) ਤਿੰਨਾਂ ਭਵਨਾਂ ਪ੍ਰਯੰਤ ਹੈ, 'ਅਰਧ'—ਪਤਾਲ (ਗਾਮੀ ਹੋ ਕੇ) 'ਉਰਧ'—(ਅਕਾਸ਼ ਗਾਮੀ ਹੋ ਕੇ) ਤਥਾ 'ਅੰਤਰੀਛ'—ਤਾਰਾ ਮੰਡਲ ਵਿਖੇ ਗਵਨ ਕਰਨ ਵਾਲਾ ਹੋਵੇ, (ਤਾਂ ਭੀ) ਇਸ ਮਨ ਨੂੰ ਕੋਈ ਨਹੀਂ ਫੜ ਸਕੇਗਾ।

**ਪੰਚ ਦੂਤ ਭੂਤ ਲਗਿ ਅਧਮੁ ਅਸਾਧੁ ਮਨੁ,**
**ਗਹੇ ਗੁਰ ਗਿਆਨ ਸਾਧ,**
**ਸੰਗਿ ਬਸਿ ਆਵਈ॥੩੧੩॥**

*ਅਰਥ :*

(ਜਦੋਂ ਵੇਖੀਏ ਕਿ) ਪੰਜੇ ਕਾਮ ਕ੍ਰੋਧ ਆਦਿ 'ਦੂਤ'—ਦੁਸ਼ਟ ਭੂਤਨੇ, ਜਿਸਨੂੰ—ਲਗੇ (ਚੰਬੜੇ ਹੋਏ) ਹਨ ਅਰਥਾਤ ਜਿਸ ਦੇ ਸਦਾ ਦੇ ਲਾਗੂ ਹਨ, ਉਹ ਐਸਾ 'ਅਧਮੁ'—ਨੀਚ 'ਅਸਾਧੁ'—ਨ ਸਾਧਿਆ ਜਾ ਸਕਣ ਵਾਲਾ ਮਨ, ਸਾਧ ਸੰਗਤ ਦੁਆਰੇ ਗੁਰੂ ਗਿਆਨ (ਗੁਰੂ ਮਹਾਰਾਜ ਦੇ ਉਪਦੇਸ਼ ਸਿਧਾਂਤ) ਨੂੰ ਪ੍ਰਾਪਤ ਹੋ ਕੇ 'ਗਹੇ'—ਫੜੀਏ ਕਾਬੂ ਕਰਨ ਦਾ ਯਤਨ ਕਰੀਏ (ਤਾਹੀਓਂ ਹੀ ਵੱਸ ਆਉਂਦਾ ਹੈ)।੩੧੩।

ਪ੍ਰ: ਭਾਈ ਸਾਹਿਬ ਜੀਉ! ਪਿਛੇ ਆਪ ਜੀ ਨੇ ਗੁਰੂ ਦੇ ਗਿਆਨ ਦਾ ਆਸਰਾ ਗ੍ਰਹਿਣ ਕਰਨ ਦਾ ਜ਼ਿਕਰ ਕੀਤਾ ਹੈ, ਪਰ ਉਸਦੀ ਰੂਪ-ਰੇਖਾ ਦਾ ਜ਼ਿਕਰ ਨਹੀਂ ਕੀਤਾ, ਕਿਉਂ ਜੀ! ਦੱਸੋਗੇ ਕਿ ਗੁਰੂ ਦੇ ਗਿਆਨ ਨੂੰ ਗ੍ਰਹਿਣ ਕਰਨ ਤੋਂ ਆਪ ਜੀ ਦਾ ਸਹੀ ਭਾਵ ਕੀ ਹੈ, ਤਾਕਿ ਅਸੀਂ ਭੀ ਉਸਨੂੰ ਅਪਣਾਉਣ ਦਾ ਉੱਦਮ ਕਰੀਏ, ਇਸ ਪੱਖ ਨੂੰ ਆਪ ਜੀ ਖ਼ੁਲਾਸੇ ਰੂਪ ਵਿਚ ਦਰਸਾਉਣ ਦੀ ਕ੍ਰਿਪਾ ਕਰੋ, ਧੰਨਵਾਦੀ ਹੋਵਾਂਗੇ?

ਉ: ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਹੀ ਬੋਧ ਮਿਲਿਆ ਹੈ ਕਿ ਜੋ ਨਿਆਸਰਿਆਂ ਦਾ ਆਸਰਾ ਜਾਣ ਕੇ ਗੁਰੂ ਦੀ ਸ਼ਰਨ ਵਿਚ ਆ ਜਾਣਾ ਹੈ, ਇਹੋ ਅਸਲ ਵਿਚ ਗੁਰੂ ਗਿਆਨ ਹੈ, ਇਸੇ ਪੱਖ ਨੂੰ ਦਰਸਾਉਣ ਲਈ ਬਾਣੀ ਦੁਆਰੇ ਸਾਨੂੰ ਕਈ ਪ੍ਰਮਾਣ ਮਿਲਦੇ ਹਨ, ਜਿਵੇਂ ਕਿ :

ਗੁਰ ਕੇ ਚਰਨ ਜੀਅ ਕਾ ਨਿਸਤਾਰਾ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥
*(ਧਨਾਸਰੀ ਮ: ੫, ਪੰਨਾ ੬੮੪)*

ਗੁਰ ਕੇ ਚਰਨ ਬਸੇ ਮਨ ਮੇਰੈ॥
ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ॥
*(ਸਾਰਗ ਮ: ੫, ਪੰਨਾ ੧੨੨੧)*

ਗੁਰ ਕੇ ਚਰਨ ਬਸੇ ਰਿਦ ਭੀਤਰਿ
ਸੁਭ ਲਖਣ ਪ੍ਰਭਿ ਕੀਨੇ॥
ਭਏ ਕ੍ਰਿਪਾਲ ਪੂਰਨ ਪਰਮੇਸਰ
ਨਾਮ ਨਿਧਾਨ ਮਨਿ ਚੀਨੇ॥੧॥
ਮੇਰੋ ਗੁਰੁ ਰਖਵਾਰੋ ਮੀਤ॥
ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ॥
*(ਸੋਰਠਿ ਮ: ੫, ਪੰਨਾ ੬੧੮)*

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ॥੧॥
*(ਸਲੋਕ ਮ: ੨, ਪੰਨਾ ੧੨੩੭)*

ਗੁਰ ਕੈ ਭਾਣੈ ਕਰਮ ਕਮਾਵੈ॥
ਨਾਨਕ ਸਾਚੇ ਸਾਚਿ ਸਮਾਵੈ॥੯॥੪॥
*(ਰਾਮਕਲੀ ਮ: ੧, ਪੰਨਾ ੯੦੫)*

ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥
ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥
*(ਧਨਾਸਰੀ ਮ: ੩, ਪੰਨਾ ੬੬੫)*

ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ॥
ਚਿਰੀ ਵਿਛੁੰਨਾ ਮੇਲਿ ਪ੍ਰਭ
ਮੈ ਮਨਿ ਤਨਿ ਵਡੜੀ ਆਸ॥
ਗੁਰ ਭਾਵੈ ਸੁਣਿ ਬੇਨਤੀ
ਜਨ ਨਾਨਕ ਕੀ ਅਰਦਾਸਿ॥੪॥੨॥੪॥
*(ਮਾਰੂ ਮ: ੪, ਪੰਨਾ ੯੯੬)*

ਸਤਿਗੁਰੁ ਮੇਰਾ ਤਾਣੁ ਨਿਤਾਣੁ॥
ਸਤਿਗੁਰੁ ਮੇਰਾ ਘਰਿ ਦੀਬਾਣੁ॥
ਸਤਿਗੁਰ ਕੈ ਹਉ ਸਦ ਬਲਿ ਜਾਇਆ॥
ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥੩॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ॥
*(ਭੈਰਉ ਮ: ੫, ਪੰਨਾ ੧੧੪੨)*

ਇਸੇ ਤਰ੍ਹਾਂ ਹੋਰ ਭੀ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਗੁਰੂ ਦਾ ਆਸਰਾ ਲੈਣ ਦੀ ਪ੍ਰੇਰਨਾ ਮਿਲਦੀ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਸਰੀਰਕ ਅੰਗਾਂ ਦਾ ਉਦਾਹਰਣ ਗ੍ਰਹਿਣ ਕਰਕੇ ਉਸੇ ਗੁਰੂ ਦਾ ਆਸਰਾ ਗ੍ਰਹਿਣ ਕਰਨ ਦਾ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਰੰਚਕ-ਮਾਤ੍ਰ ਉੱਦਮ ਕੀਤਾ ਹੈ, ਜਿਵੇਂ ਕਿ :

**ਆਂਧਰੇ ਕਉ ਸਬਦ ਸੁਰਤਿ ਕਰ ਚਰ ਟੇਕ,**
**ਬਹਰੈ ਚਰਨ ਕਰ ਦ੍ਰਿਸਟਿ ਸਬਦ ਹੈ ॥**

***ਅਰਥ :***

(ਆਪਣੀ ਦਸ਼ਾ ਉਪਰ ਘਟਾ ਕੇ) ਸਮਝਾਉਣ ਦਾ ਯਤਨ ਕਰਦੇ ਹਨ) ਜਿਵੇਂ ਅੰਨ੍ਹੇ ਆਦਮੀ ਨੂੰ ਤਾਂ 'ਸਬਦ'—ਬੋਲਣ ਦੀ ਸਾਧਨਾ ਰਸਨਾ, 'ਸੁਰਤਿ'—ਕੰਨਾਂ, ਕਰ—ਹੱਥਾਂ, ਤਥਾ 'ਚਰ'—ਚਰਨਾਂ ਦੀ ਟੇਕ 'ਸਹਾਰਾ' ਬੂਨੀ ਹੁੰਦੀ ਹੈ, ਅਤੇ 'ਬਹਰੈ'—ਬੋਲੇ ਮਨੁੱਖ ਨੂੰ ਪੈਰਾਂ ਹੱਥਾਂ, ਅੱਖੀਆਂ ਤਥਾ ਰਸਨਾ ਦੀ, (ਅਰਥਾਤ ਅੰਨ੍ਹਾ ਆਦਮੀ ਵੇਖਣ ਤੋਂ ਬਿਨਾਂ ਸਾਰੇ ਇੰਦ੍ਰਿਆਂ ਦੇ ਗਿਆਨ ਮਾਣ ਸਕਦਾ ਹੈ, ਅਤੇ ਬੋਲੇ ਪੁਰਸ਼ ਦੇ ਹੱਥ, ਪੈਰ ਤੇ ਨਜ਼ਰ ਹੀ ਸ਼ਬਦ ਹੈ, ਭਾਵ ਸ਼ਬਦ ਤੋਂ ਬਿਨਾਂ ਉਸਨੂੰ ਦੂਜੇ ਇੰਦ੍ਰਿਆਂ ਦਾ ਪੂਰਨ ਗਿਆਨ ਹੈ)।

**ਗੂੰਗੇ ਟੇਕ ਚਰ ਕਰ ਦ੍ਰਿਸਟਿ**
**ਸਬਦ ਸੁਰਤਿ ਲਿਵ,**
**ਲੂਲੇ ਟੇਕ ਦ੍ਰਿਸਟਿ ਸਬਦ ਸ੍ਰੁਤਿ ਪਦ ਹੈ ॥**

***ਅਰਥ :***

(ਅਤੇ) ਗੂੰਗੇ ਦੀ ਪੈਰਾਂ, ਹੱਥਾਂ, ਅੱਖੀਆਂ, ਰਸਨਾ ਤਥਾ ਕੰਨਾਂ ਦੇ ਸਹਾਰੇ ਵਿਖੇ 'ਲਿਵ'—ਤਾਰ ਹੁੰਦੀ ਹੈ। ਭਾਵ—ਉਸਨੂੰ ਇਨ੍ਹਾਂ ਅੰਗਾਂ ਦੀ ਸ਼ਕਤੀ ਦਾ ਮਾਨ ਹੁੰਦਾ ਹੈ ਅਤੇ ਲੂਲ੍ਹੇ (ਲੂੰਜੇ—ਹੱਥ ਵੰਞਾਏ ਆਦਮੀ) ਦੀ ਬੂਨੀ ਅੱਖਾਂ, ਰਸਨਾ, ਕੰਨ, ਤਥਾ ਪੈਰ ਹੁੰਦੇ ਹਨ।

**ਪਾਂਗੁਰੇ ਕਉ ਟੇਕ ਦ੍ਰਿਸਟਿ ਸਬਦ ਸੁਰਤਿ ਕਰ,**
**ਟੇਕ ਏਕ ਏਕ ਅੰਗ ਹੀਨ ਦੀਨਤਾ ਅਛਦ ਹੈ ॥**

***ਅਰਥ :***

(ਇਸੇ ਤਰ੍ਹਾਂ) ਪਿੰਗਲੇ ਨੂੰ ਸਹਾਰਾ ਹੁੰਦਾ ਹੈ, ਨੇਤ੍ਰਾਂ, ਰਸਨਾ ਦਾ, ਤਥਾ ਕੰਨਾਂ ਅਰੁ ਹੱਥਾਂ ਦਾ (ਤੇ ਇਸੇ ਕਰਕੇ ਹੀ ਇਨ੍ਹਾਂ ਸਾਰਿਆਂ ਦੀ) ਇਕੋ ਇਕ ਅੰਗ ਤੋਂ ਹੀਣਿਆਂ ਹੋਣ ਕਾਰਨ 'ਦੀਨਤਾ'—ਮੁਥੰਜਗੀ 'ਅਛਦ'—ਅਛਾਦੀ ਹੋਈ (ਢਕੀ ਢਕਾਈ) ਰਹਿੰਦੀ ਹੈ। ਭਾਵ ਇਨ੍ਹਾਂ ਦੀ ਮੁਥਾਜੀ ਉਪਰ ਪੜਦਾ ਪਿਆ ਰਹਿੰਦਾ ਹੈ।

**ਅੰਧ ਗੁੰਗ ਸੁੰਨ ਪੰਗ ਲੂੰਜ, ਦੂਖ-ਪੁੰਜ ਮਮ,**
**ਅੰਤਰ ਕੇ ਅੰਤਰਜਾਮੀ**
**ਪਰਬੀਨ ਸਦ ਹੈ ॥੩੧੪॥**

***ਅਰਥ :***

(ਪਰ ਹੇ ਅੰਤਰਜਾਮੀ ! ਮੈਂ) ਅੱਖੀਆਂ ਤੋਂ ਅੰਨ੍ਹਾ ਬੋਲਣੋਂ ਗੁੰਗਾ, ਕੰਨਾਂ ਤੋਂ ਸੁੰਨ (ਬੋਲਾ) ਪੈਰਾਂ ਦਾ ਲੂਲ੍ਹਾ ਅਤੇ ਹੱਥਾਂ ਦਾ ਲੁੰਞਾ-ਭਾਵ ਸਭ ਤਰ੍ਹਾਂ ਦੀ ਹੀਣਾ ਮੈਂ 'ਦੂਖ ਪੁੰਜ'—ਸੰਪੂਰਨ ਦੁਖ ਰੂਪ ਹੀ ਹਾਂ ? (ਪਰ ਫਿਰ ਭੀ ਆਪ ਦਾ ਹੀ ਹਾਂ) ਤੇ ਆਪ ਅੰਦਰ ਦਿਲਾਂ, ਦੀਆਂ ਬੁਝਣਹਾਰੇ (ਅੰਤਰਜਾਮੀ) ਸਰਬਦਾ ਕਾਲ ਹੀ 'ਪਰਬੀਨ'—ਪੂਰਨ ਚਤੁਰ (ਸਿਆਣੇ) ਸ਼ਕਤੀ ਸਤਿਹ ਹੋ। (ਮੈਨੂੰ ਜ਼ਰੂਰ ਆਸਰਾ ਦਿਓਗੇ)।੩੧੪।

***ਭਾਵਾਰਥ :*** ਜਦੋਂ ਅਸੀਂ ਭਾਈ ਸਾਹਿਬ ਜੀ ਦਾ ਸੰਪੂਰਨ ਜੀਵਨ ਪੜਚੋਲੀਏ ਤਾਂ ਸੂਝ-ਬੂਝ ਮਿਲਦੀ ਹੈ ਕਿ ਆਪ ਜੀ ਸਰੀਰਕ ਅੰਗਾਂ ਕਰਕੇ ਸੰਪੂਰਨ ਸੁੰਦਰ ਸਨ, ਕਿਉਂਕਿ ਆਪ ਜੀ ਦਾ ਕਾਬਲ ਦੀ ਧਰਤੀ ਤੋਂ ਤੁਰ ਕੇ ਫਰੰਟੀਅਰ ਦੇ ਇਲਾਕਿਆਂ ਨੂੰ ਲੰਘਦੇ ਸਿੰਧ ਆਦਿ ਦੇਸ਼ਾਂ ਵਿਚ ਦੀ ਕਾਂਸ਼ੀ ਪੁੱਜਣਾ, ਪੈਰਾਂ ਦੇ ਸਮਰਥ ਹੋਣ ਦਾ ਸਬੂਤ ਹੈ, ਤੇ ਕੰਨਾਂ ਕਰਕੇ ਪੰਡਤਾਂ ਦੇ ਪ੍ਰਸ਼ਨਾਂ ਨੂੰ ਸੁਣ ਸੁਣ ਕੇ ਐਸੀ ਵਿਦਵਤਾ ਭਰੀ ਗਿਆਨ ਚਰਚਾ ਸੁਣਾਉਣੀ ਤਥਾ ਸੁਣਾਏ ਉਚਾਰੇ ਭਾਖਨ ਵਿਖਿਆਨ ਨੂੰ ਇਕ ਟਿਕਾਣੇ ਗੁੰਥਨ ਕਰਦਿਆਂ ਲਿਖਣਾ ਆਦਿ ਕਾਰਵਾਈ ਉਨ੍ਹਾਂ ਦੀ ਸਰਬਾਂਗ ਅੰਗਾਂ ਦੀ ਸੁੰਦਰਤਾ ਦੀ ਨਿਸ਼ਾਨੀ ਹੈ।

ਇਸ ਤਰ੍ਹਾਂ ਸਰਬ ਅੰਗਾਂ ਦੇ ਸੰਪੂਰਨ ਸੁੰਦਰ ਹੁੰਦਿਆਂ ਭੀ ਆਪ ਨੂੰ ਅੰਗ ਭੰਗ ਕਹਿਣਾ ਅਤੇ ਸ੍ਰੋਤਿਆਂ ਨੂੰ ਭੀ ਐਸਾ ਹੀ ਅੰਗ ਭੰਗ ਹੋਣ ਦਾ ਇਕਰਾਰ ਕਰਦਿਆਂ, ਇਹ ਸ਼ਰਣਾਗਤ ਹੋਣਾ ਸਿਖਾਲਦੇ ਹਨ।

ਅਸਲ ਵਿਚ ਭਗਤੀ ਦੇ ਮਾਰਗ 'ਤੇ ਸਫ਼ਰ ਕਰਨ ਵਾਲੇ ਸੰਤ, ਭਗਤ ਗੁਰਸਿੱਖਾਂ ਦੀ ਸੁਰਤ ਜਦੋਂ ਉਚੇਰੀ ਮਾਨਸਕ ਅਵਸਥਾ ਵਿਚ ਸਫ਼ਰ ਕਰਦੀ ਹੈ, ਤਾਂ ਉਨ੍ਹਾਂ ਦੀ ਭਾਸ਼ਾ ਭੀ ਸੰਸਾਰੀ ਲੋਕਾਂ ਤੋਂ ਵੱਖਰੀ ਹੋਇਆ ਕਰਦੀ ਹੈ, ਜਿਨ੍ਹਾਂ ਨੂੰ ਆਮ ਲੋਕ ਨਹੀਂ ਸਮਝ ਸਕਦੇ, ਕਿਉਂਕਿ ਉਨ੍ਹਾਂ ਦੀ ਸ਼ਬਦਾਵਲੀ ਦਾ ਭਾਵ ਅੰਤ੍ਰੀਵ ਉਚੇਰਾ ਹੋਇਆ ਕਰਦਾ ਹੈ, ਜਿਸਨੂੰ ਉਸ ਮਾਰਗ ਦੇ ਪਾਂਧੀ ਹੀ ਅਨੁਭਵ ਕਰ ਸਕਦੇ ਹਨ।

ਜਿਵੇਂ ਭਗਤ ਕਬੀਰ ਜੀ ਭੀ ਇਸੇ ਭਾਵ ਦਾ ਸ਼ਬਦ ਉੱਚਾਰਨ ਕਰਦੇ ਹਨ:

ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗੁਲ ਭਇਆ
ਮਾਰਿਆ ਸਤਿਗੁਰ ਬਾਨ॥੧੯੩॥ *(ਪੰਨਾ ੧੩੭੪)*

ਭਾਵ, ਕਬੀਰ ਜੀ ਕਹਿੰਦੇ ਹਨ ਕਿ ਮੈਂ ਗੂੰਗਾ ਬਉਰਾ, ਬੋਲਾ ਤੇ ਪਿੰਗਲਾ ਹੋ ਗਿਆ ਹਾਂ, ਜਦੋਂ ਦਾ ਮੈਨੂੰ ਗੁਰੂ ਦੇ ਸ਼ਬਦ ਦਾ ਬਾਣ ਵੱਜਿਆ ਹੈ। ਸੋ, ਜਦੋਂ ਕਬੀਰ ਸਾਹਿਬ ਦੀ ਸਰੀਰਕ ਅਵਸਥਾ ਤੱਕੀਏ ਤਾਂ ਉਹ ਸਰੀਰਕ ਅੰਗਾਂ ਕਰਕੇ ਸਹੀ ਸਲਾਮਤ ਸਨ, ਪਰ ਉਨ੍ਹਾਂ ਦਾ ਕਹਿਣਾ ਭੀ ਅੰਤ੍ਰੀਵ ਭਾਵ ਰਖਦਾ ਹੈ, ਉਹ ਕਹਿੰਦੇ ਹਨ ਕਿ ਮੈਨੂੰ ਗੁਰੂ ਦੇ ਸ਼ਬਦ ਰੂਪ ਬਾਣ ਦਾ ਅਜਿਹਾ ਅਸਰ ਹੋ ਗਿਆ ਹੈ, ਕਿ ਹੁਣ ਮੈਂ ਅਸੱਤ ਸ਼ਬਦ ਬੋਲਣ ਵਲੋਂ ਗੂੰਗਾ ਹੋ ਗਿਆ ਹਾਂ, ਅਤੇ 'ਬਾਵਰਾ' ਸਰਲ-ਚਿਤ ਹੋ ਗਿਆ ਹਾਂ ਭਾਵ ਮੈਂ ਗ਼ਲਤ ਸੋਚਣੀ ਨਹੀਂ ਸੋਚਦਾ, ਕੰਨਾਂ ਤੋਂ ਭੀ ਰਹਿਤ ਹੋ ਗਿਆ ਹਾਂ ਭਾਵ ਮੈਂ ਕਿਸੇ ਦੀ ਉਸਤਤੀ ਤੇ ਨਿੰਦਾ ਸੁਣਨ ਦਾ ਭੀ ਆਦੀ ਨਹੀਂ ਰਿਹਾ ਅਤੇ ਪੈਰਾਂ ਤੋਂ ਭੀ ਪਿੰਗਲ ਹੋ ਗਿਆ ਹਾਂ, ਭਾਵ ਮੇਰੇ ਪੈਰ ਕੁਸੰਗਤ ਵਲ ਟੁਰਨ ਵਲੋਂ ਪਿੰਗਲੇ ਹੋ ਗਏ ਹਨ ਮੈਂ ਕਦੀ ਖੋਟੀ ਕੁਸੰਗਤ ਵਿਚ ਜਾਂਦਾ ਹੀ ਨਹੀਂ।

ਭਾਈ ਸਾਹਿਬ ਜੀ ਭੀ ਇਸੇ ਭਾਵ ਨੂੰ ਦਰਸਾਉਣ ਦਾ ਇਸ਼ਾਰਾ ਕਰਦੇ ਹਨ, ਜੋ ਗੁਰੂ ਅਰਜਨ ਦੇਵ ਜੀ ਨੇ ਬਾਣੀ ਦੁਆਰੇ ਉਪਦੇਸ਼ ਅੰਕਤ ਕੀਤਾ ਹੈ, ਜਿਵੇਂ ਕਿ:

ਸਭਿ ਤਜਿ ਅਨਾਥੁ ਏਕ ਸਰਣਿ ਆਇਓ॥
ਊਚ ਅਸਥਾਨੁ ਤਬ ਸਹਿਜੇ ਪਾਇਓ॥੩॥ *(ਪੰਨਾ ੧੯੯)*

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਸਿੱਖ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ, ਤਾਂ ਸ਼ਰਨ ਵਿਚ ਰਹਿੰਦਿਆਂ ਹੋਇਆਂ ਉਸਦੀ ਧਾਰਨਾ ਦੀ ਰੂਪ-ਰੇਖਾ ਕੈਸੀ ਹੋਇਆ ਕਰਦੀ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ ਤਾਕਿ ਸਾਡੇ ਅੰਦਰ ਭੀ ਕੁਝ ਸੰਸਕਾਰ ਉਪਜ ਸਕਣ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਜਦੋਂ ਗੁਰਬਾਣੀ ਦੁਆਰੇ ਵੀਚਾਰ ਕਰੀਏ ਤਾਂ ਇਹੋ ਬੋਧ ਮਿਲਦਾ ਹੈ ਕਿ ਕੇਵਲ ਗੁਰੂ ਦੀ ਸ਼ਰਨ ਵਿਚ ਆ ਜਾਣਾ ਹੀ ਕਾਫ਼ੀ ਨਹੀਂ ਸਗੋਂ ਗੁਰੂ ਦੀ ਸ਼ਰਨ ਵਿਚ ਆਉਣ ਦੇ ਜੋ ਸੰਗੀ ਸਾਧਨ ਹਨ, ਉਨ੍ਹਾਂ ਨੂੰ ਭੀ ਅਮਲ ਵਿਚ ਲਿਆਉਣ ਦਾ ਉਪਰਾਲਾ ਕਰੇ, ਤਦੋਂ ਹੀ ਸਫਲਤਾ ਪ੍ਰਾਪਤ ਹੁੰਦੀ ਹੈ, ਕਿਉਂਕਿ ਕਿਸੇ ਵੈਦ, ਹਕੀਮ ਕੋਲ ਜਾ ਬੈਠਣਾ ਹੀ ਕਾਫ਼ੀ ਨਹੀਂ ਜਦੋਂ ਤਕ ਉਸ ਤੋਂ ਪ੍ਰਾਪਤ ਕੀਤੀ ਦਵਾਈ ਨੂੰ ਨਿਯਮ ਪੂਰਕ ਵਰਤਿਆ ਨਾ ਜਾਵੇ। ਸੋ, ਇਸੇ ਭਾਵ ਨੂੰ ਸਰੀਰਕ ਅੰਗਾਂ ਦੇ ਉਦਾਹਰਣਾਂ ਦੁਆਰੇ ਪਿਛਲੇ ਕਥਨ ਰਾਹੀਂ ਇਥੇ ਭੀ ਉਚਾਰਨ ਕਰਦੇ ਹਨ:

**ਆਂਧਰੇ ਕਉ ਸਬਦ ਸੁਰਤਿ ਕਰ ਚਰ ਟੇਕ,**
**ਅੰਧ ਗੁੰਗ ਸਬਦ ਸੁਰਤਿ ਕਰ ਚਰ ਹੈ॥**

***ਅਰਥ:***

(ਜਿਵੇਂ ਅਸੀਂ ਵੇਖਦੇ ਹਾਂ ਕਿ) ਅੰਨ੍ਹੇ ਨੂੰ ਤਾਂ ਰਸਨਾ, ਕੰਨਾਂ, ਹੱਥਾਂ ਤਥਾ ਪੈਰਾਂ ਦਾ ਸਹਾਰਾ ਹੁੰਦਾ ਹੈ, ਅਤੇ ਅੰਨ੍ਹੇ ਗੂੰਗੇ ਨੂੰ ਰਸਨਾ ਕੰਨਾਂ ਹੱਥਾਂ ਤਥਾ ਪੈਰਾਂ ਦਾ ਸਹਾਰਾ ਹੋਇਆ ਕਰਦਾ ਹੈ।

**ਅੰਧ ਗੁੰਗ ਸੁੰਨ ਕਰ ਚਰ ਅਵਿਲੰਬ ਟੇਕ,**
**ਅੰਧ ਗੁੰਗ ਸੁੰਨ ਪੰਗ ਟੇਕ ਏਕ ਕਰ ਹੈ॥**

***ਅਰਥ:***

(ਪਰ ਜਿਹੜਾ) ਅੰਨ੍ਹਾ ਗੂੰਗਾ ਅਤੇ ਬੋਲਾ ਹੋਵੇ, ਉਸਨੂੰ ਹੱਥਾਂ ਦਾ 'ਅਵਿਲੰਬ'—ਸਹਾਰਾ ਹੁੰਦਾ ਹੈ, ਤਥਾ ਪੈਰਾਂ ਦੀ ਟੇਕ (ਥੂਨੀ)। ਪਰ ਜੋ ਅੰਨ੍ਹਾ, ਗੂੰਗਾ ਬੋਲਾ ਅਤੇ ਪਿੰਗਲਾ ਹੋਵੇ, ਉਸਦੀ ਟੇਕ (ਕੇਵਲ) ਇਕ ਹੱਥ ਹੀ ਹੁੰਦੇ ਹਨ।

**ਅੰਧ ਗੁੰਗ ਸੁੰਨ ਪੰਗੁ ਲੁੰਜ ਦੁਖ-ਪੁੰਜ ਮਮ,**
**ਸਰਬੰਗ ਹੀਨ ਦੀਨ ਦੁਖਿਤ ਅਧਰ ਹੈ॥**

***ਅਰਥ:***

(ਪਰ ਹੇ ਸਾਈਆਂ ਜੀਉ! ਉਨ੍ਹਾਂ ਉਪਰੋਕਤ ਦਰਸਾਏ ਹੋਇਆਂ ਨੂੰ ਤਾਂ ਕੋਈ ਨਾ ਕੋਈ ਸਹਾਰਾ ਹੋਣ ਕਰਕੇ ਆਪਣਾ ਆਪਣਾ ਦੁਖ ਕੱਟਣ ਦਾ ਉਹ ਉਪਰਾਲਾ ਕਰ ਸਕਦੇ ਹਨ) ਪਰ ਅੰਨ੍ਹੇ, ਗੂੰਗੇ, ਬੋਲੇ, ਪਿੰਗਲੇ ਤੇ ਲੂੰਜੇ 'ਦੁਖ ਪੁੰਜ' ਦੁਖ ਰੂਪ 'ਮਮ'—ਮੈਂ ਤਾਂ ਸਾਰੇ ਹੀ ਅੰਗਾਂ ਤੋਂ ਹੀਣਾ ਹਾਂ, ਤੇ 'ਦੀਨ'—ਆਤੁਰ ਆਇਆ ਹੋਇਆ ਦੁਖੀ, ਅਰੁ ਅਧਰ (ਧਿਰੋਂ ਸਹਾਰਿਓਂ ਗਿਆ ਗੁਜ਼ਰਿਆ ਹੋਇਆ) ਬੇ-ਹਿੰਮਤਾ ਹਾਂ (ਜਿਸ ਕਰਕੇ ਆਪਣੇ ਦੁੱਖਾਂ ਦਾ ਉਪਰਾਲਾ ਕੁਝ ਭੀ ਨਹੀਂ ਕਰਦਾ ਹਾਂ)।

**ਅੰਤਰ ਕੀ ਅੰਤਰਜਾਮੀ ਜਾਨੈ ਅੰਤਰਗਤਿ,**
**ਕੈਸੇ ਨਿਰਬਾਹੁ ਕਰੈ ਸਰੈ ਨਰਹਰ ਹੈ॥੩੧੫॥**

***ਅਰਥ:***

(ਅੰਤਮ ਅਰਦਾਸ ਕਰਦੇ ਹਨ ਕਿ) ਹੇ ਮਹਾਨ ਦੁੱਖਾਂ ਤੋਂ ਪ੍ਰਹਿਲਾਦ ਆਦਿ ਨੂੰ ਬਚਾਣ ਵਾਲੇ ਨਰ ਸਿੰਘ ਸਰੂਪ

ਭਗਵਾਨ (ਸਤਿਗੁਰੋ !) ਸਭਨੀ ਅੰਦਰੀ ਰਮੇ ਹੋਏ, ਤੁਸੀਂ ਅੰਦਰ ਦੀਆਂ ਜਾਨਣਹਾਰੇ ਅੰਤਰਜਾਮੀ ਹੋ (ਤੇ ਸਭੋ ਕੁਝ ਜਾਣਦੇ ਹੋ ਕਿ ਮੈਂ ਜੋ ਦੁਖਾਂ ਦੇ ਸੰਤਾਪ ਨਾਲ) ਸੜ ਰਿਹਾ ਹਾਂ (ਦੱਸੋ) ਕਿਸ ਪ੍ਰਕਾਰ ਨਿਰਬਾਹ ਕਰਾਂ ਜ਼ਿੰਦਗੀ ਬਿਤਾਵਾਂ, (ਮੇਰੀ) ਸਰਦੀ ਨਹੀਂ—ਮੋਖ ਮਾਰਗੋਂ ਵਾਂਜਿਆਂ ਜਾ ਰਿਹਾ ਹਾਂ, ਤੇ ਮਨੁੱਖਾ ਜਨਮ ਅਜਾਈਂ ਜਾ ਰਿਹਾ ਹੈ। ਅਥਵਾ ਕਿਸ ਪ੍ਰਕਾਰ ਆਪ ਨਾਲ ਨਿਭ ਆਵੇ ਤੇ ਸਰ ਬਣ ਸਕੇ, ਜਿਸ ਕਰਕੇ ਰਾਹੋਂ ਨ ਰਹਿ ਜਾਵਾਂ।੩੧੫।

***ਭਾਵਾਰਥ :*** ਇਨ੍ਹਾਂ ਪੰਜਾਂ ਇੰਦ੍ਰਿਆਂ ਦੇ ਬਾਰੇ ਬੁੱਧੀ-ਜੀਵੀਆਂ ਨੇ ਨਿਰਣਾ ਦਿੱਤਾ ਹੈ ਕਿ,

(੧) ਨੇਤਰਾਂ ਦਾ ਕੰਮ ਹੈ ਤੱਕਣਾ—ਕਿ ਅਮਕੀ ਵਸਤੂ ਅੰਗੀਕਾਰ ਕਰਨੀ ਚਾਹੀਏ ਜਾਂ ਨਹੀਂ। ਸੋ, ਇਹ ਸ਼ਕਤੀ ਵੀਚਾਰ ਬਿਬੇਕ ਨਾਲ ਸੰਬੰਧ ਰਖਦੀ ਹੈ, ਜਿਸ ਕਰਕੇ ਨੇਤ੍ਰਾਂ ਤੋਂ ਭਾਵ ਵੀਚਾਰ ਬਿਬੇਕ ਦਾ ਹੈ। (ਤੱਤੂ ਮਿਥਯਾ—ਕੂੜ ਸੱਚ ਦਾ ਬਿਬੇਕ)।

(੨) ਬਾਣੀ ਸ੍ਰੇਸ਼ਟ ਉਹ ਸਮਝੀ ਜਾਂਦੀ ਹੈ ਜੋ ਉਚਿਤ ਅਨੁਚਿਤ ਸਮੇਂ ਅਨੁਸਾਰ ਜੋਗ ਰੀਤੀ ਨਾਲ ਉੱਚਾਰੀ ਜਾਵੇ। ਜਿਸਦਾ ਨਿਰਭਰ ਸ਼ਬਦ ਬੋਧ ਉਪਰ ਹੈ, ਇਸ ਵਾਸਤੇ—'ਸ਼ਬਦ' ਤੋਂ ਭਾਵ ਸ਼ਬਦ ਬੋਧ ਦਾ ਹੈ।

(੩) ਸੁਣਨਾ ਕੁਝ ਨਹੀਂ ਸੁਣਿਆ ਜਾਂਦਾ, ਜਿਸ ਵਲ ਕੰਨ ਨ ਦਿੱਤਾ ਜਾਵੇ ਤੇ ਕੰਨ ਆਦਮੀ ਉਧਰ ਦਿੰਦਾ ਹੈ, ਜਿਧਰ ਸ੍ਰੋਤੇ ਦੇ ਭਲੇ ਦਾ ਬਚਨ ਸੁਣਾਇਆ ਜਾ ਰਿਹਾ ਹੋਵੇ, ਜਿਸ ਦਾ ਨਿਰਭਰ ਸ਼ਰਧਾ ਉੱਤੇ ਹੈ, ਇਸ ਲਈ ਕੰਨਾਂ ਤੋਂ ਭਾਵ ਸ਼ਰਧਾ ਦਾ ਹੈ।

(੪) ਹੱਥਾਂ ਦਾ ਕੰਮ ਹੈ ਫੜਨਾ ਤੇ ਅਸਲ ਫੜਨਾ (ਗ੍ਰਹਿਣ ਕਰਨਾ) ਉਹ ਹੁੰਦਾ ਹੈ ਜੋ ਜੋਗ ਅਯੋਗ ਦੀ ਮਰਯਾਦਾ ਤੱਕ ਕੇ ਲਿਆ ਜਾਵੇ, ਤਾਂ ਤੇ ਹੱਥਾਂ ਤੋਂ ਭਾਵ ਅਧਿਕਾਰ ਦਾ ਹੈ।

(੫) ਪੈਰਾਂ ਦਾ ਕੰਮ ਹੈ ਚਲਣਾ, ਸੋ ਚਲਣਾ ਮਨੁੱਖ ਉਸੇ ਨੂੰ ਹੀ ਚੰਗਾ ਜਾਣਦਾ ਹੈ, ਜਿਸ ਕਰਕੇ ਇਸਦਾ ਕੰਮ ਸੌਰਦਾ ਹੋਵੇ, ਇਸ ਵਰਤਣ ਦਾ ਨਾਮ ਹੀ ਪੈਰ ਹੈ।

ਇਨ੍ਹਾਂ ਪੰਜੇ ਪ੍ਰਕਾਰ ਦਿਆਂ ਸਾਧਨਾਂ ਵਿਚੋਂ ਇਕ ਇਕ ਵਰਤਣਹਾਰਿਆਂ ਦੇ ਅੰਦਰ ਮਾਨ ਉਸ ਗੱਲ ਦਾ ਜ਼ਰੂਰ ਹੁੰਦਾ ਹੈ, ਉਹ ਚਾਹੇ ਸਥੂਲ ਤੇ ਚਾਹੇ ਸੂਖਮ। ਸੋ, ਜਿਤਨਾ ਚਿਰ ਤਕ ਮੈਂ ਵੀਚਾਰਵਾਨ ਹਾਂ, ਜਾਂ ਸਤ ਬੋਲਣਹਾਰਾ ਹਾਂ ਜਾਂ ਸ਼ੁਭ ਅਸ਼ੁਭ ਵਾ ਹਾਨੀ ਲਾਭ ਨੂੰ ਹੀ ਸਮਝ ਬੁਝ ਕੇ ਹੀ ਵਰਤਦਾ ਹਾਂ, ਸੋ ਐਸੀ ਭਾਂਤ ਦੀ ਸਮਝ ਵਾਲੇ ਆਦਮੀ ਦੇ ਅੰਦਰ ਅਭਿਮਾਨ ਟਿਕਿਆ ਹੀ ਰਹਿੰਦਾ ਹੈ, ਅਤੇ ਜਦ ਤਕ ਇਸਨੂੰ ਅੰਦਰੋਂ ਪੁੱਟ ਕੇ ਨਾ ਮਾਰੇ ਤਦ ਤਕ ਗੁਰੂ ਦੀ ਸੰਗਤ ਵਿਚ ਪ੍ਰਵਾਣ ਨਹੀਂ ਪੈ ਸਕਦਾ, ਇਸ ਭਾਵ ਨੂੰ ਗੁਰੂ ਜੀ ਨੇ ਦਰਸਾਇਆ ਹੈ, ਕਿ :

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ *(ਪੰਨਾ ੫੧)*

ਭਾਈ ਸਾਹਿਬ ਜੀ ਨੇ ਇਸੇ ਭਾਵ ਨੂੰ ਧਿਆਨ ਵਿਚ ਰਖ ਕੇ ਆਪਣੀ ਦਸ਼ਾ ਨਮੂੰਨੇ ਮਾਤ੍ਰ ਸ੍ਰੁਤਿਆਂ ਨੂੰ ਦਰਸਾਈ ਹੈ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਤਾਂ ਦੇਰ-ਕਾਲ ਤੋਂ ਹੀ ਤੱਕਦੇ ਆ ਰਹੇ ਹੋ ਕਿ ਹਜ਼ਾਰਾਂ ਦੀ ਗਿਣਤੀ ਦੇ ਸਤਿਸੰਗੀ ਲੋਕ ਨਿਯਮ-ਬਧ ਦੇਰ ਕਾਲ ਤੋਂ ਹੀ ਸੰਗਤ ਵਿਚ ਆਉਂਦੇ ਹਨ ਅਤੇ ਉਹ ਆਪਣੇ ਆਪ ਨੂੰ ਸੰਗਤ ਵਿਚੋਂ ਪੂਰਨ ਲਾਭ ਉਠਾਉਣ ਦਾ ਦਾਅਵਾ ਭੀ ਕਰਦੇ ਹਨ, ਪਰ ਕੀ ਦੱਸੋਗੇ ਕਿ ਤੁਹਾਡੀਆਂ ਨਜ਼ਰਾਂ ਵਿਚ ਉਹ ਕੌਣ ਸੱਜਣ ਹੈ, ਜੋ ਦੇਰ-ਕਾਲ ਤੋਂ ਸੰਗਤ ਵਿਚ ਆਉਂਦਾ ਹੋਇਆ ਭੀ ਲਾਭ ਲੈਣ ਤੋਂ ਸੱਖਣਾ ਰਹਿ ਜਾਂਦਾ ਹੈ, ਕਿਉਂਕਿ ਅਸੀਂ ਤਾਂ ਸਾਰੇ ਸੱਜਣਾਂ ਦੇ ਕਹੇ ਬਚਨਾਂ ਤੋਂ ਹੀ ਨਿਸਚਾ ਕਰ ਲੈਂਦੇ ਹਾਂ ? ਪਰ ਤੁਸੀਂ ਸਾਨੂੰ ਨਿਰਸੰਦੇਹ ਕਰੋ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦ੍ਵਾਰੇ ਇਹੋ ਸੋਝੀ ਮਿਲੀ ਹੈ ਕਿ ਗੁਰੂ ਦੀ ਸੰਗਤ ਵਿਚ ਭਾਵੇਂ ਕੋਈ ਕਿਤਨਾ ਹੀ ਸਮਾਂ ਆਉਂਦਾ ਰਵ੍ਹੇ ਪਰ ਜੇਕਰ ਉਸਦੇ ਹਿਰਦੇ ਵਿਚ ਸੰਸਾਰ ਭਰ ਦੀ ਬਹੁ-ਰੰਗੀ ਪ੍ਰੀਤੀ ਵੱਸਦੀ ਹੈ ਉਹ ਸੰਗਤ ਵਿਚੋਂ ਪੂਰਨ ਲਾਭ ਨਹੀਂ ਉਠਾ ਸਕਦਾ, ਸੱਖਣਾ ਹੀ ਰਹਿ ਜਾਵੇਗਾ। ਕਿਉਂਕਿ ਗੁਰਬਾਣੀ ਵਿਚ ਉਸਨੂੰ ਚੰਦਨ ਦੇ ਨੇੜੇ ਵੱਸਣ ਵਾਲੇ ਬਾਂਸ ਦੀ ਤੁਲਨਾ ਦਿੱਤੀ ਹੈ ਕਿ ਜਿਵੇਂ ਬਾਂਸ ਚੰਦਨ ਦੀ ਸੰਗਤ ਕਰਦਾ ਹੋਇਆ ਭੀ ਚੰਦਨ ਵਾਸ਼ਨਾ ਤੋਂ ਸੱਖਣਾ ਰਹਿ ਜਾਂਦਾ ਹੈ, ਇਸੇ ਤਰ੍ਹਾਂ ਸੰਗਤ ਵਿਚ ਵੱਸਣ ਵਾਲਾ ਭੀ ਭਗਤੀ ਦੀ ਸੁਗੰਧੀ ਤੋਂ ਸੱਖਣਾ ਰਹਿ ਜਾਂਦਾ ਹੈ, ਜਿਵੇਂ ਕਿ :

ਕਬੀਰ, ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥
*(ਪੰਨਾ ੧੩੬੫)*

ਇਸੇ ਤਰ੍ਹਾਂ ਡੱਡੂ ਦਾ ਉਦਾਹਰਣ ਦਿੱਤਾ ਹੈ, ਜੋ ਕਿ ਨਿਰਮਲ ਜਲ ਵਿਚ ਵੱਸਦਾ ਹੋਇਆ ਭੀ ਜਾਲਾ ਹੀ ਖਾਂਦਾ ਰਹਿੰਦਾ ਹੈ। ਇਸੇ ਤਰ੍ਹਾਂ ਚਿੱਚੜ ਹੈ ਜੋ ਅਸਥਨਾਂ ਦੇ ਕੋਲ ਸਦਾ ਹੀ ਵੱਸਦਾ ਹੈ, ਪਰ ਦੁੱਧ ਨਹੀਂ ਪੀਂਦਾ ਖ਼ੂਨ ਦਾ ਹੀ ਭੱਖਣ ਕਰਦਾ ਹੈ। ਇਸੇ ਹੀ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਕਈ ਉਦਾਹਰਣ ਮਿਲਦੇ ਹਨ ਕਿ ਜੋ ਲੋਕ ਸੰਗਤ ਵਿਚ ਰਹਿੰਦਿਆਂ ਭੀ ਮਾਇਆ ਦੀ ਬਹੁ-ਰੰਗੀ

ਪ੍ਰੀਤ ਵਿਚ ਰੰਗੇ ਹੋਏ ਉਹ ਸੱਖਣੇ ਹੀ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਸੰਸਾਰਕ ਲੋਕਾਂ ਦੀ ਪ੍ਰੀਤ ਨੂੰ ਇਕ ਅੰਗੀ ਪ੍ਰੀਤ ਕਰਨ ਵਾਲਿਆਂ ਦਾ ਜ਼ਿਕਰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ:

**ਚਕਈ ਚਕੋਰ ਮ੍ਰਿਗ, ਮੀਨ ਭ੍ਰਿੰਗ ਅਉ ਪਤੰਗ,**
**ਪ੍ਰੀਤਿ ਇਕ-ਅੰਗੀ, ਬਹੁ-ਰੰਗੀ ਦੁਖਦਾਈ ਹੈ ॥**

*ਅਰਥ :*

(ਅਸੀਂ ਤੱਕਦੇ ਹਾਂ ਕਿ) ਚਕਵੀ (ਦੀ ਸੂਰਜ ਨਾਲ) ਚਕੋਰ (ਦੀ ਚੰਦ੍ਰਮਾ ਨਾਲ) ਹਰਨ (ਦੀ ਸ਼ਬਦ ਨਾਲ) ਮੱਛੀ (ਦੀ ਪਾਣੀ ਨਾਲ) ਭੌਰੇ (ਦੀ ਕਮਲ ਨਾਲ) ਅਤੇ ਪਤੰਗੇ (ਦੀ ਦੀਵੇ ਨਾਲ) ਪ੍ਰੀਤੀ ਹੈ ਇਹ ਇਕ ਅੰਗੀ (ਪ੍ਰੀਤੀ) ਬਹੁਤ ਰੰਗਾਂ ਕਰਕੇ ਦੁਖਦਾਈ ਹੋ ਰਹੀ ਹੈ, ਅਰਥਾਤ ਉਪਰ ਦੱਸੇ ਹੋਏ ਪ੍ਰੇਮੀਆਂ ਦੀ ਪ੍ਰੀਤ ਇਕ ਪਾਸੀ ਹੋਣ ਕਰਕੇ ਹੀ ਇਸਨੂੰ ਇਕ ਅੰਗੀ ਪ੍ਰੀਤ ਕਿਹਾ ਹੈ ਜੋ ਅਨੇਕ ਪ੍ਰਕਾਰ ਦਾ ਦੁਖ ਦੇਣ ਵਾਲੀ ਹੋ ਜਾਂਦੀ ਹੈ।

**ਏਕ ਏਕ ਟੇਕ ਸੈ ਟਰਤ ਨ, ਮਰਤ ਸਬੈ,**
**ਆਦਿ ਅੰਤਿ ਕੀ ਸੁ ਚਾਲ ਚਲੀ**
**ਜਗ ਆਈ ਹੈ ॥**

*ਅਰਥ :*

(ਅਸੀਂ ਤੱਕਦੇ ਹਾਂ ਕਿ) ਇਕੋ ਇਕ ਹੀ ਪਿਆਰੇ ਦੀ ਟੇਕ ਧਾਰ ਕੇ ਉਸ ਵੱਲੋਂ (ਟਾਲੇ ਹੋਏ) ਟਲਦੇ ਨਹੀਂ ਹਨ (ਉਪ੍ਰੋਕਤ ਜੀਵ) ਸਾਰੇ ਹੀ ਸਗੋਂ ਪਿਆਰੇ ਦੇ ਪਿਆਰ ਪਿਛੇ ਮੌਤ ਨੂੰ ਸਹੇੜਦੇ ਹਨ। ਇਹ 'ਆਦਿ ਅੰਤ'—ਧੁਰ ਤੋਂ ਹੀ ਜਗਤ ਵਿਚ ਚਾਲ ਚਲੀ ਆ ਰਹੀ ਹੈ—ਭਾਵ ਇਨ੍ਹਾਂ ਜੀਵਾਂ ਦੇ ਪਿਆਰ ਦੀ ਇਸੇ ਕਰਕੇ ਹੀ ਚਾਲ ਜਗਤ ਵਿਚ ਚਲੀ ਆਈ ਹੈ।

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਐਸੋ,**
**ਲੋਗ ਪਰਲੋਗ ਸੁਖਦਾਇਕ ਸਹਾਈ ਹੈ ॥**

*ਅਰਥ :*

(ਪਰ) ਗੁਰਸਿੱਖਾਂ ਦੀ ਸੰਗਤ (ਸਾਧ ਸੰਗਤ) ਦੇ ਮਿਲਾਪ ਦਾ ਮਹਾਤਮ ਐਸਾ ਹੈ ਕਿ ਲੋਕ ਵਿਚ (ਜੀਉਂਦੇ ਜੀਅ ਤਾਂ ਸਭ ਤਰ੍ਹਾਂ) ਸੁੱਖਾਂ ਦੇ ਦੇਣ ਵਾਲਾ ਹੈ, ਤੇ ਸਰੀਰ ਛੁਟਣ ਉਪਰੰਤ ਪ੍ਰਲੋਕ ਵਿਚ ਭੀ ਉੱਤਮ-ਗਤੀ (ਕਲਿਆਣ ਦਾ ਕਾਰਨ ਹੋਣ ਕਰਕੇ) ਸਹਾਈ ਹੁੰਦਾ ਹੈ। ਅਰਥਾਤ ਗੁਰਸਿੱਖ ਸੰਗਤ ਦੇ ਮਿਲਾਪ ਕਰਕੇ ਇਸ ਲੋਕ ਵਿਚ ਸੁਖ ਮਿਲਦਾ ਹੈ ਅਤੇ ਪ੍ਰਲੋਕ ਵਿਚ ਇਹ ਮਿਲਾਪ ਹੀ ਸਹਾਈ ਹੁੰਦਾ ਹੈ, ਜੋ ਜਮਾਂ ਦੇ ਜਾਲ ਤੋਂ ਛੁਡਾ ਲੈਂਦਾ ਹੈ।

**ਗੁਰਮਤਿ ਸੁਨਿ ਦੁਰਮਤਿ ਨ ਮਿਟਤ ਜਾ ਕੀ,**
**ਅਹਿ ਮਿਲਿ ਚੰਦਨ ਜਿਉ**
**ਬਿਖੁ ਨ ਮਿਟਾਈ ਹੈ ॥੩੧੬॥**

*ਅਰਥ :*

(ਸੋ, ਐਸੇ ਮਹਾ ਪ੍ਰਭਾਵ ਵਾਲੀ ਸਾਧ ਸੰਗਤ ਵਿਚ ਮਿਲ ਕੇ ਭੀ) ਜੇਕਰ ਗੁਰਮਤਿ ਗੁਰ ਉਪਦੇਸ਼ ਸਰਵਣ ਕਰਦਿਆਂ ਕਿਸੇ ਦੀ ਦੁਸ਼ਟ-ਬੁੱਧੀ ਨਹੀਂ ਮਿਟਦੀ, ਭਾਵ ਥਾਂ ਥਾਂ ਭਟਕਣ ਦੀ ਬਾਣ ਨਹੀਂ ਹਟਦੀ, ਤਾਂ ਉਸਨੂੰ ਚੰਨਣ ਦੇ ਬੂਟੇ ਨਾਲ ਚੰਬੜਿਆ ਸੱਪ ਹੀ ਸਮਝਣਾ (ਜੋ) ਸ਼ਾਂਤੀ ਪ੍ਰਦਾਤੇ ਚੰਨਣ ਦੀ ਸੰਗਤ ਵਿਚ ਹਰ ਸਮੇਂ ਵਸਦਿਆਂ ਹੋਇਆਂ ਭੀ, ਆਪਣੀ ਵਿਖ ਨਿਵਾਰਣ ਨਹੀਂ ਕਰ ਸਕਦਾ।੩੧੬।

**ਪ੍ਰ:** ਭਾਈ ਸਾਹਿਬ ਜੀਉ ! ਤੁਸੀਂ ਤਾਂ ਵੇਖ ਹੀ ਰਹੇ ਹੋ ਕਿ ਬਹੁਤ ਸੱਜਣ ਦੇਰ-ਕਾਲ ਤੋਂ ਹੀ ਹਰ ਰੋਜ਼ ਸੰਗਤ ਵਿਚ ਆਉਣ ਦੇ ਧਾਰਨੀ ਹਨ, ਪਰ ਤੁਸੀਂ ਉਹ ਕਿਹੜੇ ਸਿੱਖਾਂ ਨੂੰ ਅਨੁਭਵ ਕਰਦੇ ਹੋ ਜੋ ਸੰਸਾਰਕ ਮਾਇਕੀ ਪ੍ਰੀਤਾਂ ਨੂੰ ਤਿਆਗ ਕੇ ਕੇਵਲ ਇਕੋ ਸੱਚੀ ਸਤਿਗੁਰਾਂ ਦੀ ਪ੍ਰੀਤ ਨੂੰ ਧਾਰਦੇ ਹਨ ?

**ਉ:** ਹੇ ਭਾਈਓ ! ਸੰਗਤ ਵਿਚ ਆਉਣ ਵਾਲਿਆਂ ਦੀ ਤਾਂ ਭਾਵੇਂ ਬਹੁਤ ਗਿਣਤੀ ਹੈ, ਪਰ ਉਹ ਸਿੱਖ ਘਟ ਗਿਣਤੀ ਦੇ ਹਨ, ਜਿਨ੍ਹਾਂ ਨੇ ਇਸ ਮਾਇਕ ਕੂੜੀ ਇਕ ਅੰਗੀ ਪ੍ਰੀਤ ਨੂੰ ਤਿਆਗ ਕੇ ਸਤਿਗੁਰਾਂ ਦੀ ਦੁਰੰਗੀ ਪ੍ਰੀਤ ਨੂੰ ਧਾਰਨ ਕੀਤਾ ਹੈ ਕਿਉਂਕਿ ਜਦ ਕੋਈ ਸਿੱਖ ਪਿਆਰ ਕਰਦਾ ਹੈ ਤਾਂ ਗੁਰੂ ਭੀ ਉਸਦੇ ਸੱਚੇ ਪਿਆਰ ਨੂੰ ਅਨੁਭਵ ਕਰਕੇ ਉਸਦੇ ਪ੍ਰੇਮ-ਪਿਆਰ ਦੀ ਕਦਰ ਕਰਦਾ ਹੈ, ਗੁਰਸਿੱਖ ਨੂੰ ਇਸ ਭਾਵ ਦੀ ਪ੍ਰੇਰਨਾ ਗੁਰਬਾਣੀ ਤੋਂ ਮਿਲੀ ਹੈ ਕਿ ਜਿਵੇਂ ਸੰਸਾਰਕ ਪ੍ਰੀਤਾਂ ਕੇਵਲ ਇਕ ਅੰਗੀਆਂ ਹਨ, ਪਰ ਗੁਰੂ ਤੇ ਸਿੱਖ ਦੀ ਪ੍ਰੀਤ ਪ੍ਰਸਪਰ ਸਮਾਨ ਹੈ, ਜਿਸ ਕਰਕੇ ਗੁਰਸਿੱਖ ਨੇ ਗੁਰੂ ਦੇ ਪਿਆਰ ਨੂੰ ਹੀ ਸੱਚਾ ਪਿਆਰ ਅਨੁਭਵ ਕਰਕੇ ਅਪਣਾਇਆ ਹੈ, ਜਿਵੇਂ ਕਿ :

ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥
ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥੧॥

ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥
ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ ਰਹਾਉ ॥
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥
ਮਿਲੈ ਪਿਆਰੇ ਸਭ ਦੁਖ ਤਿਆਗੈ ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥੩॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥
ਹਿਰਦੈ ਬਿਗਸੈ ਦੇਖੈ ਮਾਇ ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥
ਬਿਨਸਿ ਜਾਇ ਕੂਰਾ ਕਚੁ ਪਾਚਾ ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥
*(ਗਉੜੀ ਮ: ੪, ਪੰਨਾ ੧੬੪)*

ਇਸ ਤਰ੍ਹਾਂ ਹੋਰ ਭੀ ਬਾਣੀ ਤੋਂ ਗੁਰਸਿੱਖਾਂ ਨੂੰ ਪ੍ਰੇਰਨਾ ਮਿਲਦੀ ਹੈ ਕਿ ਸੰਸਾਰਕ ਸਾਰੇ ਕੱਚੇ ਪਿਆਰ ਹਨ, ਕੇਵਲ ਸੱਚਾ ਪਿਆਰ ਗੁਰੂ ਤੇ ਸਿੱਖ ਦਾ ਹੈ ਜੋ ਲੋਕ ਪ੍ਰਲੋਕ ਵਿਚ ਸਦਾ ਹੀ ਨਿਭਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰੂ ਤੇ ਸਿੱਖ ਦੇ ਸੱਚੇ ਪਿਆਰ ਨੂੰ ਚੰਦ ਸਤਰਾਂ ਵਿਚ ਅੰਕਤ ਕਰਿਆ ਹੈ, ਜਿਵੇਂ ਕਿ :

**ਮੀਨ ਕਉ ਨ ਸੁਰਤਿ,**
**ਜਲ ਕਉ ਨ ਸਬਦ ਗਿਆਨ,**
**ਦੁਬਿਧਾ ਮਿਟਾਇ ਨ ਸਕਤ ਜਲ ਮੀਨ ਕੀ ॥**

***ਅਰਥ :***

(ਅਸੀਂ ਤੱਕਦੇ ਹਾਂ ਕਿ) ਮੱਛਲੀ ਨੂੰ ਸੂਝ ਨਹੀਂ (ਜਿਸ ਕਰਕੇ ਉਹ ਸਮਝ ਸਕੇ ਕਿ ਜਲ ਉਸਦੀ ਔੜ ਸਮੇਂ ਸਹਾਇਤਾ ਨਹੀਂ ਕਰ ਸਕੇਗਾ) ਅਤੇ ਜਲ ਨੂੰ ਸ਼ਬਦ ਦਾ ਗਿਆਨ ਨਹੀਂ (ਜਿਸ ਕਰਕੇ ਮੱਛੀ ਦੀ ਚੀਕ ਪੁਕਾਰ ਸੁਣ ਸਕੇ, ਵਾ ਸੁਆਦ ਦੀ ਚਾਟ ਵਿਚ ਮਰਨੋਂ ਉਸਨੂੰ ਲਲਕਾਰ ਹਟਾਵੇ) ਇਸੇ ਕਰਕੇ ਹੀ ਇਹ (ਜਲ ਵਿਚਾਰਾ) ਮੱਛੀ ਦੀ ਦੁਬਿਧਾ ਚਿੰਤਾ ਨੂੰ (ਸਮਾਂ ਪਏ) ਨਹੀਂ ਮਿਟਾ ਸਕਦਾ।

**ਸਰ ਸਰਿਤਾ ਅਥਾਹ ਪ੍ਰਬਲ ਪ੍ਰਵਾਹ ਬਸੈ,**
**ਗ੍ਰਸੈ ਲੋਹ, ਰਾਖਿ ਨ ਸਕਤ ਮਤਿ-ਹੀਨ ਕੀ ॥**

***ਅਰਥ :***

(ਇਸੇ ਤਰ੍ਹਾਂ) ਅਥਾਹ (ਅਸਗਾਹ) ਸਰੋਵਰ ਵਿਚ, ਅਥਵਾ 'ਸਰਿਤਾ' ਨਦੀ ਦੇ 'ਪ੍ਰਬਲ'—ਤੀਬਰ ਵੇਗ (ਚਾਲ) ਵਾਲੇ ਰੋੜ੍ਹ ਵਿਚ ਵੱਸਦੀ ਹੋਈ (ਮੱਛੀ) ਜਦ ਕੁੰਡੀ ਨੂੰ 'ਗ੍ਰਸੈ'—ਨਿਗਲ ਲੈਂਦੀ ਹੈ, ਤਾਂ ਉਸ 'ਮਤਿ-ਹੀਨ'—ਮੂਰਖ (ਬਾਂ ਮਾਰੀ) ਦੀ ਰੱਖਿਆ ਨਹੀਂ ਕਰ ਸਕਦਾ।

**ਜਲ ਬਿਨੁ ਤਰਫਿ ਤਜਤ ਪ੍ਰਿਅ ਪ੍ਰਾਨ ਮੀਨ,**
**ਜਾਨਤ ਨ ਪੀਰ ਨੀਰ ਦੀਨਤਾਈ ਦੀਨ ਕੀ ॥**

***ਅਰਥ :***

(ਇਸ ਤਰ੍ਹਾਂ ਕੁੰਡੀ ਜਾਲ ਵਿਚ ਫਾਥੀ) ਮੱਛੀ (ਜਦ ਆਪਣੇ ਪ੍ਰਾਨ ਪਿਆਰੇ) ਨੂੰ ਤਿਆਗਦੀ ਹੈ, ਤਾਂ ਜਲ (ਪ੍ਰੀਤਮ) ਬਿਨਾਂ ਤੜਫ਼ ਤੜਫ਼ ਕੇ ਪ੍ਰਾਨ ਦੇ ਦੇਂਦੀ ਹੈ। ਪਰ ਉਸ ਦੀਨ (ਆਤੁਰ) ਦੀ ਦੀਨਤਾ (ਅਤੁਰਤਾ) ਭਰੀ ਪੀੜ ਨੂੰ ਜਲ ਜਾਣਦਾ ਹੀ ਨਹੀਂ।

**ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਮੀਨ ਕੁਲ ਦ੍ਰਿੜ,**
**ਗੁਰ ਸਿਖ ਬੰਸ ਧ੍ਰਿਗ**
**ਪ੍ਰੀਤਿ ਪਰਧੀਨ ਕੀ ॥੩੧੭॥**

***ਅਰਥ :***

ਐਸੀ ਹੀ ਦੁਖਦਾਈ ਪ੍ਰੀਤੀ ਦੀ ਜੋ ਪ੍ਰਤੀਤ ਮੱਛਲੀ ਦੀ ਕੁਲ ਵਿਚ 'ਦ੍ਰਿੜ੍ਹ'—ਪ੍ਰਪੱਕ ਹੋਈ ਹੋਈ ਹੈ, ਇਹੋ ਜਿਹੀ ਪ੍ਰਾਧੀਨ ਪ੍ਰੀਤ ਨੂੰ ਗੁਰਸਿੱਖਾਂ ਦੀ ਬੰਸ (ਸਿੱਖੀ ਮੰਡਲ) ਵਿਚ ਧ੍ਰਿਕਾਰਿਆ ਗਿਆ ਹੈ। ਭਾਵ ਜਿਸ ਪ੍ਰੀਤੀ ਦੇ ਮਰਨ ਪ੍ਰਯੰਤ ਪਾਲਿਆਂ ਹੀ ਪ੍ਰਾਧੀਨਤਾ ਨਹੀਂ ਦੂਰ ਹੋ ਸਕਦੀ, (ਮੋਖ) ਨਹੀਂ ਹੋ ਸਕਦੀ, ਗੁਰਸਿੱਖ ਉਸਨੂੰ ਪ੍ਰਵਾਣ ਨਹੀਂ ਕਰਦੇ।੩੧੭।

***ਭਾਵਾਰਥ :*** ਗੁਰਮਤ ਨੇ ਉਸੇ ਪ੍ਰੀਤ ਨੂੰ ਸੱਚੀ ਤੇ ਸੁੱਚੀ ਦਰਸਾਇਆ ਹੈ, ਜਿਸ ਵਿਚ ਦੋਹਾਂ ਪਾਸਿਆਂ ਨੂੰ ਇਕੋ ਜਿਹੀ ਖਿੱਚ ਤੇ ਲਗਨ ਹੋਵੇ, ਬਾਕੀ ਤਾਂ ਸੰਸਾਰਕ ਮਾਇਕੀ ਪ੍ਰੀਤੀ ਸਦੀਵੀ ਦੁਖਾਂ ਦਾ ਹੀ ਕਾਰਨ ਬਣਦੀ ਹੈ।

•